੧ੴ ਸਤਿਗੁਰ ਪ੍ਰਸਾਦਿ॥

"ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਇ॥"

## ਸੰਪ੍ਰਦਾਈ ਟੀਕਾ

# ਸ੍ਰੀ ਅਮੀਰ ਭੰਡਾਰ

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ

### ਸੈਂਚੀ ਅਠਵੀਂ

*ਮਾਰੂ, ਤੁਖਾਰੀ, ਕੇਦਾਰਾ, ਭੈਰਉ ਤੇ ਬਸੰਤੁ ਰਾਗੁ ਦਾ ਉੱਥਾਨਕਾਵਾਂ, ਸਾਖੀਆਂ ਪ੍ਰਮਾਣਾਂ ਸਹਿਤ ਵਿਸਥਾਰ ਪੂਰਬਕ ਟੀਕਾ।*


ਟੀਕਾਕਾਰ:

*ਸ੍ਰੀ ਮਾਨ, ਪਰਮ ਪੂਜਯ, ਵਿਦਿਆ ਮਾਰਤੰਡ, ੧੦੮ ਬ੍ਰਹਮ ਗਿਆਨੀ*

**ਸੰਤ ਅਮੀਰ ਸਿੰਘ ਜੀ**

*ਦੇ ਪਰਮ ਸ਼ਿਸ਼*

**ਕ੍ਰਿਪਾਲ ਸਿੰਘ (ਗਿਆਨੀ)**



ਪ੍ਰਕਾਸ਼ਕ :

**ਭਾ: ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ।

## ਟੀਕਾਕਾਰ -ਕ੍ਰਿਪਾਲ ਸਿੰਘ (ਗਿਆਨੀ)

ਡੇਰਾ ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ
ਨਿਮਕ ਮੰਡੀ, ਬਜ਼ਾਰ ਸੱਤੋ ਵਾਲਾ, ਅੰਮ੍ਰਿਤਸਰ।

ਅਜਿਹੇ ਕਰਨੀ ਵਾਲੇ, ਨਾਮ ਰਸੀਏ, ਮਹਾਂ ਪੁਰਸ਼, ਸ੍ਰੀ ਮਾਨ ੧੦੮ ਮਹੰਤ ਬਾਬਾ ਉਤਮ ਸਿੰਘ ਜੀ ਮਹਾਰਾਜ ਹੋਰਾਂ ਦੀ ਅਪਾਰ ਕਿਰਪਾ ਨਾਲ ਇਹ ਡੇਰਾ ੧੯੪੫ ਬਿਕ੍ਰਮੀ ਤੋਂ ਚੜ੍ਹਦੀਆਂ ਕਲਾਂ ਵਿਚ ਜਾ ਰਿਹਾ ਹੈ।

ISBN : 81-7601-148-7
ISBN : 81-7601-104-5 (ਸੈੱਟ ਦਸ ਭਾਗ)

**ਐਡੀਸ਼ਨਾਂ ਦਾ ਵੇਰਵਾ :-**
**(1500) ਪਹਿਲੀ ਵਾਰ : ਸਤੰਬਰ 1978**
**(500) ਛੇਵੀਂ ਵਾਰ : ਅਗਸਤ 2002**
**(500) ਸੱਤਵੀਂ ਵਾਰ : ਮਾਰਚ 2004**
**(1000) ਅੱਠਵੀਂ ਵਾਰ : ਅਪ੍ਰੈਲ 2005**

**ਭੇਟਾ : 200-00**

**ਪ੍ਰਕਾਸ਼ਕ :-**
**ਭਾ. ਚਤਰ ਸਿੰਘ ਜੀਵਨ ਸਿੰਘ**
An ISO 9001:2000 Certified Publishing House
**ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)।**
**ਟੈਲੀ-ਫੈਕਸ : (0183) 2542346, 2547974, 2557973**
E-mail : csjs@vsnl.com
Visit our Website : www.csjs.com



**ਪ੍ਰਿੰਟਰ : ਜੀਵਨ ਪ੍ਰਿੰਟਰਜ਼, 312 ਈਸਟ ਮੋਹਨ ਨਗਰ, ਅੰਮ੍ਰਿਤਸਰ। ਫੋਨ : 2705003, 3094012**

ੴ ਸਤਿਗੁਰ ਪ੍ਰਸਾਦਿ॥

# ਸੰਪ੍ਰਦਾਈ ਸਟੀਕ

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਟੀਕ ਦੀ

### ਸੈਂਚੀ ਅਠਵੀਂ

### ਸ਼ਬਦਾਂ ਦਾ ਤਤਕਰਾ

### ਰਾਗੁ ਮਾਰੂ

### ਸੋਲਹੇ ਮਹਲਾ ੫



### ਮਾਰੂ ਵਾਰ ਮਹਲਾ ੩



### ਮਾਰੂ ਵਾਰ ਮਹਲਾ ੫

### ਡਖਣੇ ਮ: ੫

## ਭਗਤ ਬਾਣੀ

### ਕਬੀਰ ਜੀਉ ਕੀ



### ਨਾਮਦੇਉ ਜੀ ਕੀ



### ਕਬੀਰ ਜੀਉ



### ਬਾਣੀ ਜੈਦੇਉ ਜੀਉ ਕੀ



### ਕਬੀਰ ॥ ਮਾਰੂ



### ਬਾਣੀ ਰਵਿਦਾਸ ਜੀਉ ਕੀ



## ਰਾਗੁ ਤੁਖਾਰੀ

### ਮਹਲਾ ੧ ਛੰਤ

### (ਬਾਰਹ ਮਾਹਾ)



### ਤੁਖਾਰੀ ਛੰਤ ਮਹਲਾ ੪



### ਤੁਖਾਰੀ ਛੰਤ ਮਹਲਾ ੫



## ਰਾਗੁ ਕੇਦਾਰਾ

### ਮਹਲਾ ੪



### ਮਹਲਾ ੫

## ਕੇਦਾਰਾ ਛੰਤ ਮਹਲਾ ੫



## ਭਗਤ ਬਾਣੀ

## ਕਬੀਰ ਜੀਉ ਕੀ



## ਬਾਣੀ ਰਵਿਦਾਸ ਜੀਉ ਕੀ



## ਰਾਗੁ ਭੈਰਉ

### ਮਹਲਾ ੧



### ਮਹਲਾ ੩



### ਮਹਲਾ ੪



### ਮਹਲਾ ੫

## ਅਸਟਪਦੀਆ

### ਮਹਲਾ ੧



### ਮਹਲਾ ੩



### ਮਹਲਾ ੫



## ਬਾਣੀ ਭਗਤਾ ਕੀ

### ਕਬੀਰ ਜੀਉ ਕੀ



### ਪੰਜੀ ਪ੍ਰਕਿਰਤੀਆਂ ਦਾ ਨਿਰਣਾ



### ਕਬੀਰ ਜੀਉ ਅਸ਼ਟਪਦੀ

## ਮਹਲਾ ੯



## ਬਸੰਤੁ ਮਹਲਾ ੧

## ਅਸਟਪਦੀਆ



## ਮਹਲਾ ੪



## ਮਹਲਾ ੫



## ਬਸੰਤੁ ਕੀ ਵਾਰ ਮਹਲਾ ੫



## ਬਾਣੀ ਭਗਤਾਂ ਕੀ

## ਕਬੀਰ ਜੀ



## ਰਾਮਾਨੰਦ ਜੀ



## ਬਾਣੀ ਨਾਮਦੇਵ ਜੀ ਕੀ



## ਬਾਣੀ ਰਵਿਦਾਸ ਜੀ ਕੀ



## ਕਬੀਰ ਜੀਉ



## ਸਾਖੀਆਂ ਦਾ ਵੇਰਵਾ

# ਮਾਰੂ ਸੋਲਹੇ ਮਹਲਾ ੫ ॥

## ਮਾਰੂ ਸੋਲਹੇ ਮਹਲਾ ੫ ॥ ੴ ਸਤਿਗੁਰ ਪ੍ਰਸਾਦਿ ॥

## ਕਲਾ ਉਪਾਇ ਧਰੀ ਜਿਨਿ ਧਰਣਾ ॥

ਜਿਸ ਪਰਮੇਸ਼ਰ ਨੇ ਆਪਣੀ ਕਲਾ= ਸ਼ਕਤੀ ਕਰ ਕੇ ਸਾਰੀ ਧਰਤੀ ਉਪਾਇ ਧਰੀ= ਉਤਪੰਨ ਕਰ ਰੱਖੀ ਹੈ। ਜਾਂ ਜਿਸ ਪਰਮੇਸ਼ਰ ਨੇ ਧਰਤੀ ਉਪਾਇ= ਉਤਪਤ ਕਰ ਕੇ ਵਿਚ ਆਪਣੀ ਕਲਾ= ਸ਼ਕਤੀ ਰੱਖੀ ਹੈ।

## ਗਗਨੁ ਰਹਾਇਆ ਹੁਕਮੇ ਚਰਣਾ ॥

ਅਤੇ ਗਗਨੁ= ਅਕਾਸ਼ ਨੂੰ ਆਪਣੇ ਹੁਕਮ ਦੇ ਚਰਣਾ= ਆਸਰੇ ਰਹਾਇਆ= ਟਿਕਾਇਆ (ਇਸਥਿਤ) ਕੀਤਾ ਹੈ।

## ਅਗਨਿ ਉਪਾਇ ਈਧਨ ਮਹਿ ਬਾਧੀ ਸੋ ਪ੍ਰਭੁ ਰਾਖੈ ਭਾਈ ਹੇ ॥ ੧ ॥

ਅੱਗ ਪੈਦਾ ਕਰ ਕੇ ਈਧਨ= ਲੱਕੜਾਂ ਵਿਚ (ਭਾਵ ਸਾਰੀ ਬਨਾਸਪਤੀ ਵਿਚ) ਬੰਨ੍ਹੀ ਹੋਈ ਹੈ, ਹੇ ਭਾਈ! ਤੂੰ ਉਸ ਦਾ ਸਿਮਰਨ ਕਰ ਉਹ ਪ੍ਰਭੂ ਤੈਨੂੰ ਭੀ ਰੱਖੇਗਾ॥ ੧ ॥

## ਜੀਅ ਜੰਤ ਕਉ ਰਿਜਕੁ ਸੰਬਾਹੇ ॥ ਕਰਣ ਕਾਰਣ ਸਮਰਥ ਆਪਾਹੇ ॥

ਸਾਰਿਆਂ ਸੂਖਮ ਸਥੂਲ ਜੀਆਂ ਜੰਤਾਂ ਨੂੰ ਰੋਜ਼ੀ ਸੰਬਾਹੇ= ਪਹੁੰਚਾਉਂਦਾ ਹੈ। ਕਾਰਨ ਰੂਪ ਜੋ ਬ੍ਰਹਮਾ ਆਦਿਕ ਹਨ ਉਹਨਾਂ ਦੇ ਕਰਨ ਨੂੰ ਉਹ ਆਪਾਹੇ= ਆਪ ਹੀ ਸਮਰੱਥ ਹੈ। ਜਾਂ ਸਾਰਿਆਂ ਕਾਰਨਾਂ ਦੇ ਕਰਨੇ ਨੂੰ ਸਮਰੱਥ ਹੈ ਪੁਨਾ ਉਹ ਸਾਰਿਆਂ ਤੋਂ ਆਪਾਹੇ= ਨਿਰਲੇਪ ਹੈ।

## ਖਿਨ ਮਹਿ ਥਾਪਿ ਉਥਾਪਨਹਾਰਾ ਸੋਈ ਤੇਰਾ ਸਹਾਈ ਹੇ ॥ ੨ ॥

ਜੋ ਪ੍ਰਭੂ ਇਕ ਛਿਨ ਵਿਚ ਥਾਪਿ= ਉਤਪੱਤੀ, ਪਾਲਣਾ ਤੇ ਉਥਾਪਨਹਾਰਾ= ਲੈਤਾ ਕਰਨ ਵਾਲਾ ਹੈ, ਉਹ ਪ੍ਰਭੂ ਹੀ ਤੇਰੀ ਸਹਾਇਤਾ ਕਰਨ ਵਾਲਾ ਹੈ॥ ੨ ॥

## ਮਾਤ ਗਰਭ ਮਹਿ ਜਿਨਿ ਪ੍ਰਤਿਪਾਲਿਆ ॥

## ਸਾਸਿ ਗ੍ਰਾਸਿ ਹੋਇ ਸੰਗਿ ਸਮਾਲਿਆ ॥

ਜਿਸ ਪ੍ਰਭੂ ਨੇ ਮਾਂ ਦੇ ਗਰਭ ਵਿਚ ਤੈਨੂੰ ਪਾਲਿਆ ਹੈ। ਉਸੇ ਪ੍ਰਭੂ ਨੇ ਅੰਗ-ਸੰਗ ਸਹਾਈ ਹੋ ਕੇ ਤੈਨੂੰ ਸ੍ਵਾਸ ਲੈਂਦਿਆਂ ਤੇ ਗ੍ਰਾਸਿ= ਭੋਜਨ ਖਾਂਦਿਆਂ ਸੰਭਾਲਣਾ ਕੀਤਾ ਹੈ।

## ਸਦਾ ਸਦਾ ਜਪੀਐ ਸੋ ਪ੍ਰੀਤਮੁ ਵਡੀ ਜਿਸੁ ਵਡਿਆਈ ਹੇ ॥ ੩ ॥

ਉਸ ਸਦਾ= ਨਿਤ ਰੂਪ ਪ੍ਰੀਤਮ ਨੂੰ ਸਦਾ ਹੀ ਜਪਣਾ ਕਰੀਏ, ਜਿਸ ਪ੍ਰੀਤਮੁ=ਪਰਮਾਤਮਾ ਦੀ ਵਡਿਆਈ

ਸਭ ਤੋਂ ਵੱਡੀ ਹੈ॥ ੩॥

**ਸੁਲਤਾਨ ਖਾਨ ਕਰੇ ਖਿਨ ਕੀਰੇ॥ ਗਰੀਬ ਨਿਵਾਜਿ ਕਰੇ ਪ੍ਰਭੁ ਮੀਰੇ॥**

ਜੋ ਪਰਮਾਤਮਾ ਬਾਦਸ਼ਾਹਾਂ ਤੇ ਖਾਨ= ਸਰਦਾਰਾਂ ਨੂੰ ਇਕ ਖਿਨ ਵਿਚ ਕੀਰੇ= ਕੰਗਾਲ ਕਰ ਦੇਂਦਾ ਹੈ। ਓਹੀ ਪ੍ਰਭੂ ਗਰੀਬਾਂ ਨੂੰ ਵਡਿਆਈ ਦੇ ਕੇ ਮੀਰੇ= ਬਾਦਸ਼ਾਹ ਬਣਾ ਦੇਂਦਾ ਹੈ।

**ਗਰਬ ਨਿਵਾਰਣ ਸਰਬ ਸਧਾਰਣ ਕਿਛੁ ਕੀਮਤਿ ਕਹੀ ਨ ਜਾਈ ਹੇ॥ ੪॥**

ਜੋ ਗਰਬ= ਹੰਕਾਰ ਦੇ ਨਵਿਰਤ ਕਰਨ ਵਾਲਾ ਹੈ ਤੇ ਸਭ ਦੇ ਸੁਧਾਰਨੇ ਵਾਲਾ ਹੈ, ਉਸ ਪ੍ਰਭੂ ਦੀ ਕੀਮਤ ਕੁਝ ਵੀ ਕਹੀ ਨਹੀਂ ਜਾਂਦੀ॥ ੪॥

**ਸੋ ਪਤਿਵੰਤਾ ਸੋ ਧਨਵੰਤਾ॥ ਜਿਸੁ ਮਨਿ ਵਸਿਆ ਹਰਿ ਭਗਵੰਤਾ॥**

ਉਹ ਇੱਜ਼ਤ ਵਾਲਾ ਹੈ, ਓਹੀ ਧਨ ਵਾਲਾ ਧਨਾਢ ਹੈ। ਜਿਸ ਦੇ ਮਨ ਵਿਚ ਹਰੀ ਭਗਵੰਤ ਵਸਿਆ ਹੈ।

**ਮਾਤ ਪਿਤਾ ਸੁਤ ਬੰਧਪ ਭਾਈ ਜਿਨਿ ਇਹ ਸ੍ਰਿਸਟਿ ਉਪਾਈ ਹੇ॥ ੫॥**

ਜਿਸ ਪ੍ਰਭੂ ਨੇ ਇਹ ਸਾਰੀ ਦੁਨੀਆਂ ਉਤਪਤ ਕੀਤੀ ਹੈ, ਓਹੀ ਪਰਮਾਤਮਾ ਮੇਰਾ ਮਾਂ ਪਿਓ ਪੁੱਤਰ ਬੰਧਪ= ਸੰਬੰਧੀ ਅਤੇ ਭਰਾ ਹੈ॥ ੫॥

**ਪ੍ਰਭ ਆਏ ਸਰਣਾ ਭਉ ਨਹੀ ਕਰਣਾ॥ ਸਾਧਸੰਗਤਿ ਨਿਹਚਉ ਹੈ ਤਰਣਾ॥**

ਜੋ ਪ੍ਰਭੂ ਦੀ ਸ਼ਰਨ ਵਿਚ ਆਏ ਹਨ ਉਹਨਾਂ ਨੇ ਆਪਣੇ ਦਿਲ ਵਿਚ ਕਿਸੇ ਦਾ ਭੀ ਡਰ ਨਹੀਂ ਕਰਨਾ, ਕਿਉਂਕਿ ਸਤਸੰਗਤ ਕਰਨ ਨਾਲ ਨਿਸਚੇ ਪੂਰਬਕ ਜ਼ਰੂਰ ਹੀ ਤਰਨਾ ਹੁੰਦਾ ਹੈ।

**ਮਨ ਬਚ ਕਰਮ ਅਰਾਧੇ ਕਰਤਾ ਤਿਸੁ ਨਾਹੀ ਕਦੇ ਸਜਾਈ ਹੇ॥ ੬॥**

ਜੇਹੜਾ ਪੁਰਸ਼ ਮਨ ਬਚ ਕਰਮ= ਮਨ ਬਾਣੀ ਸਰੀਰ ਦੁਆਰਾ ਕਰਤੇ ਪੁਰਖ ਦੀ ਅਰਾਧਣਾ ਕਰਦਾ ਹੈ, ਉਸ ਨੂੰ ਕਦੇ ਭੀ ਜਮਾਂ ਦੀ ਸਜ਼ਾ ਨਹੀਂ ਮਿਲਦੀ॥ ੬॥

**ਗੁਣ ਨਿਧਾਨ ਮਨ ਤਨ ਮਹਿ ਰਵਿਆ॥ ਜਨਮ ਮਰਣ ਕੀ ਜੋਨਿ ਨ ਭਵਿਆ॥**

ਜਿਸ ਨੇ ਆਪਣੇ ਮਨ ਤਨ ਵਿਚ ਸ਼ੁਭ ਗੁਣਾਂ ਦੇ ਖਜ਼ਾਨੇ ਵਾਹਿਗੁਰੂ ਨਾਮ ਨੂੰ ਰਵਿਆ= ਉਚਾਰਿਆ ਹੈ। ਉਹ ਜਨਮ ਮਰਨ ਦੀ ਫਾਹੀ ਵਿਚ ਫਸ ਕੇ ਜੂਨੀਆਂ ਵਿਚ ਨਹੀਂ ਫਿਰਿਆ।

**ਦੂਖ ਬਿਨਾਸ ਕੀਆ ਸੁਖਿ ਡੇਰਾ ਜਾ ਤ੍ਰਿਪਤਿ ਰਹੇ ਆਘਾਈ ਹੇ॥ ੭॥**

ਜਾਂ ਲੋਕ ਪਰਲੋਕ ਦੇ ਪਦਾਰਥਾਂ ਵਲੋਂ ਤ੍ਰਿਪਤ ਹੋ ਕੇ ਰੱਜ ਗਏ ਤਾਂ ਦੁੱਖਾਂ ਨੂੰ ਨਾਸ ਕਰ ਕੇ ਸੁਖਾਂ ਵਿਚ ਡੇਰਾ= ਨਿਵਾਸ ਕੀਤਾ। ਜਾਂ ਸੁਖ ਸਰੂਪ ਪਰਮਾਤਮਾ ਵਿਚ ਡੇਰਾ= ਨਿਵਾਸ ਕੀਤਾ॥ ੭॥

**ਮੀਤੁ ਹਮਾਰਾ ਸੋਈ ਸੁਆਮੀ॥ ਥਾਨ ਥਨੰਤਰਿ ਅੰਤਰਜਾਮੀ॥**

ਉਹ ਸੁਆਮੀ=ਪਰਮਾਤਮਾ ਹੀ ਸਾਡਾ ਅਸਲ ਮਿੱਤਰ ਹੈ। ਜੋ ਹਰੇਕ ਜਗ੍ਹਾ ਅੰਦਰ ਰਹਿਣ ਵਾਲਿਆਂ ਜੀਵਾਂ ਦੀ ਅੰਤਰਜਾਮੀ=ਅੰਦਰਲੀ ਗੱਲ ਜਾਣਨ ਵਾਲਾ ਹੈ।

[ਪੰਨਾ ੧੦੭੨]

## ਸਿਮਰਿ ਸਿਮਰਿ ਪੂਰਨ ਪਰਮੇਸੁਰ ਚਿੰਤਾ ਗਣਤ ਮਿਟਾਈ ਹੇ ॥ ੮ ॥

ਉਸ ਪੂਰਨ ਪਰਮੇਸ਼ਰ ਨੂੰ ਸਿਮਰ-ਸਿਮਰ ਕੇ ਸਾਰੀ ਚਿੰਤਾ ਤੇ ਕਰਮਾਂ ਦੀ ਗਿਣਤੀ ਮਿਟਾਈ= ਦੂਰ ਕਰ ਦਿੱਤੀ ਹੈ॥ ੮ ॥

## ਹਰਿ ਕਾ ਨਾਮੁ ਕੋਟਿ ਲਖ ਬਾਹਾ ॥ ਹਰਿ ਜਸੁ ਕੀਰਤਨੁ ਸੰਗਿ ਧਨੁ ਤਾਹਾ ॥

ਹਰੀ ਦਾ ਨਾਮ ਲੱਖਾਂ ਕ੍ਰੋੜਾਂ ਬਾਹਾ= ਬਾਹਵਾਂ ਦੇ ਤੁਲ ਹੈ। (ਭਰਾਵਾਂ ਨੂੰ ਬਾਹਵਾਂ ਕਿਹਾ ਹੈ, ਜਿਵੇਂ ਭਰਾ, ਭਰਾ ਦੇ ਸਹਾਇਕ ਹੁੰਦੇ ਹਨ। ਤਿਵੇਂ ਪ੍ਰਭੂ ਦੇ ਨਾਮ ਜੀਵ ਦੇ ਸਹਾਇਕ ਹਨ)। ਜੋ ਹਰੀ ਜਸ ਦਾ ਕੀਰਤਨ ਕਰਨਾ ਹੈ ਏਹੋ ਪਰਲੋਕ ਵਿਚ ਉਸ ਜੀਵ ਦੇ ਨਾਲ ਰਹਿਣ ਵਾਲਾ ਅਸਲ ਧਨ ਹੈ।

## ਗਿਆਨ ਖੜਗੁ ਕਰਿ ਕਿਰਪਾ ਦੀਨਾ ਦੂਤ ਮਾਰੇ ਕਰਿ ਧਾਈ ਹੇ ॥ ੯ ॥

ਜਿਸ ਵੇਲੇ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਕਰ ਕੇ ਮਨ ਰੂਪੀ ਹੱਥ ਵਿਚ ਗਿਆਨ ਰੂਪੀ ਖੜਗੁ= ਖੰਡਾ ਫੜਾ ਦਿੱਤਾ, ਤਾਂ ਧਾਵਾ ਕਰ ਕੇ ਕਾਮ ਕਰੋਧ ਆਦਿਕ ਦੂਤ ਮਾਰ ਦਿਤੇ॥ ੯ ॥

## ਹਰਿ ਕਾ ਜਾਪੁ ਜਪਹੁ ਜਪੁ ਜਪਨੇ ॥ ਜੀਤਿ ਆਵਹੁ ਵਸਹੁ ਘਰਿ ਅਪਨੇ ॥

ਜਪਣੇ ਵਾਲੇ ਹੋ ਕੇ ਜਪਣੇ ਜੋਗ ਹਰੀ ਨਾਮ ਜਪ ਨੂੰ ਜਪਣਾ ਕਰੋ। ਤਾਂ ਕਾਮ ਕਰੋਧ ਆਦਿਕ ਦੂਤਾਂ ਨੂੰ ਜਿੱਤ ਆਵੋਗੇ ਅਤੇ ਆਪਣੇ ਸਰੂਪ-ਘਰ ਵਿਚ ਵਸੋਗੇ।

## ਲਖ ਚਉਰਾਸੀਹ ਨਰਕ ਨ ਦੇਖਹੁ ਰਸਕਿ ਰਸਕਿ ਗੁਣ ਗਾਈ ਹੇ ॥ ੧੦ ॥

ਜਦ ਰਸਕਿ= ਪ੍ਰੇਮੀ ਹੋ ਕੇ ਪ੍ਰੇਮ ਨਾਲ ਹਰੀ ਦੇ ਗੁਣ ਗਾਉਗੇ। ਵਾ:-ਰਸਕਿ= ਤਦਾਕਾਰ ਹੋ ਹੋ ਕੇ ਹਰੀ ਦੇ ਗੁਣ ਗਾਉਗੇ ਤਾਂ ਚੁਰਾਸੀ ਲੱਖ ਜੂਨ ਅਤੇ ਨਰਕ ਦੇ ਦੁੱਖ ਨੂੰ ਨਹੀਂ ਦੇਖੋਗੇ॥ ੧੦ ॥

## ਖੰਡ ਬ੍ਰਹਮੰਡ ਉਧਾਰਣਹਾਰਾ ॥ ਊਚ ਅਥਾਹ ਅਗੰਮ ਅਪਾਰਾ ॥

ਉਹ ਪ੍ਰਭੂ ਖੰਡਾਂ ਬ੍ਰਹਿਮੰਡਾਂ ਦੇ ਜੀਵਾਂ ਨੂੰ ਤਾਰਨ ਵਾਲਾ ਹੈ। ਪੁਨਾ ਸਾਰਿਆਂ ਤੋਂ ਉੱਚਾ ਤੇ ਅਥਾਹ ਹੈ, ਅਗੰਮ= ਖੋਫ ਤੋਂ ਰਹਿਤ ਹੈ, ਅਪਾਰਾ= ਪਾਰਾਵਾਰ ਤੋਂ ਰਹਿਤ ਹੈ।

## ਜਿਸ ਨੋ ਕ੍ਰਿਪਾ ਕਰੇ ਪ੍ਰਭੁ ਅਪਨੀ ਸੋ ਜਨੁ ਤਿਸਹਿ ਧਿਆਈ ਹੇ ॥ ੧੧ ॥

ਜਿਸ ਉਤੇ ਪ੍ਰਭੂ ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈ, ਓਹੀ ਪੁਰਸ਼ ਉਸ ਪ੍ਰਭੂ ਨੂੰ ਧਿਆਉਂਦਾ ਹੈ॥ ੧੧ ॥

## ਬੰਧਨ ਤੋੜਿ ਲੀਏ ਪ੍ਰਭਿ ਮੋਲੇ ॥ ਕਰਿ ਕਿਰਪਾ ਕੀਨੇ ਘਰ ਗੋਲੇ ॥

ਸੰਸਾਰਕ ਬੰਧਨਾਂ ਨੂੰ ਤੋੜ ਕੇ, ਜਾਂ ਮੋਹ ਦੇ ਬੰਧਨਾਂ ਨੂੰ ਤੋੜ ਕੇ ਪ੍ਰਭੂ ਨੇ ਸਾਨੂੰ ਮੁੱਲ ਲੈ ਲਿਆ ਹੈ। ਅਤੇ ਕਿਰਪਾ ਦ੍ਰਿਸ਼ਟੀ ਕਰ ਕੇ ਆਪਣੇ ਘਰ ਦੇ ਗੋਲੇ= ਦਾਸ ਕਰ ਲਿਆ ਹੈ।

## ਅਨਹਦ ਰੁਣਝੁਣਕਾਰੁ ਸਹਜ ਧੁਨਿ ਸਾਚੀ ਕਾਰ ਕਮਾਈ ਹੇ ॥ ੧੨ ॥

ਜਿਨ੍ਹਾਂ ਨੇ ਸੱਚੀ ਭਗਤੀ ਰੂਪੀ ਕਾਰ ਕਮਾਈ ਹੈ, ਉਹਨਾਂ ਨੂੰ ਅਨਹਦ= ਇਕ ਰਸ ਰੁਣ ਝੁਣ ਕਾਰ ਸੰਗਿਆ

ਦੀ ਸਹਿਜੇ ਧੁਨੀ ਹੋਈ ਹੈ॥ ੧੨॥ ਅਸੀਂ ਵੀ ਬੇਨਤੀਆਂ ਕਰਦੇ ਹਾਂ ਕਿ-

**ਮਨਿ ਪਰਤੀਤਿ ਬਨੀ ਪ੍ਰਭ ਤੇਰੀ॥ ਬਿਨਸਿ ਗਈ ਹਉਮੈ ਮਤਿ ਮੇਰੀ॥**

ਹੇ ਪ੍ਰਭੂ ! ਜਦੋਂ ਦੀ ਮੇਰੇ ਮਨ ਵਿਚ ਆਪ ਦੀ ਪਰਤੀਤੀ ਬਣੀ ਹੈ। ਤਦੋਂ ਦੀ ਮੇਰੀ ਬੁੱਧੀ ਵਿਚੋਂ ਹੰਗਤਾ ਮਮਤਾ ਬਿਨਸਿ= ਨਾਸ ਹੋ ਗਈ ਹੈ।

**ਅੰਗੀਕਾਰੁ ਕੀਆ ਪ੍ਰਭਿ ਅਪਨੈ ਜਗ ਮਹਿ ਸੋਭ ਸੁਹਾਈ ਹੇ॥੧੩॥**

ਆਪਣੇ ਪ੍ਰਭੂ ਨੇ ਮੇਰਾ ਅੰਗੀਕਾਰੁ= ਪੱਖ ਕੀਤਾ ਹੈ, ਇਸ ਲਈ ਜਗਤ ਵਿਚ ਸੋਹਣੀ ਸੋਭਾ ਹੋ ਰਹੀ ਹੈ॥ ੧੩॥

**ਜੈ ਜੈਕਾਰੁ ਜਪਹੁ ਜਗਦੀਸੈ॥ ਬਲਿ ਬਲਿ ਜਾਈ ਪ੍ਰਭ ਅਪੁਨੇ ਈਸੈ॥**

ਜਗਤ ਦੇ ਮਾਲਕ ਨੂੰ ਜੈ ਜੈ ਕਾਰ ਕਰ ਕੇ ਜਪਦੇ ਹਾਂ। ਆਪਣੇ ਈਸ਼੍ਵਰ ਪ੍ਰਭੂ ਤੋਂ ਬਲਿਹਾਰ ਕੁਰਬਾਨ ਜਾਂਦੇ ਹਾਂ।

**ਤਿਸੁ ਬਿਨੁ ਦੂਜਾ ਅਵਰੁ ਨ ਦੀਸੈ ਏਕਾ ਜਗਤਿ ਸਬਾਈ ਹੇ॥੧੪॥**

ਉਸ ਪ੍ਰਭੂ ਤੋਂ ਬਿਨਾਂ ਹੋਰ ਕੋਈ ਦੂਜਾ ਦਿਸਦਾ ਨਹੀਂ ਹੈ, ਸਾਰੇ ਜਗਤ ਵਿਚ ਇਕ ਪ੍ਰਭੂ ਦੀ ਚੇਤਨ ਸੱਤਾ ਆ ਰਹੀ ਹੈ॥ ੧੪॥

**ਸਤਿ ਸਤਿ ਸਤਿ ਪ੍ਰਭੁ ਜਾਤਾ॥ ਗੁਰ ਪਰਸਾਦਿ ਸਦਾ ਮਨੁ ਰਾਤਾ॥**

ਤਿੰਨਾਂ ਕਾਲਾਂ ਵਿਚ ਪ੍ਰਭੂ ਨੂੰ ਸੱਚ ਕਰ ਕੇ ਜਾਣਿਆ ਹੈ। *ਅਥਵਾ :-* ਮਨ ਬਾਣੀ ਸਰੀਰ ਕਰ ਕੇ ਪ੍ਰਭੂ ਨੂੰ ਸੱਚ ਕਰ ਕੇ ਜਾਣਿਆ ਹੈ। *ਅਥਵਾ :-* ਸਤਿਗੁਰਾਂ ਦੁਆਰੇ ਸਤਿਨਾਮੁ ਮੰਤ੍ਰ ਨੂੰ ਜਪਿਆ ਤਾਂ ਪ੍ਰਭੂ ਨੂੰ ਸੱਚ ਕਰ ਕੇ ਜਾਣਿਆ । ਗੁਰਾਂ ਦੀ ਕਿਰਪਾ ਨਾਲ ਉਸ ਦੇ ਪ੍ਰੇਮ ਵਿਚ ਮਨ ਸਦਾ ਰੱਤਾ ਰਹਿੰਦਾ ਹੈ।

**ਸਿਮਰਿ ਸਿਮਰਿ ਜੀਵਹਿ ਜਨ ਤੇਰੇ ਏਕੰਕਾਰਿ ਸਮਾਈ ਹੇ॥੧੫॥**

ਹੇ ਏਕੰਕਾਰ ਪ੍ਰਭੂ ! ਜੋ ਨਾਮ ਨੂੰ ਸਿਮਰ-ਸਿਮਰ ਕੇ ਜੀਊਂਦੇ ਹਨ, ਉਹਨਾਂ ਪੁਰਸ਼ਾਂ ਦੀ ਤੇਰੇ ਵਿਚ ਸਮਾਈ= ਅਭੇਦਤਾ ਹੋਈ ਹੈ॥ ੧੫॥

**ਭਗਤ ਜਨਾ ਕਾ ਪ੍ਰੀਤਮੁ ਪਿਆਰਾ॥ ਸਭੈ ਉਧਾਰਣੁ ਖਸਮੁ ਹਮਾਰਾ॥**

ਉਹ ਪ੍ਰਭੂ ਭਗਤ ਜਨਾਂ ਦਾ ਪਿਆਰਾ ਪ੍ਰੀਤਮ ਹੈ। ਜਾਂ ਉਹ ਪਿਆਰਾ ਪ੍ਰਭੂ ਭਗਤ-ਜਨਾਂ ਦਾ ਪ੍ਰੀਤਮ ਹੈ। ਫਿਰ ਉਹ ਸਾਡਾ ਮਾਲਕ ਵਾਹਿਗੁਰੂ ਸਭਨਾਂ ਨੂੰ ਤਾਰਨ ਵਾਲਾ ਹੈ।

**ਸਿਮਰਿ ਨਾਮੁ ਪੁੰਨੀ ਸਭ ਇਛਾ ਜਨ ਨਾਨਕ ਪੈਜ ਰਖਾਈ ਹੇ॥੧੬॥੧॥**

ਗੁਰੂ ਜੀ ਕਥਨ ਕਰਦੇ ਹਨ— ਨਾਮ ਨੂੰ ਸਿਮਰਦਿਆਂ ਸਾਡੀ ਸਾਰੀ ਇੱਛਾ ਪੁੰਨੀ= ਪੂਰੀ ਹੋਈ ਹੈ, ਉਸ ਪ੍ਰਭੂ ਨੇ ਸਤਿਗੁਰਾਂ ਦੁਆਰੇ ਮੈਂ ਸੇਵਕ ਜਨ ਦੀ ਪੈਜ= ਪਤ-ਆਬਰੋ ਰਖਾਈ ਹੈ॥ ੧੬॥ ੧॥

## ਮਾਰੂ ਸੋਲਹੇ ਮਹਲਾ ੫ ੴ ਸਤਿਗੁਰ ਪ੍ਰਸਾਦਿ॥

ਗੁਰੂ ਸਾਹਿਬ ਜੀ ਤਟੱਸਥੀ (ਨਿਰਪੱਖ) ਹੋ ਕੇ ਦੇਹ ਤੇ ਜੀਵਾਤਮਾ ਦੇ ਸੰਬਾਦ ਦੁਆਰਾ ਸਭ ਨੂੰ ਵੈਰਾਗ

ਜਨਕ ਉਪਦੇਸ਼ ਦੇਂਦੇ ਹਨ—

**ਸੰਗੀ ਜੋਗੀ ਨਾਰਿ ਲਪਟਾਣੀ॥ ਉਰਝਿ ਰਹੀ ਰੰਗ ਰਸ ਮਾਣੀ॥**

ਜੋਗੀ= ਜੀਵ ਨੂੰ ਆਪਣਾ ਸੰਗੀ ਜਾਣ ਕੇ ਕਿ ਹਮੇਸ਼ਾਂ ਮੇਰੇ ਨਾਲ ਰਹੇਗਾ ਨਾਰੀ= ਦੇਹ ਉਸ ਨਾਲ ਲੰਪਟ ਹੋ ਰਹੀ ਹੈ।

ਪਦਾਰਥਾਂ ਵਿਚ ਉਰਝਿ= ਫਸ ਰਹੀ ਹੈ ਤੇ ਰੰਗਾਂ ਰੰਗਾਂ ਦੇ ਰਸਾਂ ਨੂੰ ਭੋਗਦੀ ਹੈ। ਜਾਂ ਰੰਗਾਂ ਰੰਗਾਂ ਦੇ ਰਸ ਭੋਗਣ ਵਿਚ ਉਰਝਿ= ਫਸ ਰਹੀ ਹੈ।

**ਕਿਰਤ ਸੰਜੋਗੀ ਭਏ ਇਕਤ੍ਰਾ ਕਰਤੇ ਭੋਗ ਬਿਲਾਸਾ ਹੇ॥੧॥**

ਪਰ ਕਿਰਤ= ਕਰਮਾਂ ਦੇ ਸੰਜੋਗ ਕਰ ਕੇ ਇਹ ਦੋਵੇਂ ਇਕੱਠੇ ਹੋਏ ਹਨ, ਆਪਸ ਵਿਚ ਮਿਲ ਕੇ ਭੋਗ-ਬਿਲਾਸ ਕਰਦੇ ਹਨ॥ ੧॥

**ਜੋ ਪਿਰੁ ਕਰੈ ਸੁ ਧਨ ਤਤੁ ਮਾਨੈ॥ ਪਿਰੁ ਧਨਹਿ ਸੀਗਾਰਿ ਰਖੈ ਸੰਗਾਨੈ॥**

ਪਿਰੁ= ਪਤੀ-ਜੀਵ ਜੋ ਹੁਕਮ ਕਰਦਾ ਹੈ ਉਸ ਨੂੰ ਧਨ= ਇਸਤ੍ਰੀ-ਦੇਹ ਤਤੁ= ਝਟਪਟ ਮੰਨ ਲੈਂਦੀ ਹੈ। ਪਿਰੁ= ਪਤੀ-ਜੀਵ ਭੀ ਧਨਹਿ= ਇਸਤ੍ਰੀ-ਦੇਹ ਨੂੰ ਸ਼ਿੰਗਾਰ ਕੇ ਆਪਣੇ ਨਾਲ ਰੱਖਦਾ ਹੈ।

**ਮਿਲਿ ਏਕਤ੍ਰ ਵਸਹਿ ਦਿਨੁ ਰਾਤੀ ਪ੍ਰਿਉ ਦੇ ਧਨਹਿ ਦਿਲਾਸਾ ਹੇ॥੨॥**

ਪਤੀ-ਜੀਵ, ਇਸਤ੍ਰੀ-ਦੇਹ ਦਿਨ ਰਾਤ ਮਿਲ ਕੇ ਇਕੱਠੇ ਹੀ ਵਸਦੇ ਹਨ, ਪ੍ਰਿਉ= ਪਤੀ-ਜੀਵ ਧਨਹਿ= ਇਸਤ੍ਰੀ-ਦੇਹ ਨੂੰ ਹਮੇਸ਼ਾਂ ਦਿਲਾਸਾ= ਧੀਰਜ ਦੇਂਦਾ ਹੈ ਕਿ ਮੈਂ ਤੇਰੇ ਲਈ ਚੰਗੇ-ਚੰਗੇ ਪਦਾਰਥ ਲਿਆਉਂਦਾ ਹਾਂ।

**ਧਨ ਮਾਗੈ ਪ੍ਰਿਉ ਬਹੁ ਬਿਧਿ ਧਾਵੈ॥ ਜੋ ਪਾਵੈ ਸੋ ਆਣਿ ਦਿਖਾਵੈ॥**

ਜਿਸ ਵੇਲੇ ਧਨ= ਇਸਤ੍ਰੀ ਦੇਹ ਖਾਣ-ਪੀਣ ਲਈ ਮੰਗਦੀ ਹੈ, ਤਾਂ ਪਤੀ-ਜੀਵ ਬਹੁਤ ਤਰ੍ਹਾਂ ਨਾਲ ਧਾਵੈ= ਦੌੜਦਾ ਹੈ। ਜੋ ਵਸਤੂ ਪਾਉਂਦਾ ਹੈ ਓਹੀ ਆਣਿ= ਲਿਆ ਕੇ ਵਿਖਾਉਂਦਾ ਹੈ। ਅਰਥਾਤ ਦੇਹ ਨੂੰ ਖੁਆਉਂਦਾ ਪਿਆਉਂਦਾ ਹੈ।

**ਏਕ ਵਸਤੁ ਕਉ ਪਹੁਚਿ ਨ ਸਾਕੈ ਧਨ ਰਹਤੀ ਭੂਖ ਪਿਆਸਾ ਹੇ॥੩॥**

ਦੋਨੋਂ ਹੀ ਇਕ ਆਤਮ-ਵਸਤੂ ਨੂੰ ਪਹੁੰਚ ਨਹੀਂ ਸਕਦੇ ਇਸ ਕਰ ਕੇ ਧਨ= ਇਸਤ੍ਰੀ-ਦੇਹ ਭੁੱਖੀ ਰਹਿੰਦੀ ਹੈ ਤੇ ਪਤੀ-ਜੀਵ ਭੀ ਪਿਆਸਾ ਰਹਿੰਦਾ ਹੈ॥ ੩॥

ਹਾਂ ਜੇਕਰ ਇਕ ਆਤਮ-ਵਸਤੂ ਨੂੰ ਪ੍ਰਾਪਤ ਕਰ ਲੈਣ ਤਾਂ ਦੋਵੇਂ ਤ੍ਰਿਪਤ ਹੋ ਜਾਣ। ਜੀਵ ਤਾਂ ਅੱਗੇ ਹੀ ਬ੍ਰਹਮ ਸਰੂਪ ਹੈ ਆਤਮ-ਵਸਤੂ ਕਰ ਕੇ ਦੇਹ ਭੀ ਸਫਲ ਹੋ ਜਾਵੇਗੀ।

**ਧਨ ਕਰੈ ਬਿਨਉ ਦੋਊ ਕਰ ਜੋਰੈ॥**
**ਪ੍ਰਿਅ ਪਰਦੇਸਿ ਨ ਜਾਹੁ ਵਸਹੁ ਘਰਿ ਮੋਰੈ॥**

ਧਨ= ਇਸਤ੍ਰੀ-ਦੇਹ ਦੋਵੇਂ ਕਰ= ਹੱਥ ਜੋੜ ਕੇ ਬੇਨਤੀ ਕਰਦੀ ਹੈ— ਹੇ ਪ੍ਰਿਅ= ਪਤੀ-ਜੀਵ ! ਪ੍ਰਲੋਕ ਰੂਪ ਪਰਦੇਸ ਵਿਚ ਨਾ ਜਾਓ, ਮੇਰੇ ਸਰੀਰ-ਘਰ ਵਿਚ ਹੀ ਵਸਣਾ ਕਰੋ। ਅਰਥਾਤ ਏਸੇ ਸਰੀਰ ਵਿਚ ਰਹਿ ਕੇ

ਅਨੰਦ ਲਵੋ। ਅਗਲੀ ਤੁਕ ਵਿਚ ਗੁਰੂ ਜੀ ਦੋਹਾਂ ਨੂੰ ਸਮਝਾਉਂਦੇ ਹਨ-

**ਐਸਾ ਬਣਜੁ ਕਰਹੁ ਗ੍ਰਿਹ ਭੀਤਰਿ ਜਿਤੁ ਉਤਰੈ ਭੂਖ ਪਿਆਸਾ ਹੇ॥ ੪॥**

ਅੰਤਹਕਰਨ ਰੂਪੀ ਘਰ ਵਿਚ ਤੁਸੀਂ ਦੋਵੇਂ ਮਿਲ ਕੇ ਅਜੇਹਾ ਨਾਮ ਦਾ ਵਣਜ ਕਰੋ ਜਿਸ ਨਾਮ ਵਣਜ ਕਰ ਕੇ ਇਸ ਲੋਕ ਦੇ ਪਦਾਰਥਾਂ ਦੀ ਭੁੱਖ ਅਤੇ ਪ੍ਰਲੋਕ ਦੇ ਪਦਾਰਥਾਂ ਦੀ ਪਿਆਸ ਉਤਰ ਜਾਵੇ। ਜਾਂ ਦੇਹ ਦੀ ਭੁੱਖ ਤੇ ਜੀਵ ਦੀ ਪਿਆਸਾ= ਤ੍ਰੇਹ ਉਤਰ ਜਾਵੇ॥ ੪॥

**ਸਗਲੇ ਕਰਮ ਧਰਮ ਜੁਗ ਸਾਧਾ॥ ਬਿਨੁ ਹਰਿ ਰਸ ਸੁਖੁ ਤਿਲੁ ਨਹੀ ਲਾਧਾ॥**

ਨਾਮ ਤੋਂ ਬਿਨਾਂ ਹੋਰ ਸਾਰੇ ਕਰਮ ਧਰਮ ਪਿਛਲੇ ਜੁਗਾਂ ਦੇ ਸਾਧਾ= ਸਾਧਨ ਹਨ। ਕਲਜੁਗ ਵਿਚ ਹਰੀ ਨਾਮ-ਰਸ ਪ੍ਰਾਪਤ ਕੀਤੇ ਬਿਨਾਂ ਇਕ ਤਿਲ ਜਿੰਨਾ ਭੀ ਸੁਖ ਲੱਭਦਾ ਨਹੀਂ ਹੈ (ਨਾਮ ਦੀ ਪਰਾਪਤੀ ਸਤਸੰਗ ਵਿਚੋਂ ਹੁੰਦੀ ਹੈ ਤੇ ਸਤਸੰਗ ਪ੍ਰਭੂ ਦੀ ਕਿਰਪਾ ਨਾਲ ਪਰਾਪਤ ਹੁੰਦਾ ਹੈ)। ਇਸ ਗੱਲ ਨੂੰ ਸਪਸ਼ੱਟ ਕਰਦੇ ਹਨ-

**ਭਈ ਕ੍ਰਿਪਾ ਨਾਨਕ ਸਤਸੰਗੇ ਤਉ ਧਨ ਪਿਰ ਅਨੰਦ ਉਲਾਸਾ ਹੇ॥ ੫॥**

ਗੁਰੂ ਜੀ ਕਥਨ ਕਰਦੇ ਹਨ—ਪ੍ਰਭੂ ਦੀ ਕਿਰਪਾ ਨਾਲ (ਜਿਸ ਵੇਲੇ) ਸਤਸੰਗ ਦੀ ਪਰਾਪਤੀ ਹੋਈ ਤੇ ਨਾਮ-ਸਿਮਰਨ ਕੀਤਾ ਤਾਂ ਧਨ= ਇਸਤ੍ਰੀ-ਦੇਹ ਨੂੰ ਅਨੰਦ ਤੇ ਪਿਰ= ਪਤੀ-ਜੀਵ ਨੂੰ ਉਲਾਸਾ= ਉਤਸ਼ਾਹ ਪਰਾਪਤ ਹੋਇਆ॥ ੫॥

[ਪੰਨਾ ੧੦੭੩]

**ਧਨ ਅੰਧੀ ਪਿਰੁ ਚਪਲੁ ਸਿਆਨਾ॥ ਪੰਚ ਤਤੁ ਕਾ ਰਚਨੁ ਰਚਾਨਾ॥**

ਧਨ= ਇਸਤ੍ਰੀ-ਦੇਹ ਅੰਧੀ= ਜੜ੍ਹ ਹੈ, ਪਤੀ-ਜੀਵ ਚੰਚਲ ਤੇ ਸਿਆਨਾ ਹੈ, ਜਾਂ ਸੰਸਾਰਕ ਸਿਆਣਪਾਂ ਕਰ ਕੇ ਚੰਚਲ ਹੈ। ਇਹ ਸਾਰਾ ਰਚਨੁ= ਪਰਪੰਚ ਪੰਜਾਂ ਤੱਤਾਂ ਦਾ ਰਚਿਆ ਹੋਇਆ ਹੈ।

**ਜਿਸੁ ਵਖਰ ਕਉ ਤੁਮ ਆਏ ਹਹੁ ਸੋ ਪਾਇਓ ਸਤਿਗੁਰ ਪਾਸਾ ਹੇ॥ ੬॥**

ਜਿਸ ਨਾਮ ਰੂਪ ਸੌਦੇ ਨੂੰ ਲੈਣ ਲਈ ਤੁਸੀਂ ਆਏ ਹੋ ਉਹ ਨਾਮ ਰੂਪ ਸੌਦਾ ਪਰਮੇਸ਼ਰ ਨੇ ਸਤਿਗੁਰਾਂ ਪਾਸ ਪਾਇਓ= ਪਾਇਆ ਭਾਵ ਰਖਿਆ ਹੋਇਆ ਹੈ। *ਅਥਵਾ :-* ਓਹ ਨਾਮ ਰੂਪ ਸੌਦਾ ਸਤਿਗੁਰਾਂ ਪਾਸੋਂ ਪਰਾਪਤ ਹੁੰਦਾ ਹੈ॥ ੬॥

**ਧਨ ਕਹੈ ਤੂ ਵਸੁ ਮੈ ਨਾਲੇ॥ ਪ੍ਰਿਅ ਸੁਖਵਾਸੀ ਬਾਲ ਗੁਪਾਲੇ॥**

ਧਨ=ਇਸਤ੍ਰੀ-ਦੇਹ ਆਖਦੀ ਹੈ- ਹੇ ਗੁਪਾਲੇ= ਇੰਦ੍ਰੀਆਂ ਦੀ ਪਾਲਣਾ ਕਰਨ ਵਾਲੇ ! ਬਾਲ= ਨਵੀਨ ਜਾਂ ਪਿਆਰੇ ਸੁਖਵਾਸੀ ਪਤੀ-ਜੀਵ! ਤੂੰ ਸਦਾ ਮੇਰੇ ਨਾਲ ਹੀ ਵਸਣਾ ਕਰ। ਕਿਉਂਕਿ-

**ਤੁਝੈ ਬਿਨਾ ਹਉ ਕਿਤ ਹੀ ਨ ਲੇਖੈ ਵਚਨੁ ਦੇਹਿ ਛੋਡਿ ਨ ਜਾਸਾ ਹੇ॥ ੭॥**

ਤੇਰੇ ਬਿਨਾਂ ਹਉ ਮੈਂ ਕਿਸੇ ਗਿਣਤੀ ਵਿਚ ਨਹੀਂ ਹਾਂ, ਇਸ ਲਈ ਤੂੰ ਏਹ ਬਚਨ ਦਿਹ ਕਿ ਮੈਂ ਤੈਨੂੰ ਛੱਡ ਕੇ (ਪਰਲੋਕ ਵਿਚ) ਨਹੀਂ ਜਾਵਾਂਗਾ॥ ੭॥ ਅੱਗੋਂ-

**ਪਿਰਿ ਕਹਿਆ ਕਉ ਹੁਕਮੀ ਬੰਦਾ॥ ਓਹੁ ਭਾਰੋ ਠਾਕੁਰੁ ਜਿਸੁ ਕਾਣਿ ਨ ਛੰਦਾ॥**

ਪਿਰਿ= ਪਤੀ-ਜੀਵ ਨੇ ਕਿਹਾ— ਹੇ ਇਸਤ੍ਰੀ-ਦੇਹ ! ਮੈਂ ਤਾਂ ਹੁਕਮੀ ਬੰਦਾ ਹਾਂ ਮੇਰਾ ਆਉਣਾ ਜਾਣਾ

ਉਸ ਪ੍ਰਭੂ ਦੇ ਹੁਕਮ ਵਿਚ ਹੈ ਮੇਰੇ ਅਧੀਨ ਕੁਝ ਨਹੀਂ ਹੈ। (ਦੇਹ ਨੇ ਕਿਹਾ—"ਉਸ ਨੂੰ ਰਿਸ਼ਵਤ ਦੇ ਕੇ ਤੂੰ ਮੇਰੇ ਵਿਚ ਵਸਿਆ ਰਹੁ।" ਇਹ ਗੱਲ ਸੁਣ ਕੇ ਜੀਵ ਨੇ ਕਿਹਾ) ਉਹ ਠਾਕੁਰ ਸਭ ਤੋਂ ਭਾਰੋ= ਵੱਡਾ ਹੈ, ਜਿਸ ਨੂੰ ਕਿਸੇ ਦੀ ਕਾਨ ਕਨੌਡ ਨਹੀਂ ਹੈ ਨਾ ਹੀ ਕਿਸੇ ਦਾ ਛੰਦਾ= ਮੁਲਾਹਜਾ ਹੈ।

*ਵਾ* :- ਨਾ ਹੀ ਛਲ ਵਲ ਹੈ। ਭਾਵ ਕਿਸੇ ਪਾਸੋਂ ਰਿਸ਼ਵਤ ਨਹੀਂ ਲੈਂਦਾ।

## ਜਿਚਰੁ ਰਾਖੈ ਤਿਚਰੁ ਤੁਮ ਸੰਗਿ ਰਹਣਾ ਜਾ ਸਦੇ ਤ ਊਠਿ ਸਿਧਾਸਾ ਹੇ ॥੮॥

ਜਿੰਨਾਂ ਚਿਰ ਰੱਖੇਗਾ ਉਨਾਂ ਚਿਰ ਮੇਰਾ ਤੇਰੇ ਨਾਲ ਰਹਿਣਾ ਬਣਦਾ ਹੈ, ਜਾਂ ਉਹ ਪ੍ਰਭੂ ਸੱਦੇਗਾ ਤਾਂ ਮੈਂ ਉੱਠ ਕੇ ਸਿਧਾਸਾ= ਚਲਿਆ ਜਾਵਾਂਗਾ॥ ੮॥

## ਜਉ ਪ੍ਰਿਅ ਬਚਨ ਕਹੇ ਧਨ ਸਾਚੇ॥ ਧਨ ਕਛੂ ਨ ਸਮਝੈ ਚੰਚਲਿ ਕਾਚੇ॥

ਜਿਸ ਵੇਲੇ ਪ੍ਰਿਅ= ਪਤੀ-ਜੀਵ ਨੇ ਧਨ= ਇਸਤ੍ਰੀ-ਦੇਹ ਨੂੰ ਸੱਚੇ ਬਚਨ ਕਹੇ। ਉਸ ਵੇਲੇ ਚੰਚਲ ਤੇ ਕੱਚੀ ਧਨ= ਇਸਤ੍ਰੀ-ਦੇਹ ਨੇ ਕੁਝ ਭੀ ਨਾ ਸਮਝਿਆ। ਜਾਂ ਉਸ ਵੇਲੇ ਧਨ= ਇਸਤ੍ਰੀ-ਦੇਹ ਕੁਝ ਸਮਝਦੀ ਨਾ ਹੋਈ, ਕਚਿਆਂ ਪਦਾਰਥਾਂ ਵਿਚ ਲੱਗ ਕੇ ਇਹ ਧਨ= ਇਸਤ੍ਰੀ-ਦੇਹ ਚੰਚਲ ਹੋ ਰਹੀ ਹੈ।

## ਬਹੁਰਿ ਬਹੁਰਿ ਪਿਰ ਹੀ ਸੰਗੁ ਮਾਗੈ ਓਹੁ ਬਾਤ ਜਾਨੈ ਕਰਿ ਹਾਸਾ ਹੇ॥੯॥

ਬਹੁਰਿ ਬਹੁਰਿ= ਮੁੜ-ਮੁੜ ਕੇ ਪਤੀ-ਜੀਵ ਦਾ ਹੀ ਸੰਗ ਮੰਗਦੀ ਹੈ ਅਤੇ ਉਹ ਜੀਵ ਇਸ ਦੀ ਗੱਲ ਨੂੰ ਹਾਸਾ ਕਰ ਕੇ ਜਾਣਦਾ ਹੈ, ਕਿ ਇਸ ਨੂੰ ਪਤਾ ਹੀ ਨਹੀਂ ਹੈ ਕਿ ਜੋ ਕੁਝ ਹੁੰਦਾ ਹੈ, ਉਸ ਪ੍ਰਭੂ ਦੇ ਹੁਕਮ ਵਿਚ ਹੀ ਹੁੰਦਾ ਹੈ॥ ੯॥

## ਆਈ ਆਗਿਆ ਪਿਰਹੁ ਬੁਲਾਇਆ॥ ਨਾ ਧਨ ਪੁਛੀ ਨ ਮਤਾ ਪਕਾਇਆ॥

ਜਿਸ ਵੇਲੇ ਪ੍ਰਭੂ ਦੀ ਆਗਿਆ ਆਈ ਤਾਂ ਧਰਮ ਰਾਜ ਨੇ ਪਿਰਹੁ= ਜੀਵ-ਪਤੀ ਨੂੰ ਬੁਲਾ ਲਿਆ। ਉਸ ਨੇ ਜਾਂਦੀ ਵਾਰੀ ਧਨ= ਇਸਤ੍ਰੀ-ਦੇਹ ਪਾਸੋਂ ਨਾ ਕੋਈ ਗੱਲ ਪੁੱਛੀ, ਨਾ ਹੀ ਉਸ ਨਾਲ ਕੋਈ ਮਤਾ ਪਕਾਇਆ= ਸਲਾਹ ਕੀਤੀ।

## ਊਠਿ ਸਿਧਾਇਓ ਛੂਟਰਿ ਮਾਟੀ ਦੇਖੁ ਨਾਨਕ ਮਿਥਨ ਮੋਹਾਸਾ ਹੇ॥੧੦॥

ਗੁਰੂ ਜੀ ਕਥਨ ਕਰਦੇ ਹਨ—ਜਿਸ ਵੇਲੇ ਪਤੀ-ਜੀਵ ਪ੍ਰਭੂ ਦੇ ਹੁਕਮ ਨਾਲ ਉੱਠ ਕੇ ਪਰਲੋਕ ਵਿਚ ਚਲਾ ਗਿਆ ਤਾਂ ਦੇਹ ਛੂਟਰਿ= ਛੁੱਟੜ ਹੋ ਕੇ ਮਿੱਟੀ ਨਾਲ ਮਿਲ ਗਈ, ਹੇ ਭਾਈ! ਇਸ ਮੋਹਾਸਾ= ਮੋਹ ਨੂੰ ਮਿਥਿਆ ਕਰ ਕੇ ਦੇਖਣਾ ਕਰ।

*ਅਥਵਾ* :- ਪਦਾਰਥਾਂ ਦੀ ਆਸਾ ਤੇ ਸੰਬੰਧੀਆਂ ਦੇ ਮੋਹ ਨੂੰ ਮਿਥਿਆ ਕਰ ਕੇ ਦੇਖਣਾ ਕਰ॥ ੧੦॥

## ਰੇ ਮਨ ਲੋਭੀ ਸੁਣਿ ਮਨ ਮੇਰੇ॥ ਸਤਿਗੁਰੁ ਸੇਵਿ ਦਿਨੁ ਰਾਤਿ ਸਦੇਰੇ॥

ਹੇ ਲੋਭੀ ਮਨ! ਤੂੰ ਮੇਰੇ ਮਨ= ਮੰਤ੍ਰ ਨੂੰ ਸੁਣਨਾ ਕਰ। *ਅਥਵਾ* :- ਹੇ ਮੇਰੇ ਲੋਭੀ ਮਨ! ਤੂੰ ਮੇਰੀ ਗੱਲ ਸੁਣ ਕੇ ਮੰਨ ਲੈ। ਰਾਤ ਦਿਨ ਸਵੇਰੇ ਉੱਠ ਕੇ ਸਤਿਗੁਰਾਂ ਦੀ ਸੇਵਾ ਕਰ। *ਵਾ* :- ਸਦੇਰੇ= ਸਵੇਰੇ ਉੱਠ ਕੇ ਸਤਿਗੁਰਾਂ ਦੀ ਸੇਵਾ ਕਰ ਤਾਂ ਅਵਿਦਿਆਂ ਦੀ ਰਾਤ ਤੋਂ ਗਿਆਨ ਰੂਪੀ ਦਿਨ ਉਦੇ ਹੋਵੇਗਾ।

**ਬਿਨੁ ਸਤਿਗੁਰ ਪਚਿ ਮੂਏ ਸਾਕਤ ਨਿਗੁਰੇ ਗਲਿ ਜਮ ਫਾਸਾ ਹੇ॥੧੧॥**

ਸਤਿਗੁਰੂ ਤੋਂ ਬਿਨਾਂ ਸਾਕਤ ਪੁਰਸ਼ ਨਰਕਾਂ ਦੀ ਅੱਗ ਵਿਚ ਸੜ ਮੋਏ ਹਨ, ਕਿਉਂਕਿ ਨਿਗੁਰਿਆਂ ਦੇ ਗਲ ਵਿਚ ਜਮਾਂ ਦਾ ਫਾਹ ਪਿਆ ਰਹਿੰਦਾ ਹੈ॥ ੧੧॥

**ਮਨਮੁਖਿ ਆਵੈ ਮਨਮੁਖਿ ਜਾਵੈ॥ ਮਨਮੁਖਿ ਫਿਰਿ ਫਿਰਿ ਚੋਟਾ ਖਾਵੈ॥**

ਮਨਮੁਖ ਸੰਸਾਰ ਵਿਚ ਆਵੈ= ਆਉਂਦਾ ਭਾਵ ਜੰਮਦਾ ਹੈ, ਮਨਮੁਖ ਹੀ ਮਰ ਕੇ ਪ੍ਰਲੋਕ ਵਿਚ ਜਾਂਦਾ ਹੈ। ਮਨਮੁਖ ਮੁੜ-ਮੁੜ ਕੇ ਜਮਾਂ ਦੀਆਂ ਚੋਟਾਂ ਖਾਂਦਾ ਹੈ।

**ਜਿਤਨੇ ਨਰਕ ਸੇ ਮਨਮੁਖਿ ਭੋਗੈ ਗੁਰਮੁਖਿ ਲੇਪੁ ਨ ਮਾਸਾ ਹੇ॥੧੨॥**

ਜਿੰਨੇ-ਕੁ ਨਰਕ ਹਨ ਉਹ ਸਾਰੇ ਮਨਮੁਖ ਪੁਰਸ਼ ਭੋਗਦਾ ਹੈ, ਗੁਰਮੁਖਾਂ ਨੂੰ ਮਾਸਾ ਜਿੰਨਾ ਭੀ ਲੇਪ ਨਹੀਂ ਹੁੰਦਾ॥ ੨॥

**ਗੁਰਮੁਖਿ ਸੋਇ ਜਿ ਹਰਿ ਜੀਉ ਭਾਇਆ॥**
**ਤਿਸੁ ਕਉਣੁ ਮਿਟਾਵੈ ਜਿ ਪ੍ਰਭਿ ਪਹਿਰਾਇਆ॥**

ਅਸਲ ਗੁਰਮੁਖ ਓਹੀ ਹੈ ਜੇਹੜਾ ਹਰਿ ਜੀਉ ਨੂੰ ਭਾਇਆ= ਚੰਗਾ ਲੱਗਾ ਹੈ। ਜਿਸ ਨੂੰ ਪ੍ਰਭੂ ਜੀ ਨੇ ਜਸ ਦਾ ਸਿਰੋਪਾ ਪਹਿਨਾਇਆ ਹੈ ਉਸ ਨੂੰ ਭਲਾ ਕੌਣ ਮਿਟਾ ਸਕਦਾ ਹੈ ?

**ਸਦਾ ਅਨੰਦੁ ਕਰੇ ਆਨੰਦੀ ਜਿਸ ਸਿਰਪਾਉ ਪਇਆ ਗਲਿ ਖਾਸਾ ਹੇ॥੧੩॥**

ਜਿਸ ਦੇ ਗਲ ਵਿਚ ਖਾਸੇ ਕਪੜੇ ਦਾ ਸਿਰੋਪਾ ਪਿਆ ਹੈ, ਜਾਂ ਜਸ ਰੂਪੀ ਖਾਸੇ ਕਪੜੇ ਦਾ ਸਿਰੋਪਾ ਪਿਆ ਹੈ। *ਅਥਵਾ :*— ਜਿਸ ਦੇ ਗਲਿ= ਹਿਰਦੇ ਵਿਚ ਸਭ ਤੋਂ ਖਾਸਾ= ਚੰਗਾ ਪ੍ਰੇਮ, *ਵਾ :*- ਗਿਆਨ ਰੂਪੀ ਸਿਰੋਪਾ ਪਿਆ ਹੈ, ਉਹ ਸਦਾ ਹੀ ਆਨੰਦੀ=ਪਰਮਾਤਮਾ ਦੇ ਅਨੰਦ ਨੂੰ ਭੋਗਣਾ ਕਰਦਾ ਹੈ॥ ੧੩॥

**ਹਉ ਬਲਿਹਾਰੀ ਸਤਿਗੁਰ ਪੂਰੇ॥ ਸਰਣਿ ਕੇ ਦਾਤੇ ਬਚਨ ਕੇ ਸੂਰੇ॥**

ਪੂਰਿਆਂ ਸਤਿਗੁਰਾਂ ਤੋਂ ਮੈਂ ਬਲਿਹਾਰ ਜਾਂਦਾ ਹਾਂ। ਜੋ ਗੁਰੂ ਸ਼ਰਨ ਆਇਆਂ ਦੀ ਰਖਿਆ ਕਰਨ ਦੇ ਦਾਤੇ ਹਨ, ਜਾਂ ਸਰਣਿ= ਆਸਰੇ ਦੇ ਦਾਤੇ ਹਨ ਅਤੇ ਬਚਨਾਂ ਦੇ ਸੂਰਬੀਰ ਹਨ, ਅਰਥਾਤ ਜੋ ਭੀ ਵਰ ਸਰਾਪ ਰੂਪ ਬਚਨ ਉਚਾਰਦੇ ਹਨ ਉਹ ਸਫਲ ਹੋ ਜਾਂਦੇ ਹਨ।

**ਐਸਾ ਪ੍ਰਭੁ ਮਿਲਿਆ ਸੁਖਦਾਤਾ ਵਿਛੁੜਿ ਨ ਕਤ ਹੀ ਜਾਸਾ ਹੇ॥੧੪॥**

ਮੈਨੂੰ ਅਜਿਹਾ ਸੁਖ ਦਾਤਾ ਪ੍ਰਭੂ ਮਿਲਿਆ ਹੈ, ਜੋ ਕਦੇ ਭੀ ਵਿਛੜ ਕੇ ਕਿਤੇ ਦੂਰ ਨਹੀਂ ਜਾਂਦਾ॥ ੧੪॥

**ਗੁਣ ਨਿਧਾਨ ਕਿਛੁ ਕੀਮ ਨ ਪਾਈ॥**
**ਘਟਿ ਘਟਿ ਪੂਰਿ ਰਹਿਓ ਸਭ ਠਾਈ॥**

ਸ਼ੁਭ ਗੁਣਾਂ ਦੇ ਨਿਧਾਨ= ਖਜ਼ਾਨੇ ਪ੍ਰਭੂ ਦੀ ਕੀਮਤ ਨਹੀਂ ਪਾਈ ਜਾਂਦੀ ਉਹ ਸਭ ਜਗ੍ਹਾ ਅਤੇ ਘਟਿ ਘਟਿ= ਹਰੇਕ ਸਰੀਰ ਵਿਚ ਪੂਰਨ ਹੋ ਰਿਹਾ ਹੈ।

**ਨਾਨਕ ਸਰਣਿ ਦੀਨ ਦੁਖ ਭੰਜਨ ਹਉ ਰੇਣ ਤੇਰੇ ਜੋ ਦਾਸਾ ਹੇ ॥੧੫॥੧॥੨॥**

ਗੁਰੂ ਜੀ ਕਥਨ ਕਰਦੇ ਹਨ—ਹੇ ਦੁਖਭੰਜਨ ਪ੍ਰਭੂ ! ਮੈਂ ਦੀਨ= ਗਰੀਬ ਨੇ ਆਪ ਜੀ ਦੀ ਸ਼ਰਨ ਫੜੀ ਹੈ ਅਤੇ ਆਪ ਜੀ ਦੇ ਜੋ ਦਾਸ ਹਨ ਉਹਨਾਂ ਦੇ ਚਰਨਾਂ ਦੀ ਹਉ= ਮੈਂ ਧੂੜ ਹਾਂ।

*ਅਥਵਾ :-* ਹੇ ਦੀਨ ਦੁਖਭੰਜਨ ਪ੍ਰਭੂ ! ਤੇਰੇ ਜੋ ਦਾਸ ਹਨ, ਉਹਨਾਂ ਦੀ ਸ਼ਰਣੀ ਪੈ ਕੇ ਉਹਨਾਂ ਦੀ ਚਰਨ ਰੇਣ= ਧੂੜੀ ਨੂੰ ਮੈਂ ਲੋਚਦਾ ਹਾਂ॥ ੧੫॥ ੧॥ ੨॥

## ਮਾਰੂ ਸੋਲਹੇ ਮਹਲਾ ੫ ੴ ਸਤਿਗੁਰ ਪ੍ਰਸਾਦਿ ॥

**ਕਰੈ ਅਨੰਦੁ ਅਨੰਦੀ ਮੇਰਾ ॥ ਘਟਿ ਘਟਿ ਪੂਰਨੁ ਸਿਰ ਸਿਰਹਿ ਨਿਬੇਰਾ ॥**

ਅਨੰਦੀ ਜੋ ਮੇਰਾ ਸੁਆਮੀ ਪ੍ਰਭੂ ਹੈ ਉਹ ਹਰ ਜਗ੍ਹਾ ਅਨੰਦ ਲੈਣਾ ਕਰਦਾ ਹੈ।

ਹਰੇਕ ਘਟ ਵਿਚ ਪੂਰਨ ਹੈ ਤੇ ਸਿਰ ਸਿਰ ਦਾ ਫੈਸਲਾ ਕਰਦਾ ਹੈ।

**ਸਿਰਿ ਸਾਹਾ ਕੈ ਸਚਾ ਸਾਹਿਬੁ ਅਵਰੁ ਨਾਹੀ ਕੋ ਦੂਜਾ ਹੇ ॥੧॥**

ਸ਼ਾਹਾਂ ਦੇ ਸਿਰ ਉਤੇ ਉਹ ਸੱਚਾ ਸਾਹਿਬ ਹੈ, ਉਸ ਵਰਗਾ ਹੋਰ ਕੋਈ ਦੂਜਾ ਨਹੀਂ ਹੈ॥ ੧॥

**ਹਰਖਵੰਤ ਆਨੰਤ ਦਇਆਲਾ ॥ ਪ੍ਰਗਟਿ ਰਹਿਓ ਪ੍ਰਭੁ ਸਰਬ ਉਜਾਲਾ ॥**

ਹਰਖਵੰਤ= ਖੁਸ਼ੀਆਂ ਵਾਲਾ ਹੈ ਤੇ ਬੇਅੰਤ ਦਿਆਲੂ ਹੈ। ਓਸੇ ਪ੍ਰਭੂ ਦਾ ਉਜਾਲਾ= ਪ੍ਰਕਾਸ਼ ਸਭਨਾਂ ਵਿਚ ਪਰਗਟ ਹੋ ਰਿਹਾ ਹੈ।

**ਰੂਪ ਕਰੇ ਕਰਿ ਵੇਖੈ ਵਿਗਸੈ ਆਪੇ ਹੀ ਆਪਿ ਪੂਜਾ ਹੇ ॥੨॥**

ਆਪ ਹੀ ਜੀਵਾਂ ਦੇ ਰੂਪਾਂ ਨੂੰ ਬਣਾ ਬਣਾ ਕੇ ਵੇਖਦਾ ਤੇ ਪ੍ਰਸੰਨ ਹੁੰਦਾ ਹੈ, ਆਪਣੀ ਪੂਜਾ ਨੂੰ ਆਪ ਹੀ ਕਰਦਾ ਹੈ। *ਵਾ :-* ਆਪਣੇ ਬਰਾਬਰ ਆਪ ਹੀ ਪੁੱਜ ਰਿਹਾ ਹੈ॥ ੨॥

**ਆਪੇ ਕੁਦਰਤਿ ਕਰੇ ਵੀਚਾਰਾ ॥ ਆਪੇ ਹੀ ਸਚੁ ਕਰੇ ਪਸਾਰਾ ॥**

ਅੰਨਵੇਂ:- ਸੱਚਾ ਵਾਹਿਗੁਰੂ ਆਪ ਸੰਸਾਰ ਪਸਾਰੇ ਨੂੰ ਉਤਪੰਨ ਕਰਦਾ ਹੈ। ਫੇਰ ਉਹ ਕੁਦਰਤੀ ਪਰਮਾਤਮਾ ਆਪਣੀ ਕੁਦਰਤ ਦੁਆਰੇ ਸੰਸਾਰ ਦਾ ਵਿਚਾਰ ਕਰਦਾ ਹੈ।

**ਆਪੇ ਖੇਲਿ ਖਿਲਾਵੈ ਦਿਨੁ ਰਾਤੀ ਆਪੇ ਸੁਣਿ ਸੁਣਿ ਭੀਜਾ ਹੇ ॥੩॥**

ਆਪ ਹੀ ਦਿਨ ਰਾਤ ਖੇਡਾਂ ਖਿਡਾਉਂਦਾ ਹੈ ਅਤੇ ਆਪ ਹੀ ਸੁਣ-ਸੁਣ ਕੇ ਭੀਜਾ= ਪ੍ਰਸੰਨ ਹੁੰਦਾ ਹੈ॥ ੩॥

**ਸਾਚਾ ਤਖਤੁ ਸਚੀ ਪਾਤਿਸਾਹੀ ॥ ਸਚੁ ਖਜੀਨਾ ਸਾਚਾ ਸਾਹੀ ॥**

ਉਸ ਦਾ ਸਤਸੰਗ, *ਵਾ :-* ਸਰੂਪ ਸੱਚਾ ਹੈ, ਹੁਕਮ ਰੂਪੀ ਤਖਤ ਸੱਚਾ ਹੈ, ਹੁਕਮ ਰੂਪੀ ਪਾਤਸ਼ਾਹੀ ਭੀ ਸੱਚੀ ਹੈ। ਮਹਾਤਮਾ ਦਾ ਅੰਤਹਕਰਨ ਜਾਂ ਵੇਦ ਸ਼ਾਸਤ੍ਰ ਰੂਪ ਖਜ਼ਾਨਾ ਸੱਚਾ ਹੈ, ਉਸ ਦੀ ਸਰਬਗਤਾ ਰੂਪੀ ਸਾਹੀ= ਵਿਭੂਤੀ ਭੀ ਸੱਚੀ ਹੈ।

[ਪੰਨਾ ੧੦੭੪]

**ਆਪੇ ਸਚੁ ਧਾਰਿਓ ਸਭੁ ਸਾਚਾ ਸਚੇ ਸਚਿ ਵਰਤੀਜਾ ਹੇ ॥ ੪ ॥**

ਉਹ ਆਪ ਸੱਚਾ ਹੈ, ਉਸ ਦਾ ਧਾਰਿਆ ਹੋਇਆ ਸਾਰਾ ਪਰਪੰਚ ਭੀ ਸੱਚਾ ਹੈ, ਸੱਚੇ ਪ੍ਰਭੂ ਦਾ ਸੱਚਾ ਹੀ ਹੁਕਮ ਸਾਰੇ ਵਰਤ ਰਿਹਾ ਹੈ॥ ੪॥

**ਸਚੁ ਤਪਾਵਸੁ ਸਚੇ ਕੇਰਾ ॥ ਸਾਚਾ ਥਾਨੁ ਸਦਾ ਪ੍ਰਭ ਤੇਰਾ ॥**

ਹੇ ਸਚੇ ਪ੍ਰਭੂ ! ਆਪ ਜੀ ਦਾ ਤਪਾਵਸੁ= ਨਿਆਉਂ ਸੱਚਾ ਹੈ। ਹੇ ਪ੍ਰਭੂ ! ਆਪ ਜੀ ਦਾ ਸਤਸੰਗ ਅਸਥਾਨ ਭੀ ਸਦਾ ਸੱਚਾ ਹੈ।

**ਸਚੀ ਕੁਦਰਤਿ ਸਚੀ ਬਾਣੀ ਬਚੁ ਸਾਹਿਬ ਸੁਖੁ ਕੀਜਾ ਹੇ ॥ ੫ ॥**

ਆਪ ਜੀ ਦੀ ਕੁਦਰਤਿ= ਸ਼ਕਤੀ ਸੱਚੀ ਹੈ, ਆਪ ਜੀ ਦੀ ਬਾਣੀ= ਆਗਿਆ, ਵਾ :- ਨਾਮ ਬਾਣੀ ਭੀ ਸੱਚੀ ਹੈ, ਹੇ ਸਾਹਿਬ ! ਤੂੰ ਆਪ ਹੀ ਭਗਤਾਂ ਨੂੰ ਸੱਚਾ ਸੁਖ ਦੇਣਾ ਕੀਤਾ ਹੈ॥ ੫॥

**ਏਕੋ ਆਪਿ ਤੂ ਹੈ ਵਡ ਰਾਜਾ ॥ ਹੁਕਮਿ ਸਚੇ ਕੈ ਪੂਰੇ ਕਾਜਾ ॥**

ਇਕ ਤੂੰ ਆਪ ਹੀ ਸਭਨਾਂ ਦਾ ਵੱਡਾ ਰਾਜਾ ਹੈਂ। ਹੇ ਸਚੇ ਪ੍ਰਭੂ ! ਤੇਰੇ ਸਚੇ ਹੁਕਮ ਵਿਚ ਹੀ ਸਭ ਕਾਰਜ ਪੂਰੇ ਹੁੰਦੇ ਹਨ। *ਅਥਵਾ* :- ਹੇ ਸਚੇ ! ਤੇਰੇ ਹੁਕਮ ਮੰਨਣ ਕਰ ਕੇ ਹੀ ਸਭ ਦੇ ਕਾਰਜ ਪੂਰੇ ਹੁੰਦੇ ਹਨ।

**ਅੰਤਰਿ ਬਾਹਰਿ ਸਭੁ ਕਿਛੁ ਜਾਣੈ ਆਪੇ ਹੀ ਆਪਿ ਪਤੀਜਾ ਹੇ ॥ ੬ ॥**

ਅੰਦਰਲੀ ਤੇ ਬਾਹਰਲੀ ਜੋ ਭੀ ਗੱਲ-ਬਾਤ ਹੈ ਸਭ ਕੁਝ ਤੂੰ ਹੀ ਜਾਣਦਾ ਹੈਂ, ਆਪ ਹੀ ਜਗਿਆਸੂ ਰੂਪ ਹੋ ਕੇ ਆਪਣੇ ਉਪਰ ਪਤੀਜਾ= ਭਰੋਸਾ ਕਰਦਾ ਹੈਂ॥ ੬॥

**ਤੂ ਵਡ ਰਸੀਆ ਤੂ ਵਡ ਭੋਗੀ ॥ ਤੂ ਨਿਰਬਾਣੁ ਤੂ ਹੈ ਹੀ ਜੋਗੀ ॥**

ਤੂੰ ਹੀ ਵਡਿਆਂ ਰਸਾਂ ਦੇ ਉਤਪੰਨ ਕਰਨ ਵਾਲਾ ਹੈਂ, ਤੂੰ ਹੀ ਰਸਾਂ ਦਾ ਵੱਡਾ ਭੋਗੀ ਹੈਂ। ਤੂੰ ਹੀ ਨਿਰਬਾਣੁ= ਨਿਰਬੰਧ ਹੈਂ, ਤੂੰ ਹੀ ਸਭਨਾਂ ਨਾਲ ਜੋਗੀ= ਜੁੜਿਆ ਹੋਇਆ ਹੈਂ।

**ਸਰਬ ਸੂਖ ਸਹਜ ਘਰਿ ਤੇਰੈ ਅਮਿਉ ਤੇਰੀ ਦ੍ਰਿਸਟੀਜਾ ਹੇ ॥ ੭ ॥**

ਤੇਰੇ ਘਰ ਵਿਚ ਸਹਜ= ਸੁਭਾਵਕ ਹੀ ਸਾਰੇ ਸੁਖ ਪ੍ਰਾਪਤ ਹਨ ਅਤੇ ਤੇਰੀ ਦ੍ਰਿਸ਼ਟੀ ਵਿਚ ਹੀ ਅੰਮ੍ਰਿਤ ਹੈ॥ ੭॥

**ਤੇਰੀ ਦਾਤਿ ਤੁਝੈ ਤੇ ਹੋਵੈ ॥ ਦੇਹਿ ਦਾਨੁ ਸਭਸੈ ਜੰਤ ਲੋਐ ॥**

ਪ੍ਰਤੱਖ ਤੇਰੀ ਦਾਤ, ਵਾ :- ਭਗਤੀ ਰੂਪੀ ਤੇਰੀ ਦਾਤ ਤੈਥੋਂ ਹੀ ਪਰਾਪਤ ਹੁੰਦੀ ਹੈ। ਚੌਦਾਂ ਲੋਐ= ਲੋਕਾਂ ਵਿਚ ਸਭਨਾ ਜੀਵਾਂ ਨੂੰ ਤੂੰ ਹੀ ਦਾਨ ਦੇਂਦਾ ਹੈਂ।

**ਤੋਟਿ ਨ ਆਵੈ ਪੂਰ ਭੰਡਾਰੈ ਤ੍ਰਿਪਤਿ ਰਹੇ ਆਘੀਜਾ ਹੇ ॥ ੮ ॥**

ਆਪ ਜੀ ਦੇ ਪੂਰ= ਭਰੇ ਹੋਏ ਭੰਡਾਰਿਆਂ ਵਿਚੋਂ ਕਿਸੇ ਚੀਜ਼ ਦੀ ਤੋਟ ਨਹੀਂ ਆਉਂਦੀ, ਜਿਸ ਨੂੰ ਆਪ ਦੇਂਦੇ ਹੋ ਉਹ ਤ੍ਰਿਪਤ ਹੋ ਕੇ ਆਘੀਜਾ= ਰੱਜ ਰਹੇ ਹਨ। ਵਾ :- ਇਸ ਲੋਕ ਦੇ ਪਦਾਰਥਾਂ ਵਲੋਂ ਤ੍ਰਿਪਤ

ਤੇ ਪਰਲੋਕ ਦੇ ਪਦਾਰਥਾ ਵਲੋਂ ਉਹ ਆਘੀਜਾ= ਰੱਜ ਰਹੇ ਹਨ॥ ੮॥

**ਜਾਚਹਿ ਸਿਧ ਸਾਧਿਕ ਬਨਵਾਸੀ॥ ਜਾਚਹਿ ਜਤੀ ਸਤੀ ਸੁਖਵਾਸੀ॥**

ਸਿਧ, ਸਾਧਿਕ ਅਤੇ ਬਨ ਵਿਚ ਵਸਣ ਵਾਲੇ ਬਨਵਾਸੀ ਆਦਿਕ ਸਭ ਆਪ ਜੀ ਤੋਂ ਜਾਚਹਿ= ਮੰਗਦੇ ਹਨ। ਜਤੀ ਸਤੀ ਆਦਿਕ ਭੀ ਸੁਖਾਂ ਵਿਚ ਵਸਣਾ ਮੰਗਦੇ ਹਨ।

**ਇਕੁ ਦਾਤਾਰੁ ਸਗਲ ਹੈ ਜਾਚਿਕ ਦੇਹਿ ਦਾਨੁ ਸ੍ਰਿਸਟੀਜਾ ਹੇ॥ ੯॥**

ਇਕ ਤੂੰ ਹੀ ਦਾਤਾ ਹੈਂ ਹੋਰ ਸਾਰੇ ਜੀਵ ਜਾਚਿਕ= ਮੰਗਤੇ ਹਨ, ਸਾਰੀ ਸ੍ਰਿਸ਼ਟੀ ਨੂੰ ਤੂੰ ਹੀ ਦਾਨ ਦੇਂਦਾ ਹੈਂ॥ ੯॥

**ਕਰਹਿ ਭਗਤਿ ਅਰੁ ਰੰਗ ਅਪਾਰਾ॥ ਖਿਨ ਮਹਿ ਥਾਪਿ ਉਥਾਪਨਹਾਰਾ॥**

ਹੇ ਅਪਾਰਾ= ਬੇਅੰਤ ਪ੍ਰਭੂ ! ਤੇਰੇ ਭਗਤ ਜਨ ਤੇਰੀ ਭਗਤੀ ਕਰਦੇ ਹਨ ਅਤੇ ਤੇਰੇ ਵਿਚ ਹੀ ਅਪਾਰ ਰੰਗ= ਪਰੇਮ ਕਰਦੇ ਹਨ। ਇਕ ਛਿਨ ਵਿਚ ਤੂੰ ਹੀ ਉਤਪਤੀ, ਪਾਲਣਾ ਤੇ ਲੈਤਾ ਦੇ ਕਰਨ ਵਾਲਾ ਹੈਂ।

**ਭਾਰੋ ਤੋਲੁ ਬੇਅੰਤ ਸੁਆਮੀ ਹੁਕਮੁ ਮੰਨਿ ਭਗਤੀਜਾ ਹੇ॥ ੧੦॥**

ਹੇ ਬੇਅੰਤ ਸੁਆਮੀ ! ਤੇਰਾ ਤੋਲੁ= ਵਿਚਾਰ ਸਭਨਾਂ ਤੋਂ ਭਾਰਾ= ਵੱਡਾ ਹੈ, ਤੇਰਿਆਂ ਭਗਤਾਂ ਨੇ ਤੇਰਾ ਹੀ ਹੁਕਮ ਮੰਨਿਆ ਹੈ। *ਅਥਵਾ :-* ਤੇਰੇ ਹੁਕਮ ਦਾ ਜੇਹੜਾ ਮੰਨਣਾ ਹੈ ਏਹੋ ਤੇਰੀ ਭਗਤੀ ਹੈ॥ ੧੦॥

**ਜਿਸੁ ਦੇਹਿ ਦਰਸੁ ਸੋਈ ਤੁਧੁ ਜਾਣੈ॥ ਓਹੁ ਗੁਰ ਕੈ ਸਬਦਿ ਸਦਾ ਰੰਗ ਮਾਣੈ॥**

ਜਿਸ ਨੂੰ ਗੁਰਾਂ ਦਾ ਦਰਸ਼ਨ ਦੇਂਦਾ ਹੈਂ ਓਹੀ ਆਪ ਜੀ ਨੂੰ ਜਾਣਦਾ ਹੈ। ਉਹ ਗੁਰਾਂ ਦੇ ਉਪਦੇਸ਼ ਦੁਆਰਾ ਸਦਾ ਰੰਗ ਮਾਣੈ= ਅਨੰਦ ਭੋਗਦਾ ਹੈ।

**ਚਤੁਰੁ ਸਰੂਪੁ ਸਿਆਣਾ ਸੋਈ ਜੋ ਮਨਿ ਤੇਰੈ ਭਾਵੀਜਾ ਹੇ॥ ੧੧॥**

ਓਹੀ ਪੁਰਸ਼ ਵਿਹਾਰ ਵਿਚ ਚਤੁਰ ਅਤੇ ਸਰੂਪ ਦੇ ਜਾਣਨ ਵਿਚ ਸਿਆਣਾ ਹੈ, ਜੋ ਤੇਰੇ ਮਨ ਵਿਚ ਭਾਵੀਜਾ= ਭਾਉਂਦਾ ਹੈ॥ ੧੧॥

**ਜਿਸੁ ਚੀਤਿ ਆਵਹਿ ਸੋ ਵੇਪਰਵਾਹਾ॥ ਜਿਸੁ ਚੀਤਿ ਆਵਹਿ ਸੋ ਸਾਚਾ ਸਾਹਾ॥**

ਜਿਸ ਪੁਰਸ਼ ਨੂੰ ਤੂੰ ਚੇਤੇ ਆਉਂਦਾ ਹੈਂ, ਉਹ ਬੇਪਰਵਾਹ ਹੈ। ਜਿਸ ਪੁਰਸ਼ ਨੂੰ ਤੂੰ ਚੇਤੇ ਆਉਂਦਾ ਹੈਂ, ਓਹੀ ਸੱਚਾ ਸ਼ਾਹ ਹੈ।

**ਜਿਸੁ ਚੀਤਿ ਆਵਹਿ ਤਿਸੁ ਭਉ ਕੇਹਾ ਅਵਰੁ ਕਹਾ ਕਿਛੁ ਕੀਜਾ ਹੇ॥ ੧੨॥**

ਜਿਸ ਪੁਰਸ਼ ਨੂੰ ਤੂੰ ਚੇਤੇ ਆਉਂਦਾ ਹੈਂ ਉਸ ਨੂੰ ਕਾਹਦਾ ਡਰ ਹੈ ਅਤੇ ਹੋਰ ਉਸ ਨੇ ਕੀ ਕੁਝ ਕਰਨਾ ਹੈ ? ਭਾਵ ਉਸ ਨੂੰ ਹੋਰ ਕੁਝ ਕਰਨ ਦੀ ਲੋੜ ਨਹੀਂ ਹੈ। ਜਾਂ ਉਸ ਨੇ ਆਪ ਜੀ ਤੋਂ ਬਿਨਾਂ ਹੋਰ ਕੀ ਕੁਝ ਕਰਨਾ ਹੈ?॥ ੧੨॥

**ਤ੍ਰਿਸਨਾ ਬੂਝੀ ਅੰਤਰੁ ਠੰਢਾ॥ ਗੁਰਿ ਪੂਰੈ ਲੈ ਤੂਟਾ ਗੰਢਾ॥**

ਤ੍ਰਿਸ਼ਨਾ ਰੂਪ ਅੱਗ ਦੇ ਬੁਝਣ ਕਰ ਕੇ ਉਸ ਦਾ ਅੰਦਰੋਂ ਅੰਤਹਕਰਨ ਠੰਡਾ ਹੋ ਗਿਆ ਹੈ। ਪੂਰਿਆਂ ਗੁਰਾਂ

ਨੇ ਟੁੱਟਾ ਹੋਇਆ ਮਨ ਲੈ ਕੇ ਪਰਮੇਸ਼ਰ ਨਾਲ ਗੰਢ ਦਿੱਤਾ ਹੈ।

**ਸੁਰਤਿ ਸਬਦੁ ਰਿਦ ਅੰਤਰਿ ਜਾਗੀ ਅਮਿਉ ਝੋਲਿ ਝੋਲਿ ਪੀਜਾ ਹੇ॥੧੩॥**

ਜਿਸ ਵੇਲੇ ਹਿਰਦੇ ਅੰਦਰ ਗੁਰ-ਉਪਦੇਸ਼ ਦੀ ਸੁਰਤ ਜਾਗੀ, ਵਾ:- ਸੁਰਤੀਆਂ ਕਰ ਕੇ ਪ੍ਰਤਿਪਾਦਿਕ ਸਬਦੁ= ਬ੍ਰਹਮ ਦੀ ਸੁਰਤ ਹਿਰਦੇ ਅੰਦਰ ਜਾਗੀ ਤਾਂ ਪੰਜਾਂ ਕੋਸ਼ਾਂ ਰੂਪੀ ਬੂਰ ਝੋਲਿ ਝੋਲਿ= ਹਟਾ ਹਟਾ ਕੇ ਬ੍ਰਹਮਾ ਨੰਦ ਰੂਪੀ ਅੰਮ੍ਰਿਤ ਪੀਣਾ ਕੀਤਾ॥ ੧੩॥

**ਮਰੈ ਨਾਹੀ ਸਦ ਸਦ ਹੀ ਜੀਵੈ॥ ਅਮਰੁ ਭਇਆ ਅਬਿਨਾਸੀ ਥੀਵੈ॥**

ਉਹ ਮਰਦਾ ਨਹੀਂ ਹੈ ਸਦ ਸਦ= ਹਮੇਸ਼ਾਂ ਹੀ ਜਿਊਂਦਾ ਹੈ। ਅਮਰ ਪਦ ਨੂੰ ਪਰਾਪਤ ਹੋਇਆ ਹੋਇਆ ਅਬਿਨਾਸੀ ਥੀਵੈ= ਨਾਸ ਤੋਂ ਰਹਿਤ ਹੁੰਦਾ ਹੈ।

**ਨਾ ਕੋ ਆਵੈ ਨਾ ਕੋ ਜਾਵੈ ਗੁਰਿ ਦੂਰਿ ਕੀਆ ਭਰਮੀਜਾ ਹੇ॥੧੪॥**

ਜਿਸ ਦਾ ਭਰਮ ਗੁਰਾਂ ਨੇ ਦੂਰ ਕਰ ਦਿੱਤਾ ਹੈ, ਉਸ ਦੀ ਦ੍ਰਿਸ਼ਟੀ ਵਿਚ ਨਾ ਕੋਈ ਆਉਂਦਾ ਹੈ ਤੇ ਨਾ ਕੋਈ ਜਾਂਦਾ ਹੈ॥ ੧੪॥

**ਪੂਰੇ ਗੁਰ ਕੀ ਪੂਰੀ ਬਾਣੀ॥ ਪੂਰੈ ਲਾਗਾ ਪੂਰੇ ਮਾਹਿ ਸਮਾਣੀ॥**

ਪੂਰਿਆਂ ਗੁਰਾਂ ਦੀ ਉਪਦੇਸ਼ ਬਾਣੀ ਪੂਰੀ ਹੈ। ਉਸ ਉਪਦੇਸ਼ ਬਾਣੀ ਦੁਆਰਾ ਜੋ ਪੂਰੇ ਪ੍ਰਭੂ ਦੇ ਸਿਮਰਨ ਵਿਚ ਲੱਗਾ ਹੈ, ਉਸ ਦੀ ਬਿਰਤੀ ਪੂਰੇ ਪ੍ਰਭੂ ਵਿਚ ਸਮਾਈ ਹੈ।

**ਚੜੈ ਸਵਾਇਆ ਨਿਤ ਨਿਤ ਰੰਗਾ ਘਟੈ ਨਾਹੀ ਤੋਲੀਜਾ ਹੇ॥੧੫॥**

ਉਸ ਨੂੰ ਨਿਤ ਰੂਪ ਪਰਮਾਤਮਾ ਦਾ ਰੰਗਾ= ਅਨੰਦ ਨਿਤ ਹੀ ਸਵਾਏ ਤੋਂ ਸਵਾਇਆ ਚੜ੍ਹਦਾ ਹੈ, ਜੋ ਤੋਲਿਆਂ ਘਟਦਾ ਨਹੀਂ ਹੈ। ਜਾਂ ਉਸ ਦਾ ਤੋਲੀਜਾ= ਵਿਚਾਰ ਘਟਦਾ ਨਹੀਂ ਹੈ॥ ੧੫॥

**ਬਾਰਹਾ ਕੰਚਨੁ ਸੁਧੁ ਕਰਾਇਆ॥ ਨਦਰਿ ਸਰਾਫ ਵੰਨੀਸ ਚੜਾਇਆ॥**

(ਜਿਵੇਂ ਪ੍ਰਤਖ ਸੋਨਾਂ ਸੁਨਿਆਰੇ ਪਾਸੋਂ) ਬਾਰਾਂ ਵੰਨੀਆਂ ਦਾ ਸ਼ੁੱਧ ਕਰਾਇਆ ਜਾਂਦਾ ਹੈ। (ਫੇਰ) ਸਰਾਫ਼ ਦੀ ਨਿਗਾਹ ਪੈਣ ਨਾਲ ਵੰਨੀ= ਰੰਗਤ ਚਾੜ੍ਹੀ ਜਾਂਦੀ ਹੈ ਕਿ ਇਹ ਠੀਕ ਹੈ!

**ਪਰਖਿ ਖਜਾਨੈ ਪਾਇਆ ਸਰਾਫੀ ਫਿਰਿ ਨਾਹੀ ਤਾਈਜਾ ਹੇ॥੧੬॥**

(ਜਾਂ ਸਰਾਫ ਨੇ ਉਸ ਸੋਨੇ ਨੂੰ) ਪਰਖ ਕੇ ਖਜ਼ਾਨੇ ਵਿਚ ਪਾ ਲਿਆ ਫਿਰ ਉਸ ਨੂੰ ਤਪਾਇਆ ਨਹੀਂ ਜਾਂਦਾ। ਇਸੇ ਤਰ੍ਹਾਂ ਪਰਮੇਸ਼ਰ ਨੇ ਕਿਰਪਾ ਕਰ ਕੇ ਸਤਿਗੁਰੂ ਰੂਪੀ ਸੁਨਿਆਰੇ ਪਾਸੋਂ ਜੀਵ ਰੂਪ ਸੋਨਾ ਬਾਰਾਂ ਵੰਨੀਆਂ ਦਾ ਸ਼ੁੱਧ ਕਰਾਇਆ ਭਾਵ ਪੰਜ ਕਰਮ ਇੰਦ੍ਰੀਏ ਪੰਜ ਗਿਆਨ ਇੰਦ੍ਰੀਏ ਤੇ ਮਨ ਬੁੱਧੀ ਸੰਸਾਰ ਵਲੋਂ ਹਟਾ ਕੇ ਸ਼ੁੱਧ ਕਰਵਾਏ ਫੇਰ ਗੁਰੂ ਰੂਪੀ ਸਰਾਫ ਨੇ ਕਿਰਪਾ ਦ੍ਰਿਸ਼ਟੀ ਕਰ ਕੇ ਚੌਥੀ ਭੂਮਿਕਾ ਰੂਪੀ ਰੰਗ ਚਾੜ੍ਹਿਆ।

*ਪਰਖਿ ਖਜਾਨੈ ਪਾਇਆ ਸਰਾਫੀ ਫਿਰਿ ਨਾਹੀ ਤਾਈਜਾ ਹੇ॥ ੧੬॥*

ਜਾਂ ਗੁਰੂ ਰੂਪੀ ਸਰਾਫ਼ ਨੇ ਪਰਖ ਕੇ ਸਰੂਪ ਰੂਪੀ ਖਜ਼ਾਨੇ ਵਿਚ ਪਾ ਲਿਆ, ਤਾਂ ਫਿਰ ਸਾਧਨਾਂ ਰੂਪੀ, ਵਾ:- ਚੁਰਾਸੀ ਲੱਖ ਜੂਨੀਆਂ ਰੂਪੀ ਅੱਗ ਦੇ ਤਪਾਉ ਵਿਚ ਨਹੀਂ ਤਪਾਇਆ ਜਾਂਦਾ॥ ੧੬॥

## ਅੰਮ੍ਰਿਤ ਨਾਮੁ ਤੁਮਾਰਾ ਸੁਆਮੀ॥ ਨਾਨਕ ਦਾਸ ਸਦਾ ਕੁਰਬਾਨੀ॥

ਗੁਰੂ ਜੀ ਕਥਨ ਕਰਦੇ ਹਨ- ਹੇ ਸੁਆਮੀ= ਪਰਮਾਤਮਾ ! ਆਪ ਜੀ ਦਾ ਜੋ ਨਾਮ-ਅੰਮ੍ਰਿਤ ਹੈ, ਉਸ ਦੇ ਉਪਰੋਂ ਮੈਂ (ਦਾਸ) ਸਦਾ ਕੁਰਬਾਨ ਜਾਂਦਾ ਹਾਂ।

## ਸੰਤਸੰਗਿ ਮਹਾ ਸੁਖੁ ਪਾਇਆ
## ਦੇਖਿ ਦਰਸਨੁ ਇਹੁ ਮਨੁ ਭੀਜਾ ਹੇ॥੧੭॥੧॥੩॥

ਸੰਤਾਂ ਦੀ ਸੰਗਤ ਵਿਚ ਬੈਠ ਕੇ ਬੜਾ ਆਤਮ-ਸੁਖ ਪਾਇਆ ਹੈ, ਆਪ ਜੀ ਦਾ ਦਰਸ਼ਨ ਦੇਖ ਕੇ ਮੇਰਾ ਏਹ ਮਨ ਪ੍ਰੇਮ ਵਿਚ ਭਿੱਜ ਗਿਆ ਹੈ॥ ੧੭॥ ੧॥ ੩॥

## ਮਾਰੂ ਮਹਲਾ ੫ ਸੋਲਹੇ ੧ੴ ਸਤਿਗੁਰ ਪ੍ਰਸਾਦਿ॥

ਸਿੱਖ ਨੇ ਬੇਨਤੀ ਕੀਤੀ—ਆਪ ਜੀ ਦੇ ਗੁਰੂ ਕੈਸੇ ਹਨ? ਉੱਤਰ-

## ਗੁਰੁ ਗੋਪਾਲੁ ਗੁਰੁ ਗੋਵਿੰਦਾ॥

ਸਾਡੇ ਗੁਰੂ ਗੋਪਾਲ ਰੂਪ ਹਨ। *ਵਾ :-* ਗੁਰੂ ਆਪਣੇ ਸਿੱਖ ਦੀ ਬੁਧੀ ਰੂਪ ਗੋ= ਪ੍ਰਿਥਵੀ ਦੇ ਪਾਲਣ ਵਾਲੇ ਹਨ, ਸਾਡੇ ਗੁਰੂ ਗੋਬਿੰਦ ਰੂਪ ਹਨ, *ਵਾ :-* ਗੋ= ਵੇਦਾਂ ਦਾ ਸਿਧਾਂਤ ਜਾਣਨ ਵਾਲੇ ਹਨ। *ਅਥਵਾ :—* ਸਾਡੇ ਗੁਰੂ ਗੋਪਾਲ ਰੂਪ ਹਨ ਤੇ ਗੋਬਿੰਦ ਹੀ ਆਪ ਆ ਕੇ ਗੁਰੂ ਰੂਪ ਹੋਇਆ ਹੈ।

## ਗੁਰੁ ਦਇਆਲੁ ਸਦਾ ਬਖਸਿੰਦਾ॥

ਸਾਡੇ ਗੁਰੂ ਦਿਆਲੂ ਸੁਭਾਅ ਵਾਲੇ ਹਨ, ਪੁਨਾ ਸਿੱਖ ਦੇ ਔਗੁਣਾਂ ਨੂੰ ਸਦਾ ਬਖਸ਼ਣ ਵਾਲੇ ਹਨ।

## ਗੁਰੁ ਸਾਸਤ ਸਿਮ੍ਰਿਤਿ ਖਟੁ ਕਰਮਾ ਗੁਰੁ ਪਵਿਤ੍ਰੁ ਅਸਥਾਨਾ ਹੇ॥੧॥

ਸਾਡੇ ਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਛੇ ਸ਼ਾਸਤ੍ਰ[1], ਸਤਾਈ ਸਿਮ੍ਰਿਤੀਆਂ[2] ਦੇ ਸਿਧਾਂਤ ਨੂੰ ਜਾਣਦੇ ਹਨ।

ਸਾਖੀ-ਜਿਸ ਵੇਲੇ ਪੰਡਿਤਾਂ ਨੇ ਇਕੱਤ੍ਰ ਹੋ ਕੇ ਲਾਹੌਰ ਅਕਬਰ ਬਾਦਸ਼ਾਹ ਅੱਗੇ ਸ਼ਿਕਾਇਤ ਕੀਤੀ ਸੀ ਕਿ ਇਨ੍ਹਾਂ ਨੇ ਵੱਖਰੇ ਤੀਰਥ ਬਣਾ ਲਏ ਹਨ ਤੇ ਸਭਨਾਂ ਪਾਸੋਂ ਆਪਣੀ ਪੂਜਾ ਕਰਵਾਉਂਦੇ ਹਨ ਪਰ ਗੀਤਾ ਦਾ ਇਕ ਅੱਖਰ ਪੜ੍ਹਨਾ ਭੀ ਨਹੀਂ ਜਾਣਦੇ। ਇਹ ਗੱਲ ਸੁਣ ਕੇ ਬਾਦਸ਼ਾਹ ਨੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਬੁਲਵਾ ਭੇਜਿਆ। ਉਸ ਵੇਲੇ ਗੁਰੂ ਜੀ ਆਪ ਤਾਂ ਨਾ ਗਏ ਤੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਕਿਹਾ— "ਤੂੰ ਜਾਹ! ਜੋ ਕੁਝ ਭੀ ਬਾਦਸ਼ਾਹ ਪੁੱਛੇ ਉੱਤਰ ਦੇ ਕੇ ਆਉਣਾ। ਸ੍ਰੀ ਗੁਰੂ ਰਾਮਦਾਸ ਜੀ ਨੇ ਦੋ ਹੱਥ ਜੋੜ ਕੇ ਕਿਹਾ—"ਮੈਨੂੰ ਤਾਂ ਕੁਝ ਆਉਂਦਾ ਨਹੀਂ ਮੈਂ ਕੀ ਉੱਤਰ ਦਿਆਂਗਾ ?" ਗੁਰੂ ਜੀ ਨੇ ਕਿਹਾ—ਉਸ ਵੇਲੇ ਤੂੰ ਆਪਣੀ ਸੱਜੀ ਬਾਂਹ ਵੱਲ ਤਕ ਲਵੀਂ ਤੈਨੂੰ ਸਭ ਕੁਝ ਆ ਜਾਵੇਗਾ।"[3] ਗੁਰੂ ਸਾਹਿਬ ਦੇ ਬਚਨਾਂ ਉੱਤੇ ਭਰੋਸਾ ਰੱਖ ਕੇ ਗੁਰੂ ਰਾਮਦਾਸ

---

*੧ **ਛੇ ਸ਼ਾਸਤ੍ਰ:**-ਸਾਂਖਜ ਸ਼ਾਸਤ੍ਰ, ਨਿਆਇ ਸ਼ਾਸਤ੍ਰ, ਵਿਸ਼ੇਸ਼ਕ ਸ਼ਾਸਤ੍ਰ, ਮਿਸਾਂਸਕ ਸ਼ਾਸ੍ਰਤ, ਯੋਗ ਸ਼ਾਸਤ੍ਰ, ਵੇਦਾਂਤ ਸ਼ਾਸਤ੍ਰ।*

*੨ **ਸਤਾਈ ਸਿਮਰਤੀਆਂ :-** ਮਨੂੰ ਸਿੰਮ੍ਰਤੀ, ਯਾਗਜਵਲਕ, ਵਸ਼ਿਸਟ, ਪਰਾਸ਼ਰ, ਸੰਖ, ਲਘੁ ਹਾਰੀਤ, ਬ੍ਰਿਧ ਹਾਰੀਤ, ਨਾਰਦ, ਦਖ, ਲਘੁ ਅਤ੍ਰੀ,ਬ੍ਰਿਧ ਅਤ੍ਰੀ, ਸੋਮ, ਯਮ, ਦਤ, ਬੁਧ, ਵਿਸ਼ਨ, ਸ਼ੁਕਰ, ਲਘੂ ਗੌਤਮ, ਬ੍ਰਿਧ ਗੌਤਮ, ਕਾਤਜਾਇਨ, ਕੇਵਲ, ਅਪਸਤੰਬ, ਬ੍ਰਹਸਪਤਿ, ਬਿਆਸ। ਅੰਗਿਰਸ, ਸਤਾਤਪ।*

*੩ ਨਿਜ ਭੁਜ ਪਿਖਹੁ ਦਾਹਿਨੀ ਜਬੈ। ਸਭਾ ਬਿਖੈ ਫੁਰ ਆਵਹਿ ਸਬੈ।*
*ਚਾਰਹੁ ਬੇਦ ਭੇਦ ਕੋ ਪਾਵਹਿਂ। ਖਟ ਸਾਸਤ੍ਰ ਵਕਤਾ ਹੁਇ ਜਾਵਹਿ॥ ੧੦॥*

ਜੀ ਜਿਸ ਵੇਲੇ ਬਾਦਸ਼ਾਹ ਦੀ ਕਚਹਿਰੀ ਵਿਚ ਪੁੱਜੇ ਤੇ ਉਧਰੋਂ ਪੰਡਿਤਾਂ ਨੂੰ ਬੁਲਾਇਆ ਗਿਆ। ਪੰਡਿਤਾਂ ਨੇ ਆਉਂਦਿਆਂ ਕਿਹਾ—"ਇਹ ਤਾਂ ਇਕ ਅੱਖਰ ਨਹੀਂ ਜਾਣਦੇ, ਅਸੀਂ ਇਨ੍ਹਾਂ ਨਾਲ ਕੀ ਬੋਲਣਾ ਹੈ? ਜੇ ਕਰ ਇਹ ਗੀਤਾ ਦਾ ਪਾਠ ਸੁਣਾਉਣਗੇ ਤਾਂ ਅਸੀਂ ਇਨ੍ਹਾਂ ਨੂੰ ਕੁਝ ਸਮਝਾਂਗੇ। ਗੁਰੂ ਜੀ ਨੇ ਇਹ ਬਚਨ ਸੁਣ ਕੇ ਜਾਂ ਆਪਣੀ ਸੱਜੀ ਬਾਂਹ ਵੱਲ ਤੱਕਿਆ ਤਾਂ ਵੇਦਾਂ ਸ਼ਾਸਤ੍ਰਾਂ ਅਤੇ ਗੀਤਾ ਦਾ ਪਾਠ ਜ਼ੁਬਾਨ ਪਰ ਸਰਲ ਹੋ ਗਿਆ* ਤੇ ਭਰੀ ਸਭਾ ਵਿਚ ਅਰਥਾਂ ਸਮੇਤ ਗੀਤਾ ਅਤੇ ਸ਼ਾਸਤ੍ਰਾਂ ਦਾ ਪਾਠ ਸੁਣਾ ਦਿੱਤਾ। ਪੰਡਿਤ ਹੱਕੇ-ਬੱਕੇ ਭਾਵ ਸ਼ਰਮਿੰਦੇ ਹੋ ਕੇ ਵਾਪਸ ਚਲੇ ਗਏ। ਇਸ ਗੱਲ ਨੂੰ ਮੁੱਖ ਰੱਖ ਕੇ ਗੁਰੂ ਅਰਜਨ ਸਾਹਿਬ ਨੇ ਕਿਹਾ ਕਿ ਸਾਡੇ ਗੁਰੂ ਸਭ ਵੇਦਾਂ ਸ਼ਾਸਤ੍ਰਾਂ ਤੇ ਸਿਮ੍ਰਤੀਆਂ ਦਾ ਸਿਧਾਂਤ ਜਾਣਦੇ ਹਨ।

*ਅਥਵਾ :*— ਸੰਧਿਆ ਆਦਿਕ ਖਟ ਕਰਮਾਂ ਨੂੰ ਭੀ ਜਾਣਦੇ ਹਨ ਅਤੇ ਸ੍ਰੀ ਗੁਰੂ ਰਾਮਦਾਸ ਜੀ ਦਾ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਸਾਰਿਆਂ ਤੋਂ ਪਵਿੱਤਰ ਹੈ:

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥* *(ਪੰਨਾ ੧੩੬੨)*

*ਅਥਵਾ :*— ਸ੍ਰੀ ਗੁਰੂ ਅਰਜਨ ਸਾਹਿਬ ਜੀ ਆਪਣਾ ਨਿਸਚਾ ਦਰਸਾਉਂਦੇ ਹਨ ਕਿ ਸਾਡਾ ਸਭ ਕੁਝ ਗੁਰੂ ਹੀ ਹੈ, ਸਾਡਾ ਸ਼ਾਸਤਰ ਗੁਰੂ ਹੈ, ਸਿੰਮ੍ਰਿਤੀਆਂ ਭੀ ਗੁਰੂ ਹੈ, ਸੰਧਿਆ ਆਦਿਕ ਛੇ ਤਰ੍ਹਾਂ ਦੇ ਕਰਮ ਭੀ ਗੁਰੂ ਹੀ ਹੈ, ਪਵਿੱਤਰਤਾਈ ਦਾ ਅਸਥਾਨ ਭੀ ਸਾਡਾ ਗੁਰੂ ਹੀ ਹੈ।

*ਅਥਵਾ :*— ਗੁਰਾਂ ਦੀ ਕਿਰਪਾ ਨਾਲ ਅਸੀਂ ਛੇ ਸ਼ਾਸਤ੍ਰ, ਸਤਾਈ ਸਿੰਮ੍ਰਿਤੀਆਂ ਦਾ ਸਿਧਾਂਤ ਜਾਣਿਆਂ ਹੈ ਅਤੇ ਸੰਧਿਆ ਆਦਿਕ ਛੇ ਕਰਮਾਂ» ਦਾ ਫਲ ਅਫਲ ਭੀ ਜਾਣ ਲਿਆ ਹੈ, ਗੁਰਾਂ ਦੀ ਕਿਰਪਾ ਨਾਲ ਹੀ ਅੰਤਹਕਰਨ ਰੂਪੀ ਅਸਥਾਨ ਪਵਿੱਤਰ ਹੋ ਗਿਆ ਹੈ।

[ਪੰਨਾ ੧੦੭੫]

## ਗੁਰੁ ਸਿਮਰਤ ਸਭਿ ਕਿਲਵਿਖ ਨਾਸਹਿ ॥ ਗੁਰੁ ਸਿਮਰਤ ਜਮ ਸੰਗਿ ਨ ਫਾਸਹਿ ॥

ਗੁਰਾਂ ਦੁਆਰੇ ਨਾਮ-ਸਿਮਰਨ ਨਾਲ ਸਾਰੇ ਕਿਲਵਿਖ= ਪਾਪ ਨਸ ਜਾਂਦੇ ਹਨ। ਗੁਰਾਂ ਦੁਆਰੇ ਸਿਮਰਨ ਕਰਨ ਨਾਲ ਜਮਾਂ ਦੀ ਫਾਹੀ ਵਿਚ ਫਸਦਾ ਨਹੀਂ ਹੈ। ਜਾਂ ਗੁਰੂ ਦੇ ਸਿਮਰਨ ਕਰਨ ਨਾਲ ਜਮਾਂ ਦੇ ਸੰਗਿ= ਟੋਲੇ ਵਿਚ ਫਸਦਾ ਨਹੀਂ ਹੈ।

## ਗੁਰੁ ਸਿਮਰਤ ਮਨੁ ਨਿਰਮਲੁ ਹੋਵੈ ਗੁਰੁ ਕਾਟੇ ਅਪਮਾਨਾ ਹੇ ॥ ੨ ॥

ਗੁਰਾਂ ਦੁਆਰੇ ਨਾਮ-ਸਿਮਰਨ ਨਾਲ, ਜਾਂ ਗੁਰਾਂ ਦੇ ਸਿਮਰਨ ਨਾਲ ਮਨ ਸ਼ੁੱਧ ਹੁੰਦਾ ਹੈ, ਗੁਰੂ ਸਾਹਿਬ ਜੀ ਇਸ ਦੇ ਅਪਮਾਨਾ= ਨਿਰਾਦਰ ਨੂੰ ਕੱਟ ਕੇ ਉਸਤਤੀ ਕਰਾਉਂਦੇ ਹਨ।

*ਵਾ :*- ਨਿਰਾਦਰ ਕਰਨ ਵਾਲੇ ਜਮਦੂਤਾਂ ਨੂੰ ਕੱਟ ਦੇਂਦੇ ਹਨ।

*ਅਥਵਾ :*— ਅਪ= ਨਿਰਾਦਰ ਤੇ ਮਾਨਾ= ਆਦਰ ਇਸ ਦੂੰਦਵਾਦ ਨੂੰ ਕੱਟ ਦੇਂਦੇ ਹਨ॥ ੨ ॥

---

**ਰਾਮਦਾਸ ਗੁਰ ਬਚਨ ਸੰਭਾਰਾ। ਭੁਜਾ ਦਾਹਿਨੀ ਦਿਸ਼ਾ ਨਿਹਾਰਾ॥ ੧੯॥*

*ਸਭਿ ਬਿੱਦਜਾ ਪ੍ਰਾਪਤ ਭੀ ਐਸੇ। ਚਿਰੰਕਾਲ ਪਠਿ ਪਾਵਹਿ ਜੈਸੇ।*

*(ਗੁਰ ਪ੍ਰਤਾਪ ਸੂਰਜ, ਰਾਸਿ ੧ ਅੰਸੂ ੪੪)*

»**ਛੇ ਤਰ੍ਹਾਂ ਦੇ ਕਰਮ:**-ਯਗ, ਹੋਮ, ਇਸ਼ਨਾਨ, ਸੰਧਿਆ, ਅਤਿਥ ਪੂਜਾ, ਦੇਵ ਅਰਚਾ।

**ਗੁਰ ਕਾ ਸੇਵਕੁ ਨਰਕਿ ਨ ਜਾਏ॥ ਗੁਰ ਕਾ ਸੇਵਕੁ ਪਾਰਬ੍ਰਹਮੁ ਧਿਆਏ॥**

ਗੁਰੂ ਦੀ ਸੇਵਾ ਕਰਨ ਵਾਲਾ ਸੇਵਕ ਨਰਕਾਂ ਵਿਚ ਨਹੀਂ ਜਾਂਦਾ। ਗੁਰੂ ਦੀ ਸੇਵਾ ਕਰਨ ਵਾਲਾ ਸੇਵਕ ਪਾਰਬ੍ਰਹਮ ਨੂੰ ਧਿਆਉਂਦਾ ਹੈ।

**ਗੁਰ ਕਾ ਸੇਵਕੁ ਸਾਧਸੰਗੁ ਪਾਏ ਗੁਰੁ ਕਰਦਾ ਨਿਤ ਜੀਅ ਦਾਨਾ ਹੇ॥ ੩॥**

ਗੁਰੂ ਦੀ ਸੇਵਾ ਕਰਨ ਵਾਲਾ ਸੇਵਕ ਸਤਸੰਗਤ ਨੂੰ ਜ਼ਰੂਰ ਪਾਉਂਦਾ ਹੈ? ਕਿਉਂਕਿ ਸਾਰੀਆਂ ਮੌਜਾਂ ਸਤਸੰਗ ਕਰਨ ਨਾਲ ਹੁੰਦੀਆਂ ਹਨ। ਕਿਸੇ ਕਵੀ ਬੜਾ ਸੁੰਦਰ ਕਿਹਾ ਹੈ—

ਖੋਦ ਖੋਦ ਕੇ ਮੂਸਾ ਮਰ ਗਿਆ ਮੌਜ ਕੀਤੀ ਭੁਯੰਗੇ ਨੇ।
ਸਿੰਚ ਸਿੰਚ ਕੇ ਮਾਲੀ ਮਰ ਗਿਆ ਮੌਜ ਕੀਤੀ ਭਵਰੰਗੇ ਨੇ।
ਸੰਚ ਸੰਚ ਕੇ ਕਿਰਪਨ ਮਰ ਗਿਆ ਮੌਜ ਕੀਤੀ ਵਰਤੰਗੇ ਨੇ।
ਪਲਚ ਪਲਚ ਕੇ ਸਾਰੇ ਮਰ ਗਏ ਮੌਜ ਕੀਤੀ ਸਤਸੰਗੇ ਨੇ।

*ਤਥਾ:-* ਬਿਸਰਿ ਗਈ ਸਭ ਤਾਤਿ ਪਰਾਈ॥ ਜਬ ਤੇ ਸਾਧਸੰਗਤਿ ਮੋਹਿ ਪਾਈ॥ *(ਪੰਨਾ ੧੨੯੯)*

ਗੁਰੂ ਸਾਹਿਬ ਜੀ ਨਿਤ ਹੀ ਜਗਿਆਸੂ ਨੂੰ ਜੀਵਨ ਦਾਨ ਦੇਂਦੇ ਹਨ। *ਵਾ:-* ਜੀਵ ਨੂੰ ਨਾਮ ਦਾਨ ਦੇਂਦੇ ਹਨ।

**ਗੁਰਦੁਆਰੈ ਹਰਿ ਕੀਰਤਨੁ ਸੁਣੀਐ॥ ਸਤਿਗੁਰੁ ਭੇਟਿ ਹਰਿ ਜਸੁ ਮੁਖਿ ਭਣੀਐ॥**

ਸਤਿਗੁਰਾਂ ਦੁਆਰੇ ਹਰੀ ਦਾ ਕੀਰਤਨ ਸੁਣਨਾ ਕਰੀਏ। ਸਤਿਗੁਰਾਂ ਨਾਲ ਭੇਟਿ= ਮਿਲ ਕੇ ਮੂੰਹ ਨਾਲ ਹਰੀ-ਜਸ ਨੂੰ ਕਥਨ ਕਰੀਏ।

**ਕਲਿ ਕਲੇਸ ਮਿਟਾਏ ਸਤਿਗੁਰੁ ਹਰਿ ਦਰਗਹ ਦੇਵੈ ਮਾਨਾਂ ਹੇ॥ ੪॥**

ਸਤਿਗੁਰੂ ਜੀ ਕਲਪਨਾ ਅਤੇ ਕਲੇਸ਼ ਮਿਟਾ ਕੇ ਹਰੀ ਦੀ ਦਰਗਾਹ ਦਾ ਮਾਨਾ= ਆਦਰ ਦੇਂਦੇ ਹਨ॥ ੪॥

**ਅਗਮੁ ਅਗੋਚਰੁ ਗੁਰੂ ਦਿਖਾਇਆ॥ ਭੂਲਾ ਮਾਰਗਿ ਸਤਿਗੁਰਿ ਪਾਇਆ॥**

ਗੁਰਾਂ ਨੇ ਆਪਣੇ ਸੇਵਕ ਨੂੰ ਅਗਮੁ ਅਗੋਚਰੁ= ਪਰਮਾਤਮਾ ਦਿਖਾਇਆ ਹੈ। ਸਤਿਗੁਰਾਂ ਨੇ ਭੁੱਲੇ ਹੋਏ ਸਿੱਖ ਨੂੰ ਪਰਮੇਸ਼ਰ ਦੇ ਗਿਆਨ-ਭਗਤੀ ਰੂਪ ਮਾਰਗਿ= ਰਸਤੇ ਵਿਚ ਪਾਇਆ ਹੈ।

**ਗੁਰਿ ਸੇਵਕ ਕਉ ਬਿਘਨੁ ਨ ਭਗਤੀ ਹਰਿ ਪੂਰ ਦ੍ਰਿੜਾਇਆ ਗਿਆਨਾਂ ਹੇ॥ ੫॥**

ਗੁਰੂ ਸਾਹਿਬ ਜੀ ਆਪਣੇ ਸੇਵਕ ਨੂੰ ਭਗਤੀ ਕਰਨ ਵਿਚ ਵਿਘਨ ਨਹੀਂ ਹੋਣ ਦਿੰਦੇ, ਗੁਰਾਂ ਨੇ ਪੂਰਨ ਹਰੀ ਦਾ ਬ੍ਰਹਮ ਗਿਆਨ ਦ੍ਰਿੜ ਕਰਵਾਇਆ ਹੈ॥ ੫॥

**ਗੁਰਿ ਦ੍ਰਿਸਟਾਇਆ ਸਭਨੀ ਠਾਂਈ॥ ਜਲਿ ਥਲਿ ਪੂਰਿ ਰਹਿਆ ਗੋਸਾਈ॥**

ਗੁਰਾਂ ਨੇ ਸਾਰੀਆਂ ਜਗ੍ਹਾ ਪਰ ਪਰਮੇਸ਼ਰ ਦਿਖਾਇਆ ਹੈ। ਕਿ ਉਹ ਗੋਸਾਈਂ= ਪ੍ਰਿਥਵੀ ਦਾ ਮਾਲਕ ਪਰਮੇਸ਼ਰ ਜਲਾਂ ਵਿਚ ਤੇ ਥਲਾਂ ਵਿਚ ਪੂਰਨ ਹੋ ਰਿਹਾ ਹੈ।

**ਊਚ ਊਨ ਸਭ ਏਕ ਸਮਾਨਾਂ ਮਨਿ ਲਾਗਾ ਸਹਜਿ ਧਿਆਨਾ ਹੇ ॥ ੬ ॥**

ਉਚਿਆਂ ਤੇ ਊਨ= ਨੀਵਿਆਂ ਸਾਰਿਆਂ ਵਿਚ ਇਕ ਪਰਮੇਸ਼ਰ ਸਮਾ ਰਿਹਾ ਹੈ, ਮੇਰੇ ਮਨ ਵਿਚ ਸੁਭਾਵਕ ਹੀ ਉਸ ਦਾ ਧਿਆਨ ਲੱਗ ਗਿਆ ਹੈ॥ ੬ ॥

**ਗੁਰਿ ਮਿਲਿਐ ਸਭ ਤ੍ਰਿਸਨ ਬੁਝਾਈ ॥ ਗੁਰਿ ਮਿਲਿਐ ਨਹ ਜੋਹੈ ਮਾਈ ॥**

ਸਤਿਗੁਰਾਂ ਨਾਲ ਮਿਲ ਕੇ ਅਸੀਂ ਸਭਨਾ ਪਦਾਰਥਾਂ ਦੀ ਤ੍ਰਿਸ਼ਨਾ ਬੁਝਾ ਦਿੱਤੀ ਹੈ। ਸਤਿਗੁਰਾਂ ਨਾਲ ਮਿਲਣ ਕਰ ਕੇ ਮਾਈ= ਮਾਇਆ ਟੇਢੀ ਨਿਗਾਹ ਨਾਲ ਜੋਹੈ= ਦੇਖਦੀ ਨਹੀਂ ਹੈ।

**ਸਤੁ ਸੰਤੋਖੁ ਦੀਆ ਗੁਰਿ ਪੂਰੈ ਨਾਮੁ ਅੰਮ੍ਰਿਤੁ ਪੀ ਪਾਨਾਂ ਹੇ ॥ ੭ ॥**

ਪੂਰਿਆਂ ਗੁਰਾਂ ਨੇ ਮੇਰੇ ਅੰਦਰ ਸਤ ਸੰਤੋਖ ਪਰਾਪਤ ਕਰ ਦਿੱਤਾ ਹੈ, ਤੇ ਪੀ= ਪਤੀ-ਪਰਮਾਤਮਾ ਦੇ ਨਾਮ ਅੰਮ੍ਰਿਤ ਨੂੰ ਪਾਨਾ= ਪੀਣਾ ਕੀਤਾ ਹੈ। *ਅਥਵਾ :-* ਆਪ ਪੀ= ਪੀਤਾ ਹੈ ਤੇ ਹੋਰਨਾਂ ਨੂੰ ਨਾਮ-ਅੰਮ੍ਰਿਤ ਪਾਨਾ= ਪਿਲਾਉਣਾ ਕੀਤਾ ਹੈ॥ ੭ ॥

**ਗੁਰ ਕੀ ਬਾਣੀ ਸਭ ਮਾਹਿ ਸਮਾਣੀ ॥ ਆਪਿ ਸੁਣੀ ਤੈ ਆਪਿ ਵਖਾਣੀ ॥**

ਗੁਰਾਂ ਦੀ ਉਪਦੇਸ਼ ਬਾਣੀ ਸਭਨਾਂ ਅਧਿਕਾਰੀਆਂ ਦੇ ਹਿਰਦੇ ਵਿਚ ਸਮਾ ਰਹੀ ਹੈ। *ਅਥਵਾ :-* ਗੁਰਾਂ ਦੀ ਉਪਦੇਸ਼ ਬਾਣੀ ਦੁਆਰਾ ਏਹ ਨਿਸਚੇ ਕੀਤਾ ਹੈ ਕਿ ਪ੍ਰਭੂ ਦੀ ਚੇਤਨ ਸੱਤਾ ਸਭਨਾਂ ਵਿਚ ਸਮਾ ਰਹੀ ਹੈ। ਪ੍ਰਭੂ ਨੇ ਆਪ ਹੀ ਗੁਰੂ ਰੂਪ ਹੋ ਕੇ ਕਥਨ ਕੀਤੀ ਹੈ ਅਤੇ ਆਪ ਹੀ ਜਗਿਆਸੂ ਰੂਪ ਹੋ ਕੇ ਬਾਣੀ ਸੁਣੀ ਹੈ।

**ਜਿਨਿ ਜਿਨਿ ਜਪੀ ਤੇਈ ਸਭਿ ਨਿਸਤ੍ਰੇ ਤਿਨ ਪਾਇਆ ਨਿਹਚਲ ਥਾਨਾਂ ਹੇ ॥ ੮ ॥**

ਜਿਨ੍ਹਾਂ ਜਿਨ੍ਹਾਂ ਨੇ ਕੰਨਾਂ ਦੁਆਰੇ ਸੁਣੀ ਹੈ ਤੇ ਜੀਭ ਨਾਲ ਜਪੀ= ਉਚਾਰੀ ਹੈ, ਉਹ ਸਾਰੇ ਤਰ ਗਏ ਹਨ; ਉਹਨਾਂ ਨੇ ਨਿਹਚਲ ਥਾਨਾਂ= ਸਰੂਪ ਨੂੰ ਪਾਇਆ ਹੈ॥ ੮ ॥

**ਸਤਿਗੁਰ ਕੀ ਮਹਿਮਾ ਸਤਿਗੁਰੁ ਜਾਣੈ ॥ ਜੋ ਕਿਛੁ ਕਰੇ ਸੁ ਆਪਣ ਭਾਣੈ ॥**

ਸਤਿਗੁਰਾਂ ਦੀ ਮਹਿਮਾ ਨੂੰ ਸਤਿਗੁਰੂ ਆਪ ਹੀ ਜਾਣਦੇ ਹਨ। ਗੁਰੂ ਜੀ ਜੋ ਕੁਝ ਭੀ ਕਰਦੇ ਹਨ, ਸੋ ਆਪ ਦੇ ਭਾਣੇ ਅਨੁਸਾਰ ਹੀ ਕਰਦੇ ਹਨ।

**ਸਾਧੂ ਧੂਰਿ ਜਾਚਹਿ ਜਨ ਤੇਰੇ ਨਾਨਕ ਸਦ ਕੁਰਬਾਨਾਂ ਹੇ ॥ ੯ ॥ ੧ ॥ ੪ ॥**

ਗੁਰੂ ਜੀ ਕਥਨ ਕਰਦੇ ਹਨ- ਹੇ ਪ੍ਰਭੂ ! ਮੈਂ ਤੇਰੇ ਸੰਤਾਂ ਦੀ ਚਰਨ ਧੂੜ ਮੰਗਦਾ ਹਾਂ ਅਤੇ ਸਦੀਵ ਕਾਲ ਸੰਤਾਂ ਤੋਂ ਬਲਿਹਾਰ ਜਾਂਦਾ ਹਾਂ॥ ੯ ॥ ੧ ॥ ੪ ॥

## ਮਾਰੂ ਸੋਲਹੇ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥

**ਆਦਿ ਨਿਰੰਜਨੁ ਪ੍ਰਭੁ ਨਿਰੰਕਾਰਾ ॥ ਸਭ ਮਹਿ ਵਰਤੈ ਆਪਿ ਨਿਰਾਰਾ ॥**

ਉਹ ਨਿਰੰਕਾਰ ਪ੍ਰਭੂ ਆਦ ਤੋਂ ਹੀ ਨਿਰੰਜਨੁ= ਮਾਇਆ-ਮਲ ਤੋਂ ਰਹਿਤ ਹੈ।

ਸਾਰਿਆਂ ਵਿਚ ਵਰਤਦਾ ਹੋਇਆ ਭੀ ਆਪ ਸਭ ਤੋਂ ਨਿਰਾਰਾ= ਅਸੰਗ ਰਹਿੰਦਾ ਹੈ।

**ਵਰਨੁ ਜਾਤਿ ਚਿਹਨੁ ਨਹੀ ਕੋਈ ਸਭੁ ਹੁਕਮੇ ਸ੍ਰਿਸਟਿ ਉਪਾਇਦਾ ॥ ੧ ॥**

ਉਸ ਦਾ ਵਰਨ ਜਾਤੀ ਤੇ ਚਿੰਨ੍ਹ ਆਦਿਕ ਕੋਈ ਭੀ ਨਹੀਂ ਹੈ, ਸਾਰੀ ਸ੍ਰਿਸ਼ਟੀ ਨੂੰ ਆਪਣੇ ਹੁਕਮ ਵਿਚ

ਹੀ ਪੈਦਾ ਕਰਦਾ ਹੈ॥ ੧॥

**ਲਖ ਚਉਰਾਸੀਹ ਜੋਨਿ ਸਬਾਈ॥ ਮਾਣਸ ਕਉ ਪ੍ਰਭਿ ਦੀਈ ਵਡਿਆਈ॥**

ਸਾਰੀ ਚੁਰਾਸੀ ਲੱਖ ਜੂਨ ਪੈਦਾ ਕੀਤੀ ਹੈ। ਪਰ ਸਾਰਿਆਂ ਵਿਚੋਂ ਪ੍ਰਭੂ ਨੇ ਮਨੁੱਖ ਜਨਮ ਨੂੰ ਵਡਿਆਈ ਦਿੱਤੀ ਹੈ।

**ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ॥ ੨॥**

ਇਸ (ਮਨੁੱਖ ਜਨਮ ਰੂਪ) ਪਉੜੀ ਤੋਂ ਜੇਹੜਾ ਪੁਰਸ਼ ਚੂਕੈ= ਖੁੰਝੇਗਾ ਭਾਵ ਭੁੱਲੇਗਾ, ਉਹ ਜਨਮ ਮਰਨ ਦਾ ਦੁੱਖ ਜ਼ਰੂਰ ਪਾਵੇਗਾ॥ ੨॥

**ਕੀਤਾ ਹੋਵੈ ਤਿਸੁ ਕਿਆ ਕਹੀਐ॥ ਗੁਰਮੁਖਿ ਨਾਮੁ ਪਦਾਰਥੁ ਲਹੀਐ॥**

ਪੈਦਾ ਕੀਤਾ ਹੋਇਆ ਜੋ ਜੀਵ ਹੈ ਇਸ ਦੇ ਪਾਸੋਂ ਕੀ ਹੋ ਸਕਦਾ ਹੈ ਇਸ ਲਈ ਇਸ ਨੂੰ ਕੀ ਕਹਿਣਾ ਹੈ ? *ਅਥਵਾ :-* ਕੀਤਾ ਹੋਇਆ ਜੋ ਜੀਵ ਹੈ ਉਸ ਦਾ ਕੀ ਗੁਣ ਕਹੀਏ ? ਤਾਂ ਤੇ ਗੁਰਮੁਖਿ= ਗੁਰਾਂ ਦੁਆਰੇ ਨਾਮ ਪਦਾਰਥ ਨੂੰ ਲੈਣਾ ਕਰੀਏ।

**ਜਿਸੁ ਆਪਿ ਭੁਲਾਏ ਸੋਈ ਭੂਲੈ ਸੋ ਬੂਝੈ ਜਿਸਹਿ ਬੁਝਾਇਦਾ॥ ੩॥**

ਜਿਸ ਨੂੰ ਆਪ ਭੁਲਾਉਂਦਾ ਹੈ ਓਹੀ ਪੁਰਸ਼ ਭੁਲਦਾ ਹੈ ਅਤੇ ਉਹ ਪੁਰਸ਼ ਬੂਝੈ= ਸਮਝਦਾ ਹੈ ਜਿਸ ਨੂੰ ਆਪ ਪਰਮੇਸ਼ਰ ਸਮਝਾਉਂਦਾ ਹੈ॥ ੩॥

**ਹਰਖ ਸੋਗ ਕਾ ਨਗਰੁ ਇਹੁ ਕੀਆ॥ ਸੇ ਉਬਰੇ ਜੋ ਸਤਿਗੁਰ ਸਰਣੀਆ॥**

(ਇਹ ਸੰਸਾਰ) ਹਰਖ ਸੋਗ ਦਾ ਸ਼ਹਿਰ ਪੈਦਾ ਕੀਤਾ ਹੋਇਆ ਹੈ। ਜੋ ਸਤਿਗੁਰਾਂ ਦੀ ਸ਼ਰਨ ਵਿਚ ਆਏ ਹਨ, ਉਹ ਪੁਰਸ਼ ਹਰਖ ਸੋਗ ਤੋਂ ਬਚ ਗਏ ਹਨ।

**ਤ੍ਰਿਹਾ ਗੁਣਾ ਤੇ ਰਹੈ ਨਿਰਾਰਾ ਸੋ ਗੁਰਮੁਖਿ ਸੋਭਾ ਪਾਇਦਾ॥ ੪॥**

(ਰਜੋ, ਸਤੋ, ਤਮੋ ਰੂਪ) ਤਿੰਨਾਂ ਗੁਣਾਂ ਤੋਂ ਜੋ ਅਸੰਗ ਰਹਿੰਦਾ ਹੈ, ਓਹੀ ਗੁਰਮੁਖ ਲੋਕ ਪਰਲੋਕ ਵਿਚ ਸ਼ੋਭਾ ਪਾਉਂਦਾ ਹੈ॥ ੪॥

**ਅਨਿਕ ਕਰਮ ਕੀਏ ਬਹੁਤੇਰੇ॥ ਜੋ ਕੀਜੈ ਸੋ ਬੰਧਨੁ ਪੈਰੇ॥**

ਅਨੇਕ ਤਰ੍ਹਾਂ ਦੀਆਂ ਬਿਧੀਆਂ ਨਾਲ ਬਹੁਤੇਰੇ= ਬਹੁਤ ਹੀ ਕਰਮ ਕੀਤੇ ਹਨ। ਪਰ ਜੋ ਭੀ ਕਰਮ ਕੀਤੇ ਹਨ, ਉਹ ਪੈਰੇ= ਪੈਰਾਂ ਵਿਚ ਬੰਧਨ ਰੂਪ ਹੋ ਕੇ ਪੈਰੇ= ਪਏ ਹਨ।

**ਕੁਰੁਤਾ ਬੀਜੁ ਬੀਜੇ ਨਹੀ ਜੰਮੈ ਸਭੁ ਲਾਹਾ ਮੂਲੁ ਗਵਾਇਦਾ॥ ੫॥**

(ਜਿਵੇਂ ਕੋਈ) ਕੁਰੁਤਾ= ਬੇ-ਮੌਸਮਾ ਬੀਜ ਬੀਜਣਾ ਕਰੇ ਤਾਂ ਉਹ ਉਗਦਾ ਨਹੀਂ, ਸਗੋਂ ਸਾਰਾ ਲਾਭ ਤੇ ਮੂਲ ਭੀ ਗਵਾ ਲੈਂਦਾ ਹੈ। ਤਿਵੇਂ ਕਲਜੁਗ ਵਿਚ ਨਾਮ ਰੂਪ ਬੀਜ ਦੇ ਬੀਜਣ ਦਾ ਸਮਾਂ ਹੈ, ਇਹ ਜੀਵ ਨਾਮ-ਬੀਜ ਨਹੀਂ ਬੀਜਦਾ ਤੇ ਸ਼ਕਾਮ ਕਰਮਾਂ ਧਰਮਾਂ ਦੇ ਕਰਨ ਰੂਪ ਕੁਰੁੱਤਾ ਬੀਜ ਬੀਜਦਾ ਹੈ, ਇਸ ਕਰ ਕੇ ਆਤਮ-ਮੁਖ ਰੂਪੀ ਲਾਭ ਅਤੇ ਮੂਲੁ= ਸੁਆਸਾਂ ਨੂੰ ਨਿਸਫਲ ਗੁਆ ਲੈਂਦਾ ਹੈ॥ ੫॥

**ਕਲਜੁਗ ਮਹਿ ਕੀਰਤਨੁ ਪਰਧਾਨਾ॥ ਗੁਰਮੁਖਿ ਜਪੀਐ ਲਾਇ ਧਿਆਨਾ॥**

ਕਲਜੁਗ ਵਿਚ ਪ੍ਰਭੂ ਦਾ ਕੀਰਤਨ ਕਰਨਾ ਹੀ ਸਭ ਕਰਮਾਂ ਨਾਲੋਂ ਪਰਧਾਨਾ= ਮੁਖ ਕਰਮ ਹੈ। ਇਸ ਲਈ ਗੁਰਾਂ ਦੁਆਰੇ ਧਿਆਨ ਲਗਾ ਕੇ ਉਸ ਪ੍ਰਭੂ ਦਾ ਨਾਮ ਜਪਣਾ ਕਰੀਏ।

[ਪੰਨਾ ੧੦੭੬]

**ਆਪਿ ਤਰੈ ਸਗਲੇ ਕੁਲ ਤਾਰੇ ਹਰਿ ਦਰਗਹ ਪਤਿ ਸਿਉ ਜਾਇਦਾ॥੬॥**

(ਜੋ ਪੁਰਸ਼ ਨਾਮ ਜਪਦਾ ਹੈ) ਉਹ ਆਪ ਤਰਦਾ ਹੈ ਤੇ ਕੁਲ ਦੇ ਸਾਰਿਆਂ ਜੀਵਾਂ ਨੂੰ ਤਾਰਦਾ ਹੈ ਅਤੇ ਹਰੀ ਦੀ ਦਰਗਾਹ ਵਿਚ ਪਤਿ ਸਿਉ= ਇੱਜ਼ਤ ਨਾਲ ਜਾਂਦਾ ਹੈ॥ ੬॥

**ਖੰਡ ਪਤਾਲ ਦੀਪ ਸਭਿ ਲੋਆ॥ ਸਭਿ ਕਾਲੈ ਵਸਿ ਆਪਿ ਪ੍ਰਭਿ ਕੀਆ॥**

(ਨੌਂ) ਖੰਡ, (ਸੱਤ) ਪਤਾਲ, (ਸੱਤ) ਦੀਪ ਆਦਿਕ ਜੋ ਸਾਰੇ ਲੋਕ ਹਨ। ਉਹਨਾਂ ਸਾਰਿਆਂ ਨੂੰ ਪ੍ਰਭੂ ਨੇ ਆਪ ਹੀ ਕਾਲ ਦੇ ਵਸ ਵਿਚ ਕੀਤਾ ਹੋਇਆ ਹੈ।

**ਨਿਹਚਲੁ ਏਕੁ ਆਪਿ ਅਬਿਨਾਸੀ ਸੋ ਨਿਹਚਲੁ ਜੋ ਤਿਸਹਿ ਧਿਆਇਦਾ॥੭॥**

ਅਬਿਨਾਸ਼ੀ ਰੂਪ ਹੋਣ ਕਰ ਕੇ ਇਕ ਪ੍ਰਭੂ ਆਪ ਨਿਸਚਲ ਹੈ ਅਤੇ ਜੋ ਉਸ ਨੂੰ ਧਿਆਉਂਦਾ ਹੈ ਉਹ ਭੀ ਨਿਸਚਲ ਹੈ॥ ੭॥

**ਹਰਿ ਕਾ ਸੇਵਕੁ ਸੋ ਹਰਿ ਜੇਹਾ॥ ਭੇਦੁ ਨ ਜਾਣਹੁ ਮਾਣਸ ਦੇਹਾ॥**

ਜੋ ਹਰੀ ਦਾ ਸੇਵਕ ਹੈ ਉਹ ਹਰੀ ਵਰਗਾ ਹੀ ਸਮਰੱਥ ਹੈ। ਭਾਵੇਂ ਉਹ ਮਨੁੱਖ-ਦੇਹ ਵਿਚ ਹੈ ਪਰ ਉਸ ਦੇ ਵਾਸਤਵ ਸਰੂਪ ਵਿਚ ਭੇਦ ਨਾ ਜਾਣੋ।

**ਜਿਉ ਜਲ ਤਰੰਗ ਉਠਹਿ ਬਹੁ ਭਾਤੀ ਫਿਰਿ ਸਲਲੈ ਸਲਲ ਸਮਾਇਦਾ॥੮॥**

ਜਿਵੇਂ ਪਾਣੀ ਵਿਚੋਂ ਬਹੁਤ ਹੀ ਪਰਕਾਰ ਦੇ ਤਰੰਗ ਉਠਦੇ ਹਨ ਅਤੇ ਫਿਰ ਉਹ ਸਲਲੈ= ਪਾਣੀ ਵਿਚ (ਪਾਣੀ ਰੂਪ ਹੋ ਕੇ) ਸਮਾ ਜਾਂਦੇ ਹਨ। ਤਿਵੇਂ ਪ੍ਰਭੂ ਦੇ ਸੇਵਕ ਪ੍ਰਭੂ ਤੋਂ ਪੈਦਾ ਹੋ ਕੇ ਮਨੁੱਖ ਜਨਮ ਵਿਚ ਆ ਕੇ ਅੰਤ ਨੂੰ ਫੇਰ ਓਸੇ ਪ੍ਰਭੂ ਵਿਚ ਸਮਾ ਜਾਂਦੇ ਹਨ॥ ੮॥

**ਇਕੁ ਜਾਚਿਕੁ ਮੰਗੈ ਦਾਨੁ ਦੁਆਰੈ ਜਾ ਪ੍ਰਭ ਭਾਵੈ ਤਾ ਕਿਰਪਾ ਧਾਰੈ॥**

ਹੇ ਪ੍ਰਭੂ! ਆਪ ਜੀ ਦੇ ਦੁਆਰੇ ਖੜਾ ਹੋ ਕੇ ਮੈਂ ਜਾਚਿਕੁ= ਮੰਗਣ ਵਾਲਾ ਹੋ ਕੇ ਇਕ ਦਾਨ ਮੰਗਦਾ ਹਾਂ। ਹੇ ਪ੍ਰਭੂ ! ਜਾਂ ਆਪ ਜੀ ਨੂੰ ਭਾ ਜਾਵੇ ਤਾਂ ਕਿਰਪਾ ਦ੍ਰਿਸ਼ਟੀ ਧਾਰ ਕੇ ਦੇਣਾ ਕਰੋ।

**ਦੇਹੁ ਦਰਸੁ ਜਿਤੁ ਮਨੁ ਤ੍ਰਿਪਤਾਸੈ ਹਰਿ ਕੀਰਤਨਿ ਮਨੁ ਠਹਰਾਇਦਾ॥੯॥**

ਉਹ ਦਰਸ਼ਨ ਦਿਓ ਜਿਸ ਕਰ ਕੇ ਮਨ ਤ੍ਰਿਪਤ ਹੋ ਜਾਵੇ, ਹੇ ਹਰੀ! ਆਪ ਜੀ ਦੇ ਕੀਰਤਨ ਕਰਨ ਵਿਚ ਹੀ ਮੈਂ ਆਪਣੇ ਮਨ ਨੂੰ ਠਹਰਾਇਦਾ=ਟਿਕਾਉਂਦਾ ਹਾਂ। ਜਾਂ ਆਪ ਜੀ ਦੇ ਕੀਰਤਨ ਕਰਨ ਨਾਲ ਹੀ ਇਹ ਚੰਚਲ ਮਨ ਠਹਿਰਦਾ ਹੈ॥ ੯॥

**ਰੂੜੋ ਠਾਕੁਰੁ ਕਿਤੈ ਵਸਿ ਨ ਆਵੈ ॥**
**ਹਰਿ ਸੋ ਕਿਛੁ ਕਰੇ ਜਿ ਹਰਿ ਕਿਆ ਸੰਤਾ ਭਾਵੈ ॥**

ਰੂੜੋ= ਸੁੰਦਰ ਸੁਆਮੀ ਕਿਸੇ ਜੁਗਤੀ ਕਰ ਕੇ ਭੀ ਵਸ ਵਿਚ ਨਹੀਂ ਆਉਂਦਾ। ਹਰੀ ਦਿਆਂ ਸੰਤਾਂ ਨੂੰ ਜੋ ਕੁਝ ਭਾਣੈ= ਭਾਉਂਦਾ ਹੈ, ਹਰੀ ਓਹੀ ਕੁਝ ਕਰਦਾ ਹੈ।

**ਕੀਤਾ ਲੋੜਨਿ ਸੋਈ ਕਰਾਇਨਿ ਦਰਿ ਫੇਰੁ ਨ ਕੋਈ ਪਾਇਦਾ ॥ ੧੦ ॥**

ਸੰਤ ਪ੍ਰਭੂ ਪਾਸੋਂ ਜੋ ਕਰਵਾਉਣਾ ਚਾਹੁੰਦੇ ਹਨ ਓਹੀ ਕਰਵਾ ਲੈਂਦੇ ਹਨ, ਪਰਮੇਸ਼ਰ ਦੇ ਦਰਿ= ਦਰਬਾਰ ਅੰਦਰ ਸੰਤਾਂ ਦੇ ਹੁਕਮ ਨੂੰ ਕੋਈ ਮੋੜਨਾ ਨਹੀਂ ਪਾਉਂਦਾ॥ ੧੦ ॥

**ਜਿਥੈ ਅਉਘਟੁ ਆਇ ਬਨਤੁ ਹੈ ਪ੍ਰਾਣੀ ॥**
**ਤਿਥੈ ਹਰਿ ਧਿਆਈਐ ਸਾਰਿੰਗਪਾਣੀ ॥**

ਇਸ ਪ੍ਰਾਣੀ ਨੂੰ ਜਿਥੇ ਭੀ ਕੋਈ ਅਉਘਟੁ= ਮੁਸ਼ਕਿਲ (ਔਕੜ) ਗੱਲ ਆ ਬਣਦੀ ਹੈ। ਓਥੇ ਹੀ ਸਾਰਿੰਗ ਪਾਣੀ= ਪਰਮਾਤਮਾ ਨੂੰ ਧਿਆਈਦਾ ਹੈ।

**ਜਿਥੈ ਪੂਤੁ ਕਲਤ੍ਰੁ ਨ ਬੇਲੀ ਕੋਈ ਤਿਥੈ ਹਰਿ ਆਪਿ ਛਡਾਇਦਾ ॥ ੧੧ ॥**

ਜਿਥੇ ਕੋਈ ਕਲਤ੍ਰ= ਇਸਤ੍ਰੀ ਪੁੱਤਰ ਆਦਿਕ ਬੇਲੀ= ਸਹਾਇਕ ਨਹੀਂ ਹੁੰਦਾ, ਓਥੇ ਹਰੀ ਆਪ ਆ ਕੇ ਛੁਡਾਉਂਦਾ ਹੈ॥ ੧੧ ॥

**ਵਡਾ ਸਾਹਿਬੁ ਅਗਮ ਅਥਾਹਾ ॥ ਕਿਉ ਮਿਲੀਐ ਪ੍ਰਭ ਵੇਪਰਵਾਹਾ ॥**

ਜੋ ਅਗਮ ਤੇ ਅਥਾਹ ਪ੍ਰਭੂ ਸਾਰਿਆਂ ਤੋਂ ਵੱਡਾ ਸਾਹਿਬ ਹੈ। ਉਸ ਬੇਪਰਵਾਹ ਪ੍ਰਭੂ ਨੂੰ ਕਿਸ ਤਰ੍ਹਾਂ ਮਿਲਣਾ ਕਰੀਏ?

**ਕਾਟਿ ਸਿਲਕ ਜਿਸੁ ਮਾਰਗਿ ਪਾਏ ਸੋ ਵਿਚਿ ਸੰਗਤਿ ਵਾਸਾ ਪਾਇਦਾ ॥੧੨ ॥**

ਵਾਸ਼ਨਾਂ ਜਾਂ ਹੰਕਾਰ ਰੂਪੀ ਸਿਲਕ= ਫਾਹੀ ਕੱਟ ਕੇ ਜਿਸ ਨੂੰ ਸ਼ੁਭ ਰਸਤੇ ਪਾਉਂਦਾ ਹੈ, ਓਹੀ ਗੁਰਮੁਖ ਜਗਿਆਸੂ ਸਤਸੰਗਤ ਵਿਚ ਵਾਸਾ ਪਾਉਂਦਾ ਹੈ॥ ੧੨ ॥

**ਹੁਕਮੁ ਬੂਝੈ ਸੋ ਸੇਵਕੁ ਕਹੀਐ ॥ ਬੁਰਾ ਭਲਾ ਦੁਇ ਸਮਸਰਿ ਸਹੀਐ ॥**

ਜੋ ਪ੍ਰਭੂ ਦੇ ਹੁਕਮ ਨੂੰ ਬੁੱਝਦਾ ਹੈ ਓਹੀ ਅਸਲ ਸੇਵਕ ਕਿਹਾ ਜਾਂਦਾ ਹੈ। ਬੁਰੇ ਭਲੇ ਨੂੰ (ਦੁੱਖ ਸੁਖ) ਨੂੰ ਉਹ ਸਮਸਰਿ=ਕਰ ਕੇ ਸਹੀਐ= ਸਹਾਰਦਾ ਹੈ।

**ਹਉਮੈ ਜਾਇ ਤ ਏਕੋ ਬੂਝੈ ਸੋ ਗੁਰਮੁਖਿ ਸਹਜਿ ਸਮਾਇਦਾ ॥ ੧੩ ॥**

ਹੰਗਤਾ ਮਮਤਾ ਚਲੀ ਜਾਵੇ ਤਾਂ ਇਕ ਪ੍ਰਭੂ ਨੂੰ ਬੁੱਝਦਾ ਹੈ, ਓਹੀ ਗੁਰਮੁਖ ਸਹਜਿ= ਗਿਆਨ ਦੁਆਰਾ ਸਹਜਿ= ਆਤਮ-ਪਦ ਵਿਚ ਸਮਾਉਂਦਾ ਹੈ॥ ੧੩ ॥

**ਹਰਿ ਕੇ ਭਗਤ ਸਦਾ ਸੁਖਵਾਸੀ ॥ ਬਾਲ ਸੁਭਾਇ ਅਤੀਤ ਉਦਾਸੀ ॥**

ਹਰੀ ਦੇ ਭਗਤ ਸਦੀਵ ਕਾਲ ਸੁਖਾਂ ਵਿਚ ਨਿਵਾਸ ਕਰਦੇ ਹਨ। ਬਾਲਕ ਅਵਸਥਾ ਤੋਂ ਹੀ ਸੁਭਾਇ=

ਸ੍ਰੇਸ਼ਟ ਪਰੇਮ ਕਰਦੇ ਹਨ, ਅਤੀਤ= ਤਿੰਨਾਂ ਗੁਣਾਂ ਤੋਂ ਰਹਿਤ ਤੇ ਸੰਸਾਰ ਤੋਂ ਉਦਾਸ ਰਹਿੰਦੇ ਹਨ। ਅਥਵਾ- ਜਿਵੇਂ ਬੱਚੇ ਦਾ ਸੁਭਾਅ ਹਰਖ ਸੋਗ ਤੋਂ ਰਹਿਤ ਹੋਣ ਕਰਕੇ ਸਰਪ ਅਗਨਿ ਕਰ ਮੇਲੈ'' ਭਾਵ ਸੱਪ ਤੇ ਅੱਗ ਆਦਿਕਾਂ ਵਿਚ ਹੱਥ ਪਾ ਦੇਂਦਾ ਹੈ। ਤਿਵੇਂ ਉਹ ਭਗਤ ਭੀ ਹਰਖ ਸੋਗ ਤੋਂ ਅਤੀਤ= ਰਹਿਤ ਹਨ ਤੇ ਸੰਸਾਰ ਵਲੋਂ ਉਦਾਸ ਰਹਿੰਦੇ ਹਨ।

## ਅਨਿਕ ਰੰਗ ਕਰਹਿ ਬਹੁ ਭਾਤੀ ਜਿਉ ਪਿਤਾ ਪੂਤੁ ਲਾਡਾਇਦਾ ॥ ੧੪ ॥

ਭਗਤ ਲੋਕ ਬਹੁਤ ਪ੍ਰਕਾਰ ਦੇ ਅਨੇਕਾਂ ਰੰਗ= ਅਨੰਦ ਭੋਗਣਾ ਕਰਦੇ ਹਨ, ਜਿਵੇਂ ਪਿਤਾ ਪੁੱਤਰ ਨੂੰ ਲਾਡ ਕਰਾਉਂਦਾ ਹੈ, ਤਿਵੇਂ ਪਰਮੇਸ਼ਰ ਭਗਤਾਂ ਨੂੰ ਲਡਾਉਂਦਾ ਹੈ॥ ੧੪॥

## ਅਗਮ ਅਗੋਚਰੁ ਕੀਮਤਿ ਨਹੀ ਪਾਈ ॥ ਤਾ ਮਿਲੀਐ ਜਾ ਲਏ ਮਿਲਾਈ ॥

ਉਸ ਅਗਮ ਅਗੋਚਰੁ= ਪ੍ਰਭੂ ਦੀ ਕੀਮਤ ਨਹੀਂ ਪਾਈ ਜਾਂਦੀ। ਉਹ ਤਦ ਮਿਲਦਾ ਹੈ ਜਦ ਆਪੇ ਆਪਣੇ ਨਾਲ ਮਿਲਾ ਲਵੇ।

## ਗੁਰਮੁਖਿ ਪ੍ਰਗਟੁ ਭਇਆ ਤਿਨ ਜਨ ਕਉ
## ਜਿਨ ਧੁਰਿ ਮਸਤਕਿ ਲੇਖੁ ਲਿਖਾਇਦਾ ॥ ੧੫ ॥

ਗੁਰਾਂ ਦੁਆਰੇ ਉਹਨਾਂ ਪੁਰਸ਼ਾਂ ਨੂੰ ਪ੍ਰਗਟ ਹੋਇਆ ਹੈ, ਜਿਨ੍ਹਾਂ ਦੇ ਮੱਥੇ ਪਰ ਧੁਰ ਤੋਂ (ਬ੍ਰਹਮਾ ਪਾਸੋਂ) ਚੰਗੇ ਲੇਖ ਲਿਖਾਉਂਦਾ ਹੈ॥ ੧੫॥

## ਤੂ ਆਪੇ ਕਰਤਾ ਕਾਰਣ ਕਰਣਾ ॥ ਸ੍ਰਿਸਟਿ ਉਪਾਇ ਧਰੀ ਸਭ ਧਰਣਾ ॥

ਹੇ ਕਰਤਾ= ਪਰਮਾਤਮਾ ! ਤੂੰ ਆਪ ਹੀ ਸਾਰਿਆਂ ਕਾਰਨਾਂ ਦੇ ਕਰਨ ਵਾਲਾ ਹੈਂ। ਸਾਰੀ ਧਰਤੀ ਪਰ ਤੂੰ ਆਪ ਹੀ ਸਾਰੀ ਸ੍ਰਿਸ਼ਟੀ ਉਪਾਇ ਧਰੀ= ਉਤਪੰਨ ਕਰ ਰੱਖੀ ਹੈ।

## ਜਨ ਨਾਨਕੁ ਸਰਣਿ ਪਇਆ ਹਰਿ ਦੁਆਰੈ
## ਹਰਿ ਭਾਵੈ ਲਾਜ ਰਖਾਇਦਾ ॥ ੧੬ ॥ ੧ ॥ ੫ ॥

ਗੁਰੂ ਜੀ ਕਥਨ ਕਰਦੇ ਹਨ—ਹੇ ਹਰੀ ! ਮੈਂ ਆਪ ਜੀ ਦੇ ਦੁਆਰੇ ਦੀ ਸ਼ਰਨ ਵਿਚ ਪਿਆ ਹਾਂ, ਹੇ ਹਰੀ ! ਜਿਵੇਂ ਆਪ ਜੀ ਨੂੰ ਭਾਉਂਦਾ ਹੈ, ਤਿਵੇਂ ਤੂੰ ਸੇਵਕਾਂ ਦੀ ਲੱਜਾ ਰਖਦਾ ਆਇਆ ਹੈਂ॥ ੧੬॥ ੧॥ ੫॥

ਇਸ ਅਗਲੇ ਸ਼ਬਦ ਵਿਚ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ-

## ਮਾਰੂ ਸੋਲਹੇ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥

## ਜੋ ਦੀਸੈ ਸੋ ਏਕੋ ਤੂਹੈ ॥ ਬਾਣੀ ਤੇਰੀ ਸ੍ਰਵਣਿ ਸੁਣੀਐ ॥

ਜੋ ਕੁਝ ਦਿਸ ਰਿਹਾ ਹੈ ਸੋ ਇਕ ਤੂੰ ਹੀ ਹੈਂ। ਜੋ ਸ੍ਰਵਣਿ= ਕੰਨਾਂ ਵਿਚ ਬਾਣੀ ਸੁਣੀਦੀ ਹੈ, ਉਹ ਤੇਰੀ ਹੀ ਹੈ।

## ਦੂਜੀ ਅਵਰ ਨ ਜਾਪਸਿ ਕਾਈ ਸਗਲ ਤੁਮਾਰੀ ਧਾਰਣਾ ॥ ੧ ॥

ਦੂਜੀ ਹੋਰ ਕੋਈ ਜਗ੍ਹਾ ਜਾਂ ਵਸਤੂ ਜਾਪਦੀ ਨਹੀਂ ਹੈ, ਸਾਰਿਆਂ ਨੂੰ ਇਕ ਆਪ ਜੀ ਦੀ ਧਾਰਣਾ= ਓਟ ਹੈ, ਵਾ :- ਸਾਰੀ ਸ੍ਰਿਸ਼ਟੀ ਆਪ ਜੀ ਦੀ ਧਾਰਣਾ= ਮਰਯਾਦਾ ਵਿਚ ਧਾਰੀ ਹੋਈ ਹੈ॥ ੧॥

**ਆਪਿ ਚਿਤਾਰੇ ਅਪਣਾ ਕੀਆ ॥ ਆਪੇ ਆਪਿ ਆਪਿ ਪ੍ਰਭੁ ਥੀਆ ॥**

ਹੇ ਪ੍ਰਭੂ ! ਆਪਣੇ ਕੀਤੇ ਪਰਪੰਚ ਨੂੰ ਤੂੰ ਆ ਹੀ ਚਿਤਾਰੇ= ਯਾਦ ਰੱਖਦਾ ਹੈਂ। ਹੇ ਪ੍ਰਭੂ ! ਪਿੱਛੇ ਤੂੰ ਆਪ ਸੀ, ਹੁਣ ਭੀ ਤੂੰ ਆਪ ਹੈਂ, ਅੱਗੇ ਭੀ ਤੂੰ ਆਪ ਹੀ ਥੀਆ= ਹੋਵੇਂਗਾ।

**ਆਪਿ ਉਪਾਇ ਰਚਿਓਨੁ ਪਸਾਰਾ ਆਪੇ ਘਟਿ ਘਟਿ ਸਾਰਣਾ ॥ ੨ ॥**

ਹੇ ਪ੍ਰਭੂ ! ਤੂੰ ਆਪੇ ਹੀ ਪੰਜਾਂ ਤੱਤਾ ਨੂੰ ਉਤਪੰਨ ਕਰ ਕੇ ਸੰਸਾਰ-ਪਸਾਰੇ ਨੂੰ ਰਚਨਾ ਕੀਤਾ ਹੈ, ਤੂੰ ਆਪ ਹੀ ਸਾਰਿਆਂ ਘਟਾਂ ਦੀ ਸਾਰਣਾ= ਸੰਭਾਲ (ਖਬਰ) ਰੱਖਦਾ ਹੈਂ ॥ ੨ ॥

**ਇਕਿ ਉਪਾਏ ਵਡ ਦਰਵਾਰੀ ॥ ਇਕਿ ਉਦਾਸੀ ਇਕਿ ਘਰਬਾਰੀ ॥**

ਇਕ ਉਹ ਪੁਰਸ਼ ਪੈਦਾ ਕੀਤੇ ਹਨ ਜੋ ਵੱਡੇ ਦਰਬਾਰਾਂ ਵਾਲੇ ਹਨ। ਇਕ ਉਹ ਪੁਰਸ਼ ਪੈਦਾ ਕੀਤੇ ਹਨ ਜੋ ਉਦਾਸੀ=ਸਾਧੂਪੁਣੇ (ਉਪਰਾਮਤਾ) ਵਿਚ ਰਹਿੰਦੇ ਹਨ ਅਤੇ ਇਕ ਉਹ ਪੁਰਸ਼ ਪੈਦਾ ਕੀਤੇ ਹਨ ਜੋ ਘਰਬਾਰੀ= ਗ੍ਰਿਹਸਥੀ ਹੋ ਕੇ ਰਹਿੰਦੇ ਹਨ।

[ਪੰਨਾ ੧੦੭੭]

**ਇਕਿ ਭੂਖੇ ਇਕਿ ਤ੍ਰਿਪਤਿ ਅਘਾਏ ਸਭਸੈ ਤੇਰਾ ਪਾਰਣਾ ॥ ੩ ॥**

ਇਕ ਉਹ ਪੁਰਸ਼ ਹਨ ਜੋ ਭੁੱਖੇ ਰਹਿੰਦੇ ਹਨ ਤੇ ਇਕ ਅਘਾਏ= ਰੱਜ ਕੇ ਤ੍ਰਿਪਤ ਹੁੰਦੇ ਹਨ, ਇਨ੍ਹਾਂ ਸਾਰਿਆਂ ਨੂੰ ਇਕ ਤੇਰਾ ਹੀ ਪਾਰਣਾ= ਆਸਰਾ ਹੈ ॥ ੩ ॥

**ਆਪੇ ਸਤਿ ਸਤਿ ਸਤਿ ਸਾਚਾ ॥ ਓਤਿ ਪੋਤਿ ਭਗਤਨ ਸੰਗਿ ਰਾਚਾ ॥**

੧) ਸਚਾ ਪ੍ਰਭੂ ਆਪ ਪਿੱਛੇ ਸੱਤ ਸੀ, ਹੁਣ ਭੀ ਸੱਤ ਹੈ, ਅੱਗੇ ਭੀ ਸੱਚਾ ਹੋਵੇਗਾ।

੨) ਜਿਸ ਨੇ ਸਤਿ= ਸਤਿਗੁਰਾਂ ਦੁਆਰੇ ਸਤਿ= ਸਤਿਨਾਮੁ ਮੰਤਰ ਨੂੰ ਜਪਿਆ ਹੈ ਉਸ ਨੇ ਸਤ ਚਿਤ ਅਨੰਦ ਸਰੂਪ ਪ੍ਰਭੂ ਨੂੰ ਨਿਸਚੇ ਕੀਤਾ ਹੈ। ਅਤੇ ਓਤਿ ਪੋਤਿ= ਤਾਣੇ ਪੇਟੇ ਵਾਂਗ ਭਗਤਾਂ ਨਾਲ ਰਾਚਾ= ਮਿਲਿਆ ਹੋਇਆ ਹੈ।

**ਆਪੇ ਗੁਪਤੁ ਆਪੇ ਹੈ ਪਰਗਟੁ ਅਪਣਾ ਆਪੁ ਪਸਾਰਣਾ ॥ ੪ ॥**

ਗੁਪਤ ਰੂਪ ਭੀ ਆਪ ਤੇ ਪਰਗਟ ਰੂਪ ਭੀ ਆਪ ਹੈ, ਭਾਵ ਨਿਰਗੁਣ ਸਰੂਪ ਤੇ ਸਰਗੁਣ ਸਰੂਪ ਆਪ ਹੀ ਹੈ, ਆਪਣੇ ਆਪ ਤੋਂ ਆਪਣਾ ਆਪ ਰੂਪ ਹੀ ਸਾਰਾ ਜਗਤ ਪਸਾਰਨਾ ਕੀਤਾ ਹੈ ॥ ੪ ॥

**ਸਦਾ ਸਦਾ ਸਦ ਹੋਵਣਹਾਰਾ ॥ ਊਚਾ ਅਗਮੁ ਅਥਾਹੁ ਅਪਾਰਾ ॥**

ਤਿੰਨਾਂ ਕਾਲਾਂ ਵਿਚ ਸਦਾ ਹੋਣੇ ਵਾਲਾ ਹੈ। ਵਾ :- ਸਦਾ= ਨਿਤ ਰੂਪ ਪ੍ਰਭੂ ਸਦ= ਸ੍ਰੇਸ਼ਟ ਸਦਾ ਹੋਣੇ ਵਾਲਾ ਹੈ। ਉਹ ਅਗਮ ਰੂਪ ਪਰਮਾਤਮਾ ਸਾਰਿਆਂ ਤੋਂ ਉੱਚਾ ਹੈ ਫਿਰ ਅਥਾਹ ਰੂਪ ਪ੍ਰਭੂ ਅਪਾਰਾ= ਪਾਰਾਵਾਰ ਤੋਂ ਰਹਿਤ ਹੈ।

**ਊਣੇ ਭਰੇ ਭਰੇ ਭਰਿ ਊਣੇ ਏਹਿ ਚਲਤ ਸੁਆਮੀ ਕੇ ਕਾਰਣਾ ॥ ੫ ॥**

ਭਰਿ= ਭਲੀ ਪਰਕਾਰ ਊਣਿਆਂ ਨੂੰ ਨੱਕੋ ਨੱਕ ਭਰ ਦੇਂਦਾ ਹੈ ਤੇ ਭਰਿਆਂ ਨੂੰ ਊਣੇ= ਖਾਲੀ ਕਰ ਦੇਂਦਾ ਹੈ, ਕਾਰਨ ਰੂਪ ਸੁਆਮੀ ਦੇ ਇਹ ਅਸਚਰਜ ਚਲਤ= ਕੌਤਕ ਹਨ ॥ ੫ ॥

**ਮੁਖਿ ਸਾਲਾਹੀ ਸਚੇ ਸਾਹਾ ॥ ਨੈਣੀ ਪੇਖਾ ਅਗਮ ਅਥਾਹਾ ॥**

ਹੇ ਸਚੇ ਸ਼ਾਹ ! ਮੂੰਹ ਨਾਲ ਮੈਂ ਆਪ ਜੀ ਨੂੰ ਸਲਾਹੁੰਦਾ ਹਾਂ। (ਅਤੇ) ਹੇ ਅਗਮ ਅਥਾਹ ਪ੍ਰਭੂ ! ਨੈਣੀ= ਅੱਖਾਂ ਨਾਲ ਆਪ ਜੀ ਨੂੰ ਵੇਖਦਾ ਹਾਂ।

**ਕਰਨੀ ਸੁਣਿ ਸੁਣਿ ਮਨੁ ਤਨੁ ਹਰਿਆ ਮੇਰੇ ਸਾਹਿਬ ਸਗਲ ਉਧਾਰਣਾ ॥੬॥**

ਹੇ ਸਾਰਿਆਂ ਨੂੰ ਉਧਾਰਨ ਵਾਲੇ ਮੇਰੇ ਸਾਹਿਬ ਪ੍ਰਭੂ ! ਆਪ ਜੀ ਦਾ ਜਸ ਕਰਨੀ= ਕੰਨੀਂ ਸੁਣ-ਸੁਣ ਕੇ ਮੇਰਾ ਮਨ ਤਨ ਹਰਿਆ ਹੋਇਆ ਹੈ॥ ੬॥

**ਕਰਿ ਕਰਿ ਵੇਖਹਿ ਕੀਤਾ ਅਪਣਾ ॥ ਜੀਅ ਜੰਤ ਸੋਈ ਹੈ ਜਪਣਾ ॥**

ਆਪਣੇ ਕੀਤੇ ਹੋਏ ਪਰਪੰਚ ਨੂੰ ਤੂੰ ਆਪ ਹੀ ਉਤਪਤ ਕਰਦਾ ਹੈਂ, ਆਪ ਹੀ ਵੇਖਹਿ= ਪਾਲਦਾ ਹੈਂ। ਜਿਤਨੇ ਕੁ ਸੂਖਮ ਸਥੂਲ ਜੀਆ ਜੰਤ ਹਨ, ਉਹ ਸਾਰੇ ਆਪ ਜੀ ਨੂੰ ਜਪਦੇ ਹਨ।

**ਅਪਣੀ ਕੁਦਰਤਿ ਆਪੇ ਜਾਣੈ ਨਦਰੀ ਨਦਰਿ ਨਿਹਾਲਣਾ ॥੭॥**

ਤੂੰ ਆਪਣੀ ਸ਼ਕਤੀ ਨੂੰ ਆਪ ਹੀ ਜਾਣਦਾ ਹੈਂ, ਹੇ ਨਦਰੀ ! ਜਿਸ ਉਤੇ ਤੂੰ ਕਿਰਪਾ ਦ੍ਰਿਸ਼ਟੀ ਕਰਦਾ ਹੈਂ, ਉਹ ਅੱਖਾਂ ਨਾਲ ਆਪ ਜੀ ਨੂੰ ਵੇਖ ਕੇ ਨਿਹਾਲ ਹੁੰਦਾ ਹੈ॥ ੭॥

**ਸੰਤ ਸਭਾ ਜਹ ਬੈਸਹਿ ਪ੍ਰਭ ਪਾਸੇ ॥ ਅਨੰਦ ਮੰਗਲ ਹਰਿ ਚਲਤ ਤਮਾਸੇ ॥**

ਜਿਥੇ ਸੰਤ ਸਭਾ ਬੈਠਦੀ ਹੈ, ਹੇ ਪ੍ਰਭੂ ! ਤੂੰ ਉਹਨਾਂ ਦੇ ਪਾਸ ਹੀ ਬੈਠਦਾ ਹੈਂ। ਅਨੰਦ ਦਾਇਕ ਮੰਗਲਾਂ ਦੇ ਕਰਨ ਵਾਲੇ ਹੇ ਹਰੀ ! ਆਪ ਜੀ ਦੇ ਚਲਤ= ਅਸਚਰਜ ਤਮਾਸ਼ੇ ਹਨ।

*ਅਥਵਾ :-* ਹੇ ਹਰੀ ! ਇਸ ਤਮਾਸ਼ੇ ਰੂਪ ਸੰਸਾਰ ਵਿਚ ਤੇਰੇ ਚਲਿਤ੍ਰ ਅਨੰਦ ਦਾਇਕ ਤੇ ਮੰਗਲ ਰੂਪ ਹਨ।

**ਗੁਣ ਗਾਵਹਿ ਅਨਹਦ ਧੁਨਿ ਬਾਣੀ ਤਹ ਨਾਨਕ ਦਾਸੁ ਚਿਤਾਰਣਾ ॥੮॥**

ਗੁਰੂ ਜੀ ਕਥਨ ਕਰਦੇ ਹਨ—ਜਿਥੇ ਸੰਤ ਜਨ ਅਨਹਦ= ਇਕ ਰਸ ਬਾਣੀ ਦੀ ਧੁਨੀ ਕਰ ਕੇ ਤੇਰੇ ਜਸ ਰੂਪ ਗੁਣਾਂ ਨੂੰ ਗਾਉਂਦੇ ਹਨ, ਓਥੇ ਜਾ ਕੇ ਮੈਂ ਦਾਸ ਭੀ ਆਪ ਨੂੰ ਚੇਤੇ ਕਰਦਾ ਹਾਂ॥ ੮॥

**ਆਵਣੁ ਜਾਣਾ ਸਭੁ ਚਲਤੁ ਤੁਮਾਰਾ ॥ ਕਰਿ ਕਰਿ ਦੇਖੈ ਖੇਲੁ ਅਪਾਰਾ ॥**

ਸੰਸਾਰ ਵਿਚ ਜੋ ਜੀਵਾਂ ਦਾ ਆਉਂਣਾ ਜਾਣਾ ਭਾਵ ਜੰਮਣਾ ਮਰਨਾ ਹੋ ਰਿਹਾ ਹੈ, ਇਹ ਸਾਰਾ ਆਪ ਜੀ ਦਾ ਕੌਤਕ ਹੈ। ਤੂੰ ਆਪ ਹੀ ਅਪਾਰ ਖੇਲ ਕਰ-ਕਰ ਕੇ ਦੇਖਦਾ ਹੈਂ।

**ਆਪਿ ਉਪਾਏ ਉਪਾਵਣਹਾਰਾ ਅਪਣਾ ਕੀਆ ਪਾਲਣਾ ॥੯॥**

ਹੇ ਉਪਾਵਣਹਾਰਾ= ਸਿਰਜਣਹਾਰ ਪ੍ਰਭੂ ! ਤੂੰ ਆਪ ਹੀ ਜਗਤ ਨੂੰ ਉਤਪੰਨ ਕਰਦਾ ਹੈਂ, ਫੇਰ ਆਪਣੇ ਕੀਤੇ ਹੋਏ ਜਗਤ ਨੂੰ (ਆਪ ਹੀ) ਪਾਲਣਾ ਕਰਦਾ ਹੈਂ॥ ੯॥

**ਸੁਣਿ ਸੁਣਿ ਜੀਵਾ ਸੋਇ ਤੁਮਾਰੀ ॥ ਸਦਾ ਸਦਾ ਜਾਈ ਬਲਿਹਾਰੀ ॥**

ਆਪ ਜੀ ਦੀ ਸੋਇ= ਸ਼ੋਭਾ ਨੂੰ ਸੁਣ-ਸੁਣ ਕੇ ਜੀਊਂਦਾ ਹਾਂ। ਮੈਂ ਸਦਾ ਸਦਾ= ਹਮੇਸ਼ਾਂ ਆਪ ਜੀ ਤੋਂ ਬਲਿਹਾਰ ਜਾਂਦਾ ਹਾਂ।

**ਦੁਇ ਕਰ ਜੋੜਿ ਸਿਮਰਉ ਦਿਨੁ ਰਾਤੀ ਮੇਰੇ ਸੁਆਮੀ ਅਗਮ ਅਪਾਰਣਾ ॥੧੦॥**

ਹੇ ਮੇਰੇ ਅਗਮ ਤੇ ਅਪਾਰ ਸੁਆਮੀ ! ਮੈਂ ਦੋਵੇਂ ਕਰ= ਹੱਥ ਜੋੜ ਕੇ ਆਪ ਜੀ ਨੂੰ ਸਿਮਰਦਾ ਹਾਂ॥ ੧੦॥

**ਤੁਧੁ ਬਿਨੁ ਦੂਜੇ ਕਿਸੁ ਸਾਲਾਹੀ ॥ ਏਕੋ ਏਕੁ ਜਪੀ ਮਨ ਮਾਹੀ ॥**

ਆਪ ਜੀ ਤੋਂ ਬਿਨਾਂ ਹੋਰ ਕਿਸ ਦੂਜੇ ਨੂੰ ਸਲਾਹੁਣਾ ਕਰਾਂ ? ਹੇ ਇਕ ਅਦੁਤੀ ਬ੍ਰਹਮ ! ਮੈਂ ਆਪਣੇ ਮਨ ਵਿਚ ਇਕ ਆਪ ਜੀ ਦੇ ਨਾਮ ਨੂੰ ਹੀ ਜਪਦਾ ਹਾਂ।

**ਹੁਕਮੁ ਬੂਝਿ ਜਨ ਭਏ ਨਿਹਾਲਾ ਇਹ ਭਗਤਾ ਕੀ ਘਾਲਣਾ ॥੧੧॥**

ਜਿਨ੍ਹਾਂ ਨੇ ਹੁਕਮ ਬੁਝਿਆ ਹੈ ਉਹ ਗੁਰਮੁਖ ਜਨ ਨਿਹਾਲ ਹੋਏ ਹਨ, ਭਗਤਾਂ ਦੀ ਅਸਲ ਏਹੋ ਕਮਾਈ ਹੈ, ਜੇਹੜਾ ਪ੍ਰਭੂ ਦਾ ਹੁਕਮ ਮੰਨਣਾ ਹੈ॥ ੧੧॥

**ਗੁਰੁ ਉਪਦੇਸਿ ਜਪੀਐ ਮਨਿ ਸਾਚਾ ॥ ਗੁਰ ਉਪਦੇਸਿ ਰਾਮ ਰੰਗਿ ਰਾਚਾ ॥**

ਗੁਰੂ-ਉਪਦੇਸ਼ ਦੁਆਰਾ ਮਨ ਵਿਚ ਸੱਚ ਨਾਮ ਨੂੰ ਜਪਣਾ ਕਰੀਏ। ਗੁਰੂ-ਉਪਦੇਸ਼ ਦੁਆਰਾ ਰਾਮ ਦੇ ਰੰਗਿ= ਪਰੇਮ ਵਿਚ ਤਦਾਕਾਰ ਹੋਣਾ ਕਰੀਏ।

**ਗੁਰ ਉਪਦੇਸਿ ਤੁਟਹਿ ਸਭਿ ਬੰਧਨ ਇਹੁ ਭਰਮੁ ਮੋਹੁ ਪਰਜਾਲਣਾ ॥੧੨॥**

ਗੁਰਾਂ ਦੇ ਉਪਦੇਸ਼ ਕਰ ਕੇ ਹੀ ਸਾਰੇ ਬੰਧਨ ਟੁੱਟ ਜਾਂਦੇ ਹਨ, ਇਹ ਗੁਰੂ-ਉਪਦੇਸ਼ ਹੀ ਭਰਮ ਅਤੇ ਮੋਹ ਆਦਿ ਵਿਕਾਰਾਂ ਨੂੰ ਪਰਜਾਲਣਾ= ਭਲੀ ਪ੍ਰਕਾਰ ਸਾੜਨਾ ਕਰਦਾ ਹੈ॥ ੧੨॥

**ਜਹ ਰਾਖੈ ਸੋਈ ਸੁਖ ਥਾਨਾ ॥ ਸਹਜੇ ਹੋਇ ਸੋਈ ਭਲ ਮਾਨਾ ॥**

ਜਿਥੇ ਪ੍ਰਭੂ ਰੱਖਦਾ ਹੈ ਭਗਤਾਂ ਨੂੰ ਓਹੀ ਸੁਖਾਂ ਦਾ ਥਾਨਾ= ਅਸਥਾਨ ਹੈ। ਜੋ ਕੁਝ ਭੀ ਸੁਭਾਵਕ ਹੁੰਦਾ ਹੈ, ਓਸੇ ਨੂੰ ਭਗਤਾਂ ਨੇ ਭਲਾ ਕਰ ਕੇ ਮੰਨਿਆ ਹੈ।

**ਬਿਨਸੇ ਬੈਰ ਨਾਹੀ ਕੋ ਬੈਰੀ ਸਭੁ ਏਕੋ ਹੈ ਭਾਲਣਾ ॥੧੩॥**

(ਜਿਸ ਦੇ) ਆਪਣੇ ਹਿਰਦੇ ਵਿਚੋਂ ਵੈਰ ਬਿਨਸੇ=ਖਤਮ ਹੋ ਜਾਵੇ (ਤਾਂ ਉਸ ਨੂੰ ਆਪਣਾ) ਕੋਈ ਵੈਰੀ ਨਹੀਂ ਦਿਸਦਾ, ਉਹ ਸਾਰਿਆਂ ਵਿਚ ਇਕ ਪ੍ਰਭੂ ਨੂੰ ਹੀ ਭਾਲਣਾ= ਦੇਖਦਾ ਹੈ॥ ੧੩॥

**ਡਰ ਚੂਕੇ ਬਿਨਸੇ ਅੰਧਿਆਰੇ ॥ ਪ੍ਰਗਟ ਭਏ ਪ੍ਰਭ ਪੁਰਖ ਨਿਰਾਰੇ ॥**

ਅਗਿਆਨ ਰੂਪ ਹਨੇਰੇ ਦੇ ਬਿਨਸਦਿਆਂ ਹੀ ਸਾਰੇ ਡਰ ਚੂਕੇ= ਦੂਰ ਹੋ ਗਏ। ਅਤੇ ਅਸੰਗ ਪ੍ਰਭੂ ਪੁਰਖ ਆਪ ਆ ਕੇ ਪਰਗਟ ਹੋ ਗਏ।

**ਆਪੁ ਛੋਡਿ ਪਏ ਸਰਣਾਈ ਜਿਸ ਕਾ ਸਾ ਤਿਸੁ ਘਾਲਣਾ ॥੧੪॥**

ਆਪਾ ਭਾ ਹੰਕਾਰ ਨੂੰ ਛੱਡ ਕੇ, ਚਰਨਾਂ ਦੀ ਸ਼ਰਨ ਵਿਚ ਆ ਕੇ ਪਏ, ਤਾਂ ਜਿਸ (ਪ੍ਰਭੂ) ਦਾ ਦਾਸ ਸਾਂ ਉਸ ਨੂੰ ਘਾਲਣਾ= ਪਾ ਲਿਆ॥ ੧੪॥

**ਐਸਾ ਕੋ ਵਡਭਾਗੀ ਆਇਆ ॥ ਅਠ ਪਹਰ ਜਿਨਿ ਖਸਮੁ ਧਿਆਇਆ ॥**

ਅਜੇਹਾ ਵਡਿਆਂ ਭਾਗਾਂ ਵਾਲਾ ਕੋਈ ਵਿਰਲਾ ਹੀ ਪੁਰਸ਼ ਆਇਆ ਹੈ। ਜਿਸ ਨੇ ਅੱਠੇ ਪਹਿਰ ਆਪਣੇ

ਖਸਮੁ= ਮਾਲਕ (ਵਾਹਿਗੁਰੂ) ਨੂੰ ਧਿਆਇਆ ਹੈ।

**ਤਿਸੁ ਜਨ ਕੈ ਸੰਗਿ ਤਰੈ ਸਭੁ ਕੋਈ ਸੋ ਪਰਵਾਰ ਸਧਾਰਣਾ ॥ ੧੫ ॥**

ਉਸ ਗੁਰਮੁਖ ਪੁਰਸ਼ ਦੇ ਸੰਗ ਕਰ ਕੇ ਸਭ ਕੋਈ ਜਾਂਦਾ ਹੈ ਅਤੇ ਉਹ ਆਪਣੇ ਸਾਰੇ ਪਰਵਾਰ ਨੂੰ ਭੀ ਸੁਧਾਰ ਲੈਂਦਾ ਹੈ॥ ੧੫॥

**ਇਹ ਬਖਸੀਸ ਖਸਮ ਤੇ ਪਾਵਾ ॥ ਆਠ ਪਹਰ ਕਰ ਜੋੜਿ ਧਿਆਵਾ ॥**

ਹੇ ਖਸਮੁ= ਪਰਮਾਤਮਾ ਆਪ ਜੀ ਤੋਂ ਮੈਂ ਏਹੋ ਬਖਸ਼ਿਸ਼ ਪਾਵਾਂ। ਕਿ ਅਠੇ ਪਹਿਰ ਹੱਥ ਜੋੜ ਕੇ ਆਪ ਜੀ ਨੂੰ ਧਿਆਉਂਦਾ ਰਹਾਂ।

**ਨਾਮੁ ਜਪੀ ਨਾਮਿ ਸਹਜਿ ਸਮਾਵਾ**

**ਨਾਮੁ ਨਾਨਕ ਮਿਲੈ ਉਚਾਰਣਾ ॥ ੧੬ ॥ ੧ ॥ ੬ ॥**

ਗੁਰੂ ਜੀ ਕਥਨ ਕਰਦੇ ਹਨ- ਮੈਨੂੰ ਨਾਮ ਦਾ ਉਚਾਰਨਾ ਮਿਲੇ, ਤਾਂ ਕਿ ਮੈਂ ਨਾਮ ਨੂੰ ਜਪ ਕੇ ਸੁਭਾਵਕ ਹੀ ਨਾਮਿ= ਨਾਮੀ (ਪਰਮਾਤਮਾ) ਵਿਚ ਸਮਾ ਜਾਵਾਂ॥ ੧੬॥ ੧॥ ੬॥

**ਮਾਰੂ ਮਹਲਾ ੫ ॥**

**ਸੂਰਤਿ ਦੇਖਿ ਨ ਭੂਲੁ ਗਵਾਰਾ ॥ ਮਿਥਨ ਮੋਹਾਰਾ ਝੂਠੁ ਪਸਾਰਾ ॥**

ਹੇ ਗਵਾਰਾ= ਮੂਰਖ ਪੁਰਸ਼ਾ ! ਤੂੰ ਆਪਣੀ ਚੰਗੀ ਸੂਰਤ ਨੂੰ ਦੇਖ ਕੇ ਨਾ ਭੁੱਲ । ਇਹ ਸੰਸਾਰ ਪਸਾਰਾ ਝੂਠਾ ਹੈ ਅਤੇ ਇਸ ਵਿਚ ਮੋਹਾਰਾ= ਮੋਹ ਕਰਨਾ ਭੀ ਮਿਥਿਆ ਹੈ।

**ਜਗ ਮਹਿ ਕੋਈ ਰਹਣੁ ਨ ਪਾਏ ਨਿਹਚਲੁ ਏਕੁ ਨਾਰਾਇਣਾ ॥ ੧ ॥**

ਇਸ ਜਗਤ ਵਿਚ ਕੋਈ ਭੀ ਰਹਿਣਾ ਨਹੀਂ ਪਾਉਂਦਾ, ਇਕ ਨਾਰਾਇਣਾ= ਅਕਾਲ ਪੁਰਖ ਹੀ ਅਚੱਲ ਹੈ॥ ੧॥

**ਗੁਰ ਪੂਰੇ ਕੀ ਪਉ ਸਰਣਾਈ ॥ ਮੋਹੁ ਸੋਗੁ ਸਭੁ ਭਰਮੁ ਮਿਟਾਈ ॥**

ਪੂਰਿਆਂ ਗੁਰਾਂ ਦੀ ਸ਼ਰਨ ਵਿਚ ਪੈਣਾ ਕਰ। ਸ਼ਰਨ ਦੀ ਤਾਕਤ ਨਾਲ ਮੋਹ, ਸੋਗ, ਭਰਮ ਆਦਿਕ ਸਾਰਿਆਂ ਵਿਕਾਰਾਂ ਨੂੰ ਮਿਟਾਈ= ਦੂਰ ਕਰ ਦੇ।

**ਏਕੋ ਮੰਤ੍ਰੁ ਦ੍ਰਿੜਾਏ ਅਉਖਧੁ ਸਚੁ ਨਾਮੁ ਰਿਦ ਗਾਇਣਾ ॥ ੨ ॥**

ਪੂਰੇ ਗੁਰੂ ਇਕ ਸਤਿਨਾਮੁ ਮੰਤ੍ਰ ਨੂੰ ਦ੍ਰਿੜ੍ਹ ਕਰਵਾਉਂਦੇ ਹਨ, ਜੋ ਸਾਰਿਆਂ ਰੋਗਾਂ ਦੀ ਨਿਵਿਰਤੀ ਦਾ ਅਉਖਧੁ= ਦਾਰੂ ਹੈ, ਇਸ ਲਈ ਗੁਰਮੁਖ ਜਨ ਆਪਣੇ ਹਿਰਦੇ ਵਿਚ ਸੱਚ ਨਾਮ ਮੰਤ੍ਰ ਨੂੰ ਹੀ ਗਾਇਣਾ= ਗਾਉਂਦੇ ਹਨ॥ ੨॥

[ਪੰਨਾ ੧੦੭੮]

**ਜਿਸੁ ਨਾਮੈ ਕਉ ਤਰਸਹਿ ਬਹੁ ਦੇਵਾ ॥ ਸਗਲ ਭਗਤ ਜਾ ਕੀ ਕਰਦੇ ਸੇਵਾ ॥**

ਜਿਸ ਪਰਮੇਸ਼ਰ ਦੇ ਨਾਮ ਨੂੰ ਬਹੁਤੇ ਦੇਵਤੇ ਤਰਸਦੇ ਹਨ। ਸਾਰੇ ਭਗਤ ਜਿਸ ਪਰਮੇਸ਼ਰ ਦੀ ਸੇਵਾ ਨੂੰ

ਕਰਦੇ ਹਨ।

**ਅਨਾਥਾ ਨਾਥੁ ਦੀਨ ਦੁਖ ਭੰਜਨੁ ਸੋ ਗੁਰ ਪੂਰੇ ਤੇ ਪਾਇਣਾ ॥ ੩ ॥**

ਜੋ ਅਨਾਥਾਂ ਦਾ ਨਾਥੁ= ਸੁਆਮੀ ਹੈ ਤੇ ਦੀਨ= ਗਰੀਬਾਂ ਦੇ ਦੁੱਖ ਭੰਜਨੁ= ਨਾਸ ਕਰਨ ਵਾਲਾ ਹੈ, ਉਹ ਪ੍ਰਭੂ ਪੂਰਿਆਂ ਗੁਰਾਂ ਤੋਂ ਪਾਇਆ ਜਾਂਦਾ ਹੈ॥ ੩॥

**ਹੋਰੁ ਦੁਆਰਾ ਕੋਇ ਨ ਸੂਝੈ ॥ ਤ੍ਰਿਭਵਣ ਧਾਵੈ ਤਾ ਕਿਛੂ ਨ ਬੂਝੈ ॥**

ਸਤਿਗੁਰਾਂ ਤੋਂ ਬਿਨਾਂ ਹੋਰ ਕੋਈ ਦੁਆਰਾ ਸੁਝਦਾ ਨਹੀਂ ਹੈ। ਭਾਵੇਂ ਤਿੰਨਾਂ ਭਵਣਾਂ ਵਿਚ ਭੀ ਧਾਵੈ= ਦੌੜ ਲਵੇ ਤਾਂ ਭੀ ਕੁਛ ਜਾਣਿਆ ਨਹੀਂ ਜਾਂਦਾ।

**ਸਤਿਗੁਰੁ ਸਾਹੁ ਭੰਡਾਰੁ ਨਾਮ ਜਿਸੁ ਇਹੁ ਰਤਨੁ ਤਿਸੈ ਤੇ ਪਾਇਣਾ ॥ ੪ ॥**

ਸਤਿਗੁਰੂ ਹੀ ਸਚੇ ਸ਼ਾਹ ਹਨ ਜਿਨ੍ਹਾਂ ਕੋਲ ਨਾਮ ਰੂਪ ਭੰਡਾਰਾ ਹੈ, ਇਹ ਰਤਨੁ= ਨਾਮ ਉਹਨਾਂ ਗੁਰਾਂ ਤੋਂ ਹੀ ਪਰਾਪਤ ਹੁੰਦਾ ਹੈ॥ ੪॥

**ਜਾ ਕੀ ਧੂਰਿ ਕਰੇ ਪੁਨੀਤਾ ॥ ਸੁਰਿ ਨਰ ਦੇਵ ਨ ਪਾਵਹਿ ਮੀਤਾ ॥**

ਜਿਸ ਗੁਰੂ ਦੀ ਚਰਨ ਧੂੜੀ ਜੀਵ ਨੂੰ ਪਵਿੱਤਰ ਕਰਦੀ ਹੈ। ਹੇ ਮਿੱਤਰ ! ਜਿਸ ਚਰਨ ਧੂੜੀ ਨੂੰ ਸੁਰਿ ਨਰ= ਮਨੁੱਖ ਤੇ ਦੇਵਤੇ ਆਦਿਕ ਨਹੀਂ ਪਾ ਸਕਦੇ।

**ਸਤਿ ਪੁਰਖੁ ਸਤਿਗੁਰੁ ਪਰਮੇਸਰੁ ਜਿਸੁ ਭੇਟਤ ਪਾਰਿ ਪਰਾਇਣਾ ॥ ੫ ॥**

ਸੱਚੇ ਪੁਰਖ ਸਤਿਗੁਰੂ ਪਰਮੇਸ਼ਰ ਸਰੂਪ ਹਨ, ਜਿਨ੍ਹਾਂ ਨਾਲ ਭੇਟਤ= ਮਿਲਦਿਆਂ ਹੀ ਸੰਸਾਰ-ਸਮੁੰਦਰ ਤੋਂ ਪਾਰ ਉਤਾਰਾ ਹੁੰਦਾ ਹੈ॥ ੫॥

**ਪਾਰਜਾਤੁ ਲੋੜਹਿ ਮਨ ਪਿਆਰੇ ॥ ਕਾਮਧੇਨੁ ਸੋਹੀ ਦਰਬਾਰੇ ॥**

ਹੇ ਪਿਆਰੇ ਮਨ! ਜੇਕਰ ਤੂੰ ਪਾਰਜਾਤੁ= ਕਲਪ ਬ੍ਰਿਛ ਨੂੰ ਚਾਹੁੰਦਾ ਹੈਂ। ਅਤੇ ਆਪਣੇ ਦਰਬਾਰ ਵਿਚ ਕਾਮਧੇਨ ਗਊ ਸੁਭਾਇਮਾਨ ਹੋਈ ਚਾਹੁੰਦਾ ਹੈਂ। ਵਾ :- ਜੇਕਰ ਤੂੰ ਕਾਮਧੇਨ ਗਊ ਨੂੰ ਚਾਹੁੰਦਾ ਹੈਂ ਤੇ ਦਰਬਾਰ ਦੀ ਸ਼ੋਭਾ ਨੂੰ ਚਾਹੁੰਦਾ ਹੈਂ।

**ਤ੍ਰਿਪਤਿ ਸੰਤੋਖੁ ਸੇਵਾ ਗੁਰ ਪੂਰੇ ਨਾਮੁ ਕਮਾਇ ਰਸਾਇਣਾ ॥ ੬ ॥**

ਤ੍ਰਿਪਤੀ ਅਤੇ ਸੰਤੋਖ ਆਦਿਕ ਗੁਣਾਂ ਨੂੰ ਭੀ ਚਾਹੁੰਦਾ ਹੈਂ ਤਾਂ ਪੂਰਿਆ ਗੁਰਾਂ ਦੀ ਸੇਵਾ ਕਰ। ਅਥਵਾ :- ਸੰਤੋਖ ਧਾਰ ਕੇ ਤ੍ਰਿਪਤ ਰੂਪ ਪੂਰਿਆਂ ਗੁਰਾਂ ਦੀ ਸੇਵਾ ਕਰ ਤੇ ਰਸਾਇਣਾ= ਰਸਾਂ ਦਾ ਘਰ ਜੋ ਨਾਮ ਹੈ, ਉਸ ਦੀ ਕਮਾਈ ਕਰ॥ ੬॥

**ਗੁਰ ਕੈ ਸਬਦਿ ਮਰਹਿ ਪੰਚ ਧਾਤੂ ॥ ਭੈ ਪਾਰਬ੍ਰਹਮ ਹੋਵਹਿ ਨਿਰਮਲਾਤੂ ॥**

ਸਤਿਗੁਰਾਂ ਦੇ ਸ਼ਬਦ ਕਰ ਕੇ ਪੰਜ ਧਾਤੂ= ਕਾਮ ਕਰੋਧ ਲੋਭ ਮੋਹ ਤੇ ਹੰਕਾਰ, ਜਾਂ ਸ਼ਬਦ, ਸਪਰਸ਼, ਰੂਪ ਰਸ ਤੇ ਗੰਧ ਇਹ ਪੰਜੇ ਮਰ ਜਾਂਦੇ ਹਨ। ਪਾਰਬ੍ਰਹਮ ਦੇ ਡਰ ਧਾਰਨ ਕਰ ਕੇ ਮਨ ਨਿਰਮਲਾਤੂ= ਸ਼ੁੱਧ ਹੁੰਦਾ ਹੈ। ਵਾ :- ਹੇ ਜੀਵ ! ਤੂੰ ਸ਼ੁੱਧ ਹੋਵੇਂਗਾ।

**ਪਾਰਸੁ ਜਬ ਭੇਟੈ ਗੁਰੁ ਪੂਰਾ ਤਾ ਪਾਰਸੁ ਪਰਸਿ ਦਿਖਾਇਣਾ॥੭॥**

ਜਿਸ ਵੇਲੇ ਪੂਰੇ ਗੁਰੂ ਰੂਪ ਪਾਰਸ ਭੇਟੈ= ਮਿਲੇ, ਤਾਂ ਉਹਨਾਂ ਨੇ ਪਾਰਸ ਨਾਲ ਪਰਸਨ ਦਾ ਫਲ ਵਿਖਾ ਦੇਣਾ ਕੀਤਾ॥ ੭॥

**ਕਈ ਬੈਕੁੰਠ ਨਾਹੀ ਲਵੈ ਲਾਗੇ॥ ਮੁਕਤਿ ਬਪੁੜੀ ਭੀ ਗਿਆਨੀ ਤਿਆਗੇ॥**

ਉਸ ਫਲ ਦੇ ਲਵੈ= ਬਰਾਬਰ ਇਕ ਕੀ, ਕਈ ਬੈਕੁੰਠ ਧਾਮ ਭੀ ਨਹੀਂ ਲੱਗਦੇ। ਗਿਆਨਵਾਨ ਤਾਂ ਵਿਚਾਰੀ ਮੁਕਤੀ ਨੂੰ ਭੀ ਤਿਆਗ ਦੇਂਦਾ ਹੈ।

**ਏਕੰਕਾਰੁ ਸਤਿਗੁਰ ਤੇ ਪਾਈਐ ਹਉ ਬਲਿ ਬਲਿ ਗੁਰ ਦਰਸਾਇਣਾ॥ ੮॥**

ਸਤਿਗੁਰਾਂ ਤੋਂ ਇਕ ਓਅੰਕਾਰ ਪ੍ਰਭੂ ਪਾਈਦਾ ਹੈ, ਏਸੇ ਕਰ ਕੇ ਮੈਂ ਸਤਿਗੁਰਾਂ ਦੇ ਦਰਸ਼ਨ ਤੋਂ ਸਦਕੇ ਤੇ ਬਲਿਹਾਰ ਜਾਂਦਾ ਹਾਂ॥ ੮॥

**ਗੁਰ ਕੀ ਸੇਵ ਨ ਜਾਣੈ ਕੋਈ॥ ਗੁਰੁ ਪਾਰਬ੍ਰਹਮੁ ਅਗੋਚਰੁ ਸੋਈ॥**

ਗੁਰਾਂ ਦੀ ਪੂਰੀ ਸੇਵਾ ਕਰਨੀ ਕੋਈ ਜਾਣਦਾ ਨਹੀਂ ਹੈ। ਗੁਰੂ ਸਾਹਿਬ ਜੀ ਉਸ ਪਾਰਬ੍ਰਹਮ ਅਗੋਚਰ ਦਾ ਸਰੂਪ ਹਨ।

**ਜਿਸ ਨੋ ਲਾਇ ਲਏ ਸੋ ਸੇਵਕੁ ਜਿਸੁ ਵਡਭਾਗ ਮਥਾਇਣਾ॥ ੯॥**

ਜਿਸ ਜਗਿਆਸੂ ਨੂੰ ਗੁਰੂ ਸੇਵਾ ਵਿਚ ਲਗਾ ਲੈਂਦਾ ਹੈ ਓਹੀ ਅਸਲ ਸੇਵਕ ਹੈ, ਪਰ ਸੇਵਾ ਵਿਚ ਲੱਗਦਾ ਓਹੀ ਹੈ ਜਿਸ ਦੇ ਮੱਥੇ ਦੇ ਵਡੇ ਭਾਗ ਹਨ॥ ੯॥

**ਗੁਰ ਕੀ ਮਹਿਮਾ ਬੇਦ ਨ ਜਾਣਹਿ॥ ਤੁਛ ਮਾਤ ਸੁਣਿ ਸੁਣਿ ਵਖਾਣਹਿ॥**

ਗੁਰਾਂ ਦੀ ਮਹਿਮਾਂ ਨੂੰ ਵੇਦ ਭੀ ਨਹੀਂ ਜਾਣ ਸਕਦਾ। ਹੋਰ ਲੋਕ ਵੇਦਾਂ ਤੋਂ ਸੁਣ-ਸੁਣ ਕੇ ਤੁਛ ਮਾਤ= ਤੁਛ ਮਾਤ੍ਰ (ਥੋੜ੍ਹਾ ਜਿੰਨਾ) ਵਖਾਣਹਿ= ਕਥਨ ਕਰਦੇ ਹਨ।

**ਪਾਰਬ੍ਰਹਮ ਅਪਰੰਪਰ ਸਤਿਗੁਰ ਜਿਸੁ ਸਿਮਰਤ ਮਨੁ ਸੀਤਲਾਇਣਾ॥੧੦॥**

ਅਪਰ= ਸੰਸਾਰ ਤੋਂ ਪਰਾ ਰੂਪ ਜੋ ਪਾਰਬ੍ਰਹਮ ਹੈ ਸਤਿਗੁਰ ਦੇਵ ਜੀ ਉਸ ਦਾ ਸਰੂਪ ਹਨ, ਜਿਸ ਗੁਰੂ ਦੇ ਸਿਮਰਨ ਨਾਲ ਮਨ ਸੀਤਲਤਾਈ ਦਾ ਆਇਣਾ= ਘਰ ਹੋ ਜਾਂਦਾ ਹੈ॥ ੧੦॥

**ਜਾ ਕੀ ਸੋਇ ਸੁਣੀ ਮਨੁ ਜੀਵੈ॥ ਰਿਦੈ ਵਸੈ ਤਾ ਠੰਢਾ ਥੀਵੈ॥**

ਜਿਸ ਪ੍ਰਭੂ ਦੀ ਸੋਇ= ਸੋਭਾ ਨੂੰ ਸੁਣ ਕੇ ਮੰਨ ਜੀਊਂਦਾ ਹੈ। ਜੇ ਕਰ ਉਹ ਪ੍ਰਭੂ ਹਿਰਦੇ ਵਿਚ ਵਸ ਜਾਵੇ ਤਾਂ ਮਨ ਠੰਡਾ ਹੁੰਦਾ ਹੈ।

**ਗੁਰ ਮੁਖਹੁ ਅਲਾਏ ਤਾ ਸੋਭਾ ਪਾਏ ਤਿਸੁ ਜਮ ਕੈ ਪੰਥਿ ਨ ਪਾਇਣਾ॥੧੧॥**

ਜੇਕਰ ਗੁਰਾਂ ਦੁਆਰੇ ਪ੍ਰਭੂ ਦੇ ਨਾਮ ਨੂੰ ਮੂੰਹ 'ਚੋਂ ਉਚਾਰੇ ਤਾਂ ਇਹ ਪੁਰਸ਼ ਸ਼ੋਭਾ ਨੂੰ ਪਾਉਂਦਾ ਹੈ, ਉਸ ਨੂੰ ਫਿਰ ਜਮਾਂ ਦੇ ਰਸਤੇ ਵਿਚ ਨਹੀਂ ਪਾਉਂਦਾ॥ ੧੧॥

**ਸੰਤਨ ਕੀ ਸਰਣਾਈ ਪੜਿਆ ॥ ਜੀਉ ਪ੍ਰਾਣ ਧਨੁ ਆਗੈ ਧਰਿਆ ॥**

ਮੈਂ ਤਾਂ ਸੰਤਾਂ ਦੀ ਸ਼ਰਨ ਵਿਚ ਪਿਆ ਹਾਂ। ਜੀਅ ਪ੍ਰਾਣ ਤੇ ਧਨ ਆਦਿਕ ਸਭ ਕੁਝ ਮੈਂ ਉਹਨਾਂ ਅੱਗੇ ਭੇਟਾ ਰੱਖ ਦਿੱਤਾ ਹੈ।

**ਸੇਵਾ ਸੁਰਤਿ ਨ ਜਾਣਾ ਕਾਈ ਤੁਮ ਕਰਹੁ ਦਇਆ ਕਿਰਮਾਇਣਾ ॥ ੧੨ ॥**

ਮੈਂ ਕੋਈ ਸੇਵਾ ਦੀ ਸੁਰਤਿ= ਗਿਆਤ ਜਾਣਦਾ ਨਹੀਂ ਹਾਂ, ਮੈਂ ਕਿਰਮਾਇਣਾ= ਨਿੱਕੇ ਜੇਹੇ ਕੀੜੇ ਦਾਸ ਉਤੇ ਆਪ ਕਿਰਪਾ ਦ੍ਰਿਸ਼ਟੀ ਕਰੋ॥ ੧੨ ॥

**ਨਿਰਗੁਣ ਕਉ ਸੰਗਿ ਲੇਹੁ ਰਲਾਏ ॥ ਕਰਿ ਕਿਰਪਾ ਮੋਹਿ ਟਹਲੈ ਲਾਏ ॥**

ਮੈਂ ਨਿਰਗੁਣ= ਔਗੁਣਹਾਰੇ ਨੂੰ ਸੰਤਾਂ ਦੇ ਸੰਗ ਵਿਚ ਰਲਾ ਲਓ। ਕਿਰਪਾ ਦ੍ਰਿਸ਼ਟੀ ਕਰ ਕੇ ਮੈਨੂੰ ਸੰਤਾਂ ਦੀ ਟਹਲ ਵਿਚ ਲਗਾ ਲਓ ਤੇ ਅਜੇਹੀ ਸੁਮੱਤਿ ਬਖਸ਼ੋ ਜਿਸ ਕਰਕੇ ਮੈਂ-

**ਪਖਾ ਫੇਰਉ ਪੀਸਉ ਸੰਤ ਆਗੈ ਚਰਣ ਧੋਇ ਸੁਖੁ ਪਾਇਣਾ ॥ ੧੩ ॥**

ਸੰਤਾਂ ਨੂੰ ਪੱਖਾ ਝੱਲਣਾ ਕਰਾਂ ਤੇ ਚੱਕੀ ਵਿਚ ਦਾਣੇ ਪੀਸ ਕੇ ਸੰਤਾਂ ਅੱਗੇ ਆਟਾ ਲਿਆ ਰੱਖਾਂ, ਫੇਰ ਸੰਤਾਂ ਦੇ ਚਰਨ ਧੋ ਕੇ ਸੁਖ ਪਾਉਣਾ ਕਰਾਂ॥ ੧੩ ॥

**ਬਹੁਤੁ ਦੁਆਰੇ ਭ੍ਰਮਿ ਭ੍ਰਮਿ ਆਇਆ ॥ ਤੁਮਰੀ ਕ੍ਰਿਪਾ ਤੇ ਤੁਮ ਸਰਣਾਇਆ ॥**

ਬਹੁਤਿਆਂ ਦਰਵਾਜ਼ਿਆਂ ਵਿਚ ਭਉਂਦਾ-ਭਉਂਦਾ ਹੁਣ ਤੁਹਾਡੇ ਦਰ 'ਤੇ ਆਇਆ ਹਾਂ। ਤੁਹਾਡੀ ਕਿਰਪਾ ਨਾਲ ਹੀ ਤੁਹਾਡੀ ਸ਼ਰਨ ਵਿਚ ਆਇਆ ਹਾਂ।

**ਸਦਾ ਸਦਾ ਸੰਤਹ ਸੰਗਿ ਰਾਖਹੁ ਏਹ ਨਾਮ ਦਾਨੁ ਦੇਵਾਇਣਾ ॥ ੧੪ ॥**

ਸਦਾ ਸਦਾ= ਨਿਤਾ ਪ੍ਰਤੀ ਸੰਤਾਂ ਦੀ ਸੰਗਤ ਵਿਚ ਰੱਖਣਾ ਕਰੋ, ਨਾਮ ਦਾਨ ਜੇਹੜਾ ਹੈ ਏਹੋ ਮੈਨੂੰ ਸੰਤਾਂ ਪਾਸੋਂ ਦਿਵਾਉਣਾ ਕਰੋ॥ ੧੪ ॥

**ਭਏ ਕ੍ਰਿਪਾਲ ਗੁਸਾਈ ਮੇਰੇ ॥ ਦਰਸਨੁ ਪਾਇਆ ਸਤਿਗੁਰ ਪੂਰੇ ॥**

ਜਿਸ ਵੇਲੇ ਗੁਸਾਈ= ਪ੍ਰਿਥਵੀ ਦੇ ਮਾਲਕ ਪ੍ਰਭੂ ਮੇਰੇ ਉਤੇ ਕਿਰਪਾਲੂ ਹੋਏ। ਤਾਂ ਹੀ ਮੈਂ ਪੂਰਿਆਂ ਸਤਿਗੁਰਾਂ ਦਾ ਦਰਸ਼ਨ ਪਾਉਣਾ ਕੀਤਾ।

**ਸੂਖ ਸਹਜ ਸਦਾ ਆਨੰਦਾ ਨਾਨਕ ਦਾਸ ਦਸਾਇਣਾ ॥ ੧੫ ॥ ੨ ॥ ੭ ॥**

ਗੁਰੂ ਜੀ ਕਥਨ ਕਰਦੇ ਹਨ—ਜਿਸ ਵੇਲੇ ਮੈਂ ਦਾਸਾਂ ਦਾ ਦਾਸ ਹੋਇਆ ਤਾਂ ਹੀ ਸਹਜ= ਅਚੁੱਤ ਸੁਖ ਦਾ ਸਦਾ ਅਨੰਦ ਪ੍ਰਾਪਤ ਹੋਇਆ॥ ੧੫ ॥ ੨ ॥ ੭ ॥

## ਮਾਰੂ ਸੋਲਹੇ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥

ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ-

**ਸਿਮਰੈ ਧਰਤੀ ਅਰੁ ਆਕਾਸਾ ॥**

(੧) ਹੇ ਪ੍ਰਭ ! ਪ੍ਰਤਖ ਧਰਤੀ ਅਤੇ ਅਕਾਸ਼ ਆਪ ਜੀ ਨੂੰ ਸਿਮਰਦਾ ਹੈ।

(੨) ਧਰਤੀ ਅਤੇ ਅਕਾਸ਼ ਵਿਚ ਰਹਿਣ ਵਾਲੇ ਸਾਰੇ ਜੀਆ ਜੰਤ ਆਪ ਜੀ ਨੂੰ ਸਿਮਰਦੇ ਹਨ।

(੩) ਧਰਤੀ ਅਤੇ ਅਕਾਸ਼ ਵਿਚ ਪਰੀ ਪੂਰਨ ਜਾਣ ਕੇ ਮਹਾਤਮਾ ਆਪ ਜੀ ਨੂੰ ਸਿਮਰਦੇ ਹਨ।

(੪) ਗੁਰਮੁਖਾਂ ਦੀ ਧਰਤੀ= ਬੁੱਧੀ ਅਤੇ ਆਕਾਸਾ= ਹਿਰਦਾ ਆਪ ਜੀ ਨੂੰ ਸਿਮਰਦਾ ਹੈ।

## ਸਿਮਰਹਿ ਚੰਦ ਸੂਰਜ ਗੁਣਤਾਸਾ ॥

(੧) ਹੇ ਸ਼ੁਭ ਗੁਣਾਂ ਦੇ ਖਜ਼ਾਨੇ ਪ੍ਰਭੂ ! ਚੰਦ੍ਰਮਾ ਸੂਰਜ ਭੀ ਆਪ ਜੀ ਨੂੰ ਸਿਮਰਦੇ ਹਨ।

(੨) ਚੰਦ੍ਰਮਾ ਸੂਰਜ ਵਿਚ ਪਰੀਪੂਰਨ ਜਾਣ ਕੇ ਮਹਾਤਮਾ ਆਪ ਜੀ ਨੂੰ ਸਿਮਰਦੇ ਹਨ।

(੩) ਚੰਦ= ਸਤੋਗੁਣੀ ਤੇ ਸੂਰਜ= ਤਮੋਗੁਣੀ ਪੁਰਸ਼ ਭੀ ਆਪ ਜੀ ਨੂੰ ਸਿਮਰਦੇ ਹਨ।

(੪) ਚੰਦ= ਵੈਰਾਗਵਾਨ ਤੇ ਸੂਰਜ= ਗਿਆਨਵਾਨ ਪੁਰਸ਼ ਭੀ ਆਪ ਜੀ ਨੂੰ ਸਿਮਰਦੇ ਹਨ।

## ਪਉਣ ਪਾਣੀ ਬੈਸੰਤਰ ਸਿਮਰਹਿ ਸਿਮਰੈ ਸਗਲ ਉਪਾਰਜਨਾ ॥ ੧ ॥

(੧) ਪੌਣ, ਪਾਣੀ ਤੇ ਬੈਸੰਤਰ= ਅਗਨ ਦੇਵਤਾ ਇਹ ਸਭ ਆਪ ਜੀ ਨੂੰ ਸਿਮਰਦੇ ਹਨ।

(੨) ਪਉਣ= ਰਜੋਗੁਣੀ, ਪਾਣੀ= ਸਤੋਗੁਣੀ, ਬੈਸੰਤਰ= ਤਮੋਗੁਣੀ ਸਭ ਆਪ ਜੀ ਨੂੰ ਸਿਮਰਦੇ ਹਨ। ਜਿਤਨੇ ਕੁ ਜਨ ਉਪਾਰ= ਉਤਪਤ ਕੀਤੇ ਹੋਏ ਹਨ ਉਹ ਸਾਰੇ ਤੈਨੂੰ ਸਿਮਰਦੇ ਹਨ॥ ੧ ॥

[ਪੰਨਾ ੧੦੭੯]

## ਸਿਮਰਹਿ ਖੰਡ ਦੀਪ ਸਭਿ ਲੋਆ ॥ ਸਿਮਰਹਿ ਪਾਤਾਲ ਪੁਰੀਆ ਸਚੁ ਸੋਆ ॥

(ਨੌਂ) ਖੰਡਾਂ ਤੇ (ਸੱਤ) ਦੀਪਾਂ ਦੇ ਸਾਰੇ ਲੋਕ ਆਪ ਜੀ ਨੂੰ ਸਿਮਰਦੇ ਹਨ। ਹੇ ਸੱਚੇ ਹਰੀ ! ਤੇਰੀ ਸੋਆ= ਸੋਭਾ ਨੂੰ ਪਤਾਲਾਂ ਤੇ ਪੁਰੀਆਂ ਦੇ ਸਾਰੇ ਲੋਕ ਸਿਮਰਦੇ ਹਨ।

## ਸਿਮਰਹਿ ਖਾਣੀ ਸਿਮਰਹਿ ਬਾਣੀ ਸਿਮਰਹਿ ਸਗਲੇ ਹਰਿ ਜਨਾ ॥ ੨ ॥

(ਅੰਡਜ, ਜੇਰਜ, ਸੇਤਜ ਤੇ ਉਤਭੁਜ ਰੂਪ ਚਾਰ) ਖਾਣੀਆਂ ਆਪ ਜੀ ਨੂੰ ਸਿਮਰਦੀਆਂ ਹਨ, (ਪਰਾ, ਪਸੰਤੀ, ਮਧਮਾ ਤੇ ਬੈਖਰੀ ਰੂਪ ਚਾਰ) ਬਾਣੀਆਂ ਭੀ ਤੈਨੂੰ ਸਿਮਰਦੀਆਂ ਹਨ, ਹੇ ਹਰੀ ! ਸਾਰੇ ਜਨ ਭੀ ਆਪ ਜੀ ਨੂੰ ਸਿਮਰਦੇ ਹਨ॥ ੨ ॥

## ਸਿਮਰਹਿ ਬ੍ਰਹਮੇ ਬਿਸਨ ਮਹੇਸਾ ॥ ਸਿਮਰਹਿ ਦੇਵਤੇ ਕੋੜਿ ਤੇਤੀਸਾ ॥

ਸਾਰੇ ਬ੍ਰਹਮੇ, ਵਿਸ਼ਨੂੰ ਤੇ ਸ਼ਿਵ ਇਹ ਤਿੰਨੇ ਸੁਖ ਦੇਵਤੇ ਆਪ ਜੀ ਨੂੰ ਸਿਮਰਦੇ ਹਨ। ਤੇਤੀ ਕ੍ਰੋੜ ਦੇਵਤੇ ਭੀ ਆਪ ਜੀ ਨੂੰ ਸਿਮਰਦੇ ਹਨ।

## ਸਿਮਰਹਿ ਜਖਿ ਦੈਤ ਸਭਿ ਸਿਮਰਹਿ ਅਗਨਤੁ ਨ ਜਾਈ ਜਸੁ ਗਨਾ ॥ ੩ ॥

(ਜੋ ਕੁਮੇਰ ਦੀ ਕੁਲ 'ਚੋਂ ਪੈਦਾ ਹੋ ਕੇ ਗੰਧ ਮਾਦਨ* ਪਰਬਤ ਪਰ ਰਹਿੰਦੇ ਹਨ, ਉਹ) ਜਕਛ (ਜਕ੍ਸ਼) ਭੀ ਸਿਮਰਦੇ ਹਨ, ਸਾਰੇ ਦੈਂਤ ਭੀ ਸਿਮਰਦੇ ਹਨ ਆਪ ਜੀ ਦਾ ਜਸ ਅਨਗਿਣਤ ਹੈ ਜੋ ਕਿਸੇ ਪਾਸੋਂ ਗਿਣਿਆ ਨਹੀਂ ਜਾਂਦਾ॥ ੩ ॥

---

*ਨੋਟ:-ਗੰਧ ਮਾਦਨ ਪਰਬਤ ਸੁਮੇਰ ਪਰਬਤ ਦੇ ਸਾਹਮਣੇ ਹੈ ਤੇ ਦੋ ਹਜ਼ਾਰ ਜੋਜਨ ਉੱਚਾ ਹੈ ਤੇ ਨੌਂ ਹਜ਼ਾਰ ਜੋਜਨ ਲੰਬਾ ਹੈ ਜਕਛ ਦੇਵਤਿਆਂ ਤੋਂ ਨੀਵੀਂ ਜਾਤੀ ਹੈ।

**ਸਿਮਰਹਿ ਪਸੁ ਪੰਖੀ ਸਭਿ ਭੂਤਾ॥ ਸਿਮਰਹਿ ਬਨ ਪਰਬਤ ਅਉਧੂਤਾ॥**

ਪਸ਼ੂ ਪੰਛੀ ਅਤੇ ਭੂਤ ਪ੍ਰੇਤ ਆਦਿਕ ਸਾਰੇ ਆਪ ਜੀ ਨੂੰ ਸਿਮਰਦੇ ਹਨ। ਬਨ, ਪਰਬਤ ਅਤੇ ਅਉਧੂਤਾ= ਜੋਗੀ ਆਦਿਕ ਭੀ ਆਪ ਜੀ ਨੂੰ ਸਿਮਰਦੇ ਹਨ।

**ਲਤਾ ਬਲੀ ਸਾਖ ਸਭ ਸਿਮਰਹਿ ਰਵਿ ਰਹਿਆ ਸੁਆਮੀ ਸਭ ਮਨਾ॥ ੪॥**

ਲਤਾ= ਵੇਲਾਂ, ਜੋ ਬ੍ਰਿਛਾਂ ਉਤੇ ਫੈਲਦੀਆਂ ਹਨ। ਬਲੀ= ਜੋ ਪ੍ਰਿਥਵੀ ਉਤੇ ਫੈਲਦੀਆਂ ਹਨ ਸਾਖ= ਖੇਤੀ ਆਦਿਕ ਸਭ ਆਪ ਜੀ ਨੂੰ ਸਿਮਰਦੀਆਂ ਹਨ, ਹੇ ਸੁਆਮੀ! ਤੂੰ ਸਾਰਿਆਂ ਦੇ ਮਨ ਵਿਚ ਰਵ ਰਿਹਾ ਹੈਂ॥ ੪॥

**ਸਿਮਰਹਿ ਥੂਲ ਸੂਖਮ ਸਭਿ ਜੰਤਾ॥ ਸਿਮਰਹਿ ਸਿਧ ਸਾਧਿਕ ਹਰਿ ਮੰਤਾ॥**

ਅਸਥੂਲ ਤੇ ਸ਼ੂਖਮ ਸਾਰੇ ਜੀਆ ਜੰਤ ਆਪ ਜੀ ਨੂੰ ਸਿਮਰਦੇ ਹਨ। ਹੇ ਹਰੀ! ਚੁਰਾਸੀ ਸਿਧ ਤੇ ਸਾਧਿਕ= ਸਾਧਨਾ ਕਰਨ ਵਾਲੇ ਜਗਿਆਸੂ ਇਤਆਦਿਕ ਸਾਰੇ ਹਰੀ-ਮੰਤਰ ਨੂੰ ਸਿਮਰਦੇ ਹਨ।

**ਗੁਪਤ ਪ੍ਰਗਟ ਸਿਮਰਹਿ ਪ੍ਰਭ ਮੇਰੇ ਸਗਲ ਭਵਨ ਕਾ ਪ੍ਰਭ ਧਨਾ॥ ੫॥**

ਹੇ ਮੇਰੇ ਪ੍ਰਭੂ ! ਕਈ ਗੁਪਤ ਤੇ ਕਈ ਪਰਗਟ ਬੈਠ ਕੇ ਆਪ ਜੀ ਨੂੰ ਸਿਮਰਦੇ ਹਨ।

*ਅਥਵਾ :-* ਕਈ ਮਨ ਦੁਆਰਾ ਗੁਪਤ ਤੇ ਕਈ ਬੈਖਰੀ ਬਾਣੀ ਦੁਆਰਾ ਪਰਗਟ ਆਪ ਜੀ ਨੂੰ ਸਿਮਰਦੇ ਹਨ, ਹੇ ਪ੍ਰਭੂ ! ਤੂੰ ਹੀ ਸਾਰਿਆਂ ਭਵਨਾਂ ਦਾ ਧਨਾ= ਮਾਲਕ ਹੈਂ॥ ੫॥

**ਸਿਮਰਹਿ ਨਰ ਨਾਰੀ ਆਸਰਮਾ॥ ਸਿਮਰਹਿ ਜਾਤਿ ਜੋਤਿ ਸਭਿ ਵਰਨਾ॥**

ਸਭ ਆਸ਼ਰਮਾਂ ਦੇ ਇਸਤ੍ਰੀ ਪੁਰਸ਼ ਆਪ ਜੀ ਨੂੰ ਸਿਮਰਦੇ ਹਨ। ਹੇ ਜੋਤਿ= ਜੋਤੀ ਪਰਮਾਤਮਾ! ਚਾਰੇ ਵਰਨਾਂ ਦੇ ਸਭ ਜਾਤੀਆਂ ਦੇ ਲੋਕ ਆਪ ਜੀ ਨੂੰ ਸਿਮਰਦੇ ਹਨ।

**ਸਿਮਰਹਿ ਗੁਣੀ ਚਤੁਰ ਸਭਿ ਬੇਤੇ ਸਿਮਰਹਿ ਰੈਣੀ ਅਰੁ ਦਿਨਾ॥ ੬॥**

ਗੁਣੀ ਲੋਕ, ਚਤਰ ਪੁਰਸ਼ ਤੇ ਖਟ ਸ਼ਾਸਤ੍ਰਾਂ ਦੇ ਬੇਤੇ= ਜਾਣਕਾਰ ਸਭ ਆਪ ਜੀ ਨੂੰ ਸਿਮਰਦੇ ਹਨ, ਰੈਣੀ= ਰਾਤ ਅਤੇ ਦਿਨ ਭੀ ਆਪ ਨੂੰ ਸਿਮਰਦੇ ਹਨ॥ ੬॥

**ਸਿਮਰਹਿ ਘੜੀ ਮੂਰਤ ਪਲ ਨਿਮਖਾ॥ ਸਿਮਰੈ ਕਾਲੁ ਅਕਾਲੁ ਸੁਚਿ ਸੋਚਾ॥**

ਇਕ ਘੜੀ, ਮੂਰਤ= ਦੋ ਘੜੀਆਂ, ਪਲ ਤੇ ਨਿਮਖ ਆਦਿਕ ਸਾਰੇ ਸਮੇਂ ਆਪ ਜੀ ਨੂੰ ਸਿਮਰਦੇ ਹਨ, ਹੇ ਅਕਾਲ ਪੁਰਖ! ਆਪ ਜੀ ਨੂੰ ਕਾਲੁ= ਮਰਨਾ ਤੇ ਅਕਾਲੁ= ਜੰਮਣਾ ਸੁਚਿ= ਪਵਿੱਤਰਤਾ, ਸੋਚਾ= ਵਿਚਾਰਵਾਨ ਇਤਆਦਿਕ ਸਾਰੇ ਸਿਮਰਦੇ ਹਨ।

**ਸਿਮਰਹਿ ਸਉਣ ਸਾਸਤ੍ਰ ਸੰਜੋਗਾ ਅਲਖੁ ਨ ਲਖੀਐ ਇਕੁ ਖਿਨਾ॥ ੭॥**

ਸਉਣ ਸਾਸਤ੍ਰ= ਜੋਤਿਸ਼ ਸ਼ਾਸਤ੍ਰ ਵਾਲੇ ਅਤੇ ਸੰਜੋਗ ਵਿਜੋਗ ਆਦਿਕ ਸਾਰੇ ਆਪ ਜੀ ਨੂੰ ਸਿਮਰਦੇ ਹਨ, ਪਰ ਤੂੰ ਅਲੱਖ ਹੈਂ ਇਕ ਖਿਨ ਮਾਤਰ ਭੀ ਲਖੀਐ= ਜਾਣਿਆ ਨਹੀਂ ਜਾਂਦਾ॥ ੭॥

**ਕਰਨ ਕਰਾਵਨਹਾਰ ਸੁਆਮੀ॥ ਸਗਲ ਘਟਾ ਕੇ ਅੰਤਰਜਾਮੀ॥**

ਹੇ ਸੁਆਮੀ ਪਰਮਾਤਮਾ ! ਤੂੰ ਹੀ ਜੀਵਾਂ ਦੇ ਉਤਪਤ ਕਰਨ ਵਾਲਾ ਤੇ ਕਰਮਾਂ ਦੇ ਕਰਾਉਣ ਵਾਲਾ ਹੈਂ।

ਤੂੰ ਹੀ ਸਾਰਿਆਂ ਦੇ ਦਿਲਾਂ ਦੇ ਅੰਦਰ ਦੀ ਜਾਣਨ ਵਾਲਾ ਹੈਂ।

**ਕਰਿ ਕਿਰਪਾ ਜਿਸੁ ਭਗਤੀ ਲਾਵਹੁ ਜਨਮੁ ਪਦਾਰਥੁ ਸੋ ਜਿਨਾ॥ ੮॥**

ਕਿਰਪਾ ਦ੍ਰਿਸ਼ਟੀ ਕਰ ਕੇ ਜਿਸ ਨੂੰ ਭਗਤੀ ਕਰਨ ਵਿਚ ਲਗਾਉਂਦੇ ਹੋ, ਓਹੀ ਪੁਰਸ਼ ਆਪ ਦੇ ਅਮੋਲਕ ਜਨਮ ਪਦਾਰਥ ਨੂੰ ਜਿਨਾ= ਜਿੱਤ ਲੈਂਦਾ ਹੈ॥ ੮॥

**ਜਾ ਕੈ ਮਨਿ ਵੂਠਾ ਪ੍ਰਭੁ ਅਪਨਾ॥ ਪੂਰੈ ਕਰਮਿ ਗੁਰ ਕਾ ਜਪੁ ਜਪਨਾ॥**

ਜਿਸ ਪੁਰਸ਼ ਦੇ ਮਨ ਵਿਚ ਆਪਣਾ ਪ੍ਰਭੂ ਮਾਲਕ ਵਾਹਿਗੁਰੂ ਵੂਠਾ= ਵਸਿਆ ਹੈ। ਉਸ ਪੂਰੇ ਕਰਮਿ= ਕਰਮਾਂ (ਭਾਗਾਂ) ਵਾਲੇ ਨੇ ਗੁਰੂ ਦਾ ਜਪ ਜਪਣਾ ਕੀਤਾ ਹੈ।

**ਸਰਬ ਨਿਰੰਤਰਿ ਸੋ ਪ੍ਰਭੁ ਜਾਤਾ॥ ਬਹੁੜਿ ਨ ਜੋਨੀ ਭਰਮਿ ਰੁਨਾ॥ ੯॥**

ਉਸ ਪ੍ਰਭੂ ਨੂੰ ਨਿਰੰਤਰਿ= ਇਕ ਰਸ ਸਾਰਿਆਂ ਵਿਚ ਜਾਤਾ= ਜਾਣਿਆ ਹੈ। ਉਹ ਫਿਰ ਜੂਨੀਆਂ ਵਿਚ ਭੌਂਦਾ ਹੋਇਆ ਰੋਂਦਾ ਨਹੀਂ॥ ੯॥

**ਗੁਰ ਕਾ ਸਬਦੁ ਵਸੈ ਮਨਿ ਜਾ ਕੈ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗੈ॥**

ਜਿਸ ਪੁਰਸ਼ ਦੇ ਮਨ ਵਿਚ ਗੁਰੂ ਦਾ ਉਪਦੇਸ਼ ਵਸਦਾ ਹੈ। ਉਸ ਦਾ ਦੁੱਖ ਜਨ ਦਰਦ ਅਤੇ ਭਰਮ ਭਾਗੈ= ਦੌੜ ਜਾਂਦਾ ਹੈ।

**ਸੂਖ ਸਹਜ ਆਨੰਦ ਨਾਮ ਰਸੁ ਅਨਹਦ ਬਾਣੀ ਬਹਜ ਧੁਨਾ॥ ੧੦॥**

ਜਿਸ ਨੇ ਰਸੁ= ਪਰੇਮ ਸਹਿਤ ਅਨਹਦ= ਇਕ ਰਸ ਨਾਮ ਬਾਣੀ ਨੂੰ ਸਹਜੇ-ਸਹਜੇ ਧੁਨਾ= ਉਚਾਰਿਆ ਹੈ, ਉਸ ਨੂੰ ਸਹਜ= ਅੱਚੁਤ ਸੁਖ ਦਾ ਅਨੰਦ ਪਰਾਪਤ ਹੋਇਆ ਹੈ। ਜਾਂ ਜਿਸ ਨੇ ਅਨਹਦ= ਇਕ ਰਸ ਗੁਰਬਾਣੀ ਦੀ ਧੁਨੀ ਸੁਭਾਵਕ ਲਗਾਈ ਹੈ, ਉਸ ਨੂੰ ਨਾਮ ਦਾ ਰਸ ਤੇ ਅੱਚੁਤ ਸੁਖ ਦਾ ਅਨੰਦ ਪਰਾਪਤ ਹੋਇਆ ਹੈ।

**ਸੋ ਧਨਵੰਤਾ ਜਿਨਿ ਪ੍ਰਭੁ ਧਿਆਇਆ॥**
**ਸੋ ਪਤਿਵੰਤਾ ਜਿਨਿ ਸਾਧਸੰਗੁ ਪਾਇਆ॥**

ਜਿਸ ਨੇ ਪ੍ਰਭੂ ਨੂੰ ਧਿਆਇਆ ਹੈ ਉਹ ਪੁਰਸ਼ ਧਨਵੰਤਾ= ਧਨ ਵਾਲਾ (ਧਨਾਢ) ਹੋਇਆ ਹੈ। ਜਿਸ ਨੇ ਸੰਤਾਂ ਦਾ ਸਤਸੰਗ ਕਰਨਾ ਪਾਇਆ ਹੈ ਉਹ ਪੁਰਸ਼ ਇੱਜ਼ਤ ਵਾਲਾ ਹੋਇਆ ਹੈ।

**ਪਾਰਬ੍ਰਹਮੁ ਜਾ ਕੈ ਮਨਿ ਵੂਠਾ ਸੋ ਪੂਰ ਕਰੰਮਾ ਨਾ ਛਿਨਾ॥ ੧੧॥**

ਜਿਸ ਪੁਰਸ਼ ਦੇ ਮਨ ਵਿਚ ਪਾਰਬ੍ਰਹਮ ਵੂਠਾ= ਵਸਿਆ ਹੈ ਉਹ ਪੂਰਿਆਂ ਕਰੰਮਾ= ਭਾਗਾਂ ਵਾਲਾ ਹੈ ਤੇ ਉਸ ਦੇ ਪਾਸੋਂ ਕੁਝ ਛਿਨਾ= ਲੁਕਿਆ ਹੋਇਆ ਨਹੀਂ ਹੈ। *ਅਥਵਾ :-* ਉਸ ਪਾਸੋਂ ਕੁਝ ਛਿਨਾ= ਖੋਹਿਆ ਨਹੀਂ ਜਾਂਦਾ। ਜਾਂ ਉਸ ਦੇ ਪਾਸੋਂ ਕਿਸੇ ਦਾ ਛਿਨਾ= ਨਾਸ ਨਹੀਂ ਹੁੰਦਾ॥ ੧੧॥

**ਜਲਿ ਥਲਿ ਮਹੀਅਲਿ ਸੁਆਮੀ ਸੋਈ॥ ਅਵਰੁ ਨ ਕਹੀਐ ਦੂਜਾ ਕੋਈ॥**

ਜਲਾਂ ਵਿਚ, ਥਲਾਂ ਵਿਚ, ਮਹੀ= ਪ੍ਰਿਥਵੀ, ਅਲਿ= ਅਕਾਸ਼ ਆਦਿਕਾਂ ਵਿਚ ਉਹ ਸੁਆਮੀ ਪੂਰਨ ਹੈ। ਉਸ ਵਰਗਾ ਅਵਰੁ= ਹੋਰ ਕੋਈ ਦੂਜਾ ਨਹੀਂ ਕਿਹਾ ਜਾਂਦਾ।

**ਗੁਰ ਗਿਆਨ ਅੰਜਨਿ ਕਾਟਿਓ ਭ੍ਰਮੁ ਸਗਲਾ**
**ਅਵਰੁ ਨ ਦੀਸੈ ਏਕ ਬਿਨਾ॥੧੨॥**

ਗੁਰੂ ਨੇ ਬੁੱਧੀ ਰੂਪ ਅੱਖਾਂ ਵਿਚ ਗਿਆਨ ਰੂਪ ਅੰਜਨਿ= ਸੁਰਮਾ ਪਾ ਕੇ ਸਾਰਾ ਭਰਮ ਰੂਪ ਤਿਮਰ-ਰੋਗ ਕੱਟ ਦਿੱਤਾ ਹੈ, ਇਸ ਕਰ ਕੇ ਇਕ ਪ੍ਰਭੂ ਤੋਂ ਬਿਨਾਂ ਹੋਰ ਕੋਈ ਦਿਸਦਾ ਨਹੀਂ ਹੈ॥ ੧੨॥

**ਊਚੇ ਤੇ ਊਚਾ ਦਰਬਾਰਾ॥ ਕਹਣੁ ਨ ਜਾਈ ਅੰਤੁ ਨ ਪਾਰਾ॥**

ਹੇ ਪ੍ਰਭੂ ! ਆਪ ਜੀ ਦਾ ਪ੍ਰਤਖ ਦਰਬਾਰ, ਵਾ :- ਸਤਸੰਗ ਦਰਬਾਰ ਉੱਚਿਆਂ ਤੋਂ ਉੱਚਾ ਹੈ। ਆਪ ਜੀ ਦੇ ਪਾਰ ਉਰਵਾਰ ਦਾ ਅੰਤ ਕਿਹਾ ਨਹੀਂ ਜਾਂਦਾ।

**ਗਹਿਰ ਗੰਭੀਰ ਅਕਾਹ ਸੁਆਮੀ ਅਤੁਲੁ ਨ ਜਾਈ ਕਿਆ ਮਿਨਾ॥੧੩॥**

ਹੇ ਸੁਆਮੀ= ਪਰਮਾਤਮਾ ! ਤੂੰ ਗਹਿਰ ਗੰਭੀਰ ਅਥਾਹ ਤੇ ਅਤੋਲ ਹੈਂ, ਤੂੰ ਤੋਲਿਆ ਨਹੀਂ ਜਾਂਦਾ, ਤੇਰੀ ਮਿਣਤੀ ਕਿਸ ਨੇ ਕਰਨੀ ਹੈ॥ ੧੩॥

**ਤੂ ਕਰਤਾ ਤੇਰਾ ਸਭੁ ਕੀਆ॥ ਤੁਝੁ ਬਿਨੁ ਅਵਰੁ ਨ ਕੋਈ ਬੀਆ॥**

ਤੂੰ ਕਰਤਾ ਪੁਰਖ ਹੈਂ, ਇਹ ਸਾਰਾ ਜਗਤ ਤੇਰਾ ਕੀਤਾ ਹੋਇਆ ਹੈ। ਵਾ :-ਪਿੱਛੇ ਭੀ ਤੂੰ ਸਾਰਿਆਂ ਦਾ ਕਰਤਾ ਸੀ, ਹੁਣ ਭੀ ਸਭ ਕੁਝ ਤੇਰਾ ਕੀਤਾ ਹੋਇਆ ਹੈ। ਆਪ ਜੀ ਤੋਂ ਬਿਨਾਂ ਹੋਰ ਕੋਈ ਬੀਆ= ਦੂਜਾ ਨਹੀਂ ਹੈ।

**ਆਦਿ ਮਧਿ ਅੰਤਿ ਪ੍ਰਭੁ ਤੂਹੈ ਸਗਲ ਪਸਾਰਾ ਤਮ ਤਨਾ॥੧੪॥**

ਹੇ ਪ੍ਰਭੂ ! ਸ੍ਰਿਸ਼ਟੀ ਦੇ ਆਦਿ= ਪਹਿਲੇ ਤੂੰ ਸੀ, ਮਧਿ= ਵਿਚਕਾਰ ਭੀ ਤੂੰ ਹੀ ਹੈਂ, ਅੰਤ ਵੇਲੇ ਭੀ ਤੂੰ ਹੀ ਹੋਵੇਂਗਾ ਇਹ ਸਾਰਾ ਸੰਸਾਰ-ਪਸਾਰਾ ਤੇਰਾ ਹੀ ਤਨਾ= ਤਾਣਿਆ ਹੋਇਆ ਹੈ। ਵਾ :- ਤੇਰਾ ਹੀ ਤਨਾ= ਪੁੱਤਰ ਹੈ, ਜਾਂ ਤੇਰਾ ਹੀ ਤਨਾ= ਸਰੂਪ ਹੈ॥ ੧੪॥

**ਜਮਦੂਤੁ ਤਿਸੁ ਨਿਕਟਿ ਨ ਆਵੈ॥ ਸਾਧਸੰਗਿ ਹਰਿ ਕੀਰਤਨੁ ਗਾਵੈ॥**

ਉਸ ਦੇ ਨਿਕਟਿ= ਨੇੜੇ ਜਮਦੂਤ ਵੀ ਨਹੀਂ ਆਉਂਦਾ। ਜੋ ਸਤਸੰਗਤ ਵਿਚ ਬੈਠ ਕੇ ਹਰੀ ਦਾ ਕੀਰਤਨ ਗਾਉਂਦਾ ਹੈ।

**ਸਗਲ ਮਨੋਰਥ ਤਾ ਕੇ ਪੂਰਨ ਜੋ ਸ੍ਰਵਣੀ ਪ੍ਰਭ ਕਾ ਜਸੁ ਸੁਨਾ॥੧੫॥**

ਉਸ ਦੇ ਸਾਰੇ ਮਨੋਰਥ= ਮਨ ਸੋਚੇ ਖਿਆਲ ਪੂਰੇ ਹੁੰਦੇ ਹਨ, ਜੋ ਪ੍ਰਭੂ ਦਾ ਜਸ ਸ੍ਰਵਣੀ= ਕੰਨੀਂ ਸੁਣਦਾ ਹੈ॥ ੧੫॥

**ਤੂ ਸਭਨਾ ਕਾ ਸਭੁ ਕੋ ਤੇਰਾ॥ ਸਾਚੇ ਸਾਹਿਬ ਗਹਿਰ ਗੰਭੀਰਾ॥**

ਹੇ ਗਹਿਰ= ਡੂੰਘੇ, ਗੰਭੀਰਾ= ਨਿਰਹਲ ਸੱਚੇ ਸਾਹਿਬ= ਪਰਮਾਤਮਾ ! ਤੂੰ ਸਾਰਿਆਂ ਦਾ ਮਾਲਕ ਹੈਂ ਅਤੇ ਸਭ ਕੋਈ ਤੇਰਾ ਦਾਸ ਹੈ।

[ਪੰਨਾ ੧੦੮੦]

**ਕਹੁ ਨਾਨਕ ਸੇਈ ਜਨ ਊਤਮ ਜੋ ਭਾਵਹਿ ਸੁਆਮੀ ਤੁਮ ਮਨਾ॥੧੬॥੧॥੮॥**

ਗੁਰੂ ਜੀ ਕਥਨ ਕਰਦੇ ਹਨ— ਹੇ ਸੁਆਮੀ= ਪਰਮਾਤਮਾ ! ਜੋ ਆਪ ਜੀ ਦੇ ਮਨ ਨੂੰ ਭਾਉਂਦੇ ਹਨ, ਓਹੀ

ਉੱਤਮ ਪੁਰਸ਼ ਹਨ॥ ੧੬॥ ੧॥ ੮॥

**ਮਾਰੂ ਮਹਲਾ ੫॥**

**ਪ੍ਰਭ ਸਮਰਥ ਸਰਬ ਸੁਖ ਦਾਨਾ॥ ਸਿਮਰਉ ਨਾਮੁ ਹੋਹੁ ਮਿਹਰਵਾਨਾ॥**

ਹੇ ਸਮਰੱਥ ਪ੍ਰਭੂ ! ਤੂੰ ਹੀ ਸਾਰਿਆਂ ਸੁਖਾਂ ਦਾ ਦਾਨ ਦੇਣ ਵਾਲਾ ਹੈਂ। ਆਪ ਮੇਰੇ ਉਤੇ ਮੇਹਰਵਾਨ ਹੋਵੋ, ਜਿਸ ਕਰ ਕੇ ਮੈਂ ਤੇਰਾ ਨਾਮ ਸਿਮਰਦਾ ਰਹਾਂ।

**ਹਰਿ ਦਾਤਾ ਜੀਅ ਜੰਤ ਭੇਖਾਰੀ ਜਨੁ ਬਾਂਛੈ ਜਾਚੰਗਨਾ॥ ੧॥**

ਹੇ ਹਰੀ ! ਇਕ ਤੂੰ ਹੀ ਦਾਤਾ ਹੈਂ, ਸਾਰੇ ਸੂਖਮ ਸਥੂਲ ਜੀਆ ਜੰਤ ਆਪ ਜੀ ਦੇ ਮੰਗਤੇ ਹਨ, ਮੈਂ ਸੇਵਕ ਜਨ ਭੀ ਜਾਚੰਗਨਾ= ਮੰਗਣੇ ਵਾਲਾ ਹੋ ਕੇ ਆਪ ਜੀ ਪਾਸੋਂ ਨਾਮ ਦਾਨ ਮੰਗਣਾ ਬਾਂਛੈ= ਚਾਹੁੰਦਾ ਹਾਂ।

**ਮਾਗਉ ਜਨ ਧੂਰਿ ਪਰਮ ਗਤਿ ਪਾਵਉ॥**

**ਜਨਮ ਜਨਮ ਕੀ ਮੈਲੁ ਮਿਟਾਵਉ॥**

ਮੈਂ ਸੰਤ ਜਨਾਂ ਦੀ ਚਰਨ ਧੂੜੀ ਮੰਗਦਾ ਹਾਂ, ਜਿਸ ਕਰ ਕੇ ਕਈ ਜਨਮਾਂ ਦੀ ਪਾਪਾਂ ਰੂਪੀ ਮੈਲ ਨੂੰ ਮਿਟਾ ਕੇ ਪਰਮ ਗਤਿ= ਕੈਵਲ ਮੁਕਤੀ ਨੂੰ ਪਾਉਣਾ ਕਰਾਂ।

**ਦੀਰਘ ਰੋਗ ਮਿਟਹਿ ਹਰਿ ਅਉਖਧਿ ਹਰਿ ਨਿਰਮਲਿ ਰਾਪੈ ਮੰਗਨਾ॥ ੨॥**

ਹੇ ਹਰੀ ! ਬੜਾ ਦੀਰਘ= ਲੰਮਾ ਜੋ ਅਗਿਆਨ ਰੂਪੀ ਰੋਗ ਹੈ ਉਹ ਹਰੀ ਨਾਮ ਰੂਪ ਅਉਖਧਿ= ਦਾਰੂ ਕਰ ਕੇ ਮਿਟਦਾ ਹੈ, ਇਸ ਕਰ ਕੇ ਹੇ ਨਿਰਮਲ ਹਰੀ ! ਮੈਂ ਆਪ ਜੀ ਵਿਚ ਰਾਪੈ= ਰਪਨਾ (ਤਦਾਕਾਰ ਹੋਣਾ) ਜੁੜਨਾ ਮੰਗਦਾ ਹਾਂ।

**ਸ੍ਰਵਣੀ ਸੁਣਉ ਬਿਮਲ ਜਸੁ ਸੁਆਮੀ॥ ਏਕਾ ਓਟ ਤਜਉ ਬਿਖੁ ਕਾਮੀ॥**

ਹੇ ਸੁਆਮੀ= ਪਰਮਾਤਮਾ ! ਆਪ ਜੀ ਦੇ ਬਿਮਲ= ਨਿਰਮਲ ਜਸ ਨੂੰ ਮੈਂ ਕੰਨੀਂ ਸੁਣਦਾ ਹਾਂ। ਇਕ ਆਪ ਜੀ ਦੀ ਓਟ ਲੈ ਕੇ ਵਿਹੁ ਰੂਪ ਕਾਮਨਾ ਨੂੰ, ਜਾਂ ਵਿਸ਼ਿਆਂ ਦੀ ਕਾਮੀ= ਕਾਮਨਾ (ਵਾਸ਼ਨਾ) ਨੂੰ ਤਜਉ= ਤਿਆਗਦਾ ਹਾਂ।

**ਨਿਵਿ ਨਿਵਿ ਪਾਇ ਲਗਉ ਦਾਸ ਤੇਰੇ ਕਰਿ ਸੁਕ੍ਰਿਤੁ ਨਾਹੀ ਸੰਗਨਾ॥ ੩॥**

ਨਿਉਂ-ਨਿਉਂ ਕੇ ਝੁਕ-ਝੁਕ ਕੇ ਤੇਰੇ ਦਾਸਾਂ ਦੀ ਪਾਇ= ਚਰਨੀਂ ਲੱਗਦਾ ਹਾਂ ਅਤੇ ਸੁਕ੍ਰਿਤੁ= ਪੁੰਨ ਕਰਮਾਂ ਦੇ ਕਰਨ ਵਲੋਂ ਸੰਗਨਾ= ਸੰਕੋਚ ਨਹੀਂ ਕਰਦਾ॥ ੩॥

**ਰਸਨਾ ਗੁਣ ਗਾਵੈ ਹਰਿ ਤੇਰੇ॥ ਮਿਟਹਿ ਕਮਾਤੇ ਅਵਗੁਣ ਮੇਰੇ॥**

ਹੇ ਹਰੀ ! ਇਹ ਕਿਰਪਾ ਕਰ ਜੋ ਮੇਰੀ ਰਸਨਾ ਤੇਰੇ ਗੁਣਾਂ ਨੂੰ ਗਾਉਣਾ ਕਰੇ। ਜਿਸ ਕਰ ਕੇ ਮੇਰੇ ਕਮਾਤੇ= ਕਮਾਏ ਹੋਏ (ਕੀਤੇ ਹੋਏ) ਔਗੁਣ ਮਿਟ ਜਾਣ।

**ਸਿਮਰਿ ਸਿਮਰਿ ਸੁਆਮੀ ਮਨੁ ਜੀਵੈ ਪੰਚ ਦੂਤ ਤਜਿ ਤੰਗਨਾ॥ ੪॥**

ਹੇ ਸੁਆਮੀ= ਪਰਮਾਤਮਾ ! ਆਪ ਜੀ ਦੇ ਸਿਮਰਨ ਨੂੰ ਸਿਮਰ ਕੇ ਮੇਰਾ ਮਨ ਜੀਊਂਦਾ ਹੈ, ਤੰਗਨਾ=

ਤੰਗ ਕਰਨ ਵਾਲੇ ਪੰਜ ਕਾਮ ਆਦਿਕ ਦੂਤਾਂ ਨੂੰ ਤਜਿ= ਤਿਆਗਿਆ ਹੈ। ਜਾਂ ਤੰਗੀ ਸਹਿਤ ਪੰਜ ਦੂਤਾਂ ਨੂੰ ਤਿਆਗਿਆ ਹੈ। ਵਾ :- ਜਿਸ ਵੇਲੇ ਪੰਜ ਕਾਮ ਆਦਿਕ ਦੂਤਾਂ ਨੂੰ ਤਿਆਗਿਆ ਫੇਰ ਅਸੀਂ ਤੰਗ ਨਾ= ਔਖੇ ਨਾ ਹੋਏ॥ ੪॥

**ਚਰਨ ਕਮਲ ਜਪਿ ਬੋਹਿਥਿ ਚਰੀਐ॥ ਸੰਤਸੰਗਿ ਮਿਲਿ ਸਾਗਰੁ ਤਰੀਐ॥**

ਸੰਤਾਂ ਦੀ ਸੰਗਤ ਵਿਚ ਮਿਲ ਕੇ ਹਰੀ ਨਾਮ ਨੂੰ ਜਪੀਏ ਤੇ ਚਰਨ ਕਮਲਾਂ ਦੇ ਧਿਆਨ ਕਰਨ ਰੂਪ ਬੋਹਿਥਿ= ਜਹਾਜ਼ ਉਤੇ ਚੜ੍ਹੀਏ ਤਾਂ ਹੀ ਸੰਸਾਰ-ਸਮੁੰਦਰ ਤੋਂ ਤਰਨਾ ਹੁੰਦਾ ਹੈ।

**ਅਰਚਾ ਬੰਦਨ ਹਰਿ ਸਮਤ ਨਿਵਾਸੀ ਬਾਹੁੜਿ ਜੋਨਿ ਨ ਨੰਗਨਾ॥ ੫॥**

ਅਰਚਾ= ਮੂਰਤੀ ਦਾ ਪੂਜਨ ਜਾਂ ਚੰਦਨ ਦਾ ਛਿਨਕਣਾ ਭੀ ਏਹੀ ਹੈ ਤੇ ਬੰਦਨ= ਨਮਸਕਾਰ ਦਾ ਕਰਨਾ ਭੀ ਏਹੀ ਹੈ ਜੇਹੜਾ ਹਰੀ ਨੂੰ ਇਕ ਸਮਾਨ ਸਾਰੇ ਨਿਵਾਸ ਹੋਇਆ ਨਿਸਚੇ ਕਰਨਾ ਹੈ, ਇਸ ਤਰ੍ਹਾਂ ਕਰਨ ਨਾਲ ਫੇਰ ਜੂਨਾਂ ਵਿਚ ਪੈ ਕੇ ਨੰਗਾ ਭਾਵ ਸ਼ਰਮਿੰਦਾ, ਵਾ :- ਇੱਜ਼ਤ ਤੋਂ ਰਹਿਤ ਨਹੀਂ ਹੁੰਦਾ॥ ੫॥

**ਦਾਸ ਦਾਸਨ ਕੋ ਕਰਿ ਲੇਹੁ ਗੋੁਪਾਲਾ॥ ਕ੍ਰਿਪਾ ਨਿਧਾਨ ਦੀਨ ਦਇਆਲਾ॥**

ਹੇ ਗੋਪਾਲਾ= ਪ੍ਰਿਥਵੀ ਪਾਲਕ ਪਰਮਾਤਮਾ ! ਆਪ ਮੈਨੂੰ ਦਾਸਾਂ ਦਾ ਦਾਸ ਕਰ ਲਵੋ। ਆਪ ਕਿਰਪਾ ਦੇ ਨਿਧਾਨ= ਖਜ਼ਾਨੇ ਹੋ ਅਤੇ ਦੀਨਾਂ ਪਰ ਦਿਆਲੂ ਹੋ।

**ਸਖਾ ਸਹਾਈ ਪੂਰਨ ਪਰਮੇਸੁਰ ਮਿਲੁ ਕਦੇ ਨ ਹੋਵੀ ਭੰਗਨਾ॥ ੬॥**

ਹੇ ਪੂਰਨ ਪਰਮੇਸ਼ਰ ਆਪ ਸਖਾ= ਮਿੱਤਰ ਹੋ ਕੇ ਸਹਾਇਤਾ ਕਰਨ ਵਾਲੇ ਹੋ, ਆਪ ਮੈਨੂੰ ਆ ਕੇ ਮਿਲੋ, ਤਾਂ ਫਿਰ ਕਦੇ ਭੀ ਭੰਗਨਾ= ਵਿਘਨ ਨਹੀਂ ਹੋਵੇਗਾ॥ ੬॥

**ਮਨੁ ਤਨੁ ਅਰਪਿ ਧਰੀ ਹਰਿ ਆਗੈ॥ ਜਨਮ ਜਨਮ ਕਾ ਸੋਇਆ ਜਾਗੈ॥**

ਮਨ ਭੀ ਅਰਪਿਆ ਹੈ, ਤਨੁ= ਸਰੀਰ ਭੀ ਹਰੀ ਅੱਗੇ ਭੇਟਾ ਰੱਖ ਦਿੱਤਾ ਹੈ। ਜਿਸ ਕਰ ਕੇ ਜਨਮਾਂ ਜਨਮਾਤਰਾਂ ਦਾ ਸੁੱਤਾ ਹੋਇਆ ਮਨ ਜਾਗ ਪਿਆ ਹੈ।

**ਜਿਸ ਕਾ ਸਾ ਸੋਈ ਪ੍ਰਤਿਪਾਲਕੁ ਹਤਿ ਤਿਆਗੀ ਹਉਮੈ ਹੰਤਨਾ॥ ੭॥**

ਜਿਸ ਪ੍ਰਭੂ ਦਾ ਮੈਂ ਦਾਸ ਸਾਂ ਓਹੀ ਮੇਰਾ ਪ੍ਰਤਿਪਾਲਕ ਹੈ, ਜਿਸ ਕਰ ਕੇ ਹੰਤਨਾ= ਨਾਸ ਕਰਨ ਵਾਲੀ ਦੇਹ ਹੰਗਤਾ ਤੇ ਮੈਂ ਮੇਰੀ ਹਤਿ ਤਿਆਗੀ= ਤਿਆਗ ਛੱਡੀ ਹੈ॥ ੭॥

**ਜਲਿ ਥਲਿ ਪੂਰਨ ਅੰਤਰਜਾਮੀ॥ ਘਟਿ ਘਟਿ ਰਵਿਆ ਅਛਲ ਸੁਆਮੀ॥**

ਹੇ ਅੰਤਰਜਾਮੀ ਪ੍ਰਭੂ ! ਤੂੰ ਜਲਾਂ ਥਲਾਂ ਵਿਚ ਪੂਰਨ ਹੈਂ। ਹੇ ਅਛਲ ਸੁਆਮੀ= ਪਰਮਾਤਮਾ ! ਤੂੰ ਸਭਨਾ ਘਟਾਂ ਵਿਚ ਵਿਆਪਕ ਹੈਂ।

**ਭਰਮ ਭੀਤਿ ਖੋਈ ਗੁਰਿ ਪੂਰੈ ਏਕੁ ਰਵਿਆ ਸਰਬੰਗਨਾ॥ ੮॥**

ਜਿਸ ਵੇਲੇ ਪੂਰਿਆਂ ਗੁਰਾਂ ਨੇ ਭਰਮ ਰੂਪ ਭੀਤਿ= ਕੰਧ ਖੋਈ= ਨਾਸ ਕਰ ਦਿੱਤੀ, ਤਾਂ ਸਰਬੰਗਨਾ= ਸਾਰਿਆਂ ਸਰੀਰਾਂ ਵਿਚ ਇਕ ਪ੍ਰਭੂ ਨੂੰ ਰਵਿਆ ਹੋਇਆ ਨਿਸਚੇ ਕੀਤਾ॥ ੮॥

**ਜਤ ਕਤ ਪੇਖਉ ਪ੍ਰਭ ਸੁਖ ਸਾਗਰ॥ ਹਰਿ ਤੋਟਿ ਭੰਡਾਰ ਨਾਹੀ ਰਤਨਾਗਰ॥**

ਜਿਥੇ ਕਿਥੇ ਸੁਖਾਂ ਦੇ ਸਾਗਰ= ਸਮੁੰਦਰ ਪ੍ਰਭੂ ਨੂੰ ਵੇਖਦਾ ਹਾਂ। ਸ਼ੁਭ ਗੁਣਾਂ ਰੂਪੀ ਰਤਨਾਂ ਦੀ ਆਗਰ= ਖਾਨ ਜੋ ਹਰੀ ਹੈ, ਉਸ ਦੇ ਭੰਡਾਰੇ ਵਿਚੋਂ ਕਿਸੇ ਵਸਤੂ ਦੀ ਤੋਟ ਨਹੀਂ ਆਉਂਦੀ।

**ਅਗਹ ਅਗਾਹ ਕਿਛੁ ਮਿਤਿ ਨਹੀ ਪਾਈਐ ਸੋ ਬੂਝੈ ਜਿਸੁ ਕਿਰਪੰਗਨਾ॥੯॥**

ਅਗਹ ਅਗਾਹ= ਅਗਾਧ ਤੋਂ ਅਗਾਧ ਹਰੀ ਦੀ ਕੁਝ ਮਿਤ ਨਹੀਂ ਪਾਈ ਜਾਂਦੀ, ਜਾਂ ਪਿੱਛੇ ਵੀ ਅਗਾਧ ਸੀ, ਹੁਣ ਭੀ ਅਗਾਧ ਹੈ, ਵਾ:- ਸਮੁੰਦਰ ਵਾਂਗੂ ਅਗਾਧ ਹਰੀ ਦੀ ਕੁਝ ਮਿਤਿ= ਮਰਯਾਦਾ ਨਹੀਂ ਪਾਈ ਜਾਂਦੀ, ਜਿਸ ਉਤੇ ਉਹ ਪ੍ਰਭੂ ਕਿਰਪੰਗਨਾ= ਕਿਰਪਾ ਕਰਦਾ ਹੈ ਓਹੀ ਪੁਰਸ਼ ਉਸ ਨੂੰ ਬੁਝਦਾ ਹੈ॥ ੯॥

**ਛਾਤੀ ਸੀਤਲ ਮਨੁ ਤਨੁ ਠੰਢਾ॥ ਜਨਮ ਮਰਣ ਕੀ ਮਿਟਵੀ ਡੰਝਾ॥**

ਉਸ ਦੀ ਛਾਤੀ ਸੀਤਲ ਹੋਈ ਹੈ ਤਨੁ= ਨਾਲੇ ਮਨ ਭੀ ਠੰਡਾ ਹੋਇਆ ਹੈ। ਅਤੇ ਜਨਮ ਮਰਨ ਦੀ ਡੰਝਾ= ਜਲਨਤਾ ਮਿਟ ਗਈ ਹੈ।

**ਕਰੁ ਗਹਿ ਕਾਢਿ ਲੀਏ ਪ੍ਰਭਿ ਅਪੁਨੈ ਅਮਿਓ ਧਾਰਿ ਦ੍ਰਿਸਟੰਗਨਾ॥੧੦॥**

ਪ੍ਰਭੂ ਨੇ ਅਮਿਓ ਦ੍ਰਿਸਟੰਗਨਾ= ਕਿਰਪਾ ਦ੍ਰਿਸ਼ਟੀ ਧਾਰ ਕੇ ਆਪਣਿਆਂ ਦਾਸਾਂ ਨੂੰ ਮਨ ਬੁੱਧੀ ਰੂਪ ਕਰੁ ਗਹਿ= ਹੱਥ ਫੜ ਕੇ ਸੰਸਾਰ-ਸਮੁੰਦਰ ਵਿਚੋਂ ਕੱਢ ਲਿਆ ਹੈ॥ ੧੦॥

**ਏਕੋ ਏਕੁ ਰਵਿਆ ਸਭ ਠਾਈ॥ ਤਿਸੁ ਬਿਨੁ ਦੂਜਾ ਕੋਈ ਨਾਹੀ॥**

ਸਾਰਿਆਂ ਅਸਥਾਨਾਂ ਪਰ ਇਕੋ ਇਕ ਪ੍ਰਭੂ ਰਵ ਰਿਹਾ ਹੈ। ਉਸ ਪ੍ਰਭੂ ਤੋਂ ਬਿਨਾਂ ਹੋਰ ਕੋਈ ਦੂਜਾ ਨਹੀਂ ਹੈ।

**ਆਦਿ ਮਧਿ ਅੰਤਿ ਪ੍ਰਭੁ ਰਵਿਆ ਤ੍ਰਿਸਨ ਬੁਝੀ ਭਰਮੰਗਨਾ॥੧੧॥**

ਆਦ, ਮਧ ਤੇ ਅੰਤ (ਤਿੰਨਾਂ ਕਾਲਾਂ) ਵਿਚ ਪ੍ਰਭੂ ਰਵ ਰਿਹਾ ਹੈ, ਇਸ ਤਰ੍ਹਾਂ ਨਿਸਚੇ ਕਰਨ ਨਾਲ ਤ੍ਰਿਸ਼ਨਾ ਰੂਪ ਅੱਗ ਬੁਝ ਗਈ ਹੈ ਅਤੇ ਵਿਅਰਥ ਭਰਮਨਾ ਭੀ ਦੂਰ ਹੋ ਗਿਆ ਹੈ॥ ੧੧॥

**ਗੁਰੁ ਪਰਮੇਸਰੁ ਗੁਰੁ ਗੋਬਿੰਦੁ॥ ਗੁਰੁ ਕਰਤਾ ਗੁਰੁ ਸਦ ਬਖਸੰਦੁ॥**

(੧) ਗੁਰੂ ਪਰਮੇਸ਼ਰ ਰੂਪ ਹਨ ਤੇ ਗੋਬਿੰਦ ਹੀ ਆ ਕੇ ਗੁਰੂ ਰੂਪ ਹੋਇਆ ਹੈ।

(੨) ਗੁਰੂ ਪਰਮੇਸ਼ਰ ਰੂਪ ਹਨ ਅਤੇ ਗੁਰੂ ਗੋ= ਵੇਦਾਂ ਦੇ ਸਿਧਾਂਤ ਦੇ ਬਿੰਦੁ= ਜਾਣਨ ਵਾਲੇ ਹਨ। ਗੁਰੂ ਗਿਆਨ ਵੈਰਾਗ ਆਦਿਕ ਸ਼ੁਭ ਗੁਣਾਂ ਦੀ ਪਰਾਪਤੀ ਕਰਤਾ= ਕਰਨ ਵਾਲੇ ਹਨ, ਗੁਰੂ ਸਦਾ ਹੀ ਸੇਵਕਾਂ ਦੇ ਔਗਣਾਂ ਨੂੰ ਬਖਸ਼ਣ ਵਾਲੇ ਹਨ।

**ਗੁਰ ਜਪੁ ਜਾਪਿ ਜਪਤ ਫਲੁ ਪਾਇਆ ਗਿਆਨ ਦੀਪਕੁ ਸੰਤ ਸੰਗਨਾ॥੧੨॥**

ਗੁਰਾਂ ਦੁਆਰੇ ਨਾਮ ਜਪ ਨੂੰ ਜਪਦਿਆਂ ਹੋਇਆ ਕਾਮ ਕਰੋਧ ਆਦਿਕ ਆਸੁਰੀ ਸੰਪਦਾ ਦੇ ਜਪਤ ਹੋ ਜਾਣ ਦਾ ਫਲ ਪਾਇਆ ਹੈ, ਵਾ:- ਗੁਰਾਂ ਦੇ ਜਪਾਏ ਹੋਏ ਜਾਪ ਨੂੰ ਜਪਦਿਆਂ ਹੋਇਆਂ ਇਹ ਫਲ ਪਾਇਆ ਹੈ ਕਿ ਸੰਤਾਂ ਦੇ ਸਤਸੰਗ ਕਰ ਕੇ ਗਿਆਨ ਰੂਪੀ ਦੀਵਾ ਬਲਿਆ ਹੈ। ਜਾਂ ਸੰਤ= ਸ਼ਾਂਤ ਆਤਮਾ ਗੁਰਾਂ ਦੇ ਸੰਗਨਾ= ਸੰਗ ਕਰ ਕੇ ਗਿਆਨ ਰੂਪੀ ਦੀਵਾ ਬਲਿਆ ਹੈ॥ ੧੨॥

ੳ) ਖਸਮੁ ਵਡਾ ਦਾਤਾਰੁ ਹੈ ਜੋ ਇਛੇ ਸੋ ਫਲ ਪਾਇ॥
ਬਾਬੀਹਾ ਕਿਆ ਬਪੁੜਾ ਜਗਤੈ ਕੀ ਤਿਖ ਜਾਇ॥ ੧॥ (ਪੰਨਾ ੧੨੮੩)
ਅ) ਨਾਨਕ ਸੋ ਸਾਲਾਹੀਐ ਜਿ ਦੇਂਦਾ ਸਭਨਾਂ ਜੀਆ ਰਿਜਕੁ ਸਮਾਇ॥ (ਪੰਨਾ ੧੨੮੪)

**ਅੰਤਰਿ ਦੇਉ, ਨ ਜਾਨੈ ਅੰਧੁ॥ ਭ੍ਰਮ ਕਾ ਮੋਹਿਆ ਪਾਵੈ ਫੰਧੁ॥**

ਦੇਉ= ਪ੍ਰਕਾਸ਼ ਰੂਪ ਪਰਮਾਤਮਾ ਹਿਰਦੇ ਅੰਦਰ ਹੈ, ਪਰ ਅੰਧਾ ਅਗਿਆਨੀ ਪੁਰਸ਼ ਉਸ ਦੀ ਉਪਾਸ਼ਨਾ ਕਰਨੀ ਨਹੀਂ ਜਾਣਦਾ। ਭਰਮ ਦਾ ਮੋਹਿਆ ਹੋਇਆ, ਕਈ ਤਰ੍ਹਾਂ ਦੇ ਕਰਮਾਂ ਰੂਪੀ ਫਾਹ ਆਪਣੇ ਗਲ ਵਿਚ ਪਾਉਂਦਾ ਹੈ।

**ਨ ਪਾਥਰੁ ਬੋਲੈ ਨਾ ਕਿਛੁ ਦੇਇ॥ ਫੋਕਟ ਕਰਮ ਨਿਹਫਲ ਹੈ ਸੇਵ॥ ੨॥**

(ਬਾਰਾਂ ਵਰ੍ਹੇ ਕੀ, ਚਾਹੇ ਸਾਰੀ ਉਮਰ ਲੱਗਾ ਰਹੇ) ਨਾ ਪੱਥਰ ਬੋਲਦਾ ਹੈ ਅਤੇ ਨਾ ਕੁਝ ਦੇਂਦਾ ਹੈ। ਪੱਥਰ ਦੀ ਪੂਜਾ ਰੂਪ ਕਰਮਾਂ ਦੇ ਕਰਨ ਵਾਲਾ ਮਨੁੱਖ ਫੋਕਟ= ਨਿਸਫਲ ਹੈ ਅਤੇ ਬਿਲ ਪੱਤੇ ਚੜ੍ਹਾਉਣ, ਘੰਟੇ ਵਜਾਉਣ ਆਦਿ ਪੱਥਰ ਦੀ ਸੇਵਾ ਭੀ ਨਿਸਫਲ ਹੈ॥ ੨॥

ਇਸ ਪਰ ਦ੍ਰਿਸ਼ਟਾਂਤ ਦੇਂਦੇ ਹਨ-

**ਜੇ ਮਿਰਤਕ ਕਉ ਚੰਦਨੁ ਚੜ੍ਹਾਵੈ॥ ਉਸ ਤੇ ਕਹਹੁ ਕਵਨ ਫਲ ਪਾਵੈ॥**

ਜੇ ਮੁਰਦੇ ਉੱਤੇ (ਅਗਰ) ਚੰਦਨ, (ਕੇਸਰ, ਕਸਤੂਰੀ ਆਦਿ ਛਿਣਕੇ, ਤਾਂ ਤੁਸੀਂ ਦੱਸੋ) ਉਸ ਤੋਂ ਕੀ ਫਲ ਪਾ ਸਕਦਾ ਹੈ? ਭਾਵ ਕੁਝ ਨਹੀਂ।

**ਜੇ ਮਿਰਤਕ ਕਉ ਬਿਸਟਾ ਮਾਹਿ ਰੁਲਾਈ॥**
**ਤਾਂ ਮਿਰਤਕ ਕਾ ਕਿਆ ਘਟਿ ਜਾਈ॥ ੩॥**

ਜੇ ਮੁਰਦੇ ਨੂੰ ਵਿਸ਼ਟਾ ਵਿਚ ਰੁਲਾਈਏ ਤਾਂ ਮੁਰਦੇ ਦਾ ਕੀ ਘਟ ਜਾਂਦਾ ਹੈ? ਏਸੇ ਤਰ੍ਹਾਂ ਮੁਰਦੇ ਵਾਂਗ ਪੱਥਰ ਜੜ੍ਹ ਹੈ, ਉਸ ਦੀ ਸੇਵਾ ਦਾ ਕੁਝ ਲਾਭ ਨਹੀਂ ਹੈ॥ ੩॥

**ਕਹਤ ਕਬੀਰ ਹਉ ਕਹਉ ਪੁਕਾਰਿ॥ ਸਮਝਿ ਦੇਖੁ ਸਾਕਤ ਗਾਵਾਰ॥**

ਕਬੀਰ ਜੀ ਕਹਿੰਦੇ ਹਨ—ਮੈਂ ਪੁਕਾਰ ਕੇ ਕਹਿੰਦਾ ਹਾਂ- ਹੇ ਸਾਕਤ ਗਵਾਰ ! ਤੂੰ ਆਪ ਹੀ ਸਮਝ ਕੇ ਵੇਖ, ਭਾਵ ਵਿਚਾਰ ਕਰ ਕੇ ਦੇਖ।

**ਦੂਜੈ ਭਾਇ ਬਹੁਤੁ ਘਰ ਗਾਲੇ॥**
**ਰਾਮ ਭਗਤ ਹੈ ਸਦਾ ਸੁਖਾਲੇ॥ ੪॥ ੪॥ ੧੨॥**

ਦ੍ਵੈਤ ਭਾਵ ਨੇ ਬਹੁਤ ਹੀ ਘਰ= ਸਰੀਰ ਗਾਲ ਸੁੱਟੇ ਹਨ। ਜੋ ਪੱਥਰ ਪੂਜਾ ਤੋਂ ਰਹਿਤ ਹੋ ਕੇ ਕੇਵਲ ਰਾਮ ਦੀ ਭਗਤੀ ਕਰਨ ਵਾਲੇ ਪਰਮਾਤਮਾ ਦੇ ਭਗਤ ਹਨ, ਉਹ ਹਮੇਸ਼ਾਂ ਹੀ ਸੁਖਾਲੇ= ਸੁਖੀ ਰਹਿੰਦੇ ਹਨ॥ ੪॥ ੪॥ ੧੨॥

ਜਿਵੇਂ ਧੰਨੇ ਭਗਤ ਨੂੰ, ਪਰਮਾਤਮਾ ਭਗਤੀ ਕਰ ਕੇ ਹੀ ਮਿਲਿਆ ਹੈ:

ਕਹੁ ਕਬੀਰ ਭਗਤਿ ਕਰਿ ਪਾਇਆ॥
ਭੋਲੇ ਭਾਇ ਮਿਲੇ ਰਘੁਰਾਇਆ॥ ੪॥ ੬॥ (ਗਉੜੀ ਕਬੀਰ ਜੀ, ਪੰਨਾ ੩੨੪)

ਰੂਪੀ ਸੋਲਾਂ ਕਲਾਂ ਕਰਕੇ ਜਿਸ ਵੇਲੇ ਸੰਪੂਰਨ ਗਿਆਨ ਰੂਪੀ ਚੰਦ੍ਰਮਾ ਫਲਿਆ। ਤਾਂ ਬੇਅੰਤ ਕਲਾ= ਸ਼ਕਤੀਆਂ ਸੰਪਨ ਜੋ ਹਰੀ ਹੈ, ਉਹ ਮੇਰਾ ਠਾਕੁਰੁ= ਸੁਆਮੀ ਬਣ, ਕੇ ਮੇਰੇ ਹਿਰਦੇ ਅਕਾਸ਼ ਵਿਚ ਆ ਚੜਿਆ= ਸਾਖਿਆਤਕਾਰ ਹੋ ਗਿਆ।

**ਅਨਦ ਬਿਨੋਦ ਹਰਿ ਨਾਮਿ ਸੁਖ ਨਾਨਕ**
**ਅੰਮ੍ਰਿਤ ਰਸੁ ਹਰਿ ਭੁੰਚਨਾ॥ ੧੬॥ ੨॥ ੯॥**

ਗੁਰੂ ਜੀ ਕਥਨ ਕਰਦੇ ਹਨ- ਅਨੰਦ ਦਾਇਕ ਬਿਨੋਦ= ਕੌਤਕਾਂ ਦੇ ਕਰਨ ਵਾਲਾ ਜੋ ਸੁਖ ਸਰੂਪ ਹਰੀ ਨਾਮੀ ਹੈ, ਉਸ ਹਰੀ ਦੇ ਬ੍ਰਹਮਾਨੰਦ ਰੂਪੀ ਅੰਮ੍ਰਿਤ ਰਸ ਨੂੰ ਭੁੰਚਨਾ= ਛਕਣਾ ਕੀਤਾ ਹੈ॥ ੧੬॥ ੨॥ ੯॥

## ਮਾਰੂ ਸੋਲਹੇ ਮਹਲਾ ੫ ੴ ਸਤਿਗੁਰ ਪ੍ਰਸਾਦਿ॥

**ਤੂ ਸਾਹਿਬੁ ਹਉ ਸੇਵਕੁ ਕੀਤਾ॥ ਜੀਉ ਪਿੰਡੁ ਸਭੁ ਤੇਰਾ ਦੀਤਾ॥**

ਹੇ ਪ੍ਰਭੂ ! ਤੂੰ ਮਾਲਕ ਹੈਂ, ਹਉ= ਮੈਂ ਤੇਰਾ ਪੈਦਾ ਕੀਤਾ ਹੋਇਆ ਸੇਵਕ ਹਾਂ। ਜੀਵ ਤੇ ਪਿੰਡੁ= ਸਰੀਰ ਆਦਿਕ ਸਭ ਕੁਝ ਆਪ ਜੀ ਦਾ ਦਿੱਤਾ ਹੋਇਆ ਹੈ।

**ਕਰਨ ਕਰਾਵਨ ਸਭੁ ਤੂਹੈ ਤੂਹੈ, ਹੈ ਨਾਹੀ ਕਿਛੁ ਅਸਾੜਾ॥**

ਹੇ ਪ੍ਰਭੂ ! ਤੂੰ ਹੀ ਕਰਨ ਵਾਲਾ ਹੈਂ ਤੇ ਜੀਵਾਂ ਪਾਸੋਂ ਸਭ ਕੁਝ ਕਰਾਉਣ ਵਾਲਾ ਭੀ ਤੂੰ ਹੀ ਹੈਂ, ਅਸਾੜਾ= ਸਾਡਾ ਤਾਂ ਕੁਝ ਭੀ ਨਹੀਂ ਹੈ। *ਵਾ :-* ਅਸਾਂ ਜੀਵਾਂ ਦਾ ਕੁਝ ਜ਼ੋਰ ਨਹੀਂ ਚਲ ਸਕਦਾ॥ ੧॥

**ਤੁਮਹਿ ਪਠਾਏ ਤਾ ਜਗ ਮਹਿ ਆਏ॥ ਜੋ ਤੁਧੁ ਭਾਣਾ ਸੇ ਕਰਮ ਕਮਾਏ॥**

ਤੁਸੀਂ ਪਠਾਏ= ਭੇਜਿਆ ਹੈ ਤਾਂ ਹੀ ਅਸੀਂ ਜਗਤ ਵਿਚ ਆਏ ਹਾਂ। ਜੋ ਤੁਹਾਨੂੰ ਭਾਉਂਦਾ ਹੈ ਓਹੀ ਕਰਮ ਅਸੀਂ ਕਮਾਏ= ਕੀਤੇ ਹਨ।

**ਤੁਝ ਤੇ ਬਾਹਰਿ ਕਿਛੂ ਨ ਹੋਆ ਤਾ ਭੀ ਨਾਹੀ ਕਿਛੁ ਕਾੜਾ॥ ੨॥**

ਆਪ ਜੀ ਦੇ ਹੁਕਮ ਤੋਂ ਬਾਹਰ ਕੁਝ ਭੀ ਨਹੀਂ ਹੋਇਆ ਤਦੇ ਹੀ ਸਾਨੂੰ ਕੁਝ ਕਾੜਾ= ਝੋਰਾ ਨਹੀਂ ਹੈ। *ਅਥਵਾ :-* ਇਤਨਾ ਖਲਜਗਨ ਹੁੰਦਿਆਂ ਭੀ ਆਪ ਜੀ ਨੂੰ ਕੁਝ ਕਾੜਾ= ਫਿਕਰ ਨਹੀਂ ਹੈ॥ ੨॥

**ਊਹਾ ਹੁਕਮੁ ਤੁਮਾਰਾ ਸੁਣੀਐ॥ ਈਹਾ ਹਰਿ ਜਸੁ ਤੇਰਾ ਭਣੀਐ॥**

ਊਹਾ= ਪਰਲੋਕ ਵਿਚ ਆਪ ਜੀ ਦਾ ਹੁਕਮ ਸੁਣੀਦਾ ਹੈ। ਇਸ ਲਈ ਈਹਾ= ਇਸ ਲੋਕ ਵਿਚ ਹੇ ਹਰੀ! ਅਸੀਂ ਤੇਰਾ ਹੀ ਜਸ ਭਣੀਐ= ਕਥਨ ਕਰਦੇ ਹਾਂ।

**ਆਪੇ ਲੇਖ ਅਲੇਖੈ ਆਪੇ ਤੁਮ ਸਿਉ ਨਾਹੀ ਕਿਛੁ ਝਾੜਾ॥ ੩॥**

ਤੂੰ ਆਪ ਹੀ ਸੰਸਾਰੀ ਜੀਵਾਂ ਦਾ ਲੇਖਾ ਗਿਣਦਾ ਹੈਂ ਅਤੇ ਤੂੰ ਆਪ ਹੀ ਸੇਵਕਾਂ ਨਾਲ ਲੇਖੇ ਕਰਨੇ ਤੋਂ ਰਹਿਤ ਹੈਂ ਭਾਵ ਆਪਣਿਆਂ ਸੇਵਕਾਂ ਨਾਲ ਲੇਖਾ ਨਹੀਂ ਗਿਣਦਾ, ਇਸ ਲਈ ਆਪ ਜੀ ਨਾਲ ਸਾਡਾ ਕੁਝ ਝਾੜਾ= ਝਗੜਾ, ਕਰਨਾ ਨਹੀਂ ਬਣਦਾ॥ ੩॥

## ਤੂ ਪਿਤਾ ਸਭਿ ਬਾਰਿਕ ਥਾਰੇ॥ ਜਿਉ ਖੇਲਾਵਹਿ ਤਿਉ ਖੇਲਣਹਾਰੇ॥

ਤੂੰ ਸਾਡਾ ਪਿਤਾ ਹੈਂ ਅਸੀਂ ਸਾਰੇ ਆਪ ਜੀ ਦੇ ਬਾਰਿਕ= ਬੱਚੇ ਹਾਂ। ਜਿਵੇਂ ਤੂੰ ਖਿਡਾਉਂਦਾ ਹੈਂ ਤਿਵੇਂ ਅਸੀਂ ਬਾਲਕੇ ਖੇਡਣ ਵਾਲੇ ਹਾਂ।

## ਉਝੜ ਮਾਰਗੁ ਸਭੁ ਤੁਮ ਹੀ ਕੀਨਾ ਚਲੈ ਨਾਹੀ ਕੋ ਵੇਪਾੜਾ॥ ੪॥

ਸੰਸਾਰ-ਉਜਾੜ ਤੇ ਗਿਆਨ-ਭਗਤੀ ਰੂਪੀ ਰਸਤਾ, *ਵਾ* :- ਉਜੜ= ਕੁਰਾਹਾ ਤੇ ਰਾਹ ਤੁਸੀਂ ਸਾਰਾ ਆਪ ਹੀ ਕੀਤਾ ਹੈ, ਕੋਈ ਭੀ ਆਪ ਜੀ ਦੇ ਹੁਕਮ ਤੋਂ ਵੇਪਾੜਾ= ਉਲਟਾ ਨਹੀਂ ਚੱਲ ਸਕਦਾ॥ ੪॥

## ਇਕਿ ਬੈਸਾਇ ਰਖੇ ਗ੍ਰਿਹ ਅੰਤਰਿ॥ ਇਕਿ ਪਠਾਏ ਦੇਸ ਦਿਸੰਤਰਿ॥

ਹੇ ਪਰਮੇਸ਼ਰ ! ਕਰਮਾਂ ਅਨੁਸਾਰ ਇਕ ਮਨੁੱਖ ਤਾਂ ਤੁਸੀਂ ਪ੍ਰਤਖ ਸੁੰਦਰ ਘਰਾਂ ਵਿਚ ਬਿਠਾ ਰੱਖੇ ਹਨ ਜੋ ਪਲੰਘਾਂ ਉਤੇ ਬੈਠੇ ਹੁਕਮ ਹਾਸਲ ਕਰਦੇ ਹਨ। *ਅਥਵਾ* :- ਇਕ ਗੁਰਮੁਖ ਸਤਸੰਗ ਘਰ ਵਿਚ, *ਵਾ* :- ਅੰਤਰਮੁਖ ਬਿਰਤੀ ਕਰਨ ਰੂਪ ਘਰ ਵਿਚ, *ਵਾ* :- ਸਰੂਪ-ਘਰ ਵਿਚ ਬਿਠਾ ਰੱਖੇ ਹਨ ਅਤੇ ਇਕ ਮਨੁੱਖ ਦੇਸਾਂ ਪਰਦੇਸਾਂ ਵਿਚ ਪਠਾਏ= ਭੇਜੇ ਹਨ ਜੋ ਬਾਹਰ ਜਾ ਕੇ ਨੌਕਰੀਆਂ ਤੇ ਕੰਮ ਧੰਦਾ ਕਰਦੇ ਹਨ।

*ਅਥਵਾ* :- ਇਕ ਮਨੁੱਖ ਚੁਰਾਸੀ ਲੱਖ ਜੂਨਾਂ ਰੂਪ ਦੇਸਾਂ ਦਿਸਾਂਤਰਾਂ ਵਿਚ ਭੇਜੇ ਹਨ।

*ਵਾ* :- ਸਾਧਨਾ ਦੇ ਕਰਨੇ ਰੂਪੀ ਦੇਸਾਂ ਦਿਸਾਂਤਰਾਂ ਵਿਚ ਭੇਜੇ ਹਨ।

## ਇਕ ਹੀ ਕਉ ਘਾਸੁ ਇਕ ਹੀ ਕਉ ਰਾਜਾ ਇਨ ਮਹਿ ਕਹੀਐ ਕਿਆ ਕੂੜਾ॥ ੫॥

ਇਕਨਾ ਨੂੰ ਘਾਹ ਖੋਤਰਨ ਵਿਚ ਲਗਾ ਕੇ ਘਾਹੀ ਬਣਾ ਦਿੱਤਾ ਹੈ, ਇਕਨਾ ਨੂੰ ਰਾਜਾ ਬਣਾ ਦਿੱਤਾ ਹੈ, *ਅਥਵਾ* :- ਇਕਨਾ ਨੂੰ ਘਾਹੀ= ਗਰੀਬ ਬਣਾ ਦਿੱਤਾ ਹੈ, ਇਕਨਾ ਨੂੰ ਰਾਜਾ= ਗਿਆਨਵਾਨ, *ਵਾ* :- ਪ੍ਰਕਾਸ਼ ਰੂਪ ਕਰ ਦਿੱਤਾ ਹੈ, ਇਸ ਗੱਲ ਵਿਚ ਭਲਾ ਕੀ ਝੂਠ ਕਹੀਏ, ਅਰਥਾਤ ਕੋਈ ਗੱਲ ਝੂਠੀ ਨਹੀਂ ਹੈ ਹਰ ਇਕ ਨੂੰ ਕਰਮਾਂ ਅਨੁਸਾਰ ਫਲ ਦੇਂਦਾ ਹੈ॥ ੫॥ ਅਗਲੀਆਂ ਤਿੰਨ ਤੁਕਾਂ ਵਿਚ ਅੱਠ ਪ੍ਰਸ਼ਨ ਹਨ-

## ਕਵਨ ਸੁ ਮੁਕਤੀ ਕਵਨ ਸੁ ਨਰਕਾ॥ ਕਵਨੁ ਸੰਸਾਰੀ ਕਵਨੁ ਸੁ ਭਗਤਾ॥

੧. ਮੁਕਤੀ ਨੂੰ ਕਿਸ ਤਰ੍ਹਾਂ ਪ੍ਰਾਪਤ ਹੁੰਦਾ ਹੈ। ੨. ਨਰਕਾਂ ਵਿਚ ਕਿਸ ਤਰ੍ਹਾਂ ਜਾਂਦਾ ਹੈ।

੩. ਸੰਸਾਰੀ ਕਿਸ ਤਰ੍ਹਾਂ ਹੁੰਦਾ ਹੈ। ੪. ਸ੍ਰੇਸ਼ਟ ਭਗਤ ਕਿਸ ਤਰ੍ਹਾਂ ਹੁੰਦਾ ਹੈ।

## ਕਵਨ ਸੁ ਦਾਨਾ ਕਵਨੁ ਸੁ ਹੋਛਾ ਕਵਨ ਸੁ ਸੁਰਤਾ ਕਵਨੁ ਜੜਾ॥ ੬॥

੫. ਦਾਨਾ= ਦਨਾਈ ਵਾਲਾ ਕਿਸ ਤਰ੍ਹਾਂ ਹੈ। ੬. ਹੋਛੇ ਸੁਭਾਵ ਵਾਲਾ ਕਿਸ ਤਰ੍ਹਾਂ ਹੈ।

੭. ਸ੍ਰੇਸ਼ਟ ਗਿਆਤ ਗੇਯ ਕਿਸ ਤਰ੍ਹਾਂ ਹੁੰਦਾ ਹੈ। ੮. ਜੜਾ= ਮੂਰਖ ਕਿਸ ਤਰ੍ਹਾਂ ਹੁੰਦਾ ਹੈ॥ ੬॥

ਅਗਲੀਆਂ ਤਿੰਨ ਤੁਕਾਂ ਵਿਚ ਅੱਠ ਉੱਤਰ ਹਨ-

## ਹੁਕਮੇ ਮੁਕਤੀ ਹੁਕਮੇ ਨਰਕਾ॥ ਹੁਕਮਿ ਸੈਸਾਰੀ ਹੁਕਮੇ ਭਗਤਾ॥

ਪਰਮੇਸ਼ਰ ਦੇ ਹੁਕਮ ਵਿਚ ਗੁਰਮੁਖ ਨੂੰ ਮੁਕਤੀ ਦੀ ਪਰਾਪਤੀ ਹੁੰਦੀ ਹੈ, ਪਰਮੇਸ਼ਰ ਦੇ ਹੁਕਮ ਵਿਚ ਹੀ ਮਨਮੁਖ ਨੂੰ ਨਰਕ ਦੀ ਪਰਾਪਤੀ ਹੁੰਦੀ ਹੈ। ਹੁਕਮ ਵਿਚ ਹੀ ਜੀਵ ਸੰਸਾਰੀ ਹੁੰਦਾ ਹੈ, ਹੁਕਮ ਦੇ ਵਿਚ ਹੀ ਪ੍ਰਭੂ

ਦਾ ਭਗਤ ਹੋ ਜਾਂਦਾ ਹੈ।

**ਹੁਕਮੇ ਹੋਛਾ ਹੁਕਮੇ ਦਾਨਾ ਦੂਜਾ ਨਾਹੀ ਅਵਰੁ ਧੜਾ॥ ੭॥**

ਪ੍ਰਭੂ ਦੇ ਹੁਕਮ ਵਿਚ ਹੀ (ਮਨਮੁਖ ਪੁਰਸ਼) ਹੋਛਾ= ਤੁੱਛ ਖਿਆਲਾਂ ਵਾਲਾ ਹੁੰਦਾ ਹੈ, ਪ੍ਰਭੂ ਦੇ ਹੁਕਮ ਵਿਚ ਹੀ ਗੁਰਮੁਖ ਦਨਾਈ ਵਾਲਾ ਹੁੰਦਾ ਹੈ। (ਦੋ ਪ੍ਰਸ਼ਨਾਂ ਦਾ ਉੱਤਰ ਉਪਰੋਂ ਦੇਣਾ, ਵਿਚ ਨਹੀਂ ਲਿਖਿਆ)। *ਪ੍ਰਸ਼ਨ-* ਕਵਨ ਸੁ ਸੁਰਤਾ= ਸ੍ਰੇਸ਼ਟ ਗਿਆਤ ਗੇਯ ਕਿਸ ਤਰ੍ਹਾਂ ਹੁੰਦਾ ਹੈ? *ਉੱਤਰ-*ਪਰਮੇਸ਼ਰ ਦੇ ਹੁਕਮ ਵਿਚ ਹੀ ਗੁਰਮੁਖ ਸ੍ਰੇਸ਼ਟ ਗਿਆਤ ਗੇਯ ਹੁੰਦਾ ਹੈ। *ਪ੍ਰਸ਼ਨ-*ਕਵਨੁ ਜੜਾ= ਮੂਰਖ ਕਿਸ ਤਰ੍ਹਾਂ ਹੁੰਦਾ ਹੈ? *ਉੱਤਰ:-*ਪਰਮੇਸ਼ਰ ਦੇ ਹੁਕਮ ਵਿਚ ਹੀ ਮਨਮੁਖ ਪੁਰਸ਼ ਮਨਮੁਖਤਾ ਕਰ ਕੇ ਜੜ੍ਹ ਹੈ। ਐਸਾ ਹੋਰ ਕੋਈ ਦੂਜਾ ਧੜਾ= ਪੱਖ ਨਹੀਂ ਦਿਸਦਾ ਜੋ ਉਪਰਲੇ ਕਥਨ ਨੂੰ ਖੰਡਨ ਕਰੇ॥ ੭॥

**ਸਾਗਰੁ ਕੀਨਾ ਅਤਿ ਤੁਮ ਭਾਰਾ॥**

**ਇਕ ਖੜੇ ਰਸਾਤਲਿ ਕਰਿ ਮਨਮੁਖ ਗਾਵਾਰਾ॥**

ਹੇ ਪ੍ਰਭੂ ! ਤੁਸੀਂ ਆਪ ਹੀ ਇਸ ਸੰਸਾਰ ਨੂੰ ਬੜਾ ਭਾਰੀ ਸਾਗਰੁ= ਸਮੁੰਦਰ ਬਨਾਉਣਾ ਕੀਤਾ ਹੈ। ਇਕ ਜੋ ਮਨਮੁਖ ਗਵਾਰ ਹਨ ਉਹਨਾਂ ਨੂੰ ਰਸਾਤਲਿ= ਪਤਾਲ (ਨਰਕਾਂ) ਵਿਚ ਖੜੇ= ਖੜਨਾ (ਲਿਜਾਣਾ) ਕੀਤਾ ਹੈ। *ਅਥਵਾ :-* ਇਕ ਜੋ ਮਨੁਮਖ ਗਵਾਰ ਹਨ ਉਹਨਾਂ ਨੂੰ ਖੜਿਆਂ ਹੀ ਰਖਿਆ ਹੈ, ਬੈਠਣ ਨਹੀਂ ਦਿੱਤਾ।

**ਇਕਨਾ ਪਾਰਿ ਲੰਘਾਵਹਿ ਆਪੇ ਸਤਿਗੁਰੁ ਜਿਨ ਕਾ ਸਚੁ ਬੇੜਾ॥ ੮॥**

ਜਿਨ੍ਹਾਂ ਦਾ ਬੇੜਾ= ਨਿਬੇੜਾ ਸੱਚੇ ਸਤਿਗੁਰਾਂ ਨੇ ਕੀਤਾ ਹੈ, ਜਾਂ ਜਿਨ੍ਹਾਂ ਨੇ ਸਤਿਗੁਰਾਂ ਦੁਆਰੇ ਸੱਚੇ ਨਾਮ-ਬੇੜੇ ਪਰ ਚੜ੍ਹਨਾ ਕੀਤਾ ਹੈ, ਉਹਨਾਂ ਇਕਨਾਂ ਗੁਰਮੁਖਾਂ ਨੂੰ ਤੂੰ ਆਪ ਹੀ ਸੰਸਾਰ-ਸਮੁੰਦਰ ਤੋਂ ਪਾਰ ਲੰਘਾਉਂਦਾ ਹੈਂ॥ ੮॥

**ਕਉਤਕੁ ਕਾਲੁ ਇਹੁ ਹੁਕਮਿ ਪਠਾਇਆ॥**

**ਜੀਅ ਜੰਤ ਓਪਾਇ ਸਮਾਇਆ॥**

ਕੌਤਕੀ ਜੋ ਕਾਲ ਹੈ ਇਸ ਨੂੰ ਤੁਸੀਂ ਆਪਣੇ ਹੁਕਮ ਕਰ ਕੇ ਹੀ ਸੰਸਾਰ ਵਿਚ ਪਠਾਇਆ= ਭੇਜਿਆ ਹੈ। ਸਾਰਿਆਂ ਸੂਖਮ ਸਥੂਲ ਜੀਆਂ ਜੰਤਾਂ ਨੂੰ ਤੁਸੀਂ ਆਪ ਹੀ ਉਤਪਤ ਕਰ ਕੇ ਸਮਾਇਆ= ਲਯ ਕੀਤਾ ਹੈ।

**ਵੇਖੈ ਵਿਗਸੈ ਸਭਿ ਰੰਗ ਮਾਣੇ ਰਚਨੁ ਕੀਨਾ ਇਕੁ ਆਖਾੜਾ॥ ੯॥**

ਤੁਸੀਂ ਆਪ ਹੀ ਇਕ ਸੰਸਾਰ-ਅਖਾੜੇ ਨੂੰ ਰਚਨਾ ਕੀਤਾ ਹੈ, ਇਸ ਦੇ ਕੌਤਕਾਂ ਨੂੰ ਵੇਖ ਕੇ ਤੂੰ ਵਿਗਸੈ= ਪਰਸੰਨ ਹੁੰਦਾ ਹੈਂ ਤੇ ਆਪ ਹੀ ਸਾਰਿਆਂ ਰੰਗ= ਅਨੰਦਾਂ ਨੂੰ ਮਾਣੇ= ਭੋਗਦਾ ਹੈਂ॥ ੯॥

**ਵਡਾ ਸਾਹਿਬੁ ਵਡੀ ਨਾਈ॥ ਵਡ ਦਾਤਾਰੁ ਵਡੀ ਜਿਸੁ ਜਾਈ॥**

ਉਹ ਸਾਹਿਬੁ= ਮਾਲਕ ਪਰਮਾਤਮਾ ਸਾਰਿਆਂ ਤੋਂ ਵੱਡਾ ਹੈ, ਉਸ ਦੀ ਨਾਈ= ਵਡਿਆਈ ਭੀ ਵੱਡੀ ਹੈ। ਉਹ ਦਾਤਾਰੁ= ਦਾਤਾ ਪ੍ਰਭੂ ਸਭ ਤੋਂ ਵੱਡਾ ਹੈ, ਜਿਸ ਦੀ ਜਾਈ= ਜਗ੍ਹਾ ਭੀ ਸਭ ਤੋਂ ਵੱਡੀ ਹੈ।

**ਅਗਮ ਅਗੋਚਰੁ ਬੇਅੰਤ ਅਤੋਲਾ ਹੈ ਨਾਹੀ ਕਿਛੁ ਆਹਾੜਾ॥ ੧੦॥**

ਮਨ ਕਰ ਕੇ ਅਗਮ ਹੈ, ਇੰਦ੍ਰੀਆਂ ਕਰ ਕੇ ਅਗੋਚਰ ਹੈ, ਬੇਅੰਤ ਗੁਣਾਂ ਵਾਲਾ ਹੈ ਤੇ ਅਤੋਲਾ= ਤੋਲਣ

ਤੋਂ ਰਹਿਤ ਹੈ, ਉਸ ਦੇ ਬਰਾਬਰ ਕੁੰਝ ਆ= ਵਿਸ਼ੇਸ਼ ਕਰੇ ਹਾੜਾ= ਮਿਣਿਆ, *ਅਥਵਾ :—* ਤੋਲਿਆ ਨਹੀਂ ਜਾਂਦਾ॥ ੧੦॥

**ਕੀਮਤਿ ਕੋਇ ਨ ਜਾਣੈ ਦੂਜਾ॥ ਆਪੇ ਆਪਿ ਨਿਰੰਜਨ ਪੂਜਾ॥**

ਉਸ ਪ੍ਰਭੂ ਦੀ ਕੀਮਤ ਨੂੰ ਹੋਰ ਕੋਈ ਦੂਜਾ ਨਹੀਂ ਜਾਣਦਾ। ਉਹ ਨਿਰੰਜਨ ਆਪਣੇ ਬਰਾਬਰ ਆਪ ਹੀ ਪੂਜਾ= ਪੁੱਜ ਰਿਹਾ ਹੈ। *ਵਾ :-* ਉਹ ਆਪਣੀ ਪੂਜਾ ਨੂੰ ਆਪ ਹੀ ਕਰਾਉਂਦਾ ਹੈ।

**ਆਪਿ ਸੁਗਿਆਨੀ ਆਪਿ ਧਿਆਨੀ ਆਪਿ ਸਤਵੰਤਾ ਅਤਿ ਗਾੜਾ॥ ੧੧॥**

ਆਪਣੇ ਸਰੂਪ ਦਾ ਉਹ ਆਪ ਹੀ ਸੁ= ਸ੍ਰੇਸ਼ਟ ਗਿਆਨੀ ਹੈ, ਆਪਣੇ ਸਰੂਪ ਦਾ ਉਹ ਆਪ ਹੀ ਧਿਆਨ ਲਗਾਉਣ ਵਾਲਾ ਹੈ। ਆਪ ਹੀ ਸਤਵੰਤਾ= ਸਤ ਸੰਤੋਖ ਆਦਿਕ ਗੁਣਾਂ ਵਾਲਾ ਹੈ।

*ਅਥਵਾ :—* ਆਪ ਹੀ ਸਤ, ਚਿਤ, ਅਨੰਦ ਰੂਪ ਲੱਛਣਾਂ ਵਾਲਾ ਹੈ, *ਵਾ :-* ਆਪ ਹੀ ਸਤ ਧਰਮ ਵਾਲਾ ਹੈ, *ਵਾ :-* ਸਭ ਨੂੰ ਸਤਵੰਤਾ= ਸੱਤਾ ਸਫੁਰਤੀ ਦੇਣ ਵਾਲਾ ਹੈ ਤੇ ਅਤਿ ਗਾੜਾ= ਬੜਾ ਗੁਝ ਹੈ॥ ੧੧॥

ਮਹਾਂ ਪਰਲੋ ਸਮੇਂ ਉਸ ਨੇ-

**ਕੇਤੜਿਆ ਦਿਨ ਗੁਪਤੁ ਕਹਾਇਆ॥ ਕੇਤੜਿਆ ਦਿਨ ਸੁੰਨਿ ਸਮਾਇਆ॥**

ਕਿਤਨੇ ਹੀ ਦਿਨ ਆਪਣੇ ਆਪ ਨੂੰ ਗੁਪਤ ਰੂਪ ਕਹਾਇਆ ਹੈ। ਅਤੇ ਕਿਤਨੇ ਹੀ ਦਿਨ ਉਸ ਨੇ ਸੁੰਨਿ= ਅਫੁਰ ਸਮਾਧੀ ਵਿਚ ਸਮਾਉਣਾ ਕੀਤਾ ਹੈ।

**ਕੇਤੜਿਆ ਦਿਨ ਧੁੰਧੂਕਾਰਾ ਆਪੇ ਕਰਤਾ ਪਰਗਟੜਾ॥ ੧੨॥**

ਕਿਤਨੇ ਹੀ ਦਿਨ ਸੂਰਜ ਚੰਦ੍ਰਮਾ ਲੋਪ ਕਰ ਕੇ ਉਸ ਨੇ ਧੁੰਧੂਕਾਰਾ= ਹਨੇਰਾ ਕੀਤੀ ਰਖਿਆ, ਜਿਸ ਵੇਲੇ ਸੰਸਾਰ ਦੇ ਬਨਾਉਣ ਦੀ ਇੱਛਾ ਹੋਈ ਤਾਂ ਕਰਤਾ ਪੁਰਖ ਆਪ ਹੀ ਪਰਗਟ ਹੋਇਆ॥ ੧੨॥

[ਪੰਨਾ ੧੦੮੨]

**ਆਪੇ ਸਕਤੀ ਸਬਲੁ ਕਹਾਇਆ॥ ਆਪੇ ਸੂਰਾ ਅਮਰੁ ਚਲਾਇਆ॥**

ਉਸ ਨੇ ਫਿਰ ਆਪ ਹੀ ਸ਼ਕਤੀ ਸਬਲੁ= ਮਾਇਆ ਸਬਲ ਈਸ਼੍ਵਰ ਕਹਾਇਆ। ਅਤੇ ਆਪ ਹੀ ਸੂਰਬੀਰ ਹੋ ਕੇ ਅਮਰੁ= ਹੁਕਮ ਚਲਾਉਣਾ ਕੀਤਾ।

**ਆਪੇ ਸਿਵ ਵਰਤਾਈਅਨੁ ਅੰਤਰਿ ਆਪੇ ਸੀਤਲੁ ਠਾਰੁ ਗੜਾ॥ ੧੩॥**

ਆਪ ਹੀ ਉਸ ਨੇ ਸਭ ਦੇ ਅੰਦਰ ਸਿਵ= ਤਮੋ ਗੁਣ ਵਰਤਾਇਆ, *ਵਾ :-* ਗੁਰਮੁਖਾਂ ਅੰਦਰ ਉਸ ਨੇ ਆਪ ਹੀ ਸਿਵ= ਕਲਿਆਣਤਾ ਵਰਤਾਉਣਾ ਕੀਤੀ, ਆਪ ਹੀ ਠਾਰੁ ਗੜਾ= ਠੰਡੇ ਗੜੇ ਵਾਂਗ ਸੀਤਲੁ= ਸ਼ਾਂਤੀ ਸਰੂਪ ਹੈ॥ ੧੩॥

**ਜਿਸਹਿ ਨਿਵਾਜੇ ਗੁਰਮੁਖਿ ਸਾਜੇ॥ ਨਾਮੁ ਵਸੈ ਤਿਸੁ ਅਨਹਦ ਵਾਜੇ॥**

ਜਿਸ ਗੁਰਮੁਖ ਨੂੰ ਨਿਵਾਜੇ= ਵਡਿਆਉਣਾ ਚਾਹੁੰਦਾ ਹੈ, ਉਸ ਨੂੰ ਗੁਰਾਂ ਦੁਆਰੇ ਚਾਰੇ ਸਾਧਨਾਂ ਨਾਲ ਸਾਜਦਾ ਹੈ। ਜਿਸ ਦੇ ਅੰਦਰ ਨਾਮ-ਸਿਮਰਨ ਵਸਦਾ ਹੈ, ਉਸ ਨੂੰ ਅਨਹਦ= ਪ੍ਰਭੂ-ਪਰਮਾਤਮਾ ਆਪ ਹੀ ਵਾਜੇ= ਪਰਗਟ ਹੁੰਦਾ ਹੈ।

## ਤਿਸ ਹੀ ਸੁਖੁ ਤਿਸ ਹੀ ਠਕੁਰਾਈ ਤਿਸਹਿ ਨ ਆਵੈ ਜਮ ਨੇੜਾ॥੧੪॥

ਉਸ ਨੂੰ ਸੁਖ ਪਰਾਪਤ ਹੁੰਦਾ ਹੈ ਓਸੇ ਦੀ ਸਾਰੇ ਠਕੁਰਾਈ= ਰਾਜਧਾਨੀ ਹੋ ਜਾਂਦੀ ਹੈ ਅਤੇ ਉਸ ਦੇ ਨੇੜਾ= ਕੋਲ ਜਮ ਕਦੇ ਨਹੀਂ ਆਉਂਦਾ॥ ੧੪॥

## ਕੀਮਤਿ ਕਾਗਦ ਕਹੀ ਨ ਜਾਈ॥ ਕਹੁ ਨਾਨਕ ਬੇਅੰਤ ਗੁਸਾਈ॥

ਕਾਗ਼ਜ਼ ਲੈ ਕੇ ਚਾਹੇ ਕਿਤਨਾ ਲਿਖੀਏ ਤਾਂ ਭੀ ਉਸ ਦੀ ਕੀਮਤ ਕਹੀ ਨਹੀਂ ਜਾਂਦੀ। ਗੁਰੂ ਜੀ ਕਥਨ ਕਰਦੇ ਹਨ- ਉਹ ਗੁਸਾਈ= ਪ੍ਰਿਥਵੀ ਦਾ ਮਾਲਕ ਪਰਮਾਤਮਾ ਬੇਅੰਤ ਹੈ।

## ਆਦਿ ਮਧਿ ਅੰਤਿ ਪ੍ਰਭੁ ਸੋਈ ਹਾਥਿ ਤਿਸੈ ਕੈ ਨੇਬੇੜਾ॥੧੫॥

ਆਦ, ਮਧ, ਅੰਤ (ਤਿੰਨਾਂ ਸਮਿਆਂ) ਵਿਚ ਉਹ ਪ੍ਰਭੂ ਪੂਰਨ ਹੈ ਅਤੇ ਉਸੇ ਦੇ ਹੱਥ ਵਿਚ ਸਾਰਿਆਂ ਜੀਵਾਂ ਦੇ ਕਰਮਾਂ ਦਾ ਨੇਬੇੜਾ= ਫੈਸਲਾ ਹੈ॥ ੧੫॥

## ਤਿਸਹਿ ਸਰੀਕੁ ਨਾਹੀ ਰੇ ਕੋਈ॥ ਕਿਸ ਹੀ ਬੁਤੈ ਜਬਾਬੁ ਨ ਹੋਈ॥

ਰੇ= ਹੇ ਭਾਈ! ਉਸ ਪ੍ਰਭੂ ਦਾ ਸਰੀਕੁ= ਬਰਾਬਰ ਦਾ ਕੋਈ ਨਹੀਂ ਹੈ। ਉਸ ਪ੍ਰਭੂ ਦੇ ਸਾਹਮਣੇ ਕਿਸੇ ਬੁਤੈ= ਪਾਸੋਂ ਭੀ ਜਵਾਬ ਨਹੀਂ ਹੁੰਦਾ , ਅਰਥਾਤ ਇਨਕਾਰ ਨਹੀਂ ਹੁੰਦਾ।

## ਨਾਨਕ ਕਾ ਪ੍ਰਭੁ ਆਪੇ ਆਪੇ ਕਰਿ ਕਰਿ ਵੇਖੈ ਚੋਜ ਖੜਾ॥੧੬॥੧॥੧੦॥

ਗੁਰੂ ਜੀ ਕਥਨ ਕਰਦੇ ਹਨ- ਮੈਂ ਨਾਨਕ ਦਾ ਪ੍ਰਭੂ ਆਪੇ ਚੋਜ= ਕੌਤਕ ਕਰਦਾ ਹੈ, ਫੇਰ ਆਪ ਹੀ ਖੜਾ= ਸਾਵਧਾਨ ਹੋ ਕੇ ਆਪਣੇ ਕੀਤੇ ਹੋਏ ਕੌਤਕਾਂ ਨੂੰ ਵੇਖਦਾ ਹੈ॥ ੧੬॥ ੧॥ ੧੦॥

## ਮਾਰੂ ਮਹਲਾ ੫॥

ਇਕ ਦਿਨ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਾਸ ਸਿੱਖਾਂ ਨੇ ਬੇਨਤੀ ਕੀਤੀ- "ਸਨਾਤਨ ਮੱਤ ਵਾਲੇ ਵੈਸ਼ਨਵ ਲੋਕ ਵਿਸ਼ਨ ਸਹੰਸਰ ਨਾਮੇ ਦਾ ਪਾਠ ਕਰਨ ਦਾ ਅਧਿਕ ਮਹਾਤਮ ਗਿਣਦੇ ਹਨ। ਆਪ ਕਿਰਪਾ ਦ੍ਰਿਸ਼ਟੀ ਕਰ ਕੇ ਅਜੇਹੀ ਬਾਣੀ ਉਚਾਰੋ ਜਿਸ ਬਾਣੀ ਦੇ ਪੜ੍ਹਨ ਨਾਲ ਵਿਸ਼ਨ ਸਹੰਸਰ ਨਾਮੇ ਜਿੰਨਾ ਫਲ ਪਰਾਪਤ ਹੋ ਜਾਵੇ!" ਸਿੱਖਾਂ ਦੀ ਇਹ ਬੇਨਤੀ ਪ੍ਰਵਾਨ ਕਰ ਕੇ ਗੁਰੂ ਸਾਹਿਬ ਜੀ 'ਵਿਸ਼ਨ ਸਹੰਸਰ ਨਾਮਾਂ' ਕਥਨ ਕਰਦੇ ਹਨ-

## ਅਚੁਤ ਪਾਰਬ੍ਰਹਮ ਪਰਮੇਸੁਰ ਅੰਤਰਜਾਮੀ॥ ਮਧੁਸੂਦਨ ਦਾਮੋਦਰ ਸੁਆਮੀ॥

ਇਹ ਸਾਰੇ ਪਰਮੇਸ਼ਰ ਦੇ ਨਾਮ ਹਨ-ਉਹ ਪਰਮਾਤਮਾ ਅਚੁਤ= ਅਗਿੜ ਹੈ।*

ਸਭਨਾਂ ਤੋਂ ਪਾਰ= ਪਰੇ ਤੇ ਬ੍ਰਹਮ= ਵਿਆਪਕ ਹੈ। ਸਾਰਿਆਂ ਤੋਂ ਪਰਮੇਸੁਰ= ਵੱਡਾ ਈਸ਼੍ਵਰ ਹੈ ਤੇ ਅੰਤਰਜਾਮੀ ਹੈ। ਜਿਸ ਵੇਲੇ ਤ੍ਰਿਲੋਚਨ ਭਗਤ ਨੂੰ ਬਜ਼ਾਰ ਵਿਚ ਭਗਵਾਨ ਮਿਲਿਆ ਤਾਂ ਭਗਤ ਜੀ ਨੇ ਪੁੱਛਿਆ- ਤੂੰ ਨੌਕਰੀ ਕਰਨੀ ਹੈ? ਭਗਵਾਨ ਨੇ ਕਿਹਾ-ਹਾਂ ਜ਼ਰੂਰ ਕਰਨੀ ਹੈ। ਭਗਤ ਜੀ ਨੇ ਪੁਛਿਆ- ਤੇਰਾ ਨਾਮ ਕੀ ਹੈ? ਭਗਵਾਨ ਨੇ ਕਿਹਾ- ਮੇਰਾ ਨਾਮ "ਅੰਤਰਜਾਮੀ" ਹੈ।

ਮਧੁਸੂਦਨ= ਮਧੂ ਦੈਂਤ ਦੇ ਨਾਸ ਕਰਨ ਵਾਲਾ ਹੈ, ਜਿਸ ਦੇ ਦਾਮੋਦਰ (ਦਾਮ+ਉਦਰ)= ਉਦਰ ਵਿਚ ਦਾਮ= ਮਾਇਆ ਹੈ, *ਅਥਵਾ :—* ਦੁਆਪੁਰ ਜੁਗ ਵਿਚ ਜਿਸ ਵੇਲੇ ਕ੍ਰਿਸ਼ਨ ਅਵਤਾਰ ਧਾਰਿਆ ਸੀ ਉਸ ਵੇਲੇ

**ਯਥਾ:-ਹੇ ਅਚੁਤ ਹੇ ਪਾਰਬ੍ਰਹਮ ਅਬਿਨਾਸੀ ਅਘ ਨਾਸ॥* *(ਪੰਨਾ ੨੬੧)*

ਮਾਂ ਜਸ਼ੋਧਾਂ ਨੇ ਉਦਰ ਵਿਚ ਦਾਮ= ਰੱਸੀ ਪਾ ਕੇ ਕ੍ਰਿਸ਼ਨ ਜੀ ਨੂੰ ਬੰਨ੍ਹਿਆ ਸੀ ਉਸ ਦਿਨ ਤੋਂ ਕ੍ਰਿਸ਼ਨ ਜੀ ਦਾ ਨਾਮ ਦਾਮੋਦਰ ਪੈ ਗਿਆ, ਫੇਰ ਸਾਰਿਆਂ ਦਾ ਸੁਆਮੀ ਹੈ।

## ਰਿਖੀਕੇਸ ਗੋਵਰਧਨਧਾਰੀ ਮੁਰਲੀ ਮਨੋਹਰ ਹਰਿ ਰੰਗਾ ॥ ੧ ॥

ਇਹ ਭੀ ਪਰਮੇਸ਼ਰ ਦੇ ਨਾਮ ਹਨ- ਉਹ ਰਿਖੀਕੇਸ= ਰਿਖੀਆਂ ਦਾ ਈਸ਼ਵਰ ਹੈ, *ਵਾ :-* ਰਿਖੀਕ-ਏਸ= ਇੰਦ੍ਰੀਆਂ ਦਾ ਈਸ਼ਵਰ ਹੈ। ਗੁਵਰਧ੍ਨ ਪਰਬਤ ਦੇ ਚੁੱਕਣ ਕਰ ਕੇ ਉਸ ਦਾ ਨਾਮ ਗੁਵਰਧਨ ਧਾਰੀ ਹੈ। ਓਸੇ ਦਾ ਨਾਮ "ਮੁਰਲੀ ਮਨੋਹਰ" ਹੈ, ਜਿਸ ਨੇ ਕ੍ਰਿਸ਼ਨ ਰੂਪ ਹੋ ਕੇ ਅਜੇਹੀ ਸੁੰਦਰ ਮੁਰਲੀ ਵਜਾਈ, ਜਿਸ ਨੂੰ ਸੁਣ ਕੇ ਦਰਿਆਵਾਂ ਦੇ ਪਾਣੀ ਖਲੋ ਗਏ ਤੇ ਦਰੱਖਤਾਂ ਵਿਚੋਂ ਰਸ ਚੋਣ ਲੱਗ ਪਿਆ, ਜੜ੍ਹ ਪਦਾਰਥ ਚੇਤਨ ਅਤੇ ਚੇਤਨ ਜੀਵ ਜੜ੍ਹ ਹੋ ਗਏ।[1] ਫੇਰ ਉਹ ਪ੍ਰਭੂ ਹਰ ਰੰਗਾਂ ਵਿਚ ਰੰਗਿਆ ਹੋਇਆ ਹੈ॥ ੧॥

## ਮੋਹਨ ਮਾਧਵ ਕ੍ਰਿਸ੍ਨ ਮੁਰਾਰੇ ॥ ਜਗਦੀਸੁਰ ਹਰਿ ਜੀਉ ਅਸੁਰ ਸੰਘਾਰੇ ॥

ਮੋਹਨ= ਸਭ ਦੇ ਮੋਹਣੇ ਵਾਲਾ, ਮਾਧਵ= ਮਾਇਆ ਦਾ ਪਤੀ ਹੈ, ਉਸ ਵਿਚ ਕ੍ਰਿਸ਼ਤਾਈ ਨਹੀਂ ਹੈ, ਮੁਰਾਰੇ= ਮੁਰਆਰੇ:-ਮੁਰ ਦੈਂਤ ਦਾ ਅਰੀ ਹੈ। ਉਹ ਹਰਿ ਜੀਉ ਸਾਰੇ ਜਗਤ ਦਾ ਈਸਵਰ= ਮਾਲਕ ਹੈ, ਫੇਰ ਉਹ ਅਸੁਰ= ਦੈਂਤਾਂ ਦੇ ਸੰਘਾਰੇ= ਮਾਰਨ ਵਾਲਾ ਹੈ।

## ਜਗਜੀਵਨ ਅਬਿਨਾਸੀ ਠਾਕੁਰ ਘਟ ਘਟ ਵਾਸੀ ਹੈ ਸੰਗਾ ॥ ੨ ॥

ਜਗਜੀਵਨ= ਜੀਵਾਂ ਦੇ ਜਿਵਾਉਣ ਕਰ ਕੇ ਉਸ ਦਾ ਨਾਮ ਜਗ ਜੀਵਨ ਹੈ, ਅਬਿਨਾਸੀ= ਸਤ ਚਿਤ ਅਨੰਦ ਸਰੂਪ ਹੋਣ ਕਰ ਕੇ ਉਸ ਦਾ ਨਾਮ ਅਬਿਨਾਸੀ= ਨਾਸ ਤੋਂ ਰਹਿਤ ਹੈ। ਠਾਕੁਰ= ਸਾਰਿਆਂ ਦਾ ਮਾਲਕ ਹੈ[2], ਹਰ ਇਕ ਘਟ ਵਿਚ ਵਸ ਕੇ ਸਾਰਿਆਂ ਦੇ ਨਾਲ ਮਿਲ ਰਿਹਾ ਹੈ॥ ੨॥

## ਧਰਣੀਧਰ ਈਸ ਨਰਸਿੰਘ ਨਾਰਾਇਣ ॥ ਦਾੜਾ ਅਗ੍ਰੇ ਪ੍ਰਿਥਮਿ ਧਰਾਇਣ ॥

ਧਰਣੀਧਰ= ਧਰਤੀ ਦੇ ਧਾਰਨ ਵਾਲਾ ਹੋਣ ਕਰ ਕੇ ਉਸ ਦਾ ਨਾਮ "ਧਰਣੀ ਧਰ" ਹੈ। ਈਸ= ਸਾਰਿਆਂ ਦਾ ਮਾਲਕ ਹੋਣ ਕਰ ਕੇ ਉਸ ਦਾ ਨਾਮ 'ਈਸ਼ਵਰ' ਹੈ। ਨਰਸਿੰਘ= ਪ੍ਰਹਿਲਾਦ ਭਗਤ ਦੀ ਰੱਖਿਆ ਕਰਨ ਵਾਸਤੇ ਓਸੇ ਨੇ ਨਰਸਿੰਘ ਅਵਤਾਰ ਧਾਰਿਆ ਸੀ। ਅੱਧਾ ਮਨੁਖ ਦਾ ਤੇ ਅੱਧਾ ਸ਼ੇਰ ਦਾ ਅਕਾਰ।

ਨਾਰਾਇਣ (ਨਾਰਆਇਣ)= ਜਲ ਵਿਚ ਘਰ ਹੋਣ ਕਰ ਕੇ ਉਸ ਦਾ ਨਾਮ "ਨਾਰਾਇਣ" ਹੈ। ***ਦਾੜਾ ਅਗ੍ਰੇ ਪ੍ਰਿਥਮਿ ਧਰਾਇਣ॥*** ਇਹ ਭੀ ਪਰਮੇਸ਼ਰ ਦਾ ਨਾਮ ਹੈ। ਜਿਸ ਵੇਲੇ ਹਿਰਨਕਛਪ ਰਾਖਸ਼ ਨੇ ਵੇਦਾਂ ਸਮੇਤ ਪ੍ਰਿਥਵੀ ਦਾ ਇਕ ਹਿੱਸਾ ਲਪੇਟ ਕੇ ਹੇਠਾਂ ਪਤਾਲ ਵਿਚ ਗੰਦਗੀ ਦੇ ਢੇਰ ਵਿਚ ਜਾ ਟਿਕਾਇਆ। ਉਸ ਵੇਲੇ ਭਗਵਾਨ ਨੇ ਸੂਰ ਰੂਪ ਧਾਰ ਕੇ ਹਿਰਨਕਛਪ ਨਾਲ ਜੁੱਧ ਕਰ ਕੇ ਉਸ ਨੂੰ ਮਾਰ ਕੇ ਗੰਦਗੀ ਦੇ ਢੇਰ ਵਿਚੋਂ ਵੇਦਾਂ

---

[1] *ਯਥਾ:- ਰੂਖਨ ਤੇ ਰਸ ਚੂਵਨ ਲਾਗ ਝਰੈ ਝਰਨਾ ਗਿਰ ਤੇ ਸੁਖਦਾਈ॥*
*ਘਾਸ ਚੁਗੈ ਨ ਮ੍ਰਿਗਾ ਬਨ ਕੇ ਖਗ ਰੀਝ ਰਹੇ ਧੁਨ ਜਾ ਸੁਨ ਪਾਈ॥....*
*ਠਾਢ ਰਹੀ ਜਮੁਨਾ ਮੁਨਿ ਕੇ ਧੁਨ ਰਾਗ ਭਲੇ ਸੁਨਬੇ ਕੋ ਚਹੇ ਹੈ॥ ੬੫੦-੫੧*
*(ਦਸਮ ਗ੍ਰੰਥ, ਕ੍ਰਿਸਨਾਵਤਾਰ, ਪੰਨਾ ੩੩੯)*

*ਤਥਾ:- ਕਾਨ੍ ਤਬੈ ਹਸਿ ਕੈ ਮੁਰਲੀ ਸੁ ਬਜਾਇ ਉਠਯੋ ਅਪਨੇ ਕਰ ਲੈ ਕੈ॥*
*ਠਾਢ ਭਈ ਜਮਨਾ ਸੁਨਿ ਕੈ ਧੁਨਿ ਪਉਨ ਰਹਯੋ ਸੁਨਿ ਕੈ ਉਰਝੈ ਕੈ॥ ੩੩੦॥*
*ਮਾਨਸ ਕੀ ਕਹ ਹੈ ਗਿਨਤੀ ਸੁਨ ਹੋਤ ਸੁਰੀ ਅਸੁਰੀ ਧੁਨ ਬਉਰੀ॥*
*ਸੋ ਸੁਨਿ ਕੈ ਧੁਨਿ ਸ੍ਰਉਨਨ ਮੈ, ਤਰਨੀ ਹਰਨੀ ਜਿਮ ਆਵਤ ਦਉਰੀ॥ ੩੩੧॥ (ਉਹੀ, ਪੰਨਾ ੨੯੬)*

[2] *ਯਥਾ :- ਠਾਕੁਰੁ ਏਕੁ ਸਬਾਈ ਨਾਰਿ॥ (ਪੰਨਾ ੯੩੩)*

ਸਮੇਤ ਪ੍ਰਿਥਵੀ ਨੂੰ ਕੱਢ ਕੇ ਆਪਣੀਆਂ ਦਾੜ੍ਹਾ ਅੱਗੇ ਧਰਾਇਣ= ਧਰ ਕੇ ਲਿਆਂਦਾ।

*(ਦੇਖੋ ਦਸਮ ਗ੍ਰੰਥ, ਬੈਰਾਹ ਅਵਤਾਰ)*

## ਬਾਵਲ ਰੂਪੁ ਕੀਆ ਤੁਧੁ ਕਰਤੇ ਸਭ ਹੀ ਸੇਤੀ ਹੈ ਚੰਗਾ ॥ ੩ ॥

ਉਸ ਕਰਤੇ ਪੁਰਖ ਨੇ ਬਲ ਰਾਜਾ ਦੇ ਛਲਣ ਵਾਸਤੇ ਆਪ ਹੀ ਬਾਵਨ ਅਵਤਾਰ ਦਾ ਰੂਪ ਧਰਨਾ ਕੀਤਾ, ਫੇਰ ਉਹ ਸਾਰਿਆਂ ਦੇ ਨਾਲ ਚੰਗਾ ਲੱਗ ਰਿਹਾ ਹੈ, ਕਿਉਂਕਿ ਉਸ ਦਾ ਕਿਸੇ ਨਾਲ ਵੈਰ ਭਾਵ ਨਹੀਂ ਹੈ॥ ੩ ॥

## ਸ੍ਰੀ ਰਾਮਚੰਦ ਜਿਸੁ ਰੂਪੁ ਨ ਰੇਖਿਆ ॥ ਬਨਵਾਲੀ ਚਕ੍ਰਪਾਣਿ ਦਰਸਿ ਅਨੂਪਿਆ ॥

ਜਿਸ ਦਾ ਕੋਈ ਰੂਪ ਰੇਖ ਨਹੀਂ ਹੈ ਉਹ ਆਪ ਹੀ ਸ੍ਰੀ ਰਾਮਚੰਦ੍ਰ ਰੂਪ ਹੋਇਆ ਹੈ। ਸੰਸਾਰ-ਬਨ ਦਾ ਵਾਲੀ ਹੋਣ ਕਰ ਕੇ ਉਸ ਦਾ ਨਾਮ "ਬਨਵਾਲੀ" ਹੈ। ਪਾਣਿ= ਹੱਥਾਂ ਵਿਚ ਸੁਦਰਸ਼ਨ ਚੱਕਰ ਦੇ ਧਾਰਨ ਕਰ ਕੇ ਉਸ ਦਾ ਨਾਮ "ਚਕ੍ਰ ਪਾਣਿ" ਫੇਰ ਉਸ ਦਾ ਦਰਸ਼ਨ ਅਨੂਪਿਆ (ਅਨ+ਊਪਿਆ)= ਉਪਮਾ ਤੋਂ ਰਹਿਤ ਹੈ।

## ਸਹਸ ਨੇਤ੍ਰ ਮੂਰਤਿ ਹੈ ਸਾਹਸਾ ਇਕੁ ਦਾਤਾ ਸਭ ਹੈ ਮੰਗਾ ॥ ੪ ॥

ਵੈਰਾਟ ਰੂਪ ਹੋਣ ਕਰ ਕੇ ਉਸ ਦੇ ਸਹਸ= ਹਜ਼ਾਰਾਂ ਨੇਤਰ ਹਨ ਅਤੇ ਹਜ਼ਾਰਾਂ ਹੀ ਮੂਰਤੀਆਂ ਹਨ, ਸਾਰਿਆਂ ਦਾ ਦਾਤਾ ਇਕ ਪਰਮੇਸ਼ਰ ਹੀ ਹੈ ਹੋਰ ਸਾਰੇ ਉਸ ਦੇ ਦਰ ਦੇ ਮੰਗਤੇ ਹਨ॥ ੪ ॥

*ਯਥਾ:-* ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮ॥ *(ਪੰਨਾ ੧੪੨੮)*

## ਭਗਤਿ ਵਛਲੁ ਅਨਾਥਹ ਨਾਥੇ ॥ ਗੋਪੀ ਨਾਥੁ ਸਗਲ ਹੈ ਸਾਥੇ ॥

ਉਹ ਭਗਤਾਂ ਦਾ ਵਛਲੁ= ਪਿਆਰਾ ਅਤੇ ਅਨਾਥਾਂ ਦਾ ਨਾਥੇ= ਸੁਆਮੀ ਹੈ। ਫੇਰ ਉਹ ਗੋਪੀਆਂ ਦਾ ਨਾਥੁ= ਸੁਆਮੀ ਹੈ ਤੇ ਸਭਨਾਂ ਦੇ ਨਾਲ ਹੈ।

## ਬਾਸੁਦੇਵ ਨਿਰੰਜਨ ਦਾਤੇ ਬਰਨਿ ਨ ਸਾਕਉ ਗੁਣ ਅੰਗਾ ॥ ੫ ॥

ਸਾਰਿਆਂ ਨੂੰ ਬਾਸਾ ਦੇ ਰਿਹਾ ਹੈ ਇਸ ਕਰ ਕੇ ਉਸ ਦਾ ਨਾਮ "ਬਾਸਦੇਵ" ਹੈ। ਮਾਇਆ ਮਲ ਤੋਂ ਰਹਿਤ ਹੋਣ ਕਰ ਕੇ ਉਸ ਦਾ ਨਾਮ "ਨਿਰੰਜਨ" ਹੈ। ਸਭਨਾਂ ਨੂੰ ਰਿਜ਼ਕ ਦੇਣ ਕਰ ਕੇ ਉਸ ਦਾ ਨਾਮ "ਦਾਤਾ" ਹੈ। ਅੰਗਾ= ਹੇ ਪਿਆਰੇ ਸੱਜਣਾ ! ਮੈਂ ਆਪਣੇ ਅੰਗਾ= ਸਰੀਰ ਕਰ ਕੇ ਉਸ ਦਾਤੇ ਦੇ ਗੁਣਾਂ ਨੂੰ ਬਰਨਿ ਨ ਸਾਕਉ= ਕਥਨ ਨਹੀਂ ਕਰ ਸਕਦਾ, ਜੋ ਆਪਣਿਆਂ ਭਗਤਾਂ ਦਾ ਅੰਗਾ= ਪੱਖ ਕਰਦਾ ਹੈ॥ ੫ ॥

## ਮੁਕੰਦ ਮਨੋਹਰ ਲਖਮੀ ਨਾਰਾਇਣ ॥ ਦ੍ਰੋਪਤੀ ਲਜਾ ਨਿਵਾਰਿ ਉਧਰਣ ॥

ਮੁਕਤੀ ਦਾ ਦਾਤਾ ਹੋਣ ਕਰ ਕੇ ਉਸ ਦਾ ਨਾਮ "ਮੁਕੰਦ" ਹੈ। ਮਨੋਹਰ= ਸੁੰਦਰ ਹੈ, ਵਾ :- ਹਰਇਕ ਦੇ ਮਨ ਨੂੰ ਚੁਰਾ ਲੈਂਦਾ ਹੈ, ਇਸ ਕਰ ਕੇ ਉਸ ਦਾ ਨਾਮ "ਮਨੋਹਰ" ਹੈ। ਲਛਮੀ ਦਾ ਪਤੀ ਹੋਣ ਕਰ ਕੇ ਉਸ ਦਾ ਨਾਮ "ਲਖਮੀ ਨਾਰਾਇਣ" ਹੈ।

ਦਰੋਪਤੀ ਦੀ ਲਜਿਆ ਨਵਿਰਤ ਕਰਨ ਵਾਲੇ ਜੋ ਦੁਰਜੋਧਨ ਆਦਿਕ ਸਨ, ਉਹਨਾਂ ਦੁਸ਼ਟਾਂ ਤੋਂ ਦਰੋਪਤੀ ਨੂੰ ਉਧਾਰਣ= ਬਚਾਉਣ ਕਰ ਕੇ ਉਸ ਦਾ ਨਾਮ "ਦਰੋਪਤੀ ਉਧਾਰਣ" ਪੈ ਗਿਆ।

## ਕਮਲਾਕੰਤ ਕਰਹਿ ਕੰਤੂਹਲ ਅਨਦ ਬਿਨੋਦੀ ਨਿਹਸੰਗਾ ॥ ੬ ॥

ਕਮਲਾਕੰਤ= ਲਛਮੀ ਦਾ ਪਤੀ-ਪਰਮਾਤਮਾ ਆਪ ਹੀ ਤਰ੍ਹਾਂ ਦੇ ਕੰਤੂਹਲ= ਕੌਤਕ ਕਰਦਾ ਹੈ, ਪੁਨਾ

ਅਨੰਦ ਦਾਇਕ ਬਿਨੋਦੀ= ਕੌਤਕੀ ਹੈ ਫੇਰ ਸਾਰਿਆਂ ਦੇ ਸੰਗਾ= ਸੰਬੰਧ ਤੋਂ ਨਿਹ= ਰਹਿਤ ਭਾਵ ਨਿਰਲੇਪ ਰਹਿੰਦਾ ਹੈ॥ ੬॥

**ਅਮੋਘ ਦਰਸਨ ਆਜੂਨੀ ਸੰਭਉ॥ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ॥**

ਉਸ ਦਾ ਦਰਸ਼ਨ ਅਮੋਘ= ਸਫਲ ਹੈ, ਆਜੂਨੀ= ਜੂਨੀਆਂ ਤੋਂ ਰਹਿਤ ਹੈ, ਸੰਭਉ= ਸੁਤੇ ਪ੍ਰਕਾਸ਼ ਰੂਪ ਹੈ। ਅਕਾਲ ਮੂਰਤਿ= ਅਕਾਲ ਸਰੂਪ ਹੈ, ਜਿਸ ਪਰਮਾਤਮਾ ਨੂੰ ਕਦੇ ਭੀ ਕਿਸੇ ਦਾ ਖਉ= ਖੌਫ (ਡਰ) ਨਹੀਂ ਹੁੰਦਾ। *ਵਾ :-* ਜਿਸ ਪਰਮਾਤਮਾ ਦਾ ਕਦੇ ਖਉ= ਨਾਸ ਨਹੀਂ ਹੁੰਦਾ।

**ਅਬਿਨਾਸੀ ਅਬਿਗਤ ਅਗੋਚਰ ਸਭੁ ਕਿਛੁ ਤੁਝ ਹੀ ਹੈ ਲਗਾ॥੭॥**

ਅਬਿਨਾਸੀ= ਨਾਸ ਤੋਂ ਰਹਿਤ ਹੈ, ਅਬਿਗਤ= ਕਠਿਨ ਜਿਸ ਦੀ ਪਰਾਪਤੀ ਹੈ, ਅਗੋਚਰ= ਇੰਦ੍ਰੀਆਂ ਕਰ ਕੇ ਅਵਿਸ਼ੇ ਹੈ, ਉਸ ਪਰਮਾਤਮਾ ਦੇ ਨਾਲ ਸਭ ਕੁਝ ਲਗ ਰਿਹਾ ਹੈ। ਭਾਵ ਸਭ ਕੋਈ ਉਸ ਦੇ ਆਸਰੇ ਰਹਿੰਦਾ ਹੈ॥ ੭॥

**ਸ੍ਰੀਰੰਗ ਬੈਕੁੰਠ ਕੇ ਵਾਸੀ॥ਮਛੁ ਕਛੁ ਕੂਰਮੁ ਆਗਿਆ ਅਉਤਰਾਸੀ॥**

ਸ੍ਰੀ= ਲਛਮੀ ਨੂੰ ਰੰਗ= ਅਨੰਦ ਦੇਣ ਕਰ ਕੇ ਉਸ ਦਾ ਨਾਮ "ਸ੍ਰੀ ਰੰਗ" ਹੈ, ਬੈਕੁੰਠ ਧਾਮ ਦੇ ਵਿਚ ਵਸਣ ਕਰ ਕੇ ਉਸ ਦਾ ਨਾਮ "ਬੈਕੁੰਠ ਕੇ ਵਾਸੀ" ਹੈ।

ਮਛੁ= ਮੱਛ ਅਵਤਾਰ ਤੇ ਕਛੁ ਕੂਰਮੁ= ਕੱਛੂ ਕੁੰਮੇ ਨੇ ਅ= ਵਿਸ਼ੇਸ਼ ਕਰ ਕੇ ਉਸ ਦੀ ਆਗਿਆ ਵਿਚ ਹੀ ਅਉਤਰਾਸੀ= ਉਤਰਨਾ ਕੀਤਾ ਹੈ। *ਅਥਵਾ :—* ਕੂਰਮੁ= ਕਾਰਨ ਰੂਪ ਪਰਮੇਸ਼ਰ ਦੀ ਆਗਿਆ ਵਿਚ ਹੀ ਮੱਛ ਕੱਛ ਆਦਿਕ ਅਵਤਾਰਾਂ ਨੇ ਅ= ਵਿਸ਼ੇਸ਼ ਕਰ ਕੇ ਉਤਰਨਾ ਕੀਤਾ ਹੈ।

ਜਿਸ ਵੇਲੇ ਸੰਖਾਸੁਰ ਦੈਂਤ ਬ੍ਰਹਮਾ ਪਾਸੋਂ ਵੇਦ ਚੁਕ ਕੇ ਲੈ ਗਿਆ, ਤਾਂ ਬ੍ਰਹਮ ਨੇ ਭਗਵਾਨ ਅੱਗੇ ਬੇਨਤੀ ਕੀਤੀ, ਉਸ ਵੇਲੇ ਪ੍ਰਭੂ ਨੇ ਮੱਛ ਅਵਤਾਰ ਧਾਰ ਕੇ ਸੰਖਾਸੁਰ ਦੈਂਤ ਨਾਲ ਜੁਧ ਕਰ ਕੇ ਉਸ ਨੂੰ ਮਾਰ ਕੇ ਵੇਦ ਬ੍ਰਹਮਾ ਨੂੰ ਲਿਆ ਕੇ ਦਿਤੇ।

*ਯਥਾ :-* ਸੰਖਾਸੁਰ ਮਾਰੇ ਬੇਦ ਉਧਾਰੇ ਸਤ੍ਰ ਸੰਘਾਰੇ ਜਸੁ ਲੀਨੋ॥
ਦੇਵੇਸੁ ਬੁਲਾਯੋ ਰਾਜ ਬਿਠਾਯੋ, ਛਤ੍ਰ ਫਿਰਾਯੋ ਸੁਖ ਦੀਨ॥
ਕੋਟੰ ਬਜੇ ਬਾਜੇ ਅਮ੍ਰੇਸੁਰ ਗਾਜੇ ਸੁੰਭ ਘਰਿ ਸਾਜੇ ਸੋਕ ਹਰੇ॥
ਦੈ ਕੋਟਕ ਦੱਛਨਾ ਕ੍ਰੋਰ ਪ੍ਰਦਖਨਾ ਆਨ ਸੁ ਮਛ ਕੇ ਪਾਇ ਪਰੇ॥ ੫੪॥

*(ਦਸਮ ਗ੍ਰੰਥ, ਪੰਨਾ ੧੫੯)*

ਇਹ ਪ੍ਰਸੰਗ ਭਾਗਵਤ ਵਿਚ ਭੀ ਕਥਨ ਕੀਤਾ ਹੋਇਆ ਹੈ ਅਤੇ ਮਹਾਨ ਕੋਸ਼ ਵਾਲੇ ਨੇ ੨੯੨੫ ਪੰਨੇ ਪਰ ਲਿਖਿਆ ਹੈ ਕਿ ਭਗਵਾਨ ਨੇ ਸਤਜੁਗ ਵਿਚ ਮੱਛ ਅਵਤਾਰ ਧਾਰ ਕੇ ਹੇਠਲਾ ਧੜ ਮੱਛ ਦਾ ਅਤੇ ਉਪਰਲਾ ਹਿੱਸਾ ਮਨੁੱਖ ਦਾ ਬਣਾ ਕੇ ਵੇਦਾਂ ਨੂੰ ਲਿਆਂਦਾ ਹੈ।

ਜਿਸ ਵੇਲੇ ਦੇਵਤੇ ਦੈਂਤ ਦੋਵੇਂ ਰਲ ਕੇ ਖੀਰ ਸਮੁੰਦਰ ਰਿੜਕਨ ਲੱਗੇ, ਉਸ ਵੇਲੇ ਮੰਦਰਾਚਲ ਪਰਬਤ ਨੂੰ ਮਧਾਣੀ ਦੀ ਥਾਂ ਕੀਤਾ, ਪਰ ਉਹ ਮੰਦਰਾਚਲ ਪਰਬਤ ਰੂਪ ਮਧਾਣੀ ਇਤਨੀ ਭਾਰੀ ਸੀ ਕਿ ਹੇਠਾਂ ਹੀ ਧਸਦੀ ਜਾਵੇ ਉਸ ਵੇਲੇ ਭਗਵਾਨ ਵਿਸ਼ਨੂੰ ਨੇ ਕੱਛੂ ਦਾ ਰੂਪ ਧਾਰ ਕੇ ਆਪਣੀ ਪਿੱਠ ਮੰਦਰਾਹਲ ਪਰਬਤ ਦੇ ਹੇਠ ਦਿਤੀ, ਜਿਸ ਤੋਂ ਬੜੀ ਅਸਾਨੀ ਨਾਲ ਰਿੜਕਣ ਦਾ ਕੰਮ ਪੂਰਾ ਹੋਇਆ। (ਬਿਆਸ ਭਗਵਾਨ ਜੀ ਨੇ ਲਿਖਿਆ ਹੈ

ਕਿ ਕੱਛੂ ਦੀ ਪਿੱਠ ਇਕ ਲੱਖ ਜੋਜਨ ਦੀ ਸੀ) ਭਾਵ ਚਾਰ ਲੱਖ ਕੋਹ ਦੀ ਸੀ। ਇਹ ਸਾਰਾ ਪ੍ਰਸੰਗ ਭਾਗਵਤ ਵਿਚ ਲਿਖਿਆ ਹੋਇਆ ਹੈ। (ਮਹਾਨ ਕੋਸ਼ ਵਾਲੇ ਨੇ ਭੀ ੮੬੬ ਪੰਨੇ ਪਰ ਲਿਖਿਆ ਹੈ)

ਕੂਰਮ ਦੇ ਅਰਥ ਹੋਰ ਭੀ ਹਨ-

੧. ਕੂਰਮ= ਪ੍ਰਿਥਵੀ।

੨. ਕੂਰਮ= ਪਰਜਾ ਪਤੀ ਦਾ ਇਕ ਅਵਤਾਰ।

੩. ਕੂਰਮ= ਇਕ ਰਿਖੀ ਦਾ ਨਾਮ ਹੈ ਜਿਸ ਨੇ ਰਿਗ ਵੇਦ ਦੇ ਕਈ ਸੂਤਰਾਂ ਦਾ ਵਿਕਾਸ ਕੀਤਾ ਹੈ।

੪. ਕੂਰਮ= ਇਕ ਵਾਯੂ ਹੈ ਜਿਸ ਦਾ ਨਿਵਾਸ ਅੱਖਾਂ ਵਿਚ ਹੈ, ਏਸੇ ਦੇ ਪ੍ਰਭਾਵ ਕਰ ਕੇ ਅੱਖਾਂ ਖੁਲ੍ਹਦੀਆਂ ਤੇ ਬੰਦ ਹੁੰਦੀਆਂ ਹਨ।

੫. ਕੂਰਮ= ਨਾਭੀ ਚੱਕਰ ਦੇ ਕੋਲ ਇਕ ਨਾੜੀ ਹੈ ਜਿਸ ਦਾ ਸਿਰਾ ਪੁਰਸ਼ ਦੇ ਸੱਜੇ ਅੰਗੂਠੇ ਅਤੇ ਇਸਤ੍ਰੀ ਦੇ ਖੱਬੇ ਹੱਥ ਦੇ ਅੰਗੂਠੇ ਨਾਲ ਸੰਬੰਧ ਰੱਖਦਾ ਹੈ। ਏਸੇ ਤੋਂ ਵੈਦ ਰੋਗ ਦੀ ਪਛਾਣ ਕਰਦੇ ਹਨ।

## ਕੇਸਵ ਚਲਤ ਕਰਹਿ ਨਿਰਾਲੇ ਕੀਤਾ ਲੋੜਹਿ ਸੋ ਹੋਇਗਾ ॥ ੮ ॥

ਕੇ= ਜਲ ਵਿਚ ਸਵ= ਸੈਨ ਕਰਨ ਵਾਲਾ ਜੋ ਕੇਸ਼ਵ ਨਾਮ ਕਰ ਕੇ ਪਰਮੇਸ਼ਰ ਹੈ ਉਹ ਨਿਰਾਲੇ ਹੀ ਚਲਤ= ਕੌਤਕ ਕਰਦਾ ਹੈ, ਆਪਣੇ ਸੰਕਲਪ ਅਨੁਸਾਰ ਜੋ ਕੁਝ, ਕੀਤਾ ਲੋੜਹਿ= ਕਰਨਾ ਚਾਹੁੰਦਾ ਹੈ, ਓਹੀ ਕੁਝ ਹੋਇਗਾ= ਹੁੰਦਾ ਹੈ॥ ੮॥

## ਨਿਰਾਹਾਰੀ ਨਿਰਵੈਰੁ ਸਮਾਇਆ ॥ ਧਾਰਿ ਖੇਲੁ ਚਤੁਰਭੁਜੁ ਕਹਾਇਆ ॥

ਇਹ ਭੀ ਪ੍ਰਭੂ ਦੇ ਨਾਮ ਹਨ-ਨਿਰਾਹਾਰੀ (ਨਿਰ+ਅਹਾਰੀ)= ਭੋਜਨ ਖਾਣੇ ਤੋਂ ਰਹਿਤ ਹੈ ਤੇ ਨਿਰਵੈਰ ਸੁਭਾਅ ਵਾਲਾ ਹੈ ਅਤੇ ਸਾਰਿਆਂ ਵਿਚ ਸਮਾਇਆ ਹੋਇਆ ਹੈ। ਓਸੇ ਪ੍ਰਭੂ ਨੇ ਸੰਸਾਰ ਦਾ ਖੇਲ ਧਾਰ ਕੇ ਆਪਣੇ ਆਪ ਨੂੰ "ਚਤੁਰਭੁਜ" ਕਹਾਇਆ ਹੈ।

## ਸਾਵਲ ਸੁੰਦਰ ਰੂਪ ਬਣਾਵਹਿ ਬੇਣੁ ਸੁਨਤ ਸਭ ਮੋਹੈਗਾ ॥ ੯ ॥

ਸਾਵਲੇ ਰੰਗ ਵਾਲਾ ਸੁੰਦਰ ਰੂਪ ਆਪ ਹੀ ਬਣਾਉਂਦਾ ਹੈ, ਭਾਵ ਸਾਵਲੇ ਰੰਗ ਵਾਲਾ ਕ੍ਰਿਸ਼ਨ ਅਵਤਾਰ ਰੂਪ ਆਪ ਹੀ ਹੁੰਦਾ ਹੈ, ਜਿਸ ਦੀ ਸੁੰਦਰ ਬੇਣੁ= ਬੰਸਰੀ ਸੁਣ ਕੇ ਸਭ ਕੋਈ ਮੋਹਤ ਹੁੰਦਾ ਹੈ॥ ੯॥

*ਯਥਾ:*-ਆਪੇ ਸਾਵਲ ਸੁੰਦਰਾ ਪਿਆਰਾ ਆਪੇ ਵੰਸੁ ਵਜਾਹਾ॥ *(ਪੰਨਾ ੬੦੬)*

*ਤਥਾ:*-ਧਨਿ ਧੰਨਿ ਓ ਰਾਮ ਬੇਨੁ ਬਾਜੈ॥ ਮਧੁਰ ਮਧੁਰ ਧੁਨਿ ਅਨਹਤ ਗਾਜੈ॥ *(ਪੰਨਾ ੯੮੮)*

## ਬਨਮਾਲਾ ਬਿਭੂਖਨ ਕਮਲ ਨੈਨ ॥ ਸੁੰਦਰ ਕੁੰਡਲ ਮੁਕਟ ਬੈਨ ॥

ਬਨਮਾਲਾ= ਬਜੰਤੀ ਮਾਲਾ* ਆਦਿਕ ਸੁੰਦਰ ਬਿਭੂਖਨ= ਗਹਿਣਿਆਂ ਦੇ ਪਹਿਰਨ ਵਾਲਾ ਹੈ, ਕੌਲ ਫੁੱਲ ਵਰਗੇ ਜਿਸ ਦੇ ਸੋਹਣੇ ਨੈਨ= ਨੇਤਰ ਹਨ—

ਉਸ ਦੇ ਕੁੰਡਲ= ਵਾਲੇ, ਸਿਰ ਦਾ ਮੁਕਟ ਅਤੇ ਬੈਨ= ਬਚਨ ਇਹ ਤਿੰਨੇ ਸੁੰਦਰ ਹਨ।

---

**ਹੇਠ ਲਿਖੇ ਛੇ ਮੋਤੀ ਜਿਸ ਵਿਚ ਪਰੋਤੇ ਹੋਣ ਉਸ ਨੂੰ ਬਜੰਤੀ ਮਾਲਾ ਆਖਦੇ ਹਨ:*

*ਬਾਂਸੀ, ਸੀਪੀ, ਸ਼ੂਕਰੀ, ਕਰੀ ਗਿਰੀ ਮਠਸਾਲ।*

*ਇਹ ਖਟ ਮੋਤੀ ਪੋਈਐ ਬਨੇ ਬਜੰਤੀ ਮਾਲ।*

ਵਾ :- ਉਸ ਦੇ ਕੁੰਡਲ= ਵਾਲੇ ਸੁੰਦਰ ਹਨ ਤੇ ਸਿਰ ਉਤੇ ਸੋਹਣਾ ਮੁਕਟ ਬੈਨ= ਬਣ ਰਿਹਾ ਹੈ।

## ਸੰਖ ਚਕ੍ਰ ਗਦਾ ਹੈ ਧਾਰੀ ਮਹਾ ਸਾਰਥੀ ਸਤਸੰਗਾ ॥ ੧੦ ॥

ਸੰਖ, ਚੱਕਰ, ਗਦਾ, ਪਦਮ ਇਹ ਚਾਰੇ ਜਿਸ ਨੇ ਆਪਣੇ ਹੱਥਾਂ ਵਿਚ ਧਾਰੇ ਹੋਏ ਹਨ, ਕ੍ਰਿਸ਼ਨ ਜੀ ਰੂਪ ਹੋ ਕੇ ਜਿਸ ਨੇ ਆਪਣੇ ਪਿਆਰੇ ਦਾ ਮਹਾ ਸਾਰਥੀ= ਬੜਾ ਰਥਵਾਹੀ-ਪਨਾ ਕੀਤਾ ਹੈ, ਉਸ ਪ੍ਰਭੂ ਦੀ ਪਰਾਪਤੀ ਸਤਸੰਗ ਕਰਨ ਨਾਲ ਹੁੰਦੀ ਹੈ॥ ੧੦ ॥

## ਪੀਤ ਪੀਤੰਬਰ ਤ੍ਰਿਭਵਣ ਧਣੀ ॥ ਜਗੰਨਾਥੁ ਗੋਪਾਲੁ ਮੁਖਿ ਭਣੀ ॥

ਪੀਤੰਬਰ= ਪੀਲੇ ਰੰਗ ਦੇ ਕਪੜਿਆਂ ਦੇ ਪਹਿਰਣ ਵਿਚ ਜਿਸ ਦੀ ਪੀਤ= ਪਰੀਤੀ ਹੈ, ਫੇਰ ਉਹ ਸੁਰਗ, ਮਾਤ ਤੇ ਪਤਾਲ ਲੋਕ ਰੂਪ ਤਿੰਨਾਂ ਭਵਣਾਂ ਦਾ ਧਣੀ= ਮਾਲਕ ਹੈ। ਸਾਰੇ ਜਗੰਨਾਥੁ= ਜਗਤ ਦਾ ਸੁਆਮੀ ਹੈ, ਗੋ-ਪਾਲੁ= ਪ੍ਰਿਥਵੀ ਦਾ ਪਾਲਕ ਹੈ, *ਵਾ :-* ਵੇਦਾਂ ਦਾ ਪਾਲਕ ਹੈ, *ਵਾ :-* ਗੋ= ਇੰਦ੍ਰੀਆਂ ਦਾ ਪਾਲਕ ਹੈ, ਬ੍ਰਹਮਾ ਅਤੇ ਬਿਆਸ ਆਦਿਕ ਸਾਰਿਆਂ ਮੁਖੀਆਂ ਨੇ ਉਸ ਦੇ ਜਸ ਨੂੰ ਭਣੀ= ਕਥਨ ਕੀਤਾ ਹੈ।

*ਅਥਵਾ :—* ਅਸੀਂ ਆਪਣੇ ਮੂੰਹ ਨਾਲ ਜਗੰਨਾਥੁ= ਪਰਮਾਤਮਾ ਦੇ ਗੋਪਾਲ ਆਦਿਕ ਨਾਮਾਂ ਨੂੰ ਭਣੀ= ਉਚਾਰਦੇ ਹਾਂ।

## ਸਾਰੰਗਧਰ ਭਗਵਾਨ ਬੀਠੁਲਾ ਮੈ ਗਣਤ ਨ ਆਵੈ ਸਰਬੰਗਾ ॥ ੧੧ ॥

ਉਹ ਸਾਰੰਗ ਨਾਮੇ ਧਨੁਖ ਦੇ ਧਾਰਨ ਵਾਲਾ ਹੈ, *ਅਥਵਾ :—* ਸਾਰੰਗ= ਅਨਾਤਮ ਵਰਗ ਸੰਸਾਰ ਦੇ ਧਾਰਨ ਵਾਲਾ ਹੈ, ਖਟ (ਛੇ) ਭਗਾਂ ਵਾਲਾ ਹੋਣ ਕਰ ਕੇ ਉਸ ਦਾ ਨਾਮ ਭਗਵਾਨ ਹੈ:

ਧਰਮ ਸੁਜਸ ਵੈਰਾਗ ਪੁਨ ਐਸ੍ਵਰਜ ਸ਼੍ਰੇਯ ਵਿਗਿਆਨ।
ਇਹ ਖਟ ਭਗਾਂ, ਸਪੰਨ ਜੋ ਕਹਿਤ ਤਾਂਹਿ ਭਗਵਾਨ।

ਬੀਠੁਲਾ= ਸੰਸਾਰ ਦੀ ਉਤਪਤੀ, ਪਾਲਣਾ, ਲੈਤਾ ਕਰਨ ਨਾਲ ਉਸ ਦਾ ਨਾਮ ਬੀਠਲ ਹੈ। ਉਸ ਦੇ ਸਰਬੰਗਾ= ਸਾਰਿਆਂ ਅੰਗਾਂ ਦੀ ਗਿਣਤੀ ਮੇਰੇ ਪਾਸੋਂ ਨਹੀਂ ਹੋ ਆਉਂਦੀ। *ਅਥਵਾ :—* ਸਰਬੰਗਾ= ਸਭ ਪਰਕਾਰ ਸੇ ਉਸ ਦੀ ਗਿਣਤੀ ਮੇਰੇ ਪਾਸੋਂ ਨਹੀਂ ਹੋ ਆਉਂਦੀ॥ ੧੧ ॥

## ਨਿਹਕੰਟਕੁ ਨਿਹਕੇਵਲੁ ਕਹੀਐ ॥ ਧਨੰਜੈ ਜਲਿ ਥਲਿ ਹੈ ਮਹੀਐ ॥

ਉਹ ਪਰਮਾਤਮਾ ਕੰਟਕੁ= ਦੁੱਖਾਂ ਤੋਂ ਨਿਹ= ਰਹਿਤ ਅਤੇਂ ਨਿਹਕੇਵਲ= ਸ਼ੁੱਧ ਸਰੂਪ ਕਿਹਾ ਜਾਂਦਾ ਹੈ ਫੇਰ ਓਹੀ ਧਨੰਜੈ= ਅਰਜਨ ਰੂਪ ਹੋ ਰਿਹਾ ਹੈ, *ਵਾ :-* ਧਨ ਦੇ ਜੈ ਕਰਨ ਵਾਲਾ ਹੋ ਰਿਹਾ ਹੈ, ਜਲਾਂ ਵਿਚ, ਥਲਾਂ ਵਿਚ ਤੇ ਮਹੀਐ= ਪ੍ਰਿਥਵੀ ਵਿਚ ਪੂਰਨ ਹੋ ਰਿਹਾ ਹੈ।

[ਪੰਨਾ ੧੦੮੩]

## ਮਿਰਤ ਲੋਕ ਪਇਆਲ ਸਮੀਪਤ ਅਸਥਿਰ ਥਾਨੁ ਜਿਸੁ ਹੈ ਅਭਗਾ ॥ ੧੨ ॥

ਮਿਰਤ= ਮਾਤ ਲੋਕ, ਪਇਆਲ= ਪਤਾਲ ਲੋਕ ਅਤੇ ਸਵਰਗ ਲੋਕ ਤਿੰਨਾਂ ਲੋਕਾਂ ਦੇ ਸਮੀਪ ਉਹ ਪ੍ਰਭੂ ਵਸ ਰਿਹਾ ਹੈ, ਜਿਸ ਪਰਮੇਸ਼ਰ ਦਾ ਸਰੂਪ ਅਸਥਾਨ ਇਸਥਿਤ ਹੋਣ ਕਰ ਕੇ ਅਭਗਾ= ਨਾਸ ਤੋਂ ਰਹਿਤ ਹੈ॥ ੧੨ ॥

## ਪਤਿਤ ਪਾਵਨ ਦੂਖ ਭੈ ਭੰਜਨੁ ॥ ਅਹੰਕਾਰ ਨਿਵਾਰਣੁ ਹੈ ਭਵ ਖੰਡਨੁ ॥

ਉਹ ਪ੍ਰਭੂ ਪਤਿਤ ਪਾਵਨ= ਪਾਪੀਆਂ ਦੇ ਪਵਿੱਤਰ ਕਰਨ ਵਾਲਾ ਹੈ, ਸੇਵਕਾਂ ਦੇ ਦੁੱਖ ਅਤੇ ਭੈ= ਡਰ ਦੇ ਭੰਜਨੁ= ਨਾਸ ਕਰਨ ਵਾਲਾ ਹੈ। ਧਨ, ਜ਼ਾਤੀ, ਵਿਦਿਆ ਆਦਿਕਾਂ ਦੇ ਹੰਕਾਰ ਨੂੰ ਨਿਵਿਰਤ ਕਰਨ ਵਾਲਾ ਹੈ ਅਤੇ ਆਪਣਿਆਂ ਸੇਵਕਾਂ ਦਾ ਭਵ= ਜਨਮ ਮਰਨ ਖੰਡਨੁ= ਨਾਸ ਕਰਨ ਵਾਲਾ ਹੈ।

## ਭਗਤੀ ਤੋਖਿਤ ਦੀਨ ਕ੍ਰਿਪਾਲਾ ਗੁਣੇ ਨ ਕਿਤ ਹੀ ਹੈ ਭਿਗਾ ॥ ੧੩ ॥

ਭਗਤੀ ਤੋਖਿਤ ਤੇ ਦੀਨ ਕ੍ਰਿਪਾਲਾ ਇਹ ਭੀ ਦੋ ਓਸੇ ਦੇ ਨਾਮ ਹਨ। ਭਗਤੀ ਕਰ ਕੇ ਤੋਖਿਤ= ਪਰਸੰਨ ਹੁੰਦਾ ਹੈ ਅਤੇ ਦੀਨ= ਗਰੀਬਾਂ ਉਤੇ ਕਿਰਪਾਲੂ ਹੈ, ਭਗਤੀ ਤੋਂ ਬਿਨਾਂ ਹੋਰ ਕਿਸੇ ਗੁਣ ਕਰ ਕੇ ਉਹ ਪ੍ਰਭੂ ਭਿਗਾ= ਭਿੱਜਦਾ ਨਹੀਂ ॥ ੧੩ ॥

## ਨਿਰੰਕਾਰ ਅਛਲ ਅਡੋਲੋ ॥ ਜੋਤਿ ਸਰੂਪੀ ਸਭੁ ਜਗੁ ਮਉਲੋ ॥

ਇਹ ਤਿੰਨੇ ਪਰਮੇਸ਼ਰ ਦੇ ਨਾਮ ਹਨ-ਉਹ ਪਰਮੇਸ਼ਰ ਨਿਰੰਕਾਰ= ਅਕਾਰ ਤੋਂ ਰਹਿਤ ਹੈ। ਅਛਲ= ਛਲੇ ਜਾਣ ਤੋਂ ਰਹਿਤ ਹੈ, ਅਡੋਲੋ= ਡੋਲਣ ਤੋਂ ਰਹਿਤ ਹੈ। ਉਹ ਜੋਤਿ= ਜੋਤੀ (ਪ੍ਰਕਾਸ਼) ਸਰੂਪ ਪਰਮੇਸ਼ਰ ਸਾਰੇ ਜਗਤ ਨੂੰ ਮਉਲੋ= ਖਿੜਾਉਂਦਾ ਹੈ।

*ਅਥਵਾ :-* ਸਾਰੇ ਜਗਤ ਵਿਚ ਉਹ ਜੋਤੀ ਸਰੂਪ ਪਰਮੇਸ਼ਰ ਮਉਲੋ= ਮਿਲ ਰਿਹਾ ਹੈ।

## ਸੋ ਮਿਲੈ ਜਿਸੁ ਆਪਿ ਮਿਲਾਏ ਆਪਹੁ ਕੋਇ ਨ ਪਾਵੈਗਾ ॥ ੧੪ ॥

ਓਹੀ ਗੁਰਮੁਖ ਉਸ ਨਾਲ ਮਿਲਦਾ ਹੈ ਜਿਸ ਨੂੰ ਆਪਣੇ ਨਾਲ ਆਪ ਮਿਲਾਉਂਦਾ ਹੈ, ਆਪਣੇ ਆਪ ਉਸ ਪ੍ਰਭੂ ਨੂੰ ਕੋਈ ਨਹੀਂ ਪਾ ਸਕਦਾ ॥ ੧੪ ॥

## ਆਪੇ ਗੋਪੀ ਆਪੇ ਕਾਨਾ ॥ ਆਪੇ ਗਊ ਚਰਾਵੈ ਬਾਨਾ ॥

(੧) ਉਹ ਪਰਮੇਸ਼ਰ ਆਪੇ ਗੋਪੀਆਂ ਰੂਪ ਹੈ ਤੇ ਆਪ ਹੀ ਕਾਨਾ= ਕ੍ਰਿਸ਼ਨ ਰੂਪ ਹੈ।

(੨) ਉਹ ਪਰਮੇਸ਼ਰ ਆਪੇ ਗੋਪੀ= ਇਸਤ੍ਰੀਆਂ ਰੂਪ ਹੈ ਤੇ ਆਪ ਹੀ ਕਾਨਾ= ਪੁਰਸ਼ ਰੂਪ ਹੈ।

(੩) ਉਹ ਪਰਮੇਸ਼ਰ ਆਪੇ ਗੋਪੀ= ਇੰਦ੍ਰੀਆਂ ਰੂਪ ਹੈ, ਆਪ ਹੀ ਕਾਨਾ= ਅੰਤਹ ਕਰਨ ਰੂਪ ਹੈ। ਆਪ ਹੀ ਗਊਆਂ ਦੇ ਚਰਾਉਣ ਵਾਲਾ ਭੇਖ ਬਾਨਾ= ਬਣਾਉਂਦਾ ਹੈ।ਵਾ :- ਆਪੇ ਗਊਆਂ ਦੇ ਚਰਾਉਣ ਵਾਲਾ ਹੈ ਤੇ ਆਪ ਹੀ ਬਾਨਾ= ਬਨ ਰੂਪ ਹੈ।

*ਯਥਾ:-* ਆਪੇ ਗੋਪੀ ਕਾਨੁ ਹੈ ਪਿਆਰਾ ਬਨਿ ਆਪੇ ਗਊ ਚਰਾਹਾ ॥ *(ਪੰਨਾ ੬੦੬)*

## ਆਪਿ ਉਪਾਵਹਿ ਆਪਿ ਖਪਾਵਹਿ ਤੁਧੁ ਲੇਪੁ ਨਹੀ ਇਕੁ ਤਿਲੁ ਰੰਗਾ ॥੧੫ ॥

ਉਹ ਪਰਮੇਸ਼ਰ ਆਪ ਸਾਰਿਆਂ ਨੂੰ ਉਤਪਤ ਕਰਦਾ ਹੈ, ਆਪ ਹੀ ਸਭ ਦਾ ਨਾਸ ਕਰਦਾ ਹੈ, ਉਹ ਭਾਵੇਂ ਸਾਰਿਆਂ ਵਿਚ ਰੰਗਿਆ ਹੋਇਆ ਹੈ ਪਰ ਉਸ ਨੂੰ ਇਕ ਤਿਲ ਜਿਤਨਾ ਭੀ ਲੇਪ ਨਹੀਂ ਹੈ।

*ਅਥਵਾ :-* ਇਹਨਾਂ ਰੰਗਾਂ ਦਾ ਉਸ ਨੂੰ ਇਕ ਤਿਲ ਜਿੰਨਾ ਭੀ ਲੇਪ ਨਹੀਂ ਹੈ ॥ ੧੫ ॥

## ਏਕ ਜੀਹ ਗੁਣ ਕਵਨ ਬਖਾਨੈ ॥ ਸਹਸ ਫਨੀ ਸੇਖ ਅੰਤੁ ਨ ਜਾਨੈ ॥

ਇਕ ਜੀਭ ਨਾਲ ਮੈਂ ਉਸ ਦੇ ਕੇਹੜੇ-ਕੇਹੜੇ ਗੁਣ ਬਖਾਨੈ= ਕਥਨ ਕਰਾਂ। ਹਜ਼ਾਰ ਫਨਾਂ ਵਾਲਾ ਭਾਵ ਹਜ਼ਾਰ ਮੂੰਹ ਵਾਲਾ ਸ਼ੇਸ਼ਨਾਗ ਭੀ ਉਸ ਦੇ ਗੁਣਾਂ ਦਾ ਅੰਤ ਨਹੀਂ ਜਾਣਦਾ।

**ਨਵਤਨ ਨਾਮ ਜਪੈ ਦਿਨੁ ਰਾਤੀ ਇਕੁ ਗੁਣੁ ਨਾਹੀ ਪ੍ਰਭ ਕਹਿ ਸੰਗਾ ॥੧੬॥**

ਸ਼ੇਸ਼ਨਾਗ ਰਾਤ ਦਿਨ ਨਵਤਨ= ਨਵੇਂ ਤੋਂ ਨਵੇਂ ਨਾਮ ਜਪਦਾ ਹੈ। ਤਾਂ ਭੀ ਪ੍ਰਭੂ ਦਾ ਇਕ ਗੁਣ ਨਹੀਂ ਕਹਿ ਸੰਗ= ਕਹਿ ਸਕਿਆ॥ ੧੬॥

*ਯਥਾ:*-ਸੇਸਨਾਗ ਸਿਰ ਸਹਸ ਬਨਾਈ॥ ਦ੍ਵੈ ਸਹੰਸ ਰਸਨਾਹ ਸੁਹਾਈ॥

ਰਟਤ ਅਬ ਲਗੇ ਨਾਮ ਅਪਾਰਾ॥ ਤੁਮਰੋ ਤਊ ਨ ਪਾਵਤ ਪਾਰਾ॥ ੬॥

*(ਦਸਮ ਗ੍ਰੰਥ, ਪੰਨਾ ੪੭)*

**ਓਟ ਗਹੀ ਜਗਤ ਪਿਤ ਸਰਣਾਇਆ॥**
**ਭੈ ਭਇਆਨਕ ਜਮਦੂਤ ਦੁਤਰ ਹੈ ਮਾਇਆ॥**

ਸਾਰੇ ਜਗਤ ਦਾ ਪਿਤਾ ਜੋ ਪਰਮੇਸ਼ਰ ਹੈ ਉਸ ਦੀ ਸ਼ਰਨ ਵਿਚ ਆ ਕੇ ਅਸੀਂ ਉਸ ਦੀ ਓਟ ਗ੍ਰਹਿਣ ਕੀਤੀ ਹੈ। *ਪ੍ਰਸ਼ਨ:*-ਉਸ ਦੀ ਓਟ ਕਿਉਂ ਗ੍ਰਹਿਣ ਕੀਤੀ ਹੈ?

*ਉੱਤਰ:*-ਭਿਆਨਕ ਜਮਦੂਤਾਂ ਦੇ ਭੈ= ਡਰ ਦੂਰ ਕਰਨ ਵਾਸਤੇ ਅਤੇ ਦੁਤਰ= ਕਠਿਨ ਜੋ ਮਾਇਆ ਹੈ, ਉਸ ਦੀ ਨਵਿਰਤੀ ਵਾਸਤੇ ਅਸੀਂ ਉਸ ਦੀ ਓਟ ਗ੍ਰਹਿਣ ਕੀਤੀ ਹੈ।

**ਹੋਹੁ ਕ੍ਰਿਪਾਲ ਇਛਾ ਕਰਿ ਰਾਖਹੁ ਸਾਧ ਸੰਤਨ ਕੈ ਸੰਗਿ ਸੰਗਾ॥੧੭॥**

ਮਿਲਾਪ ਦੀ ਇੱਛਾ ਕਰ ਕੇ ਮੈਂ ਬੇਨਤੀ ਕਰਦਾ ਹਾਂ ਕਿ ਆਪ ਕ੍ਰਿਪਾਲੂ ਹੋ ਕੇ ਮੈਨੂੰ ਸਾਧ= ਸ੍ਰੇਸ਼ਟ ਸੰਤਾਂ ਦੇ ਸੰਗਿ ਸੰਗਾ= ਸਮੁਦਾਅ (ਇਕੱਠ) ਦੇ ਨਾਲ ਰੱਖਣਾ ਕਰੋ॥ ੧੭॥

**ਦ੍ਰਿਸਟਿਮਾਨ ਹੈ ਸਗਲ ਮਿਥੇਨਾ॥ਇਕੁ ਮਾਗਉ ਦਾਨੁ ਗੋਬਿਦ ਸੰਤ ਰੇਨਾ॥**

ਦ੍ਰਿਸ਼ਟੀਮਾਨ ਅਰਥਾਤ ਅੱਖਾਂ ਨਾਲ ਦਿੱਸਣ ਵਾਲਾ ਜੋ ਭੀ ਪਦਾਰਥ ਹੈ ਉਹ ਸਭ ਮਿਥਿਆ ਹੈ। ਹੇ ਗੋਬਿੰਦ ! ਆਪ ਜੀ ਪਾਸੋਜ ਮੈਂ ਇਕ ਦਾਨ ਮੰਗਦਾ ਹਾਂ, ਆਪ ਮੈਨੂੰ ਸੰਤਾਂ ਦੇ ਚਰਨਾਂ ਦੀ ਧੂੜ ਦਿਓ।

**ਮਸਤਕਿ ਲਾਇ ਪਰਮ ਪਦੁ ਪਾਵਉ ਜਿਸੁ ਪ੍ਰਾਪਤਿ ਸੋ ਪਾਵੈਗਾ॥੧੮॥**

ਉਸ ਧੂੜੀ ਨੂੰ ਮੱਥੇ ਪਰ ਲਗਾ ਕੇ ਪਰਮ ਪਦੁ= ਉਤਮ ਪਦ ਨੂੰ ਪਾਵਾਂਗਾ, ਜਿਸ ਨੂੰ ਚਰਨ- ਧੂੜੀ ਪਰਾਪਤ ਹੋਵੇਗੀ ਓਹੀ ਆਪ ਜੀ ਨੂੰ ਪਾਵੇਗਾ। ਜਾਂ ਜਿਸ ਨੂੰ ਆਪ ਪਰਾਪਤ ਕਰਦੇ ਹੋ, ਓਹੀ ਗੁਰਮੁਖ ਚਰਨ- ਧੂੜੀ ਨੂੰ ਪਾਵੇਗਾ॥ ੧੮॥

ਭਾਈ ਸਾਹਿਬ ਜੀ ਨੇ ਸਭ ਤੀਰਥਾਂ ਨਾਲੋਂ ਚਰਨ- ਧੂੜੀ ਦਾ ਮਹਾਤਮ ਉੱਚਾ ਦਰਸਾਇਆ ਹੈ:-

ਸੁਰਸਰੀ ਸੁਰਸਤੀ ਜਮੁਨਾ ਗੋਦਾਵਰੀ ਗਇਆ ਪ੍ਰਾਗ ਸੇਤੁ ਕੁਰਖੇਤ ਮਾਨਸਰ ਹੈ।
ਕਾਂਸੀ ਕਾਂਤੀ ਦੁਆਰਾਵਤੀ ਮਾਇਆ ਮਥੁਰਾ ਅਜੁਧਿਆ ਗੋਮਤੀ ਆਵੰਤਕਾ ਕੇਦਾਰ ਹਿਮਧਰ ਹੈ।
ਨਰਬਦਾ ਬਿਬਿਧਿ ਬਨ ਦੇਵ- ਸਥਲ ਕਵਲਾਸ ਨੀਲ ਮੰਦਰਾਚਲ ਸੁਮੇਰ ਗਿਰਵਰ ਹੈ।
ਤੀਰਥ ਅਰਥ ਸਤ ਦਇਆ ਧਰਮ ਸੰਤੋਖ ਸ੍ਰੀ ਗੁਰ ਚਰਨ ਰਜ ਤੁਲ ਨ ਸਗਰ ਹੈ॥ ੪੧੬॥

**ਜਿਨ ਕਉ ਕ੍ਰਿਪਾ ਕਰੀ ਸੁਖਦਾਤੇ॥ ਤਿਨ ਸਾਧੂ ਚਰਣ ਲੈ ਰਿਦੈ ਪਰਾਤੇ॥**

ਹੇ ਸੁਖਦਾਤੇ ਪ੍ਰਭੂ ! ਜਿਨ੍ਹਾਂ ਉਤੇ ਆਪ ਜੀ ਨੇ ਕਿਰਪਾ ਦ੍ਰਿਸ਼ਟੀ ਕੀਤੀ ਹੈ। ਉਨ੍ਹਾਂ ਨੇ ਸਾਧੂਆਂ ਦੇ ਚਰਨਾਂ

ਦੀ ਧੂੜੀ ਲੈ ਕੇ ਹਿਰਦੇ ਵਿਚ ਸੰਤਾਂ ਦੇ ਚਰਨ ਪਰਾਤੇ= ਪਰੇਮ ਨਾਲ ਧਾਰਨ ਕੀਤੇ ਹਨ।

*ਅਥਵਾ :—* ਹਿਰਦੇ ਵਿਚ ਸੰਤਾਂ ਦੇ ਚਰਨਾਂ ਨੂੰ ਮੁਕਤੀ ਦਾਤਾ ਪਰਾਤੇ= ਪਛਾਣ ਕੇ ਤਿਨ ਲੈ= ਉਹਨਾਂ ਦਾ ਉਪਦੇਸ਼ ਲਿਆ ਹੈ।

**ਸਗਲ ਨਾਮ ਨਿਧਾਨੁ ਤਿਨ ਪਾਇਆ ਅਨਹਦ ਸਬਦ ਮਨਿ ਵਾਜੰਗਾ ॥੧੯॥**

ਉਨ੍ਹਾਂ ਨੇ ਸਾਰਿਆਂ ਸੁਖਾਂ ਦਾ ਨਿਧਾਨੁ= ਖਜ਼ਾਨਾ-ਨਾਮ ਪਾਇਆ ਹੈ ਅਤੇ ਉਨ੍ਹਾਂ ਦੇ ਮਨ ਵਿਚ ਅਨਹਦ= ਇਕ ਰਸ ਸਬਦ= ਬ੍ਰਹਮ ਵਾਜੰਗਾ= ਪਰਗਟ ਹੋਇਆ ਹੈ॥ ੧੯॥

**ਕਿਰਤਮ ਨਾਮ ਕਥੇ ਤੇਰੇ ਜਿਹਬਾ॥ ਸਤਿ ਨਾਮੁ ਤੇਰਾ ਪਰਾ ਪੂਰਬਲਾ॥**

ਹੇ ਪਰਮੇਸ਼ਰ ! ਅਸੀਂ ਜਿਹਬਾ= ਜ਼ਬਾਨ ਨਾਲ ਤੇਰੇ ਕਿਰਤਮ= ਕੀਤੇ ਹੋਏ ਨਾਮ ਕਥਨ ਕੀਤੇ ਹਨ।

ਜਿਵੇਂ ਮੁਰਦੈਂਤ ਦੇ ਮਾਰਨ ਕਰ ਕੇ ਆਪ ਜੀ ਦਾ ਮੁਰਾਰੀ ਨਾਮ ਪੈ ਗਿਆ।

ਮਧੂ ਦੈਂਤ ਦੇ ਮਾਰਨ ਕਰ ਕੇ ਆਪ ਜੀ ਦਾ ਮਧੂ ਸੂਦਨ ਨਾਮ ਪੈ ਗਿਆ।

ਗੁਵਰਧਨ ਪਰਬਤ ਦੇ ਉਠਾਉਣ ਕਰ ਕੇ ਆਪ ਜੀ ਦਾ ਗੁਵਰਧਨਧਾਰੀ ਨਾਮ ਪੈ ਗਿਆ।

ਮੁਰਲੀ ਦੇ ਵਜਾਉਣ ਕਰ ਕੇ ਆਪ ਜੀ ਦਾ ਮੁਰਲੀ ਮਨੋਹਰ ਨਾਮ ਪੈ ਗਿਆ।

ਭਗਤਾਂ ਦੀ ਸਹਾਇਤਾ ਕਰਨ ਕਰ ਕੇ ਆਪ ਜੀ ਦਾ ਭਗਤ ਵਛਲ ਨਾਮ ਪੈ ਗਿਆ।

ਜੇਹੋ ਜੇਹੀ ਕਿਰਿਆ ਕੀਤੀ ਓਹੋ ਜੇਹਾ ਆਪ ਜੀ ਦਾ ਨਾਮ ਪੈ ਗਿਆ।

ਜਿਵੇਂ ਕਪੜੇ ਸਿਊਂਣ ਕਰ ਕੇ ਮਨੁੱਖ ਦਾ ਨਾਮ ਦਰਜੀ।

ਕਪੜੇ ਰੰਗਣ ਕਰ ਕੇ ਮਨੁੱਖ ਦਾ ਨਾਮ ਲਿਲਾਰੀ।

ਕਪੜੇ ਵੇਚਣ ਕਰ ਕੇ ਮਨੁੱਖ ਦਾ ਨਾਮ ਬਜ਼ਾਜ।

ਕਪੜੇ ਧੋਣ ਕਰ ਕੇ ਮਨੁੱਖ ਦਾ ਨਾਮ ਧੋਬੀ ਪੈ ਜਾਂਦਾ ਹੈ।

ਇਤਿਆਦਿਕ ਸਾਰੇ ਦ੍ਰਿਸ਼ਟਾਂਤ ਸਮਝ ਲੈਣੇ। ਕਿਰਤਮ ਨਾਮ ਚਾਰ ਪਰਕਾਰ ਦੇ ਕਹੇ ਹਨ:-

੧.ਰਿਛਸ। ੨. ਜਦ ਰਿਛਸ। ੩. ਕਿਰਿਆ ਪਰਯੁਕਤ। ੪. ਗੁਣ ਪ੍ਰਯੁਕਤ।

੧-ਜੋ ਨਾਮ ਮਾਂ ਪਿਓ ਦਾ ਰਖਿਆ ਹੁੰਦਾ ਹੈ ਉਸ ਨੂੰ 'ਰਿਛਸ' ਆਖਦੇ ਹਨ।

੨-ਜੋ ਨਾਮ ਜ਼ਾਤੀ ਸਬੰਧ ਕਰ ਕੇ ਪੈ ਜਾਵੇ ਉਸ ਨੂੰ 'ਜਦ ਰਿਛਸ' ਆਖਦੇ ਹਨ:-

ਜਿਵੇਂ ਰਾਮਚੰਦਰ ਜੀ ਦਾ ਜੋ 'ਰਾਘਵ' ਨਾਮ ਪਿਆ ਹੈ ਏਹ ਜ਼ਾਤੀ ਸਬੰਧ ਕਰ ਕੇ ਪਿਆ ਹੈ।

ਜਿਵੇਂ ਜਨਕ ਰਾਜਾ ਦੀ ਗੱਦੀ ਪਰ ਜੋ ਭੀ ਬੈਠਾ ਹੈ, ਉਸ ਨੂੰ ਜਨਕ ਕਿਹਾ ਹੈ।

ਜਿਵੇਂ ਫਰੀਦ ਸਾਂਈ ਦੀ ਗੱਦੀ ਪਰ ਜੋ ਭੀ ਬੈਠਾ ਹੈ, ਉਸ ਨੂੰ ਫਰੀਦ ਕਿਹਾ ਹੈ।

੩-ਕਿਰਿਆ ਕਰਨ ਨਾਲ ਜੋ ਨਾਮ ਪੈ ਜਾਵੇ ਜੈਸਾ ਕਿ ਮੁਰਾਰੀ, ਮਧੁਸੂਦਨ, ਗੁਵਰਧਨਧਾਰੀ ਆਦਿਕ ਕਈ ਨਾਮ ਹਨ ਪਰ ਏਹ ਕਿਰਿਆ ਪਰਯੁਕਤ ਹਨ।

੪-ਜੋ ਨਾਮ ਗੁਣ ਕਰ ਕੇ ਪੈ ਜਾਵੇ ਉਸ ਨੂੰ ਗੁਣ ਪ੍ਰਯੁਕਤ ਆਖਦੇ ਹਨ।

ਜੈਸਾ ਕਿ-ਕਾਲਾ ਗੁੱਲਰ ਹੋਣ ਕਰ ਕੇ ਕ੍ਰਿਸ਼ਨ ਜੀ ਦਾ ਨਾਮ ਸ਼ਆਮ ਪੈ ਗਿਆ।

ਜਾਂ ਵਿਦਿਆ ਦਾ ਗੁਣ ਪਰਾਪਤ ਹੋਣ ਕਰ ਕੇ ਪੰਡਿਤ ਨਾਮ ਪੈ ਜਾਂਦਾ ਹੈ।

ਇਹ ਚਾਰ ਪ੍ਰਕਾਰ ਦੇ ਕਿਰਤਮ ਨਾਮ ਕਹੇ ਹਨ।

ਕਈ ਸੱਜਣ ਕਿਰਤਮ ਨਾਮ ਛੇ ਪਰਕਾਰ ਦੇ ਆਖਦੇ ਹਨ:

ਚਾਰ ਤਰ੍ਹਾਂ ਦੇ ਕਿਰਤਮ ਨਾਮ ਓਹੀ ਹਨ ਜੋ ਉੱਪਰ ਲਿਖੇ ਹਨ।

ਦੋ ਪਰਵਾਰ ਦੇ ਕਿਰਤਮ ਨਾਮ ਇਹ ਹਨ— ਸਬੰਧਕ ਨਾਮ ਤੇ ਵਿਅਕਤੀ ਨਾਮ।

ਜਿਵੇਂ ਸੀਤਾ ਨਾਲ ਮਿਲਾਪ ਹੋਣ ਕਰ ਕੇ 'ਸੀਤਾਰਾਮ' ਨਾਮ ਪੈ ਗਿਆ।

ਰਾਧਕਾਂ ਨਾਲ ਮਿਲਾਪ ਹੋਣ ਕਰ ਕੇ 'ਰਾਧਾ ਕ੍ਰਿਸ਼ਨ' ਨਾਮ ਪੈ ਗਿਆ।

ਮੱਥੋ ਨਾਲ ਮਿਲਾਪ ਹੋਣ ਕਰ ਕੇ 'ਮੱਥੋ ਮੁਰਾਰੀ' ਨਾਮ ਪੈ ਗਿਆ। ਇਹ ਸਬੰਧਕ ਨਾਮ ਹਨ।

ਵਿਅਕਤੀ ਨਾਮ ਉਹ ਹੈ: ਜਿਵੇਂ ਬਵੰਜਾ ਉੱਗਲ ਸਰੀਰ ਦੀ ਵਿਅਕਤੀ ਹੋਣ ਕਰ ਕੇ 'ਬਾਵਨ ਅਵਤਾਰ' ਨਾਮ ਪੈ ਗਿਆ।

*ਸਤਿ ਨਾਮੁ ਤੇਰਾ ਪਰਾ ਪੂਰਬਲਾ।*

ਆਪ ਜੀ ਦਾ ਜੋ ਸਤਿਨਾਮੁ ਮੰਤ੍ਰ ਹੈ ਏਹ ਪਰਾ= ਉਤਕ੍ਰਿਸਟ ਅਰਥਾਤ ਸਭ ਤੋਂ ਵੱਡਾ ਹੈ ਅਤੇ ਪੂਰਬਲਾ= ਅਨਾਦੀ ਕਾਲ ਦਾ ਹੈ।

ਜਿਵੇਂ ਚਾਰ ਬਾਣੀਆਂ ਵਿਚੋਂ 'ਪਰਾ' ਬਾਣੀ ਸਭ ਤੋਂ ਵੱਡੀ ਹੈ।

ਤਿਵੇਂ ਸਭ ਨਾਮਾਂ ਵਿਚੋਂ ਸਤਿ ਨਾਮ ਮੰਤ੍ਰ ਵੱਡਾ ਹੈ।

ਏਸੇ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰੰਭ ਵਿਚ "੧ੴ ਸਤਿ ਨਾਮੁ" ਮੂਲ ਮੰਤ੍ਰ ਰਖਿਆ ਹੈ।

*ਤਥਾ:-* ਸਤਿ ਨਾਮੁ ਪ੍ਰਭ ਕਾ ਸੁਖਦਾਈ॥ ਬਿਸ੍ਵਾਸੁ ਸਤਿ ਨਾਨਕ ਗੁਰ ਤੇ ਪਾਈ॥

*(ਸੁਖਮਨੀ ਮਹਲਾ ੫, ਪੰਨਾ ੨੮੪)*

*ਤਥਾ:-* ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ॥ *(ਧਨਾਸਰੀ ਮ: ੪, ਪੰਨਾ ੬੭੦)*

*ਤਥਾ:-* ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ॥
ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ॥ *(ਪੰਨਾ ੧੪੨੬)*

*ਤਥਾ:-* ਲਗਜੋ ਹੁਮਾਊ ਪੰਖ ਜਜੋ ਸੰਗਾ। ਜਬ ਛੂਟਹਿ ਧਨੁ ਤੇ ਸੁ ਖਤੰਗਾ॥ ੯॥
ਪਰ ਕੇ ਬਲ ਕਰਿ ਹੋਤ ਉੜਾਊ। ਪਹੁੰਚੈ ਸੋ ਜਹਿ ਦੇਸ ਹੁਮਾਊ।
ਬਹੁਰ ਨ ਆਇ ਪਰੈ ਕਬ ਧਰਨੀ। ਤੈਸੀ ਰੀਤਿ ਨਾਮ ਕੀ ਬਰਨੀ॥ ੧੦॥
ਇਕ ਚਿਤ ਸਿਮਰਹਿ ਜੇ ਦਿਨ ਰਾਤੀ। ਛੂਟੇ ਦੇਹਿ ਤੇ ਹੋਇ ਸੰਗਾਤੀ।
ਜਹਿਂ ਨਾਮੀ ਕੋ ਦੇਸ਼ ਸੁਹਾਵਨ। ਤਹਾਂ ਕਰਹਿ ਬਿਨ ਬਿਲਮ ਪੁਚਾਵਨ॥ ੧੧॥
ਬਹੁਰ ਨ ਜਗ ਮਹਿਂ ਪਾਵਹਿਂ ਦੇਹੀ। ਸਤਿ ਨਾਮ ਕੇ ਭੇ ਜੁ ਸਨੇਹੀ।

*(ਨਾਨਕ ਪ੍ਰਕਾਸ਼, ਪੂਰ: ਅਧਿ: ੨੪)*

ਜਿਸ ਵੇਲੇ ਛੇਵੇਂ ਪਾਤਸ਼ਾਹ ਜੀ ਨੂੰ ਬੁਖਾਰ ਚੜ੍ਹਿਆ ਹੈ ਤਾਂ ਪੰਚਮ ਪਿਤਾ ਜੀ ਨੇ ਸਤਿਨਾਮੁ ਮੰਤ੍ਰ ਦਾ ਜਾਪ ਕਰ ਕੇ ਬੁਖਾਰ ਉਤਾਰ ਦਿੱਤਾ, ਉਪਰੰਤ ਸਿੱਖਾਂ ਨੂੰ ਸਤਿਨਾਮੁ ਮੰਤ੍ਰ ਦਾ ਮਹਾਤਮ ਸੁਣਾਇਆ-

'ਇਹ ਮੰਤ੍ਰ ਮਹਾ ਸਤ ਨਾਮੁ ਅਹੈ। ਨਿਜ ਜੀਹ ਜਪੈ ਜੁ ਅਰੋਗ ਚਹੈ॥ ੧੬॥
ਤਨ ਤਾਪ ਕਹਾਂ ਇਸ ਤੇ ਜੋ ਰਹੈ। ਜਗ ਤੀਨਹੁ ਤਾਪਨਿ ਖਾਪਦ ਅਹੈ।
ਮੁਖਿ ਧੰਨ ਜਪੇ ਸਤਿ ਨਾਮੁ ਸਦਾ। ਕਿਹ ਸੰਕਟ ਹੋਨਿ ਨ ਦੇਤਿ ਕਦਾ॥ ੧੭॥
ਬਡ ਭਾਗ ਭਰੇ ਲਿਵ ਲਾਵਤਿ ਹੈਂ। ਦੁਖ ਲੋਕ ਪ੍ਰਲੋਕ ਨਸਾਵਤ ਹੈਂ।
ਕਹਿ ਸਿੱਖਜਨ ਸਾਥ ਬਿਕਾਰ ਤਜੋ। ਸਤਿ ਨਾਮੁ ਭਜੋ ਸਤਿ ਨਾਮੁ ਭਜੋ॥ ੧੮॥

*(ਗੁਰ ਪ੍ਰਤਾਪ ਸੂਰਜ, ਰਾਸਿ ੩ ਅੰਸੂ ੩੦)*

*ਤਥਾ:-* ਸੱਤਿ ਨਾਮੁ ਜੋ ਜਿਯ ਲਖਿ ਪਾਵੈ। ਤਾ ਕੇ ਕਾਲ ਨਿਕਟ ਨਹਿ ਆਵੈ।
ਬਿਨਾ ਨਾਮ ਤਾ ਕੇ ਜੋ ਰਹਿਹੈ। ਬਨ ਗਿਰ ਪੁਰ ਮੰਦਰ ਸਭ ਢਹਿਹੈ॥ ੨੧॥
ਸੱਤਿ ਨਾਮੁ ਜੋ ਪੁਰਖ ਪਛਾਨੈ। ਸੱਤਿ ਨਾਮੁ ਲੈ ਬਚਨ ਪ੍ਰਮਾਨੈ।
ਸੱਤਿ ਨਾਮੁ ਮਾਰਗ ਲੈ ਚਲਹੀ। ਤਾ ਕੋ ਕਾਲ ਨ ਕਬਹੂੰ ਦਲਹੀ॥ ੨੩॥

*(ਦਸਮ ਗ੍ਰੰਥ, ਚਰਿਤ੍ਰ ੮੧, ਪੰਨਾ ੬੧੦)*

## ਕਹੁ ਨਾਨਕ ਭਗਤ ਪਏ ਸਰਣਾਈ ਦੇਹੁ ਦਰਸੁ ਮਨਿ ਰੰਗੁ ਲਗਾ॥੨੦॥

ਗੁਰੂ ਜੀ ਕਥਨ ਕਰਦੇ ਹਨ- ਭਗਤ ਆਪ ਜੀ ਦੇ ਚਰਨਾਂ ਦੀ ਸ਼ਰਨ ਵਿਚ ਪਏ ਹਨ, ਮੇਰੇ ਮਨ ਵਿਚ ਭੀ ਆਪ ਜੀ ਦਾ ਰੰਗੁ= ਪਰੇਮ ਲੱਗ ਰਿਹਾ ਹੈ, ਆਪ ਮੈਨੂੰ ਜ਼ਰੂਰ ਦਰਸ਼ਨ ਦੇਣਾ ਕਰੋ॥ ੨੦॥

## ਤੇਰੀ ਗਤਿ ਮਿਤਿ ਤੂਹੈ ਜਾਣਹਿ॥ ਤੂ ਆਪੇ ਕਥਹਿ ਤੈ ਆਪਿ ਵਖਾਣਹਿ॥

(੧) ਹੇ ਪ੍ਰਭੂ ! ਤੇਰੀ ਗਤ ਦੀ ਜੋ ਮਿਤਿ= ਮਰਯਾਦਾ ਹੈ, ਉਸ ਨੂੰ ਤੂੰ ਆਪ ਹੀ ਜਾਣਦਾ ਹੈਂ। ਤੂੰ ਆਪ ਹੀ ਕਥੀ ਹੋ ਕੇ ਕਥਨ ਕਰਦਾ ਹੈਂ ਅਤੇ ਆਪ ਹੀ ਪੰਡਿਤ ਰੂਪ ਹੋ ਕੇ ਵਖਿਆਨ ਕਰਦਾ ਹੈਂ।

(੨) ਤੂੰ ਆਪ ਹੀ ਚਾਰੇ ਵੇਦਾਂ ਨੂੰ ਕਥਨ ਕਰਦਾ ਹੈਂ ਅਤੇ ਤੂੰ ਆਪ ਹੀ ਬ੍ਰਹਮਾ ਰੂਪ ਹੋ ਕੇ ਉਹਨਾਂ ਵੇਦਾਂ ਦਾ ਵਖਿਆਨ ਕਰਦਾ ਹੈਂ।

(੩) ਤੂੰ ਆਪ ਹੀ ਗੁਰੂ ਰੂਪ ਹੋ ਕੇ ਉਪਦੇਸ਼ ਕਰਦਾ ਹੈਂ ਅਤੇ ਆਪ ਹੀ ਸਿੱਖ ਰੂਪ ਹੋ ਕੇ ਹਰੀ ਨਾਮ ਨੂੰ ਵਖਾਣਹਿ= ਉਚਾਰਦਾ ਹੈਂ।

## ਨਾਨਕ ਦਾਸੁ ਦਾਸਨ ਕੋ ਕਰੀਅਹੁ
## ਹਰਿ ਭਾਵੈ ਦਾਸਾ ਰਾਖੁ ਸੰਗਾ॥੨੧॥੨॥੧੧॥

ਗੁਰੂ ਜੀ ਕਥਨ ਕਰਦੇ ਹਨ- ਹੇ ਹਰੀ ! ਜੇ ਆਪ ਜੀ ਨੂੰ ਭਾ ਜਾਵੇ ਤਾਂ ਮੈਨੂੰ ਆਪਣਿਆਂ ਦਾਸਾਂ ਦਾ ਦਾਸ ਕਰ ਲੈ ਅਤੇ ਆਪਣਿਆਂ ਦਾਸਾਂ ਦੇ ਨਾਲ ਹੀ ਰੱਖ ਲੈ॥ ੨੧॥ ੨॥ ੧੧॥

ਇਹ ਸੋਲਹਾ ਉਚਾਰਨ ਕਰ ਕੇ ਗੁਰੂ ਜੀ ਨੇ ਹੁਕਮ ਦਿੱਤਾ ਕਿ ਜੋ ਭੀ ਪ੍ਰਾਣੀ ਮਾਤਰ ਇਸ ਸੋਲਹੇ ਸਾਹਿਬ ਜੀ ਦਾ ਪਾਠ ਪਰੇਮ ਨਾਲ ਕਰੇਗਾ ਉਸ ਨੂੰ ਵਿਸ਼ਨ ਸਹੰਸਰ ਨਾਮੇ ਦੇ ਪਾਠ ਕਰਨ ਜਿਤਨਾ ਫਲ ਪਰਾਪਤ ਹੋਵੇਗਾ।

ਜਿਵੇਂ ਮੀਰੀ ਪੀਰੀ ਦੇ ਮਾਲਕ ਛੇਵੇਂ ਪਾਤਸ਼ਾਹ ਜੀ ਨੇ 'ਸ਼ਬਦ ਹਜ਼ਾਰੇ' ਦਾ ਮਹਾਤਮ ਦੱਸਿਆ ਹੈ ਕਿ ਇਕ ਇਕ ਸ਼ਬਦ ਦਾ ਪਾਠ ਕਰਨ ਨਾਲ ਹਜ਼ਾਰਾਂ ਸ਼ਬਦਾਂ ਦੇ ਪਾਠ ਕਰਨ ਜਿਤਨਾ ਫਲ ਪ੍ਰਾਪਤ ਹੁੰਦਾ ਹੈ।

ਕਿਉਂਕਿ ਛੇਵੇਂ ਪਾਤਸ਼ਾਹ ਜੀ ਅੰਮ੍ਰਿਤ ਵੇਲੇ ਇਸ਼ਨਾਨ ਕਰ ਕੇ ਪਹਿਲੇ ਜਪੁ ਜੀ ਤੇ ਫੇਰ ਸ਼ਬਦ ਹਜ਼ਾਰਿਆਂ ਦਾ ਪਾਠ ਨਿਤਨੇਮ ਨਾਲ ਕਰਦੇ ਹੁੰਦੇ ਸਨ।

ਇਕ ਦਿਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਅੰਮ੍ਰਿਤ ਵੇਲੇ ਜਪੁ ਜੀ ਸਾਹਿਬ ਦਾ ਪਾਠ ਕਰ ਕੇ ਜਲਦੀ ਕਿਸੇ ਪਾਸੇ ਜਾਣ ਨੂੰ ਤਿਆਰ ਹੋ ਗਏ ਤੇ ਹੁਕਮ ਦਿੱਤਾ ਅਜੇਹਾ ਕੋਈ ਪਰੇਮੀ ਹੈ ਜੇਹੜਾ ਸਾਨੂੰ ਘੋੜੇ 'ਤੇ ਅਸਵਾਰ ਹੁੰਦਿਆਂ ਹੁੰਦਿਆਂ ਇਨਾਂ ਸੱਤਾਂ ਸ਼ਬਦਾਂ ਦਾ ਪਾਠ ਸੁਣਾ ਦੇਵੇ, ਉਸ ਵੇਲੇ ਭਾਈ ਗੁਰਦਾਸ ਜੀ ਨੇ ਸੱਤਾਂ ਸ਼ਬਦਾਂ ਦੀ ਪਹਿਲੀ ਪਹਿਲੀ ਤੁਕ ਦੇ ਕੁਝਕੁ ਅੱਖਰ ਜੋੜ ਕੇ ਗੁਰੂ ਜੀ ਨੂੰ ਸੁਣਾ ਦਿੱਤੇ-

*'ਸੁਲਤਾਨੇ ਮੀਆਂ ਕਹਾਂ, ਜੀਉ ਡਰਤ ਹੈ ਆਪਣਾ।*
*ਇਆਨੜੀਏ ਮਾਨੜਾ ਕਾਇ ਕਰੇ, ਇਹ ਤਨ ਮਾਇਆ ਸੁਪਨਾ।*
*ਮਨ ਲੋਚੈ ਗੁਰ ਦਰਸ ਕੋ, ਕਵਨ ਤਰਾਜੀ ਹੋਇ।*
*ਮਨ ਮੰਦਰ ਤਨ ਵੇਸ ਮੈਂ, ਪੇਖ ਰਮਈਆ ਸੋਇ।'*

ਇਹ ਅੱਖਰ ਸੁਣ ਕੇ ਗੁਰੂ ਜੀ ਬੜੇ ਪ੍ਰਸੰਨ ਹੋਏ ਤੇ ਬਚਨ ਕਿਹਾ-''ਜਿਸ ਸਿੱਖ ਨੂੰ ਕੋਈ ਅਤਿਅੰਤ ਜ਼ਰੂਰੀ ਕੰਮ ਪੈ ਜਾਵੇ ਤੇ ਸੱਤਾਂ ਸ਼ਬਦਾਂ ਦਾ ਸੰਪੂਰਨ ਪਾਠ ਨਾ ਕਰ ਸਕੇ ਤਾਂ ਭਾਈ ਗੁਰਦਾਸ ਜੀ ਵਾਂਗ ਚਾਰ ਲਾਇਨਾਂ ਦਾ ਪਾਠ ਕਰ ਲਵੇ ਤਾਂ ਉਸ ਨੂੰ ਸੱਤਾਂ ਸ਼ਬਦਾਂ ਦੇ ਪਾਠ ਕਰਨ ਜਿੰਨਾ ਫਲ ਪਰਾਪਤ ਹੋਵੇਗਾ।

## ਮਾਰੂ ਮਹਲਾ ੫ ॥

**ਉਥਾਨਕਾ:**-ਜਿਸ ਵੇਲੇ ਪੰਚਮ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰੂ ਕਾ ਚਕ ਸਿਫਤੀ ਦਾ ਘਰ ਸ੍ਰੀ ਅੰਮ੍ਰਿਤਸਰ ਨਗਰ ਵਸਾਉਣਾ ਕੀਤਾ ਉਸ ਵੇਲੇ ਇਕ ਮੁਸਲਮਾਨ ਕਾਜ਼ੀ ਭੀ ਇਥੇ ਆ ਕੇ ਵਸ ਗਿਆ। ਗੁਰੂ ਜੀ ਪਾਸ ਸਿੱਖ ਸੰਗਤਾਂ ਦੀ ਆਵਾਜਾਈ ਦੇਖ ਕੇ ਮਨ ਵਿਚ ਵਿਚਾਰਿਆ ''ਇਹ ਕੋਈ ਬੜਾ ਪਰਤਾਪੀ ਵਲੀ ਹੈ ਇਹਨਾਂ ਪਾਸੋਂ ਕੁਝ ਪ੍ਰਾਪਤ ਕਰਨਾ ਚਾਹੀਦਾ ਹੈ।'' ਉਸ ਇਹ ਸੋਚ ਕੇ ਕਾਜ਼ੀ ਨੇ ਪਾਸ ਆ ਕੇ ਸਿਜ਼ਦਾ ਕੀਤਾ ਤੇ ਤਿੰਨ ਸਵਾਲ ਕੀਤੇ—

(੧) ਇਸ ਦੁਨੀਆਂ ਵਿਚ ਸਾਨੂੰ ਕਿਹੜਾ ਕਰਤਬ ਕਰਨ ਜੋਗ ਹੈ?

(੨) ਉਹ ਖੁਦਾ ਕੈਸਾ ਹੈ? ਤੇ ਉਸ ਦੀ ਪਰਾਪਤੀ ਕਿਵੇਂ ਹੁੰਦੀ ਹੈ?

(੩) ਇਹ ਜੀਵ ਸੰਸਾਰਕ ਬੰਧਨਾਂ ਤੋਂ ਕਿਵੇਂ ਛੁਟ ਸਕਦਾ ਹੈ? *ਗੁਰ ਉੱਤਰ:-*

### ਅਲਹ ਅਗਮ ਖੁਦਾਈ ਬੰਦੇ ॥ ਛੋਡਿ ਖਿਆਲ ਦੁਨੀਆ ਕੇ ਧੰਧੇ ॥

ਹੇ ਖੁਦਾਈ ਬੰਦੇ= ਖੁਦਾ ਦੇ ਪੁਰਸ਼ਾ ! ਉਹ ਸ੍ਰਿਸ਼ਟੀ ਦਾ ਮਾਲਕ ਪਰਮੇਸ਼ਰ ਅਲਹ= ਅਲੱਖ ਅਤੇ ਅਗਮ= ਬੇਅੰਤ ਹੈ, ਵਾ :- ਖੌਫ਼ ਤੋਂ ਰਹਿਤ ਹੈ। ਖੁਦਾ ਦੀ ਪਰਾਪਤੀ ਵਾਸਤੇ ਤੂੰ ਦੁਨਿਆਵੀ ਧੰਦਿਆਂ ਦੇ ਖਿਆਲਾਂ ਨੂੰ ਛੱਡ ਦੇ।

### ਹੋਇ ਪੈ ਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲੁ ਦਰਾ ॥ ੧ ॥

ਜਿਨ੍ਹਾਂ ਨੇ ਆਪਣੇ ਆਪ ਨੂੰ ਮੁਸਾਫ਼ਰ ਅਰਥਾਤ ਕੁਝ ਦਿਨ ਦਾ ਪ੍ਰਾਹੁਣਾ ਨਿਸਚੇ ਕੀਤਾ ਹੋਇਆ ਹੈ,ਉਹਨਾਂ ਫ਼ਕੀਰਾਂ ਦੇ ਪੈ-ਖਾਕ= ਚਰਨਾਂ ਦੀ ਧੂੜ ਹੋਣਾ ਕਰ।

*ਯਥਾ:-* ਤਿਨ ਕੀ ਰੇਣੁ ਮਿਲੈ ਤਾਂ ਮਸਤਕਿ ਲਾਈ ਜਿਨ ਸਤਿਗੁਰੁ ਪੂਰਾ ਧਿਆਇਆ ॥
ਨਾਨਕ ਤਿਨ ਕੀ ਰੇਣੁ ਪੂਰੈ ਭਾਗਿ ਪਾਈਐ ਜਿਨੀ ਰਾਮ ਨਾਮਿ ਚਿਤੁ ਲਾਇਆ ॥

*(ਭੈਰਉ ਮ: ੩, ਪੰਨਾ ੧੧੩੧)*

*ਅਥਵਾ :-* ਫ਼ਕੀਰਾਂ ਦੇ ਚਰਨਾਂ ਦੀ ਧੂੜ ਹੋ ਅਤੇ ਆਪਣੇ ਆਪ ਨੂੰ ਦੁਨੀਆਂ ਵਿਚ ਮੁਸਾਫ਼ਰ ਨਿਸਚੇ ਕਰ।

*ਯਥਾ:-*ਗੋਇਲਿ ਆਇਆ ਗੋਇਲੀ ਕਿਆ ਤਿਸੁ ਡੰਫੁ ਪਸਾਰੁ॥ *(ਪੰਨਾ ੫੦)*

ਇਸ ਤਰ੍ਹਾਂ ਦੀ ਦਰਵੇਸੁ= ਫ਼ਕੀਰੀ ਧਾਰਨੀ ਖ਼ੁਦਾ ਦੇ ਦਰਵਾਜ਼ੇ ਪਰ ਮਨਜ਼ੂਰ ਹੁੰਦੀ ਹੈ॥ ੧॥

## ਸਚੁ ਨਿਵਾਜ ਯਕੀਨ ਮੁਸਲਾ॥ ਮਨਸਾ ਮਾਰਿ ਨਿਵਾਰਿਹੁ ਆਸਾ॥

ਸੱਚ ਬੋਲਣਾ ਇਹ ਨਮਾਜ਼ ਪੜ੍ਹ, ਯਕੀਨ= ਭਰੋਸਾ ਧਾਰਨਾ ਇਹ ਹੇਠਾਂ ਮੁਸੱਲਾ (ਆਸਣ) ਵਿਛਾਣਾ ਕਰ। ਮਾਰਨੇ ਵਾਲੀਆਂ ਮਨਸਾ= ਵਾਸ਼ਨਾ ਦਾ ਜੇਹੜਾ ਨਵਿਰਤ ਕਰਨਾ ਹੈ ਏਹ ਹੱਥ ਵਿਚ ਆਸਾ= ਸੋਟਾ ਫੜਨਾ ਕਰ। ਨੋਟ:-"ਮੁਸਲਾ" ਨੂੰ ਅੱਧਕ ਲਾ ਕੇ ਮੁਸੱਲਾ ਪੜ੍ਹਨਾ ਹੈ।

## ਦੇਹ ਮਸੀਤਿ ਮਨੁ ਮਉਲਾਣਾ ਕਲਮ ਖੁਦਾਈ ਪਾਕੁ ਖਰਾ॥ ੨॥

ਦੇਹ= ਸਰੀਰ ਨੂੰ ਵਿਸ਼ੇ-ਵਿਕਾਰਾਂ ਤੋਂ ਰਹਿਤ ਕਰਨਾ ਏਹ ਮਸੀਤ ਕਰ, ਅਰਥਾਤ ਖ਼ੁਦਾ ਦਾ ਘਰ ਸਮਝਣਾ ਕਰ, ਮਨ ਨੂੰ ਸਾਵਧਾਨ ਕਰਨਾ ਏਹ ਵਿਚ ਮਉਲਾਣਾ= ਮੌਲਵੀ ਕਰ, ਹੇ ਖ਼ੁਦਾਈ ਬੰਦੇ ! ਜੇਹੜਾ ਖਰਾ ਖਾਕੁ= ਚੰਗਾ ਪਵਿੱਤਰ ਹੋ ਕੇ ਰਹਿਣਾ ਹੈ ਏਹੋ ਕਲਮਾ ਪੜ੍ਹਨਾ ਕਰ।

*ਅਥਵਾ :-* ਖ਼ੁਦਾਈ= ਖ਼ੁਦਾਵੰਦ ਪਰਮਾਤਮਾ ਨੂੰ ਚੰਗਾ ਪਵਿੱਤਰ ਸਮਝਣਾ ਇਹੋ ਕਲਮਾ ਪੜ੍ਹਨਾ ਕਰ॥ ੨॥ *ਪ੍ਰਸ਼ਨ*-ਸ਼ਰੀਅਤ ਕਿਤਾਬ ਦਾ ਪੜ੍ਹਨਾ ਕੇਹੜਾ ਹੈ? *ਉੱਤਰ :-*

## ਸਰਾ ਸਰੀਅਤਿ ਲੇ ਕੰਮਾਵਹੁ॥ ਤਰੀਕਤਿ ਤਰਕ ਖੋਜਿ ਟੋਲਾਵਹੁ॥

ਜੇਹੜਾ ਸਰਾ= ਧਰਮ ਨੂੰ ਲੈ ਕੇ ਕਮਾਉਣਾ ਹੈ ਅਰਥਾਤ ਆਪਣੇ ਧਰਮ ਵਿਚ ਪੱਕਾ ਰਹਿਣਾ ਹੈ, ਏਹੋ ਸ਼ਰੀਅਤ ਕਿਤਾਬ ਦਾ ਪੜ੍ਹਨਾ ਕਰ। *ਪ੍ਰਸ਼ਨ*-ਤਰੀਕਤ ਕਿਤਾਬ ਦਾ ਪੜ੍ਹਨਾ ਕੇਹੜਾ ਹੈ? *ਉੱਤਰ*-ਜੇਹੜਾ ਤਰਕ= ਵੈਰਾਗ ਨੂੰ ਧਾਰ ਕੇ ਪਰਮੇਸ਼ਰ ਦੀ ਖੋਜ ਦੇ ਟੋਲਣ ਵਿਚ ਆਉਣਾ ਹੈ।

*ਵਾ :-* ਆਪ ਖੋਜਨਾ ਤੇ ਹੋਰਨਾਂ ਪਾਸੋਂ ਟੁਲਾਉਣਾ ਏਹੋ ਤਰੀਕਤ ਕਿਤਾਬ ਦਾ ਪੜ੍ਹਨਾ ਕਰ।

*ਵਾ :-* ਤਰਕ= ਵੈਰਾਗ ਦੇ ਖੋਜਿ= ਰਸਤੇ ਨੂੰ ਲਭਣਾ, ਏਹੋ ਤਰੀਕਤ ਕਿਤਾਬ ਦਾ ਪੜ੍ਹਨਾ ਕਰ।

*ਪ੍ਰਸ਼ਨ*-ਮਾਰਫਤ ਕਿਤਾਬ ਦਾ ਪੜ੍ਹਨਾ ਕੇਹੜਾ ਹੈ? *ਉੱਤਰ*-

## ਮਾਰਫਤਿ ਮਨੁ ਮਾਰਹੁ ਅਬਦਾਲਾ॥
## ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ॥ ੩॥

ਜੇਹੜਾ ਅਬਦਾਲਾ= ਹੰਕਾਰੀ ਮਨ ਨੂੰ ਮਾਰ ਕੇ ਅਬਦਾਲਾ= ਪੂਜਨੀਕ ਹੋਣਾ ਹੈ ਏਹੋ ਮਾਰਫਤ ਕਿਤਾਬ ਦਾ ਪੜ੍ਹਨਾ ਕਰ।

*ਪ੍ਰਸ਼ਨ*-ਹਕੀਕਤ ਕਿਤਾਬ ਦਾ ਪੜ੍ਹਨਾ ਕੇਹੜਾ ਹੈ? *ਉੱਤਰ*-ਜੇਹੜਾ ਸਾਧਨਾਂ ਦੁਆਰੇ ਹਕੀਕਤਿ= ਸਚੇ ਪ੍ਰਭੂ ਨਾਮ ਮਿਲਣਾ ਹੈ ਏਹੋ ਹਕੀਕਤ ਕਿਤਾਬ ਦਾ ਪੜ੍ਹਨਾ ਕਰ।* ਜਿਸ ਕਰ ਕੇ ਫਿਰ ਤੇਰਾ ਮਰਨਾ ਨਾ ਹੋਵੇ।

---

**ਮੁਸਲਮਾਨੀ ਮੱਤ ਵਿਚ ਫਕੀਰੀ ਦੇ ਚਾਰ ਰਸਤੇ ਹਨ— ਜੋ ਅੱਡ-ਅੱਡ ਕਿਤਾਬਾਂ ਵਿਚ ਦਰਜ ਹਨ। ੧ ਸ਼ਰੀਅਤ=ਕਰਮ ਕਾਂਡ। ੨. ਤਰੀਕਤਿ=ਅੰਤਹਕਰਨ ਦੀ ਸ਼ੁੱਧੀ ਦਾ ਢੰਗ (ਉਪਾਸ਼ਨਾ)। ੩. ਮਾਰਫਤ=ਗਿਆਨ। ੪. ਹਕੀਕਤ=ਤਤ ਵਸਤੂ ਨੂੰ ਪਹੁੰਚਣਾ ਭਾਵ ਖੁਦਾ ਨੂੰ ਸਖਿਆਤਕਾਰ ਕਰ ਲੈਣਾ।*

## ਕੁਰਾਣੁ ਕਤੇਬ ਦਿਲ ਮਾਹਿ ਕਮਾਹੀ ॥ ਦਸ ਅਉਰਾਤ ਰਖਹੁ ਬਦ ਰਾਹੀ ॥

ਕੁਰਾਨ, ਜੰਬੂਰ, ਤਊਰੇਤ ਆਦਿਕ ਕਤੇਬਾਂ ਦੇ ਸਿਧਾਂਤ ਨੂੰ ਦਿਲ ਵਿਚ ਕਮਾਉਣਾ ਕਰ। ਦਸ ਅਉਰਾਤ= ਔਰਤਾਂ (ਇੰਦ੍ਰੀਆਂ) ਨੂੰ ਬਦ ਰਾਹੀ= ਖੋਟੇ ਰਸਤੇ ਵਲੋਂ ਰੋਕ ਰੱਖਣਾ ਕਰ।

*ਅਥਵਾ :*— ਦਿਲ ਵਿਚ ਸਿਮਰਨ ਦੀ ਕਮਾਈ ਕਰ, ਦਸਾਂ ਇੰਦ੍ਰੀਆਂ ਰੂਪ ਔਰਤਾਂ ਨੂੰ ਬੁਰੇ ਰਸਤੇ ਵਲੋਂ ਰੋਕ ਕੇ ਰੱਖ, ਏਹੋ ਕੁਰਾਣ ਕਤੇਬਾਂ ਦਾ ਪੜ੍ਹਨਾ ਕਰ।

## ਪੰਚ ਮਰਦ ਸਿਦਕਿ ਲੇ ਬਾਧਹੁ ਖੈਰਿ ਸਬੂਰੀ ਕਬੂਲ ਪਰਾ ॥ ੪ ॥

ਆਪਣੇ ਮਨ ਵਿਚ ਸਿਦਕਿ= ਭਰੋਸੇ ਨੂੰ ਲੈ ਕੇ ਪੰਚ ਮਰਦ= ਪੰਜ ਕਾਮ ਕਰੋਧ ਆਦਿਕਾਂ ਬੰਨ੍ਹ ਰੱਖ,

*ਵਾ :*— ਮਰਦ= ਗੁਰਾਂ ਦਾ ਉਪਦੇਸ਼ ਲੈ ਕੇ ਸਿਦਕ ਵਿਚ ਪੰਜ ਕਾਮ ਆਦਿਕਾਂ ਨੂੰ ਬੰਨ੍ਹ ਰੱਖ। ਸਬੂਰੀ= ਸੰਤੋਖ ਰੂਪੀ ਖੈਰਿ= ਭਿਖਿਆ ਮੰਗ ਕੇ ਖਾਣਾ ਕਰ, ਜੇ ਤੂੰ ਇਤਿਆਦਕ ਸਾਧਨਾਂ ਨੂੰ ਕਰੇਂਗਾ ਤਾਂ ਹੀ ਖੁਦਾ ਦੇ ਦਰਵਾਜ਼ੇ ਅੰਦਰ ਕਬੂਲ ਪਰਾ= ਪਵੇਂਗਾ ॥ ੪ ॥

## ਮਕਾ ਮਿਹਰ ਰੋਜਾ ਪੈ ਖਾਕਾ ॥ ਭਿਸਤੁ ਪੀਰ ਲਫਜ ਕਮਾਇ ਅੰਦਾਜਾ ॥

ਸਾਰਿਆਂ ਉਤੇ ਮਿਹਰ= ਦਇਆ ਕਰਨੀ ਏਹੋ ਮੱਕਾ ਸਮਝਣਾ ਕਰ ਕਿਉਂਕਿ ਦਇਆ ਕਰ ਕੇ ਸਾਰਿਆਂ ਸਾਧਨਾਂ ਦੀ ਸਫਲਤਾ ਹੋ ਜਾਂਦੀ ਹੈ। ਏਸੇ ਲਈ ਦਇਆ ਨੂੰ ਫਾਹੁਰੀ (ਫੌੜੀ ਜਿਸ ਨਾਲ ਸੁਆਹ ਕੱਠੀ ਕੀਤੀ ਜਾਂਦੀ ਹੈ) ਕਿਹਾ ਹੈ:-

*ਯਥਾ :*-ਦਇਆ ਫਾਹੁਰੀ ਕਾਇਆ ਕਰਿ ਧੂਈ ਦ੍ਰਿਸਟਿ ਕੀ ਅਗਨਿ ਜਲਾਵੈ ॥ *(ਪੰਨਾ ੪੭੭)*

*ਤਥਾ:*-ਦਇਆ ਧਰਮ ਕਾ ਮੂਲ ਹੈ ਪਾਪ ਮੂਲ ਅਭਿਮਾਨ।
ਤੁਲਸੀ ਦਇਆ ਨ ਛੋਡੀਐ ਜਬ ਲਗ ਘਟ ਮਹਿ ਪ੍ਰਾਨ।

ਜਿਵੇਂ-ਰੈਬਾਂ ਨੇ ਮੱਕੇ ਦੀ ਯਾਤਰਾ ਕਰਦਿਆਂ ਰਾਹ ਵਿਚ ਇਕ ਖੂਹ ਉਤੇ ਨਮਾਜ਼ ਪੜ੍ਹ ਕੇ ਸਿਰ ਦੇ ਵਾਲ ਖੋਹ ਕੇ ਉਸ ਦੀ ਰੱਸੀ ਵੱਟ ਕੇ ਆਪਣਾ ਦੁਪੱਟਾ ਰੱਸੀ ਨਾਲ ਬੰਨ੍ਹ ਕੇ ਖੂਹ ਵਿਚੋਂ ਪਾਣੀ ਕੱਢ ਕੇ ਪਿਆਸ ਨਾਲ ਮਰਦੀ ਹੋਈ ਕੁੱਤੀ ਨੂੰ ਪਿਲਾ ਕੇ ਉਸ ਦੀ ਜਾਨ ਬਚਾਈ ਸੀ, ਜਿਸ ਕਰ ਕੇ ੬੦ ਕੋਹ ਮੱਕਾ ਉਸ ਨੂੰ ਉਥੇ ਹੀ ਆ ਮਿਲਿਆ ਸੀ।

*ਯਥਾ :*-ਸਿਰ ਕੀ ਸੋਭ ਉਤਾਰ ਕੇ ਚੀਨਜੋ ਆਤਮ ਰਾਮ।
ਸਾਠ ਕੋਸ ਮੱਕਾ ਮਿਲਿਓ ਦੇਖ ਦਇਆ ਕੇ ਕਾਮ*।

ਇਸ ਲਈ ਹਰ ਮਨੁੱਖ ਨੂੰ ਦਇਆ ਕਰ ਕੇ ਪ੍ਰਭੂ ਦੀ ਖੁਸ਼ੀ ਲੈਣੀ ਚਾਹੀਦੀ ਹੈ। ਰੋਜਾ ਪੈ ਖਾਕਾ= ਪੂਰਨ ਫਕੀਰਾਂ ਦੇ ਪੈ= ਚਰਨਾਂ ਦੀ ਖਾਕਾ= ਧੂੜ ਗ੍ਰਹਿਣ ਕਰਨੀ ਏਹੋ ਰੋਜ਼ਾ ਰੱਖਣਾ ਕਰ, ਜਾਂ ਏਸੇ ਨੂੰ ਰੋਜ਼ਿਆਂ ਦਾ ਮਹੀਨਾ ਰਮਜ਼ਾਨ ਦਾ ਮਹੀਨਾ ਸਮਝਣਾ ਕਰ।

ਭਿਸਤੁ ਪੀਰ ਲਫਜ ਕਮਾਇ ਅੰਦਾਜਾ= ਆਪਣੇ ਪੀਰ= ਪੂਜਨੀਕ ਪੀਰ= ਗੁਰਾਂ ਦੇ ਕਹੇ ਹੋਏ ਜੋ ਲਫਜ= ਬਚਨ ਅੰਦਾਜਾ= ਮਰਯਾਦਾ ਸਹਿਤ ਕਮਾਉਣੇ ਹਨ- ਏਸੇ ਨੂੰ ਬਹਿਸ਼ਤ ਸਮਝਣਾ ਕਰ। ਜਾਂ

---

**ਦੇਖੋ ਸਾਖੀ ਰੈਬਾਂ ਦੀ "ਧੌਲੁ ਧਰਮੁ ਦਇਆ ਕਾ ਪੂਤੁ" ਅਮੀਰ ਭੰਡਾਰ ਪਉੜੀ ੧੯ ਵੀਂ।*

ਮਰਯਾਦਾ ਸਹਿਤ ਪੀਰਾਂ ਦੇ ਲਫ਼ਜ਼ ਕਮਾਉਣ ਨਾਲ ਬਹਿਸ਼ਤਾਂ ਨੂੰ ਜਾਂਦਾ ਹੈ।

ਦੋ ਪ੍ਰਸ਼ਨ-ਹੂਰਾਂ ਪਰੀਆਂ ਦਾ ਤਮਾਸ਼ਾ ਵੇਖਣਾ ਕੇਹੜਾ ਹੈ? ਅਤੇ ਸਰੀਰ ਪਰ= ਸੁਗੰਧੀਆਂ ਦਾ ਲਗਾਉਣਾ ਕੇਹੜਾ ਹੈ? *ਉੱਤਰ :-*

## ਹੂਰ ਨੂਰ ਮੁਸਕੁ ਖੁਦਾਇਆ ਬੰਦਗੀ ਅਲਹ ਆਲਾ ਹੁਜਰਾ ॥ ੫ ॥

ਜੇਹੜਾ ਅ= ਸਭ ਪਾਸੇ ਇਕ ਖੁਦਾ ਦਾ ਨੂਰ ਨਿਸਚੇ ਕਰਨਾ ਹੈ।

*ਯਥਾ:-*ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥ *(ਪੰਨਾ ੧੩੫੦)*

ਏਹੋ ਹੂਰਾਂ ਪਰੀਆਂ ਦਾ ਤਮਾਸ਼ਾ ਵੇਖਣਾ ਹੈ ਅਤੇ ਏਹੋ ਸੁਗੰਧੀ ਦਾ ਲਗਾਉਣਾ ਹੈ।

*ਅਥਵਾ :-* ਜੇਹੜਾ ਅ= ਸਭ ਪਾਸੇ ਇਕ ਖੁਦਾ ਦਾ ਨੂਰ ਨਿਸਚੇ ਕਰਨਾ ਹੈ, ਏਹੋ ਹੂਰਾਂ ਪਰੀਆਂ ਦਾ ਤਮਾਸ਼ਾ ਵੇਖਣਾ ਕਰ ਅਤੇ ਸਰੀਰ ਉਤੇ ਭਗਤੀ ਰੂਪ ਮੁਸਕੁ= ਸੁਗੰਧੀ ਲਗਾਉਣਾ ਕਰ।

**ਬੰਦਗੀ ਅਲਹ ਆਲਾ ਹੁਜਰਾ ॥**:- ਅਲਹ= ਅਲੱਖ ਪਰਮਾਤਮਾ ਦੀ, ਜਾਂ ਅੱਲਾ ਦੀ ਜੋ ਬੰਦਗੀ ਕਰਨੀ ਹੈ, ਏਹੋ ਆਲਾ= ਸੋਹਣਾ ਹੁਜਰਾ ਖੁਦਾ ਦਾ ਘਰ* ਨਿਸਚੇ ਕਰ॥ ੫ ॥

ਫੇਰ ਕਾਜ਼ੀ ਨੇ ਚਾਰ ਪ੍ਰਸ਼ਨ ਕੀਤੇ- ੧. ਕਾਜ਼ੀ ਦੇ ਕੀ ਲੱਛਣ ਹਨ, ੨. ਹਾਜੀ ਦੇ ਕੀ ਲੱਛਣ ਹਨ, ੩. ਮੁੱਲਾਂ ਦੇ ਕੀ ਲੱਛਣ ਹਨ, ੪. ਦਰਵੇਸ਼ ਕੀ ਲੱਛਣ ਹਨ। *ਗੁਰ ਉੱਤਰ :-*

### [ਪੰਨਾ ੧੦੮੪]

## ਸਚੁ ਕਮਾਵੈ ਸੋਈ ਕਾਜੀ ॥ ਜੋ ਦਿਲੁ ਸੋਧੈ ਸੋਈ ਹਾਜੀ ॥

ਜੋ ਸਚ ਨਾਮ ਨੂੰ ਕਮਾਉਂਦਾ ਹੈ ਓਹੀ ਅਸਲ ਕਾਜ਼ੀ ਹੈ। ਜੋ ਆਪਣੇ ਦਿਲ ਨੂੰ ਸੋਧੈ= ਸ਼ੁੱਧ ਕਰਦਾ ਹੈ ਓਹੀ ਹਾਜੀ ਹੈ।

## ਸੋ ਮੁਲਾ ਮਲਊਨ ਨਿਵਾਰੈ ਸੋ ਦਰਵੇਸੁ ਜਿਸੁ ਸਿਫਤਿ ਧਰਾ ॥ ੬ ॥

ਊਣਤਾ ਰੂਪੀ ਮੈਲ ਨੂੰ ਜਾਂ ਰਾਗ ਦ੍ਵੈਸ਼ ਰੂਪੀ ਮੈਲ ਊਨ= ਨੂੰ ਜੋ ਨਵਿਰਤ ਕਰਦਾ ਹੈ ਓਹੀ ਅਸਲ ਮੁੱਲਾਂ ਹੈ।

ਜਿਸ ਨੇ ਸਿਫਤਿ= ਸਿਫਤੀ (ਪਰਮੇਸ਼ਰ) ਦੀ ਸਿਫਤ ਨੂੰ ਦਿਲ ਵਿਚ ਧਾਰਿਆ ਹੈ, ਓਹੀ ਅਸਲ ਵਿਚ ਦਰਵੇਸੁ= ਫਕੀਰ ਹੈ॥ ੬ ॥

## ਸਭੇ ਵਖਤ ਸਭੇ ਕਰਿ ਵੇਲ° ॥ ਖਾਲਕੁ ਯਾਦਿ ਦਿਲੈ ਮਹਿ ਮਉਲਾ ॥

ਹੇ ਕਾਜ਼ੀ ! ਤੂੰ ਰਾਤ ਦੇ ਸਾਰੇ ਵਖਤਾਂ ਵਿਚ ਅਤੇ ਦਿਨ ਦੇ ਸਾਰੇ ਵੇਲਿਆਂ ਵਿਚ ਖਾਲਕ ਮਉਲਾ=

---

**ਹੁਜਰਾ ਆਲਾ ਉਸ ਨੂੰ ਆਖਦੇ ਹਨ-ਮਸੀਤ ਅੰਦਰ ਦਿਵਾਲ ਵਿਚ ਜੋ ਆਲਾ ਬਣਾਇਆ ਹੁੰਦਾ ਹੈ, ਮੁਸਲਮਾਨ ਓਸੇ ਨੂੰ ਖੁਦਾ ਦਾ ਘਰ ਆਖਦੇ ਹਨ।*

*°ਰਾਤ ਦੇ ਸਮੇਂ ਨੂੰ ਵਖਤ ਕਹਿੰਦੇ ਹਨ, ਦਿਨ ਦੇ ਟਾਈਮ ਨੂੰ ਵੇਲਾ ਕਹਿੰਦੇ ਹਨ।*

*'ਵਖਤ' ਮੁਸਲਮਾਨਾਂ ਦੀ ਬੋਲੀ ਹੈ, 'ਵੇਲਾ' ਹਿੰਦੂਆਂ ਦੀ ਬੋਲੀ ਹੈ।*

*ਖਾਲਕੁ=ਪਰਮੇਸ਼ਰ ਦਾ ਨਾਮ ਹੈ, ਜੋ ਖਲਕਤ ਦੇ ਕਰਨ ਵਾਲਾ ਹੋਵੇ, ਉਹ ਖਾਲਕ।*

*ਯਥਾ:-"ਖਲਕ ਕੁਨਿੰਦਾ ਸਾ ਖਾਲਕਾ।"*

ਪਰਮੇਸ਼ਰ ਨੂੰ ਆਪਣੇ ਦਿਲ ਅੰਦਰ ਯਾਦ ਕਰ।

**ਤਸਬੀ ਯਾਦਿ ਕਰਹੁ ਦਸ ਮਰਦਨੁ ਸੁੰਨਤਿ ਸੀਲੁ ਬੰਧਾਨਿ ਬਰਾ ॥ ੭ ॥**

ਦਸ ਇੰਦ੍ਰੀਆਂ ਨੂੰ ਮਰਦਨੁ= ਮਲ ਕੇ (ਦਮਨ ਕਰ ਕੇ) ਜਿਹੜਾ ਖੁਦਾ ਨੂੰ ਯਾਦ ਕਰਨਾ ਹੈ, ਏਹੋ ਤਸਬੀ (ਮਾਲਾ) ਫੇਰਨਾ ਕਰ। ਦਸ ਇੰਦ੍ਰੀਆਂ ਦਾ ਦਮਨ ਕਰਨਾ ਏਸੇ ਸ਼ਬਦ ਦੀ ਚੌਥੀ ਪੌੜੀ ਵਿਚ ਆ ਚੁੱਕਾ ਹੈ।

ਦਸ ਅਉਰਾਤ ਰਖਹੁ ਬਦ ਰਾਹੀ॥

ਇਸ ਲਈ ਇਸ ਤੁਕ ਦਾ ਦੂਜਾ ਅਰਥ ਕਰਨਾ:-

ਪੰਜ ਵਿਸ਼ੇ-ਸ਼ਬਦ, ਸਪਰਸ, ਰੂਪ, ਰਸ, ਗੰਧ। ਰਾਗ ਦ੍ਵੈਸ਼, ਹਰਖ ਸੋਗ ਤੇ ਮਨ ਇਨ੍ਹਾਂ ਦਸਾਂ ਨੂੰ ਮਰਦਨੁ= ਮਲ ਕੇ ਜੇਹੜਾ ਖੁਦਾ ਨੂੰ ਯਾਦ ਕਰਨਾ ਹੈ ਏਹੋ ਤਸਬੀ (ਮਾਲਾ) ਫੇਰਨਾ ਕਰ।

***ਸੁੰਨਤਿ ਸੀਲੁ ਬੰਧਾਨਿ ਬਰਾ॥***

ਜੇਹੜਾ ਸੀਲੁ= ਜਤ ਦੇ ਬੰਧਾਨਿ= ਨਿਯਮ (ਪਾਬੰਦੀ) ਵਿਚ ਰਹਿਣਾ ਹੈ, ਏਹੋ ਬਰਾ= ਸ੍ਰੇਸ਼ਟ ਸੁੰਨਤ ਦਾ ਕਰਵਾਉਣਾ ਕਰ।

**ਦਿਲ ਮਹਿ ਜਾਨਹੁ ਸਭ ਫਿਲਹਾਲਾ ॥ ਖਿਲਖਾਨਾ ਬਿਰਾਦਰ ਹਮੂ ਜੰਜਾਲਾ ॥**

ਹੇ ਕਾਜ਼ੀ ! ਆਪਣੇ ਦਿਲ ਵਿਚ ਸਾਰਿਆਂ ਪਦਾਰਥਾਂ ਨੂੰ ਫਿਲਹਾਲਾ= ਮਿਥਿਆ ਕਰ ਕੇ ਜਾਣਨਾ ਕਰ।

*ਯਥਾ :*-ਦੁਨੀਆ ਚੀਜ ਫਿਲਹਾਲ ਸਗਲੇ ਸਚੁ ਸੁਖੁ ਤੇਰਾ ਨਾਉ॥ *(ਪੰਨਾ ੭੨੪)*

ਖਿਲਖਾਨਾ= ਇਸਤ੍ਰੀ। *ਵਾ :*— ਘਰ, ਬਿਰਾਦਰ= ਭਰਾ ਆਦਿਕ ਹਮੂ= ਸਾਰਾ ਟੱਬਰ (ਕਬੀਲਾ) ਜੰਜ਼ਾਲ ਰੂਪ ਹੈ, *ਵਾ :*— ਫਾਹੀ ਰੂਪ ਹੈ।

**ਮੀਰ ਮਲਕ ਉਮਰੇ ਫਾਨਾਇਆ ਏਕ ਮੁਕਾਮ ਖੁਦਾਇ ਦਰਾ ॥ ੮ ॥**

ਮੀਰ= ਅਮੀਰ, *ਵਾ :*- ਬਾਦਸ਼ਾਹ, ਮਲਕ ਸੰਗਿਆ ਹੈ ਜੋ ਬਲੋਚਾਂ ਵਿਚੋਂ ਵੱਡੇ ਹੁੰਦੇ ਹਨ। ਜਾਂ ਅਜਰਾਈਲ ਨੂੰ ਭੀ ਮਲਕ ਕਹਿੰਦੇ ਹਨ।

*ਯਥਾ :*- ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ॥ *(ਸਲੋਕ ਫ਼ਰੀਦ, ਪੰਨਾ ੧੩੭੭)*

ਅਤੇ ਉਮਰਾਵ ਇਤਿਆਦਿਕ ਸਾਰੇ ਫਾਨਾਇਆ= ਫਨਾਹ (ਨਾਸਵੰਤ) ਹਨ, ਇਕ ਖੁਦਾ ਦਾ ਦਰਾ= ਦਰਬਾਰ, ਜਾਂ ਦਰਵਾਜ਼ਾ ਮੁਕਾਮ= ਇਸਥਿਤ ਹੈ।

*ਅਥਵਾ :*— ਇਕ ਖੁਦਾ ਹੀ ਸਭਨਾਂ ਦੇ ਦਰਾ= ਅੰਦਰ ਇਸਥਿਤ ਹੈ॥ ੮॥

ਫਿਰ ਕਾਜ਼ੀ ਨੇ ਕਿਹਾ:- "ਸਾਡੇ ਮਤ ਵਿਚ ਮੁਸਲਮਾਨ ਪੰਜ ਨਮਾਜ਼ਾਂ ਪੜ੍ਹਦੇ ਹਨ।"

ਪਹਿਲੀ ਨਮਾਜ਼-ਫ਼ਜ਼ਰ ਦੀ (ਅੰਮ੍ਰਿਤ ਵੇਲੇ) ਛੇ ਵਜੇ ਦੇ ਕਰੀਬ।

ਦੂਜੀ ਨਮਾਜ਼-ਜ਼ੁਹਰ ਦੀ (ਦੁਪਹਿਰੇ) ਸਿਆਲ ਵਿਚ ੧ ਵਜੇ, ਗਰਮੀਆਂ ਵਿਚ ੨ ਵਜੇ ਦੇ ਕਰੀਬ।

ਤੀਜੀ ਨਮਾਜ਼-ਅਸਰ ਦੀ ਸਿਆਲ ਵਿਚ ੪ ਵਜੇ, ਗਰਮੀਆਂ ਵਿਚ ੬ ਵਜੇ ਦੇ ਕਰੀਬ।

ਚੌਥੀ ਨਮਾਜ਼-ਮਗਰਬੀ ਦਿਨ ਛਿਪਣ ਵੇਲੇ।

ਪੰਜਵੀਂ ਨਮਾਜ਼-ਇਸ਼ਾ ਦੀ ਰਾਤੀਂ ਸਿਆਲ ਵਿਚ ੮ ਵਜੇ ਗਰਮੀਆਂ ਵਿਚ ਸਾਢੇ ਨੌਂ ਦੇ ਕਰੀਬ।*

ਇਨ੍ਹਾਂ ਪੰਜਾਂ ਨਮਾਜ਼ਾਂ 'ਚੋਂ ਮੈਨੂੰ ਕੇਹੜੀ ਨਮਾਜ਼ ਪੜ੍ਹਨੀ ਚਾਹੀਦੀ ਹੈ? ਗੁਰ ਉੱਤਰ-

## ਅਵਲਿ ਸਿਫਤਿ ਦੂਜੀ ਸਾਬੂਰੀ ॥ ਤੀਜੈ ਹਲੇਮੀ ਚਉਥੈ ਖੈਰੀ ॥

ਸੱਚ ਦੀ ਜੇਹੜੀ ਸਿਫਤ ਕਰਨੀ ਹੈ ਏਹ ਅਵਲਿ= ਪਹਿਲੀ ਨਮਾਜ਼ ਪੜ੍ਹ।

ਸਾਬੂਰੀ= ਸੰਤੋਖ ਧਾਰਨਾ, ਯਥਾ ਲਾਭ ਤਥਾ ਸੰਤੁਸ਼ਟ ਰਹਿਣਾ, ਜੈਸੀ ਆ ਬਣੇ ਤਿਸੀ ਪਰ ਰਹਿਣਾ ਰਾਜ਼ੀ। ਏਹ ਦੂਜੀ ਨਮਾਜ਼ ਪੜ੍ਹ। ਹਲੇਮੀ= ਗਰੀਬੀ ਧਾਰਨੀ ਏਹ ਤੀਜੀ ਨਮਾਜ਼ ਪੜ੍ਹ। ਜਿਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ-

*ਗਰੀਬੀ ਗਦਾ ਹਮਾਰੀ ॥ ਖੰਨਾ ਸਗਲ ਰੇਨੁ ਛਾਰੀ ॥* *(ਪੰਨਾ ੬੨੮)*

ਜਿਵੇਂ ਸ਼ੇਖ ਫਰੀਦ ਨੇ ਕਿਹਾ ਹੈ-ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ ॥
*ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ ॥ ੭ ॥* *(ਪੰਨਾ ੧੩੭੮)*

ਚਉਥੈ ਖੈਰੀ= ਪਰਮੇਸ਼ਰ ਪਾਸੋਂ ਜੇਹੜੀ ਸਾਰਿਆਂ ਦੀ ਖੈਰ= ਸੁਖ ਮੰਗਣੀ ਹੈ ਏਹੋ ਚੌਥੀ ਨਮਾਜ਼ ਪੜ੍ਹ।

ਜਿਵੇਂ ਸ੍ਰੀ ਗੁਰੂ ਅਮਰਦਾਸ ਜੀ ਨੇ ਪਰਮੇਸ਼ਰ ਪਾਸੋਂ ਸਾਰਿਆਂ ਦੀ ਸੁਖ ਮੰਗੀ ਹੈ:-

*ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥*
*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥* *(ਪੰਨਾ ੮੫੩)*

ਕਲਗੀਧਰ ਦਸਮੇਸ਼ ਪਿਤਾ ਜੀ ਨੇ ਭੀ ਸਭ ਦੀ ਸੁਖ ਮੰਗੀ ਹੈ-

*ਸੁਖੀ ਬਸੈ ਮੋਰੋ ਪਰਿਵਾਰਾ ॥ ਸੇਵਕ ਸਿੱਖ ਸਭੈ ਕਰਤਾਰਾ ॥ ੨ ॥*

ਸਿੱਖ ਦੀ ਨਿਤ ਦੀ ਅਰਦਾਸ ਦਾ ਅੰਗ ਬਣ ਗਿਆ।

*ਨਾਨਕ ਨਾਮ ਚੜ੍ਹਦੀ ਕਲਾ। ਤੇਰੇ ਭਾਣੇ ਸਰਬੱਤ ਕਾ ਭਲਾ।*

*ਵਾ :-* ਪਰਮੇਸ਼ਰ ਪਾਸੋਂ ਜੇਹੜੀ ਆਪਣੀ ਖੈਰ= ਸੁਖ ਮੰਗਣੀ ਹੈ ਏਹੋ ਚੌਥੀ ਨਮਾਜ਼ ਪੜ੍ਹ। ਸਿੱਖ ਦੀ ਨਿਤ ਦੀ ਅਰਦਾਸ ਦਾ ਅੰਗ ਬਣ ਗਿਆ।

## ਪੰਜਵੈ ਪੰਜੇ ਇਕਤੁ ਮੁਕਾਮੈ ਏਹਿ ਪੰਜਿ ਵਖਤ ਤੇਰੇ ਅਪਰਪਰਾ ॥ ੯ ॥

ਜੇਹੜਾ ਪੰਜ ਗਿਆਨ ਇੰਦ੍ਰੀਆਂ ਨੂੰ ਇਕ ਪਰਮੇਸ਼ਰ ਵਿਚ ਮੁਕਾਮੈ= ਇਸਥਿਤ ਕਰਨਾ ਹੈ।

*ਅਥਵਾ :-* ਪੰਜਾਂ ਤੱਤਾਂ ਦੀ ਰਹਿਣੀ ਨੂੰ, ਜਾਂ ਪੰਜ ਸਤ, ਸੰਤੋਖ, ਧੀਰਜ, ਧਰਮ, ਵਿਚਾਰ ਨੂੰ ਇਕ ਅੰਤਹਕਰਨ ਵਿਚ ਇਸਥਿਤ ਕਰਨਾ ਹੈ ਏਹੋ ਪੰਜਵੀਂ ਨਮਾਜ਼ ਪੜ੍ਹ, ਅਪਰ= ਸੰਸਾਰ ਤੋਂ ਪਰਾ ਰੂਪ ਜੋ ਪਰਮੇਸ਼ਰ ਹੈ ਤੇਰੇ= ਉਸ ਦੀ ਪਰਾਪਤੀ ਦੇ ਇਹ ਪੰਜ ਵਖਤ= ਟਾਈਮ ਹਨ, ਹੇ ਕਾਜ਼ੀ! ਤੂੰ ਇਹਨਾਂ ਸਾਧਨਾਂ ਅਨੁਸਾਰ ਚਲਣਾ ਕਰ।

---

**੧. ਫਜ਼ਰ ਦੀ ਨਮਾਜ਼, 'ਬਾਬੇ ਆਦਮ' ਨੇ ਪੜ੍ਹੀ ਹੈ, ਹਨੇਰੇ ਦੇ ਦੁੱਖ ਤੋਂ ਛੁੱਟ ਕੇ।*
*੨. ਜ਼ੁਹਰ ਦੀ ਨਮਾਜ਼, ਇਬਰਾਹੀਮ' ਨੇ ਪੜ੍ਹੀ ਹੈ, ਅੱਗ ਬਲਦੀ ਵੇਖ ਕੇ ਨਮਾਜ਼ ਪੜ੍ਹਦਿਆਂ ਅੱਗ ਬੁਝ ਗਈ ਸੀ।*
*੩. ਅਸਰ ਦੀ ਨਮਾਜ਼, 'ਯੂਨਸ' ਨੇ ਪੜ੍ਹੀ ਹੈ, ਇਸ ਨੂੰ ਮੱਛੀ ਨੇ ਨਿਗਲ ਲਿਆ ਸੀ।*
*ਖ਼ੁਦਾ ਦੀ ਮੱਦਦ ਨਾਲ ਬਚ ਕੇ ਜਦੋਂ ਮੱਛੀ ਤੋਂ ਬਾਹਰ ਨਿਕਲਿਆ ਤਦ ਇਸ ਨੇ ਨਮਾਜ਼ ਪੜ੍ਹੀ ਹੈ।*
*੪. ਮਗਰਬੀ ਨਮਾਜ਼, 'ਈਸਾ' ਨੇ ਪੜ੍ਹੀ ਹੈ, ਆਦਮੀਆਂ ਦੇ ਘੇਰੇ ਵਿਚੋਂ ਨਿਕਲ ਕੇ।*
*੫. ਇਸ਼ਾ ਦੀ ਨਮਾਜ਼, 'ਮੂਸਾ' ਨੇ ਪੜ੍ਹੀ ਹੈ, ਬੱਦਲ ਤੇ ਬਿਜਲੀ ਦੇ ਡਰ ਤੋਂ ਛੁੱਟ ਕੇ।*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਾਝ ਦੀ ਵਾਰ ਵਿਚ ਲਿਖਿਆ ਹੈ-

*ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ॥*
*ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ॥*
*ਚਉਥੀ ਨੀਅਤਿ ਰਾਸਿ ਮਨੁ, ਪੰਜਵੀ ਸਿਫਤਿ ਸਨਾਇ॥*
*ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ॥*
*ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ॥ ੩॥* (ਪੰਨਾ ੧੪੧)

## ਸਗਲੀ ਜਾਨਿ ਕਰਹੁ ਮਉਦੀਫਾ॥ ਬਦ ਅਮਲ ਛੋਡਿ ਕਰਹੁ ਹਥਿ ਕੂਜਾ॥

ਹੇ ਕਾਜ਼ੀ ! ਸਾਰੀ ਸ੍ਰਿਸ਼ਟੀ ਨੂੰ ਨਾਮ ਮਉ= ਰੂਪ ਮਿਥਿਆ ਸਮਝ ਕੇ ਦਫਾ ਕਰ। ਵਾ :- ਸਾਰੀ ਸ੍ਰਿਸ਼ਟੀ ਨੂੰ ਨਾਸ ਰੂਪ ਜਾਣਨਾ ਏਹ ਮਉਦੀਫਾ= ਹੰਦਿਆਂ ਦਾ ਕਢਣਾ ਕਰ।

ਵਾ :- ਸਾਰੀ ਸ੍ਰਿਸ਼ਟੀ ਨੂੰ ਨਾਸ ਰੂਪ ਜਾਣ ਕੇ ਮਉਣੀਫਾ= ਨਿੱਤਾ ਪ੍ਰਤੀ ਭਜਨ ਕਰ।*

ਬਦ ਅਮਲ= ਖੋਟੇ ਕਰਮਾਂ ਨੂੰ ਛੱਡ ਦੇਣਾ, ਏਹੋ ਹੱਥ ਵਿਚ ਕੂਜਾ= ਅਸਥਾਵਾ ਅਰਥਾਤ ਮਿੱਟੀ ਦਾ ਲੋਟਾ ਫੜਨਾ ਕਰ।

## ਖੁਦਾਇ ਏਕੁ ਬੁਝਿ ਦੇਵਹੁ ਬਾਂਗਾਂ ਬੁਰਗੂ ਬਰਖੁਰਦਾਰ ਖਰਾ॥ ੧੦॥

ਇਕ ਖੁਦਾ ਦਾ ਸਭਨਾਂ ਵਿਚ ਨਿਵਾਸ ਸਮਝਣਾ, ਏਹ ਬਾਂਗ ਦੇਣੀ ਕਰ।

ਮੌਲਵੀ ਮਸੀਤ ਵਿਚ ਖਲੋ ਕੇ ਜੋ ਬਾਂਗ ਦੇਂਦੇ ਹਨ ਉਹ ਅੱਖਰ ਏਹ ਹਨ-

'ਅੱਲਾ ਹੂ ਅਕਬਰ' ਇਸ ਤਰ੍ਹਾਂ ਛੇ ਵਾਰ ਆਖਦੇ ਹਨ ਅਤੇ

ਹਜ ਲਲ ਸਲਾਹ, ਹਜ ਲਲ ਫਿਲਾਹ। ਇਸ ਤਰ੍ਹਾਂ ਦੋ ਵਾਰ ਕਹਿੰਦੇ ਹਨ।

*ਅਰਥ:-*ਅੱਲਾ= ਅਲੱਖ ਪਰਮਾਤਮਾ ਹੂ= ਨਿਸਚੇ ਕਰ ਕੇ ਸਾਰਿਆਂ ਤੋਂ ਅਕਬਰ= ਵੱਡਾ ਹੈ।

ਛੇ ਵਾਰ ਆਖਣ ਦਾ ਭਾਵ ਏਹ ਹੈ ਕਿ ਉਹ ਖੁਦਾ ਛਿਆਂ ਅਰਸ਼ਾਂ ਵਿਚ ਵੱਡਾ ਹੈ ਤੇ ਸੱਤਵੇਂ ਅਰਸ਼ (ਅਕਾਸ਼) ਵਿਚ ਉਹ ਅੱਲਾ ਆਪ ਵਸ ਰਿਹਾ ਹੈ।

ਹਜ= ਆਓ, ਲਲ= ਲਈ ਹੈ, ਸਲਾਹ= ਮੁਕਤੀ। ਹਜ= ਆਓ, ਲਲ= ਲਈਏ, ਫਿਲਾਹ= ਬੰਦਗੀ। **ਬੁਰਗੂ ਬਰਖੁਰਦਾਰ ਖਰਾ॥** ਅੰਤ੍ਰੀਵ ਸਾਧਨਾਂ ਦੀ ਮਰਯਾਦਾ ਅਨੁਸਾਰ ਚੱਲਣ ਵਾਲਾ ਜੋ ਬੁਰਗੂ= ਕਾਜ਼ੀ ਹੈ, ਉਹ ਖੁਦਾ ਦਾ ਖਰਾ= ਚੰਗਾ ਬਰਖੁਰਦਾਰ= ਪਿਆਰਾ ਹੈ।

**ਦੂਜਾ ਅਰਥ:-**ਜਿਸ ਕਾਜ਼ੀ ਨੇ ਇਕ ਖੁਦਾ ਦੇ ਬੁੱਝਣੇ ਰੂਪ ਬਾਂਗ ਦਿੱਤੀ ਹੈ, ਉਸ ਬੁਰਗੂ= ਕਾਜ਼ੀ ਨੇ ਆਪ ਬਰ= ਸ੍ਰੇਸ਼ਟ ਗਿਆਨ ਰੂਪੀ ਫਲ ਖੁਰ= ਖਾਧਾ ਹੈ ਅਤੇ ਹੋਰਨਾਂ ਜਗਿਆਸੂਆਂ ਦੇ ਹਿਰਦੇ ਵਿਚ ਖਰਾ= ਚੰਗਾ ਗਿਆਨ ਰੂਪੀ ਫਲ ਦਾਰ= ਰੱਖਣਾ ਕੀਤਾ ਹੈ॥ ੧੦॥

## ਹਕੁ ਹਲਾਲੁ ਬਖੋਰਹੁ ਖਾਣਾ॥ ਦਿਲ ਦਰੀਆਉ ਧੋਵਹੁ ਮੈਲਾਣਾ॥

ਹੇ ਕਾਜ਼ੀ ! ਤੂੰ ਹੱਕ ਹਲਾਲ ਦੇ ਖਾਣੇ ਨੂੰ ਬਖੋਰਹੁ= ਖਾਣਾ ਕਰ। ਵਾ :- ਹਕੁ= ਸੱਚ ਬੋਲਣਾ ਇਸ

---

**ਮੁਸਲਮਾਨਾਂ ਦੇ ਮਤ ਵਿਚ ਇਕ ਪਾਠ ਹੈ ਜੋ ਨਿਤ ਜਾਰੀ ਰਖਦੇ ਹਨ, ਉਸ ਦਾ ਨਾਮ ਹੀ ਵਜੀਫਾ ਹੈ, ਕਈ ਰੁਜੀਨਾ ਆਖਦੇ ਹਨ ਤੇ ਕਈ ਮਉਦੀਫਾ ਕਹਿੰਦੇ ਹਨ।*

ਹਲਾਲ ਦੇ ਖਾਣੇ ਨੂੰ ਖਾਣਾ ਕਰ। ਪਰਾਇਆ ਹੱਕ ਕਦੇ ਭੀ ਨਹੀਂ ਖਾਣਾ ਚਾਹੀਦਾ। ਪਰਾਇਆ ਹੱਕ ਖਾਣਾ ਹਿੰਦੂਆਂ ਅਤੇ ਮੁਸਲਮਾਨਾਂ ਦੋਹਾਂ ਲਈ ਮਨ੍ਹਾਂ ਹੈ।

ਯਥਾ:- *ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*
*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥* (ਪੰਨਾ ੧੪੧)

## ਸਾਖੀ- ਲਾਹੌਰਾ ਸਿੰਘ ਤੇ ਮਾਲਾ ਸਿੰਘ ਦੀ

ਹਰ ਸਾਲ ਅਨੰਦ ਪੁਰ ਸਾਹਿਬ ਹੋਲੇ ਮਹੱਲੇ ਦਾ ਬੜਾ ਭਾਰੀ ਮੇਲਾ ਲੱਗਦਾ ਸੀ। ਬੜੇ-ਬੜੇ ਸਿੱਖ ਆ ਕੇ ਗੁਰੂ ਜੀ ਦੀਆਂ ਹਾਜ਼ਰੀਆਂ ਭਰ ਕੇ ਖੁਸ਼ੀਆਂ ਪਰਾਪਤ ਕਰਦੇ ਸਨ। ਇਕ ਸਮੇਂ ਕਲਗੀਧਰ ਜੀ ਦੇ ਸਪੁੱਤਰਾਂ ਦੇ ਖਿਡਾਵੇ ਭਾਈ ਲਾਹੌਰਾ ਸਿੰਘ ਨੇ ਭਾਈ ਮਾਲਾ ਸਿੰਘ ਤੋਂ ਇਕ ਸੌ ੧੦੦) ਰੁਪਇਆ ਉਧਾਰਾ ਮੰਗਿਆ ਤੇ ਕਿਹਾ:-"ਮੈਨੂੰ ਲੋੜ ਹੈ ਸੌ ਰੁਪਯਾ ਦੇ ਦੇ ਅਗਲੇ ਸਾਲ ਆ ਕੇ ਲੈ ਲਵੀਂ"। ਮਾਲਾ ਸਿੰਘ ਨੇ ੧੦੦) ਰੁਪਯਾ ਦੇ ਦਿੱਤਾ।

ਜਦ ਸਾਲ ਪੂਰਾ ਹੋ ਗਿਆ ਮਾਲਾ ਸਿੰਘ ਅਨੰਦ ਪੁਰ ਸਾਹਿਬ ਆਇਆ ਗੁਰੂ ਸਾਹਿਬ ਜੀ ਦਾ ਦਰਸ਼ਨ ਕਰ ਕੇ ਬੜਾ ਖੁਸ਼ ਹੋਇਆ ਤੇ ਜਦ ਉਸ ਨੇ ਲਾਹੌਰਾ ਸਿੰਘ ਤੋਂ ਸੌ ਰੁਪਇਆ ਮੰਗਿਆ ਤਾਂ ਉਸ ਨੇ ਕਿਹਾ- "ਐਤਕਾਂ ਤਿਆਰ ਨਹੀਂ ਅਗਲੇ ਸਾਲ ਦਿਆਂਗਾ।" ਪਰ ਦੂਜੇ ਸਾਲ ਭੀ ਨਾ ਦਿੱਤਾ, ਤੀਜੇ ਚੌਥੇ ਸਾਲ ਭੀ ਨਾ ਦਿੱਤਾ। ਮਾਲਾ ਸਿੰਘ ਨੇ ਕਿਹਾ-"ਮੈਂ ਜਦੋਂ ਭੀ ਆ ਕੇ ਤੇਰੇ ਕੋਲੋਂ ਮੰਗਦਾ ਹਾਂ ਤੂੰ ਟਾਲਮਟੋਲਾ ਕਰ ਦੇਂਦਾ ਹੈਂ ਇਹ ਚੰਗਾ ਕੰਮ ਨਹੀਂ, ਇਸ ਵਾਰ ਮੈਂ ਜ਼ਰੂਰ ਲੈ ਕੇ ਜਾਣਾ ਹੈ, ਜਿਵੇਂ ਵੀ ਹੁੰਦਾ ਹੈ ਰੁਪਇਆ ਲਿਆ ਕੇ ਦੇ।" ਅੱਗੋਂ ਲਾਹੌਰਾ ਸਿੰਘ ਨੇ ਕਿਹਾ-

*ਸਿੱਖ, ਸਿੱਖ ਦਾ ਖਾਇ ਕਰਿ ਚਿੰਤਾ ਕਰੀਅਹਿ ਦੂਰ।*
*ਕਹਜੋ ਦੁਖਾਵਨਿ ਹੇਤ ਇਮ ਜਿਸ ਤੇ ਰਿਸ ਹੁਇ ਭੂਰ॥ ੧੪॥*
*ਬਹੁਰ ਕਹੀ ਤੁਕ ਦੂਸਰੀ ਊਚੋ ਬਾਕ ਸੁਨਾਇ।*
*ਜੈਸਾ ਜਿਸ ਕਾ ਲੇਖ ਹੈ ਤੈਸੀ ਬਿਧਿ ਬਣਿ ਆਇ॥ ੧੫॥*

ਇਹ ਤੁਕਾਂ ਸੁਣ ਕੇ ਅੱਗੋਂ ਮਾਲਾ ਸਿੰਘ ਨੇ ਕਿਹਾ-

*ਦਰਗਹਿ ਹੋਨ ਸਜਾਈਆਂ ਝੂਠੇ ਅਮਲ ਜਿਨਾਹਿ।*
*ਜਮ ਮਾਰਾਂ ਗਹਿ ਮਾਰੀਅਹਿ ਰੋਇ ਰੋਇ ਪਛੁਤਾਹਿ॥ ੧੭॥*

ਮਾਲਾ ਸਿੰਘ ਤੋਂ ਸੁਣ ਕੇ ਫੇਰ ਲਾਹੌਰਾ ਸਿੰਘ ਨੇ ਏਹ ਤੁਕ ਸੁਣਾਈ:-

*ਲੇਖਾ ਕੋਇ ਨ ਪੁਛਈ ਜਾਂ ਗੁਰ ਬਖਸੰਦਾ॥*

ਮਾਲਾ ਸਿੰਘ ਨੇ ਗੁਰੂ ਜੀ ਪਾਸ ਆ ਕੇ ਸਾਰੀ ਗੱਲ ਸੁਣਾਈ ਕਿ ਮੇਰੇ ਪਾਸੋਂ ਲਾਹੌਰਾ ਸਿੰਘ ਨੇ ਸੌ ਰੁਪਯਾ ਉਧਾਰ ਲਿਆ ਸੀ, ਜਿਸ ਨੂੰ ਟਾਲਮਟੋਲਾ ਕਰਦਿਆਂ ਚਾਰ ਪੰਜ ਸਾਲ ਹੋ ਗਏ ਹਨ, ਮੈਂ ਕਿਹਾ ਹੁਣ ਤਾਂ ਮੈਂ ਜ਼ਰੂਰ ਲੈ ਕੇ ਜਾਣੇ ਹਨ ਜਿਥੋਂ ਮਰਜ਼ੀ ਲਿਆ ਕੇ ਦੇ, ਅੱਗੋਂ ਆਖਦਾ ਹੈ:-

*ਲੇਖਾ ਕੋਇ ਨ ਪੁਛਈ ਜਾਂ ਗੁਰ ਬਖਸੰਦਾ॥*

ਉਸ ਵੇਲੇ ਕਲਗੀਧਰ ਜੀ ਨੇ ਲਾਹੌਰਾ ਸਿੰਘ ਨੂੰ ਆਪਣੇ ਪਾਸ ਬੁਲਾ ਕੇ ਸਮਝਾਇਆ ਕਿ ਭਲੇ ਮਾਣਸੀ ਨਾਲ ਇਸ ਦਾ ਰੁਪਯਾ ਦੇ ਦੇ, ਨਹੀਂ ਤਾਂ ਅਗਲੇ ਜਨਮ ਇਹ ਲੇਖਾ ਦੇਣਾ ਪਵੇਗਾ ਕਿਉਂਕਿ ਵਡਿਆਂ ਸਤਿਗੁਰਾਂ ਦਾ ਹੁਕਮ ਹੈ-

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*
*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥* (ਪੰਨਾ ੧੪੧)

ਨਾਲੇ ਗਲਤ ਤੁਕ ਪੜ੍ਹ ਕੇ ਝੂਠ ਦੀ ਜਗ੍ਹਾਜ ਸਾਨੂੰ ਰਖਿਆ ਹੈ ਕੁਝ ਸ਼ਰਮ ਕਰ!

ਠੀਕ ਤੁਕ ਇਸ ਤਰ੍ਹਾਂ ਹੈ- *ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ॥*

ਯਾਦ ਰੱਖ, ਅਸੀਂ ਤੇਰੀ ਸਹਾਇਤਾ ਕੋਈ ਨਹੀਂ ਕਰਨੀ। ਇਹ ਬਚਨ ਸੁਣ ਕੇ ਲਾਹੌਰਾ ਸਿੰਘ ਘਬਰਾ ਗਿਆ ਤੇ ਚਰਨਾਂ ਉਤੇ ਡਿੱਗ ਕੇ ਮਾਫੀ ਮੰਗਦਿਆਂ ਕਿਹਾ:-''ਗਰੀਬ ਨਿਵਾਜ਼ ਜੀਓ! ਅੱਜ ਦਾ ਦਿਨ ਠਹਿਰ ਜਾਵੇ ਕਲ੍ਹ ਇਸ ਨੂੰ ਰੁਪਏ ਦੇ ਦਿਆਂਗਾ।''

ਮਾਲਾ ਸਿੰਘ ਮੰਨ ਗਿਆ, ਉਹ ਦਿਨ ਤੇ ਰਾਤ ਬੀਤ ਗਈ ਦੂਜੇ ਦਿਨ ਕਲਗੀਧਰ ਜੀ ਦੇ ਸਾਹਮਣੇ ਲਾਹੌਰਾ ਸਿੰਘ ਮਾਲਾ ਸਿੰਘ ਨੂੰ ਸੌ ਰੁਪਏ ਦੇ ਕੇ ਸੁਰਖਰੂ ਹੋ ਗਿਆ।

ਉਸ ਵੇਲੇ ਕਲਗੀਧਰ ਜੀ ਨੇ ਫੁਰਮਾਇਆ-

*ਹਸਿ ਕਰਿ ਸ੍ਰੀ ਮੁਖ ਤੇ ਕਹਯੋ ਨਹਿਂ ਧਰੀਐਂ ਬਿੱਪ੍ਰੀਤ।*
*ਗੁਰ ਕੀ ਏ ਆਗਿਆ ਸਹੀ ਬੇਦ ਧਰਮ ਕੀ ਰੀਤਿ॥ ੩੦॥*
*ਕਾਮ ਕ੍ਰੋਧ ਮਦ ਲੋਭ ਤੇ ਕਰਹੁ ਨਹੀਂ ਅਪਰਾਧ।*
*ਰਿਦਾ ਸਰਲ ਬਿਨ ਕਪਟ ਤੇ ਪੰਥ ਚਲਹਿ ਇਹੁ ਸਾਧ॥ ੩੧॥*

*(ਗੁਰ ਪ੍ਰਤਾਪ ਸੂਰਜ, ਰੁਤ ੩ ਅੰਸੂ ੫੦)*

ਇਸ ਲਈ ਹੱਕ ਹਲਾਲ ਦੀ ਕਮਾਈ ਕਰ ਕੇ ਖਾਣਾ ਸਭ ਤੋਂ ਚੰਗਾ ਹੈ।

***ਦਿਲ ਦਰੀਆਉ ਧੋਵਹੁ ਮੈਲਾਣਾ॥*** ਜਿਸ ਸਤਸੰਗ ਦਰਿਆ ਵਿਚ ਨਾਮ ਰੂਪੀ ਜਲ ਦਾ ਪਰਵਾਹ ਚੱਲ ਰਿਹਾ ਹੈ, ਓਥੇ ਜਾ ਕੇ ਤੂੰ ਆਪਣੇ ਦਿਲ ਦੀਆਂ ਮੈਲਾਂ ਨੂੰ ਧੋਣਾ ਕਰ।

## ਪੀਰੁ ਪਛਾਣੈ ਭਿਸਤੀ ਸੋਈ ਅਜਰਾਈਲੁ ਨ ਦੋਜ ਠਗਾ॥੧੧॥

ਜੋ ਆਪਣੇ ਪੀਰੁ= ਗੁਰੂ ਨੂੰ ਪਾਰਬ੍ਰਹਮ ਰੂਪ ਪਛਾਣ ਕੇ ਸ਼ਰਧਾ ਨਾਲ ਸੇਵਾ :- ਟਹਿਲ ਕਰਦਾ ਹੈ ਓਹੀ ਪੁਰਸ਼ ਭਿਸਤੀ= ਸੁਰਗ ਵਿਚ ਵਸਦਾ ਹੈ ਅਤੇ ਉਸ ਪੁਰਸ਼ ਨੂੰ ਅਜਰਾਈਲੁ= ਜਮ ਦੋਜ= ਦੋਜ਼ਕ (ਨਰਕਾਂ) ਵਿਚ ਠਗਾ ਨ= ਠਹਿਰਾਉਂਦਾ ਨਹੀਂ॥ ੧੧॥

## ਕਾਇਆ ਕਿਰਦਾਰ ਅਉਰਤ ਯਕੀਨਾ॥ ਰੰਗ ਤਮਾਸੇ ਮਾਣਿ ਹਕੀਨਾ॥

ਕਾਇਆ= ਸਰੀਰ ਨੂੰ ਕਿਰਦਾਰ= ਸ਼ੁਭ ਕਰਤੱਬਾਂ ਵਾਲਾ ਕਰਨਾ। ਵਾ :- ਕਾਇਆ= ਸਰੀਰ ਨੂੰ ਕਿਰਦਾਰ= ਕਰਮ ਜਨ ਜਾਣਨਾ ਭਾਵ ਕਰਮਾਂ ਤੋਂ ਉਤਪਤ ਹੋਣ ਵਾਲਾ ਸਮਝਣਾ, ਏਸੇ ਨੂੰ ਔਰਤ ਯਕੀਨਾ= ਨਿਸ਼ਚੇ ਕਰ । ਹਕੀਨਾ= ਸੱਚੇ ਪਰਮਾਤਮਾ ਦੇ ਰੰਗ= ਅਨੰਦ ਨੂੰ ਜੇਹੜਾ ਮਾਣਿ= ਭੋਗਣਾ ਹੈ, ਏਹੋ ਰੰਗਾਂ ਰੰਗਾਂ ਦੇ ਤਮਾਸ਼ਿਆਂ ਨੂੰ ਦੇਖਣਾ ਕਰ।

## ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ॥੧੨॥

ਪਰਮੇਸ਼ਰ ਦੇ ਹਦੂਰਿ= ਪਾਸ ਪਹੁੰਚਾਉਣ ਵਾਲੀ ਜੋ ਗੁਰਾਂ ਦੀ ਹਦੀਸਾ= ਬਾਣੀ (ਸਿਖਿਆ) ਹੈ, ਉਸ ਦੁਆਰੇ ਆਪਣੇ ਨਾਪਾਕੁ= ਅਪਵਿੱਤਰ ਮਨ ਬੁੱਧੀ ਨੂੰ ਪਾਕੁ= ਪਵਿੱਤਰ ਕਰ। ਕਾਜ਼ੀ ਨੰਗੇ ਸਿਰ ਆਇਆ ਸੀ ਇਸ ਕਰ ਕੇ ਉਸ ਨੂੰ ਸਮਝਾਉਂਦੇ ਹਨ-ਜਿਸ ਦੇ ਸਿਰ ਉਤੇ ਦਸਤਾਰ= ਪੱਗ ਹੈ ਉਸ ਦੀ ਸਾਬਤ ਸੂਰਤ ਹੈ

ਨੰਗੇ ਸਿਰ ਵਾਲਾ ਪੁਰਸ਼ ਕਦੇ ਸਾਬਤ ਸੂਰਤ ਨਹੀਂ ਹੋ ਸਕਦਾ)।

*ਅਥਵਾ :-* ਜੇਹੜਾਂ ਸਭ ਸੂਰਤਾਂ ਨਾਲ ਸਾਬਤ ਰਹਿਣਾ ਹੈ, ਅਰਥਾਤ ਸਭ ਨੂੰ ਆਪਣਾ ਆਪ ਸਮਝ ਕੇ ਕਿਸੇ ਨਾਲ ਲੜਾਈ ਝਗੜਾ ਨਹੀਂ ਕਰਨਾ, ਜਾਂ ਕਿਸੇ ਦਾ ਦਿਲ ਨਹੀਂ ਦੁਖਾਉਣਾ ਏਹੋ ਆਪਣੇ ਸਿਰ ਉਤੇ ਪੱਗ ਬੰਨ੍ਹਣੀ ਕਰ।

*ਯਥਾ:-* ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥ ੧੩੦॥ *(ਪੰਨਾ ੧੩੮੪)*

*ਅਥਵਾ :-* ਪਰਮੇਸ਼ਰ ਨਾਲ ਜੇਹੜੀ ਆਪਣੀ ਸੂਰਤ ਸਾਬਤ ਰੱਖਣੀ ਹੈ ਏਹੋ ਆਪਣੇ ਸਿਰ ਉਤੇ ਦਸਤਾਰ= ਪੱਗ ਬੰਨ੍ਹਣਾ ਕਰ। ਪਰਮੇਸ਼ਰ ਨਾਲ ਸਾਬਤ ਸੂਰਤ ਤਾਂ ਰਹਿ ਆਉਂਦੀ ਹੈ ਜੇ ਉਸ ਦੇ ਹੁਕਮ ਵਿਚ ਚੱਲੇ। ਉਸ ਨੇ ਜੇਹੜੀ ਸ੍ਵਾਸਾਂ ਰੂਪੀ ਪੂੰਜੀ ਦੇ ਕੇ ਮਾਤ ਲੋਕ ਵਿਚ ਭੇਜਿਆ ਹੈ ਉਸ ਪੂੰਜੀ ਅਨੁਸਾਰ ਗੁਰੂ-ਸ਼ਾਹ ਕੋਲ ਆ ਕੇ ਨਾਮ ਰੂਪ ਸੌਦੇ ਨੂੰ ਖਰੀਦਣਾ ਕਰੇ।

## ਮੁਸਲਮਾਣੁ ਮੋਮ ਦਿਲਿ ਹੋਵੈ॥ ਅੰਤਰ ਕੀ ਮਲੁ ਦਿਲ ਤੇ ਧੋਵੈ॥

ਅਸਲੀ ਮੁਸਲਮਾਨ ਓਹੀ ਹੈ ਜਿਸ ਦਾ ਦਿਲ ਮੋਮ ਵਰਗਾ ਨਰਮ ਹੁੰਦਾ ਹੈ। ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ ਹੈ:-

*ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ॥*
*ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ॥*
*ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ॥*
*ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ॥*
*ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ॥* (ਪੰਨਾ ੧੪੧)

**ਅੰਤਰ ਕੀ ਮਲੁ ਦਿਲ ਤੇ ਧੋਵੈ॥** ਅੰਦਰ ਦੀ ਰਾਗ ਦ੍ਵੈਸ਼, ਜਾਂ ਪਾਪਾਂ ਰੂਪੀ, *ਵਾ :-* ਕਪਟ ਰੂਪੀ ਮੈਲ ਨੂੰ ਦਿਲ ਤੋਂ ਧੋਣਾ ਕਰੇ।

## ਦੁਨੀਆ ਰੰਗ ਨ ਆਵੈ ਨੇੜੈ ਜਿਉ ਕੁਸਮ ਪਾਟੁ ਘਿਉ ਪਾਕੁ ਹਰਾ॥੧੩॥

ਜੋ ਗੁਰਮੁਖ ਜਨ ਦੁਨਿਆਵੀ ਰੰਗਾਂ ਦੇ ਨੇੜੇ ਨਹੀਂ ਆਉਂਦੇ ਉਹ ਇਸ ਤਰ੍ਹਾਂ ਪਵਿੱਤਰ ਗਿਣੀਂਦੇ ਹਨ, ਜਿਵੇਂ ਕੁਸਮ= ਫੁੱਲ ਪਾਟੁ= ਪੱਟ (ਰੇਸ਼ਮ ਦਾ ਕਪੜਾ), ਘਿਉ ਅਤੇ ਹਰਾ= ਮਿਰਗਾਣ ਪਾਕੁ= ਪਵਿੱਤਰ ਸਮਝੇ ਜਾਂਦੇ ਹਨ।

*ਯਥਾ:-* ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ॥
ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ॥ ੨॥
ਘਿਅ ਪਟ ਭਾਂਡਾ ਕਹੈ ਨ ਕੋਇ॥ ਐਸਾ ਭਗਤੁ ਵਰਨ ਮਹਿ ਹੋਇ॥ *(ਪੰਨਾ ੭੨੧)*

## ਜਾ ਕਉ ਮਿਹਰ ਮਿਹਰ ਮਿਹਾਰਵਾਨਾ॥ ਸੋਈ ਮਰਦੁ ਮਰਦੁ ਮਰਦਾਨਾ॥

ਮੇਹਰ ਦੇ ਕਰਨ ਵਾਲਾ ਮੇਹਰਵਾਨ ਪਰਮੇਸ਼ਰ ਜਿਸ ਉਤੇ ਮਿਹਰ= ਦਇਆ ਕਰਦਾ ਹੈ। ਉਹ ਮਰਦਾਂ ਵਿਚੋਂ ਮਰਦਾਨਾ= ਬਲ ਵਾਲਾ ਮਰਦੁ= ਆਦਮੀ ਹੈ।

**ਸੋਈ ਸੇਖ ਮਸਾਇਕੁ ਹਾਜੀ ਸੋ ਬੰਦਾ ਜਿਸੁ ਨਜਰਿ ਨਰਾ ॥੧੪॥**

ਸ਼ੇਖ ਭੀ ਓਹੀ ਹੈ, ਮਸਾਇਕੁ= ਮੇਹਨਤ ਦੇ ਕਰਨ ਵਾਲਾ ਭੀ ਓਹੀ ਹੈ, ਯਾਤਰਾ ਦੇ ਕਰਨ ਵਾਲਾ ਹਾਜੀ ਭੀ ਓਹੀ ਹੈ, ਅਸਲ ਬੰਦਾ ਭੀ ਓਹੀ ਹੈ, ਜਿਸ ਉਤੇ ਨਰਾ= ਨਿਯੰਤਾ (ਪ੍ਰੇਰਕ) ਪ੍ਰਭੂ ਕਿਰਪਾ ਦ੍ਰਿਸ਼ਟੀ ਕਰਦਾ ਹੈ॥ ੧੪॥

**ਕੁਦਰਤਿ ਕਾਦਰ ਕਰਣ ਕਰੀਮਾ ॥ ਸਿਫਤਿ ਮੁਹਬਤਿ ਅਥਾਹ ਰਹੀਮਾ ॥**

ਉਹ ਕੁਦਰਤਿ= ਪਰਮੇਸ਼ਰ ਕਾਦਰ= ਸਮਰੱਥ ਹੈ ਤੇ ਕਰੀਮਾ= ਕਿਰਪਾ ਦੇ ਕਰਨ ਵਾਲਾ ਹੈ। ਉਸ ਰਹਿਮ ਦਿਲ ਵਾਲੇ ਪਰਮੇਸ਼ਰ ਦੀ ਸਿਫਤ ਅਤੇ ਮੁਹੱਬਤ ਅਥਾਹ ਹੈ। *ਅਥਵਾ :-* ਹੇ ਕਾਜ਼ੀ ! ਉਸ ਅਥਾਹ ਰਹਿਮ ਦਿਲ ਵਾਲੇ ਪਰਮੇਸ਼ਰ ਦੀ ਸਿਫਤ ਵਿਚ ਤੂੰ ਮੁਹਬਤਿੰ= ਪਰੀਤੀ ਕਰ।

**ਹਕੁ ਹੁਕਮੁ ਸਚੁ ਖੁਦਾਇਆ ਬੁਝਿ**
**ਨਾਨਕ ਬੰਦਿ ਖਲਾਸ ਤਰਾ ॥੧੫॥੩॥੧੨॥**

ਗੁਰੂ ਜੀ ਕਥਨ ਕਰਦੇ ਹਨ- ਹੇ ਕਾਜ਼ੀ ! ਸੱਚੇ ਖੁਦਾ ਦੇ ਹੁਕਮ ਨੂੰ ਜੋ ਹਕੁ= ਸੱਚ ਕਰ ਕੇ ਸਮਝਣਾ, ਏਹੋ ਬੰਦੀਖਾਨੇ ਤੋਂ ਖਲਾਸ= ਛੁੱਟਣ ਦੀ ਤਰਾ= ਰੀਤੀ (ਮਰਯਾਦਾ) ਹੈ॥ ੧੫॥ ੩॥ ੧੨॥

**ਮਾਰੂ ਮਹਲਾ ੫ ॥**

**ਪਾਰਬ੍ਰਹਮ ਸਭ ਊਚ ਬਿਰਾਜੇ ॥ ਆਪੇ ਥਾਪਿ ਉਥਾਪੇ ਸਾਜੇ ॥**

ਉਹ ਪਾਰਬ੍ਰਹਮ= ਪਰਮੇਸ਼ਰ ਸਭ ਤੋਂ ਉੱਚਾ ਬਿਰਾਜ ਰਿਹਾ ਹੈ। ਆਪ ਹੀ ਜੀਵਾਂ ਨੂੰ ਸਾਜੇ= ਬਣਾਉਂਦਾ ਹੈ, ਆਪ ਹੀ ਥਾਪਿ= ਇਸਥਿਤੀ ਕਰਦਾ ਹੈ, ਆਪ ਹੀ ਉਥਾਪੇ= ਲੈਤਾ ਕਰਦਾ ਹੈ।

**ਪ੍ਰਭ ਕੀ ਸਰਣਿ ਗਹਤ ਸੁਖੁ ਪਾਈਐ ਕਿਛੁ ਭਉ ਨ ਵਿਆਪੈ ਬਾਲ ਕਾ ॥੧॥**

ਅਜੇਹੇ ਪ੍ਰਭੂ ਦੀ ਸ਼ਰਨ ਗਹਤ= ਗ੍ਰਹਿਣ ਕਰਨ ਨਾਲ ਸੁਖ ਪਰਾਪਤ ਹੁੰਦਾ ਹੈ ਅਤੇ-(ਇਸ ਜਗਿਆਸੂ ਨੂੰ)ਬਾਲ ਕਾ= ਮਾਇਆ ਦਾ ਕੁਝ ਡਰ ਨਹੀਂ ਲੱਗਦਾ॥ ੧॥

**ਗਰਭ ਅਗਨਿ ਮਹਿ ਜਿਨਹਿ ਉਬਾਰਿਆ ॥**
**ਰਕਤ ਕਿਰਮ ਮਹਿ ਨਹੀ ਸੰਘਾਰਿਆ ॥**

ਮਾਂ ਦੇ ਗਰਭ ਵਿਚ ਜੋ ਜਠਰ-ਅਗਨੀ ਹੈ ਉਸ ਤੋਂ ਜਿਸ ਪਰਮੇਸ਼ਰ ਨੇ ਆਪ ਬਚਾਇਆ। ਮਾਂ ਦੀ ਰਕਤ ਵਿਚ ਜੋ ਪਹਿਲੇ ਕਿਰਮ ਰੂਪ ਤੋਂ ਜੀਵ ਪੈਦਾ ਹੋਇਆ ਹੈ ਉਸ ਨੂੰ ਜਿਸ ਨੇ ਸੰਘਾਰਿਆ= ਮਾਰਿਆ ਨਹੀਂ, ਸਗੋਂ ਆਪ ਉਸ ਦੀ ਰਖਵਾਲੀ ਕੀਤੀ ਹੈ।

**ਅਪਨਾ ਸਿਮਰਨੁ ਦੇ ਪ੍ਰਤਿਪਾਲਿਆ ਓਹੁ ਸਗਲ ਘਟਾ ਕਾ ਮਾਲਕਾ ॥੨॥**

ਉਸ ਪ੍ਰਭੂ ਨੇ ਆਪਣਾ ਸਿਮਰਨ ਦੇ ਕੇ ਹੀ ਸਭਨਾਂ ਨੂੰ ਪਾਲਿਆ ਹੈ, ਉਹ ਪ੍ਰਭੂ ਹੀ ਸਾਰਿਆਂ ਸਰੀਰਾਂ ਦਾ ਮਾਲਕ ਹੈ॥ ੨॥

**ਚਰਣ ਕਮਲ ਸਰਣਾਈ ਆਇਆ ॥ ਸਾਧਸੰਗਿ ਹੈ ਹਰਿ ਜਸੁ ਗਾਇਆ ॥**

ਮੈਂ ਓਸੇ ਹਰੀ ਦੇ ਚਰਨ-ਕਮਲਾਂ ਦੀ ਸ਼ਰਨ ਵਿਚ ਆਇਆ ਹਾਂ। ਅਤੇ ਉਸ ਦੀ ਪ੍ਰਾਪਤੀ ਕਰਾਉਣ ਵਾਲੀ ਸਤਸੰਗਤ ਵਿਚ ਬੈਠ ਕੇ ਹਰੀ ਦਾ ਜਸ ਗਾਉਣਾ ਕੀਤਾ ਹੈ।

**ਜਨਮ ਮਰਣ ਸਭਿ ਦੂਖ ਨਿਵਾਰੇ ਜਪਿ ਹਰਿ ਹਰਿ ਭਉ ਨਹੀ ਕਾਲ ਕਾ ॥੩॥**

ਜਨਮ ਮਰਨ ਦੇ ਸਾਰੇ ਦੁੱਖ ਨਵਿਰਤ ਕਰ ਦਿੱਤੇ ਹਨ, ਹਰਿ ਹਰਿ ਦਾ ਨਾਮ ਜਪਣ ਕਰ ਕੇ ਕਾਲ ਦਾ ਭਉ= ਡਰ ਨਹੀਂ ਰਿਹਾ॥ ੩॥

**ਸਮਰਥ ਅਕਥ ਅਗੋਚਰ ਦੇਵਾ ॥ ਜੀਅ ਜੰਤ ਸਭਿ ਤਾ ਕੀ ਸੇਵਾ ॥**

ਉਹ ਦੇਵਾ= ਪ੍ਰਕਾਸ਼ ਰੂਪ ਪਰਮਾਤਮਾ ਸਰਬ ਕਲਾਂ ਸਮਰੱਥ ਹੈ, ਇੰਦ੍ਰੀਆਂ ਕਰ ਕੇ ਅਗੋਚਰ ਹੈ ਅਕਥ= ਕਥਨ ਕਰਨ ਤੋਂ ਰਹਿਤ ਹੈ। ਸੂਖਮ ਸਥੂਲ ਸਾਰੇ ਜੀਆ ਜੰਤ ਉਸੇ ਪ੍ਰਭੂ ਦੀ ਸੇਵਾ ਕਰਦੇ ਹਨ।

**ਅੰਡਜ ਜੇਰਜ ਸੇਤਜ ਉਤਭੁਜ ਬਹੁ ਪਰਕਾਰੀ ਪਾਲਕਾ ॥੪॥**

ਅੰਡਜ, ਜੇਰਜ, ਸੇਤਜ ਤੇ ਉਤਭੁਜ ਰੂਪ (ਜੋ ਚਾਰ ਖਾਣੀਆਂ ਹਨ, ਇਹਨਾਂ ਸਭਨਾਂ ਨੂੰ ਉਹ ਪ੍ਰਭੂ) ਬਹੁਤ ਤਰ੍ਹਾਂ ਨਾਲ ਪਾਲਦਾ ਹੈ॥ ੪॥

**ਤਿਸਹਿ ਪਰਾਪਤਿ ਹੋਇ ਨਿਧਾਨਾ ॥ ਰਾਮ ਨਾਮ ਰਸੁ ਅੰਤਰਿ ਮਾਨਾ ॥**

ਨਿਧੀਆਂ ਦਾ ਖ਼ਜ਼ਾਨਾ ਹਰੀ ਉਸੇ ਨੂੰ ਪਰਾਪਤ ਹੁੰਦਾ ਹੈ। ਜਿਸ ਨੇ ਹਿਰਦੇ ਅੰਦਰ ਰਾਮ ਨਾਮ ਦੇ ਰਸ ਨੂੰ ਮਾਣਨਾ ਕੀਤਾ ਹੈ।

**ਕਰੁ ਗਹਿ ਲੀਨੇ ਅੰਧ ਕੂਪ ਤੇ ਵਿਰਲੇ ਕੇਈ ਸਾਲਕਾ ॥੫॥**

ਮਨ ਰੂਪੀ ਕਰੁ= ਹੱਥ ਨੂੰ ਫੜ ਕੇ ਜਿਨ੍ਹਾਂ ਸੰਤਾਂ ਨੇ ਸੰਸਾਰ ਰੂਪ ਅੰਨ੍ਹੇ ਖ਼ੂਹ 'ਚੋਂ ਕੱਢ ਲਿਆ ਹੈ, ਉਹ ਕੋਈ ਵਿਰਲੇ ਹੀ ਸਾਲਕਾ= ਗਿਆਨਵਾਨ ਪੁਰਸ਼ ਹਨ॥ ੫॥

[ਪੰਨਾ ੧੦੮੫]

**ਆਦਿ ਅੰਤਿ ਮਧਿ ਪ੍ਰਭੁ ਸੋਈ ॥ ਆਪੇ ਕਰਤਾ ਕਰੇ ਸੁ ਹੋਈ ॥**

ਆਦ, ਮਧ ਤੇ ਅੰਤ (ਤਿੰਨਾਂ ਸਮਿਆਂ) ਵਿਚ ਉਹ ਪ੍ਰਭੂ ਵਿਆਪਕ ਹੈ। ਕਰਤਾ ਪੁਰਖ ਵਾਹਿਗੁਰੂ ਜੋ ਆਪ ਕਰਦਾ ਹੈ, ਓਹੀ ਕੁਛ ਹੁੰਦਾ ਹੈ।

**ਭ੍ਰਮੁ ਭਉ ਮਿਟਿਆ ਸਾਧਸੰਗ ਤੇ ਦਾਲਿਦ ਨ ਕੋਈ ਘਾਲਕਾ ॥੬॥**

ਸਾਧ ਸੰਗਤ ਦੀ ਕਿਰਪਾ ਨਾਲ ਭਰਮ ਤੇ ਭਉ= ਡਰ ਮਿਟ ਗਿਆ ਹੈ, ਹੁਣ ਕੋਈ ਦਲਿਦਰ ਭੀ ਨਹੀਂ ਘਾਲਕਾ= ਪਾ ਸਕਦਾ, ਵਾ :- ਦਬਾਅ ਨਹੀਂ ਸਕਦਾ॥ ੬॥

**ਊਤਮ ਬਾਣੀ ਗਾਉ ਗੋੁਪਾਲਾ ॥ ਸਾਧਸੰਗਤਿ ਕੀ ਮੰਗਹੁ ਰਵਾਲਾ ॥**

ਗੋੁਪਾਲਾ= ਜਗਤ ਪਾਲਕ ਪਰਮਾਤਮਾ ਦੀ ਉੱਤਮ ਬਾਣੀ ਗਾਉਣਾ ਕਰੋ। ਅਤੇ ਸਾਧ ਸੰਗਤ ਦੀ ਰਵਾਲਾ= ਚਰਨ-ਧੂੜੀ ਮੰਗਣਾ ਕਰੋ।

**ਬਾਸਨਾ ਮੇਟਿ ਨਿਬਾਸਨ ਹੋਈਐ ਕਲਮਲ ਸਗਲੇ ਜਾਲਕਾ ॥ ੭ ॥**

ਮੰਦ ਵਾਸ਼ਨਾਂ ਨੂੰ ਮੇਟ ਕੇ ਵਾਸ਼ਨਾ ਤੋਂ ਰਹਿਤ ਹੋ ਰਹਿਣਾ ਕਰੀਏ ਤਾਂ ਸਾਰੇ ਕਲਮਲ= ਪਾਪ ਜਾਲਕਾ= ਸੜ ਜਾਣਗੇ। ਜਾਂ ਸਾਰਿਆਂ ਪਾਪਾਂ ਨੂੰ ਸਾੜ ਕੇ ਵਾਸ਼ਨਾ ਨੂੰ ਮੇਟ ਕੇ ਵਾਸ਼ਨਾ ਤੋਂ ਰਹਿਤ ਹੋ ਰਹੀਏ॥ ੭॥

**ਸੰਤਾ ਕੀ ਇਹ ਰੀਤਿ ਨਿਰਾਲੀ ॥ ਪਾਰਬ੍ਰਹਮੁ ਕਰਿ ਦੇਖਹਿ ਨਾਲੀ ॥**

ਸੰਤਾਂ ਦੀ ਏਹੋ ਨਿਰਾਲੀ ਰੀਤੀ ਹੈ। ਜੇਹੜਾ ਕਿ ਪਾਰਬ੍ਰਹਮ ਨੂੰ ਆਪਣੇ ਨਾਲ ਵੇਖਣਾ ਕਰਦੇ ਹਨ।

**ਸਾਸਿ ਸਾਸਿ ਆਰਾਧਨਿ ਹਰਿ ਹਰਿ ਕਿਉ ਸਿਮਰਤ ਕੀਜੈ ਆਲਕਾ ॥ ੮ ॥**

ਅੰਦਰ ਬਾਹਰ ਸ੍ਵਾਸ-ਸ੍ਵਾਸ ਹਰਿ ਹਰਿ ਨੂੰ ਅਰਾਧਨਾ ਕਰਦੇ ਹਨ ਤੇ ਸਿਮਰਨ ਵੇਲੇ ਆਲਸ ਨੂੰ ਕਿਉਂ ਕਰਦੇ ਹਨ? ਅਰਥਾਤ ਨਹੀਂ ਕਰਦੇ॥ ੮॥

**ਜਹ ਦੇਖਾ ਤਹ ਅੰਤਰਜਾਮੀ ॥ ਨਿਮਖ ਨ ਵਿਸਰਹੁ ਪ੍ਰਭ ਮੇਰੇ ਸੁਆਮੀ।**

ਜਿਥੇ ਭੀ ਦੇਖਦੇ ਹਾਂ ਓਥੇ ਹੀ ਅੰਤਰਜਾਮੀ ਪ੍ਰਭੂ ਹੈ। ਹੇ ਮੇਰੇ ਪ੍ਰਭੂ ਸੁਆਮੀ ! ਮੈਨੂੰ ਇਕ ਨਿਮਖ ਮਾਤ੍ਰ ਭੀ ਨਾ ਭੁੱਲੋ। ਜਾਂ ਅਜੇਹੇ ਮੇਰੇ ਸੁਆਮੀ ਪ੍ਰਭੂ ਨੂੰ ਇਕ ਨਿਮਖ ਮਾਤ੍ਰ ਭੀ ਭੁਲਾਉਣਾ ਨਾ ਕਰੋ।

**ਸਿਮਰਿ ਸਿਮਰਿ ਜੀਵਹਿ ਤੇਰੇ ਦਾਸਾ ਬਨਿ ਜਲਿ ਪੂਰਨ ਥਾਲਕਾ ॥ ੯ ॥**

ਹੇ ਪ੍ਰਭੂ ! ਤੇਰੇ ਦਾਸ ਤੈਨੂੰ ਸਿਮਰ-ਸਿਮਰ ਕੇ ਜੀਊਂਦੇ ਹਨ, ਤੂੰ ਬਨਾਂ ਵਿਚ, ਜਲਾਂ ਵਿਚ ਤੇ ਥਲਾਂ ਵਿਚ ਪਰੀਪੂਰਨ ਹੈਂ॥ ੯॥

**ਤਤੀ ਵਾਉ ਨ ਤਾ ਕਉ ਲਾਗੈ ॥ ਸਿਮਰਤ ਨਾਮੁ ਅਨਦਿਨੁ ਜਾਗੈ ॥**

ਉਸ ਪੁਰਸ਼ ਨੂੰ ਪ੍ਰਤੱਖ, ਵਾ:- ਪ੍ਰਸੂਤ ਪੌਣ ਰੂਪੀ, ਜਾਂ ਮਾਇਆ ਰੂਪੀ ਤੱਤੀ ਹਵਾ ਨਹੀਂ ਲੱਗਦੀ। ਜੋ ਨਾਮ-ਸਿਮਰਨ ਵਿਚ ਰਾਤ ਦਿਨ ਜਾਗਦਾ ਹੈ।

**ਅਨਦ ਬਿਨੋਦ ਕਰੇ ਹਰਿ ਸਿਮਰਨੁ ਤਿਸੁ ਮਾਇਆ ਸੰਗਿ ਨ ਤਾਲਕਾ ॥੧੦ ॥**

ਹਰੀ ਨਾਮ-ਸਿਮਰਨ ਕਰ ਕੇ ਉਹ ਅਨੰਦ ਦਾਇਕ ਬਿਨੋਦ= ਕੌਤਕ ਕਰਦਾ ਹੈ, ਉਸ ਦਾ ਮਾਇਆ ਦੇ ਨਾਲ ਕੋਈ ਤਾਲਕਾ= ਤਅੱਲੁਕ (ਵਾਸਤਾ) ਨਹੀਂ॥ ੧੦॥

**ਰੋਗ ਸੋਗ ਦੂਖ ਤਿਸੁ ਨਾਹੀ ॥ ਸਾਧਸੰਗਿ ਹਰਿ ਕੀਰਤਨੁ ਗਾਹੀ ॥**

ਉਸ ਨੂੰ ਰੋਗ, ਸੋਗ ਆਦਿਕ ਕੋਈ ਦੁੱਖ ਨਹੀਂ ਹੁੰਦਾ। ਜੋ ਸਤਸੰਗਤ ਵਿਚ ਬੈਠ ਕੇ ਹਰੀ ਦਾ ਕੀਰਤਨ ਗਾਉਂਦਾ ਹੈ।

**ਆਪਣਾ ਨਾਮੁ ਦੇਹਿ ਪ੍ਰਭ ਪ੍ਰੀਤਮ ਸੁਣਿ ਬੇਨੰਤੀ ਖਾਲਕਾ ॥ ੧੧ ॥**

ਹੇ ਪ੍ਰੀਤਮ ਪ੍ਰਭੂ, ਖਾਲਕਾ= ਖਲਕਤ ਦੇ ਕਰਨ ਵਾਲੇ ! ਤੂੰ ਸਾਡੀ ਬੇਨਤੀ ਸੁਣ ਕੇ ਆਪਣਾ ਨਾਮ-ਸਿਮਰਨ ਦੇਣਾ ਕਰ॥ ੧੧॥

**ਨਾਮ ਰਤਨੁ ਤੇਰਾ ਹੈ ਪਿਆਰੇ ॥ ਰੰਗਿ ਰਤੇ ਤੇਰੈ ਦਾਸ ਅਪਾਰੇ ॥**

ਹੇ ਪਿਆਰੇ ਪ੍ਰਭੂ ! ਆਪ ਜੀ ਦਾ ਨਾਮ-ਰਤਨ ਵਾਂਗ ਅਮੋਲਕ ਹੈ। ਹੇ ਅਪਾਰੇ= ਬੇਅੰਤ ਵਾਹਿਗੁਰੂ !

ਤੇਰੇ ਦਾਸ ਤੇਰੇ ਅਪਾਰ ਰੰਗ ਵਿਚ ਰਤੇ ਹੋਏ ਹਨ।

**ਤੇਰੈ ਰੰਗਿ ਰਤੇ ਤੁਧੁ ਜੇਹੇ ਵਿਰਲੇ ਕੇਈ ਭਾਲਕਾ ॥੧੨॥**

ਜੋ ਤੇਰੇ ਰੰਗ ਵਿਚ ਰਤੇ ਗਏ ਹਨ ਉਹ ਤੁਧੁ ਜੇਹੇ= ਤੇਰੇ ਵਰਗੇ ਹੀ ਹਨ, ਜੇਕਰ ਭਾਲੀਏ ਤਾਂ ਉਹ ਕੋਈ ਵਿਰਲੇ ਹੀ ਹਨ॥ ੧੨॥

**ਤਿਨ ਕੀ ਧੂੜਿ ਮਾਂਗੈ ਮਨੁ ਮੇਰਾ ॥ ਜਿਨ ਵਿਸਰਹਿ ਨਾਹੀ ਕਾਹੂ ਬੇਰਾ ॥**

ਉਹਨਾਂ ਦੀ ਚਰਨ-ਧੂੜੀ ਨੂੰ ਮੇਰਾ ਮਨ ਮੰਗਦਾ ਹੈ। ਜਿਨ੍ਹਾਂ ਨੂੰ ਤੂੰ ਕਿਸੀ ਵੇਲੇ ਭੀ ਨਹੀਂ ਭੁੱਲਦਾ।

**ਤਿਨ ਕੈ ਸੰਗਿ ਪਰਮ ਪਦੁ ਪਾਈ ਸਦਾ ਸੰਗਤਿ ਹਰਿ ਨਾਲਕਾ ॥੧੩॥**

ਹੇ ਹਰੀ ! ਜਿਨ੍ਹਾਂ ਦੇ ਨਾਲ ਦਾ ਤੂੰ ਸਦਾ ਸੰਗੀ ਹੈਂ, ਉਹਨਾਂ ਦੇ ਸੰਗ ਕਰ ਕੇ ਪਰਮ ਪਦੁ= ਆਤਮ ਪਦਵੀ ਪਾਈ ਹੈ॥ ੧੩॥

**ਸਾਜਨੁ ਮੀਤੁ ਪਿਆਰਾ ਸੋਈ ॥ ਏਕੁ ਦ੍ਰਿੜਾਏ ਦੁਰਮਤਿ ਖੋਈ ॥**

ਓਹੀ ਮੇਰਾ ਪਿਆਰਾ ਸੱਜਣ ਤੇ ਮਿੱਤਰ ਹੈ। ਜੇਹੜਾ ਇਕ ਵਾਹਿਗੁਰੂ ਨਾਮ ਨੂੰ ਦ੍ਰਿੜ੍ਹਾਉਂਦਾ ਹੈ ਅਤੇ ਦੁਰ-ਮਤਿ= ਖੋਟੀ ਬੁੱਧੀ ਨੂੰ ਨਾਸ ਕਰਦਾ ਹੈ।

**ਕਾਮੁ ਕ੍ਰੋਧੁ ਅਹੰਕਾਰੁ ਤਜਾਏ ਤਿਸੁ ਜਨ ਕਉ ਉਪਦੇਸੁ ਨਿਰਮਾਲਕਾ ॥੧੪॥**

ਕਾਮ, ਕਰੋਧ, ਹੰਕਾਰ ਆਦਿਕਾਂ ਨੂੰ ਜੋ ਤਜਾਏ= ਤਿਆਗਦਾ ਹੈ, ਉਸ ਗੁਰਮੁਖ ਜਨ ਦਾ ਉਪਦੇਸ਼ ਨਿਰਮਾਲਕਾ= ਨਿਰਮਲ ਹੈ। ਜਾਂ ਜਗਿਆਸੂ ਦੇ ਮਨ ਨੂੰ ਨਿਰਮਲ ਕਰਦਾ ਹੈ।

*ਅਥਵਾ :—* ਨਿਰ= ਵਿਸ਼ੇਸ਼ ਕਰ ਕੇ ਮਾਲਕਾ= ਮਾਲਕ ਪ੍ਰਭੂ ਦਾ ਉਪਦੇਸ਼ ਜਿਸ ਜਨ ਨੂੰ ਪਰਾਪਤ ਹੋਇਆ ਹੈ, ਉਸ ਨੇ ਕਾਮ, ਕਰੋਧ, ਹੰਕਾਰ ਆਦਿਕਾਂ ਨੂੰ ਤਜਾਏ= ਤਿਆਗਣਾ ਕੀਤਾ ਹੈ॥ ੧੪॥

**ਤੁਧੁ ਵਿਣੁ ਨਾਹੀ ਕੋਈ ਮੇਰਾ ॥ ਗੁਰਿ ਪਕੜਾਏ ਪ੍ਰਭ ਕੇ ਪੈਰਾ ॥**

ਹੇ ਪ੍ਰਭੂ ! ਆਪ ਜੀ ਤੋਂ ਬਿਨਾਂ ਮੇਰਾ ਹੋਰ ਕੋਈ ਆਸਰਾ ਨਹੀਂ ਹੈ। ਹੇ ਪ੍ਰਭੂ ! ਆਪ ਜੀ ਦੇ ਪਵਿੱਤਰ ਚਰਨ ਗੁਰਾਂ ਨੇ ਮੈਨੂੰ ਫੜਾਏ ਹਨ।

**ਹਉ ਬਲਿਹਾਰੀ ਸਤਿਗੁਰ ਪੂਰੇ ਜਿਨਿ ਖੰਡਿਆ ਭਰਮੁ ਅਨਾਲਕਾ ॥੧੫॥**

ਹਉ= ਮੈਂ ਪੂਰਿਆਂ ਸਤਿਗੁਰਾਂ ਤੋਂ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਨੇ ਅਨਾਲਕਾ= ਭਿੰਨ ਕਰਨ ਵਾਲਾ, *ਵਾ :-* ਅਨਾਦੀ ਕਾਲ ਦਾ ਭਰਮ ਕੱਟ ਦਿੱਤਾ ਹੈ॥ ੧੫॥

**ਸਾਸਿ ਸਾਸਿ ਪ੍ਰਭੁ ਬਿਸਰੈ ਨਾਹੀ ॥ ਆਠ ਪਹਰ ਹਰਿ ਹਰਿ ਕਉ ਧਿਆਈ ॥**

ਹੇ ਪ੍ਰਭੂ ! ਏਹ ਕਿਰਪਾ ਕਰ, ਸ੍ਵਾਸ-ਸ੍ਵਾਸ ਆਪ ਜੀ ਦਾ ਨਾਮ ਮੈਨੂੰ ਭੁੱਲੇ ਨਾ। ਹੇ ਹਰਿ ਹਰਿ ! ਮੈਂ ਅੱਠੇ ਪਹਿਰ ਆਪ ਜੀ ਨੂੰ ਧਿਆਉਂਦਾ ਰਹਾਂ।

**ਨਾਨਕ ਸੰਤ ਤੇਰੈ ਰੰਗਿ ਰਾਤੇ ਤੂ ਸਮਰਥੁ ਵਡਾਲਕਾ ॥੧੬॥੪॥੧੩॥**

ਗੁਰੂ ਜੀ ਕਥਨ ਕਰਦੇ ਹਨ- ਹੇ ਪ੍ਰਭੂ ! ਤੂੰ ਸਰਬ ਕਲਾਂ ਸਮਰੱਥ ਹੈਂ ਅਤੇ ਸਾਰਿਆਂ ਤੋਂ ਵਡਾਲਕਾ=

ਵੱਡਾ ਹੈਂ, ਇਸ ਲਈ ਤੇਰੇ ਸੰਤ ਤੇਰੇ ਹੀ ਰੰਗਿ= ਪ੍ਰੇਮ ਵਿਚ ਰਤੇ ਰਹਿੰਦੇ ਹਨ॥ ੧੬॥ ੪॥ ੧੩॥

## ਮਾਰੂ ਮਹਲਾ ੫ ੧ੴ ਸਤਿਗੁਰ ਪ੍ਰਸਾਦਿ॥

**ਚਰਨ ਕਮਲ ਹਿਰਦੈ ਨਿਤ ਧਾਰੀ॥ ਗੁਰੁ ਪੂਰਾ ਖਿਨੁ ਖਿਨੁ ਨਮਸਕਾਰੀ॥**

ਹੇ ਭਾਈ ! ਤੂੰ ਨਿਤਾ ਪ੍ਰਤੀ ਹਿਰਦੇ ਵਿਚ ਚਰਨ-ਕੰਵਲਾਂ ਦੇ ਧਿਆਨ ਨੂੰ ਧਾਰਨਾ ਕਰ। ਜਿਵੇਂ ਗੁਰਮੁਖਾਂ ਨੇ ਹਿਰਦੇ ਵਿਚ ਚਰਨ-ਕਮਲਾਂ ਦੀ ਪਰੀਤੀ ਧਾਰੀ ਹੋਈ ਹੈ। ਖਿਨ ਖਿਨ ਕਾਲ ਪੂਰਿਆਂ ਗੁਰਾਂ ਨੂੰ ਨਮਸਕਾਰ ਕਰ।

**ਤਨੁ ਮਨੁ ਅਰਪਿ ਧਰੀ ਸਭੁ ਆਗੈ ਜਗ ਮਹਿ ਨਾਮੁ ਸੁਹਾਵਣਾ॥ ੧॥**

ਗੁਰਾਂ ਅੱਗੇ ਤਨ ਮਨ ਆਦਿਕ ਸਭ ਕੁਝ ਧਰ ਕੇ ਅਰਪਣ ਕਰ ਦੇ ਤਾਂ ਜਗਤ ਵਿਚ ਤੇਰਾ ਨਾਮ ਸ਼ੋਭਾ ਵਾਲਾ ਹੋਵੇਗਾ॥ ੧॥

**ਸੋ ਠਾਕੁਰੁ ਕਿਉ ਮਨਹੁ ਵਿਸਾਰੇ॥ ਜੀਉ ਪਿੰਡੁ ਦੇ ਸਾਜਿ ਸਵਾਰੇ॥**

ਉਸ ਠਾਕੁਰੁ= ਸੁਆਮੀ ਨੂੰ ਮਨ ਵਿਚੋਂ ਕਿਉਂ ਭੁਲਾਉਂਦਾ ਹੈਂ? ਜਿਸ ਨੇ ਪੰਜਾਂ ਤੱਤਾਂ ਨੂੰ ਸਾਜ ਕੇ ਤੇਰੇ ਪਿੰਡੁ= ਸਰੀਰ ਨੂੰ ਸਵਾਰੇ= ਬਣਾਇਆ ਹੈ ਤੇ ਵਿਚ ਜੀਵਾਤਮਾ ਪਾ ਦਿੱਤਾ ਹੈ।

**ਸਾਸਿ ਗਰਾਸਿ ਸਮਾਲੇ ਕਰਤਾ ਕੀਤਾ ਅਪਣਾ ਪਾਵਣਾ॥ ੨॥**

ਉਹ ਕਰਤਾ ਪੁਰਖ ਪਰਮਾਤਮਾ ਸ੍ਵਾਸ-ਸ੍ਵਾਸ ਸਭ ਜੀਵਾਂ ਨੂੰ ਸੰਮ੍ਹਾਲਦਾ ਹੈ ਪਰ ਏਹ ਜੀਵ ਆਪਣੇ ਹੀ ਕੀਤੇ ਕਰਮਾਂ ਦਾ ਫਲ ਪਾਉਣਾ ਕਰਦਾ ਹੈ॥ ੨॥

**ਜਾ ਤੇ ਬਿਰਥਾ ਕੋਊ ਨਾਹੀ॥ ਆਠ ਪਹਰ ਹਰਿ ਰਖੁ ਮਨ ਮਾਹੀ॥**

ਜਾ ਤੇ= ਜਿਸ (ਪਰਮਾਤਮਾ) ਤੋਂ ਕੋਈ ਭੀ ਬਿਰਥਾ= ਖਾਲੀ ਨਹੀਂ ਰਹਿੰਦਾ। ਓਸੇ ਹਰੀ ਨੂੰ ਅੱਠੇ ਪਹਿਰ ਮਨ ਵਿਚ ਚੇਤੇ ਰੱਖ।

[ਪੰਨਾ ੧੦੮੬]

**ਸਾਧਸੰਗਿ ਭਜੁ ਅਚੁਤ ਸੁਆਮੀ ਦਰਗਹ ਸੋਭਾ ਪਾਵਣਾ॥ ੩॥**

ਸਾਧ ਸੰਗਤ ਵਿਚ ਬੈਠ ਕੇ ਅਚੁਤ= ਅਗਿੜ ਸੁਆਮੀ ਦਾ ਭਜਨ ਕਰ, ਤਾਂ ਹੀ ਪਰਲੋਕ ਦਰਗਾਹ ਵਿਚ ਸ਼ੋਭਾ ਪਾਵੇਂਗਾ॥ ੩॥

**ਚਾਰਿ ਪਦਾਰਥ ਅਸਟ ਦਸਾ ਸਿਧਿ॥ ਨਾਮੁ ਨਿਧਾਨੁ ਸਹਜ ਸੁਖੁ ਨਉ ਨਿਧਿ॥**

ਚਾਰੇ ਪਦਾਰਥ, ਅਸਟ ਦਸਾ= ਅਠਾਰਾਂ ਸਿਧੀਆਂ ਤੇ ਨੌ ਨਿਧੀਆਂ ਅਤੇ ਸਹਜ= ਅੱਚੁਤ ਸੁਖ ਇਤਿਆਦਿਕ ਸਾਰੇ ਪਦਾਰਥ ਨਾਮ ਰੂਪ ਨਿਧਾਨੁ= ਖਜ਼ਾਨੇ ਵਿਚ ਹਨ।

**ਸਰਬ ਕਲਿਆਣ ਜੇ ਮਨ ਮਹਿ ਚਾਹਹਿ ਮਿਲਿ ਸਾਧੂ ਸੁਆਮੀ ਰਾਵਣਾ॥ ੪॥**

ਹੇ ਪੁਰਸ਼ਾ ! ਜੇ ਕਰ ਤੂੰ ਮਨ ਵਿਚ ਸਾਰਿਆਂ ਕਲਿਆਣ= ਸੁਖਾਂ ਨੂੰ ਪ੍ਰਾਪਤ ਕਰਨਾ ਚਾਹੁੰਦਾ ਹੈਂ ਤਾਂ ਸੰਤਾਂ ਨਾਲ ਮਿਲ ਕੇ ਸੁਆਮੀ ਦੇ ਨਾਮਾਂ ਨੂੰ ਰਾਵਣਾ= ਉਚਾਰਨਾ ਕਰ॥ ੪॥

**ਸਾਸਤ ਸਿੰਮ੍ਰਿਤਿ ਬੇਦ ਵਖਾਣੀ॥ ਜਨਮੁ ਪਦਾਰਥੁ ਜੀਤੁ ਪਰਾਣੀ॥**

(ਛੇ) ਸ਼ਾਸਤ੍ਰ, (ਸਤਾਈ) ਸਿੰਮ੍ਰਿਤੀਆਂ, (ਚਾਰ) ਵੇਦ ਇਸ ਗੱਲ ਨੂੰ ਕਥਨ ਕਰਦੇ ਹਨ ਕਿ ਹੇ ਪ੍ਰਾਣੀ ! ਤੂੰ ਆਪਣੇ ਜਨਮ-ਪਦਾਰਥ ਨੂੰ ਜਿੱਤ ਲੈ ਭਾਵ ਸਫਲ ਕਰ ਲੈ।

**ਕਾਮੁ ਕ੍ਰੋਧੁ ਨਿੰਦਾ ਪਰਹਰੀਐ ਹਰਿ ਰਸਨਾ ਨਾਨਕ ਗਾਵਣਾ॥ ੫॥**

ਗੁਰੂ ਜੀ ਕਥਨ ਕਰਦੇ ਹਨ- ਕਾਮ ਕਰੋਧ ਤੇ ਨਿੰਦਿਆ ਆਦਿਕਾਂ ਨੂੰ ਪਰਹਰੀਐ= ਤਿਆਗਣਾ ਕਰ ਅਤੇ ਰਸਨਾ ਨਾਲ ਹਰੀ ਜਸ ਨੂੰ ਗਾਉਣਾ ਕਰ॥ ੫॥

**ਜਿਸੁ ਰੂਪੁ ਨ ਰੇਖਿਆ ਕੁਲੁ ਨਹੀ ਜਾਤੀ॥ ਪੂਰਨ ਪੂਰਿ ਰਹਿਆ ਦਿਨੁ ਰਾਤੀ॥**

ਜਿਸ ਦਾ ਕੋਈ ਰੂਪ ਰੇਖ ਨਹੀਂ ਅਤੇ ਕੁਲ, ਜ਼ਾਤੀ ਭੀ ਨਹੀਂ ਹੈ। ਉਹ ਪੂਰਨ= ਪਰਮਾਤਮਾ ਦਿਨ ਰਾਤ ਸਾਰੇ ਜਗਤ ਵਿਚ ਪਰੀਪੂਰਨ ਹੋ ਰਿਹਾ ਹੈ।

**ਜੋ ਜੋ ਜਪੈ ਸੋਈ ਵਡਭਾਗੀ ਬਹੁੜਿ ਨ ਜੋਨੀ ਪਾਵਣਾ॥ ੬॥**

ਜੋ ਜੋ ਪੁਰਸ਼ ਉਸ ਪ੍ਰਭੂ ਨੂੰ ਜਪਦਾ ਹੈ ਓਹੀ ਵਡਿਆਂ ਭਾਗਾਂ ਵਾਲਾ ਹੈ, ਉਸ ਨੂੰ ਫਿਰ ਚੁਰਾਸੀ ਲੱਖ ਜੂਨਾਂ ਵਿਚ ਨਹੀਂ ਪਾਉਂਦਾ॥ ੬॥

**ਜਿਸ ਨੋ ਬਿਸਰੈ ਪੁਰਖੁ ਬਿਧਾਤਾ॥ ਜਲਤਾ ਫਿਰੈ ਰਹੈ ਨਿਤ ਤਾਤਾ॥**

ਉਹ ਬਿਧਾਤਾ= ਫਲ ਬਰ ਦਾਤਾ (ਅਕਾਲ) ਪੁਰਖ ਜਿਸ ਨੂੰ ਭੁੱਲ ਜਾਂਦਾ ਹੈ। ਉਹ ਜਲਤਾ= ਸੜਦਾ ਫਿਰਦਾ ਹੈ ਤੇ ਨਿਤਾਪ੍ਰਤੀ ਤਾਤਾ= ਦੁਖੀ ਰਹਿੰਦਾ ਹੈ।

**ਅਕਿਰਤਘਣੈ ਕਉ ਰਖੈ ਨ ਕੋਈ ਨਰਕ ਘੋਰ ਮਹਿ ਪਾਵਣਾ॥ ੭॥**

ਅਕਿਰਤਘਣਾਂ ਨੂੰ ਕੋਈ ਨਹੀਂ ਰੱਖਦਾ, ਸਗੋਂ ਉਹਨਾਂ ਨੂੰ ਘੋਰ= ਕੁੰਭੀ ਨਰਕ ਵਿਚ ਪਾਉਂਦਾ ਕਰਦਾ ਹੈ॥੭॥

**ਜੀਉ ਪ੍ਰਾਣ ਤਨੁ ਧਨੁ ਜਿਨਿ ਸਾਜਿਆ॥**
**ਮਾਤ ਗਰਭ ਮਹਿ ਰਾਖਿ ਨਿਵਾਜਿਆ॥**

ਜਿਸ ਪਰਮੇਸ਼ਰ ਨੇ ਜੀਅ, ਪਰਾਣ ਅਤੇ ਤਨ ਧਨ ਆਦਿਕਾਂ ਸਾਜਿਆ ਹੈ। ਫੇਰ ਮਾਂ ਦੇ ਗਰਭ ਵਿਚ ਰੱਖ ਕੇ ਜਿਸ ਨੇ ਨਿਵਾਜਿਆ= ਵਡਿਆਇਆ ਹੈ।

**ਤਿਸ ਸਿਉ ਪ੍ਰੀਤਿ ਛਾਡਿ ਅਨ ਰਾਤਾ ਕਾਹੂ ਸਿਰੈ ਨ ਲਾਵਣਾ॥ ੮॥**

ਉਸ ਪ੍ਰਭੂ ਨਾਲ ਪ੍ਰੀਤੀ ਕਰਨੀ ਛੱਡ ਕੇ ਅਨ ਰਾਤਾ= ਹੋਰਨਾਂ ਨਾਲ ਤਦਾਕਾਰ ਹੋ ਕੇ ਪਰੀਤੀ ਕਰਦਾ ਹੈ, ਇਸ ਲਈ ਉਸ ਦਾ ਕੰਮ ਕਿਸੇ ਸਿਰੇ ਨਹੀਂ ਲੱਗਦਾ ਭਾਵ ਕੋਈ ਕੰਮ ਪੂਰਾ ਨਹੀਂ ਹੁੰਦਾ॥ ੮॥

**ਧਾਰਿ ਅਨੁਗ੍ਰਹੁ ਸੁਆਮੀ ਮੇਰੇ॥ ਘਟਿ ਘਟਿ ਵਸਹਿ ਸਭਨ ਕੈ ਨੇਰੇ॥**

ਇਸ ਤਰ੍ਹਾਂ ਬੇਨਤੀ ਕਰੋ-ਹੇ ਮੇਰੇ ਸੁਆਮੀ ! ਆਪ ਮੇਰੇ ਉਤੇ ਕਿਰਪਾ ਦ੍ਰਿਸ਼ਟੀ ਧਾਰਨਾ ਕਰੋ। ਤੂੰ ਹੀ ਘਟਾਂ ਘਟਾਂ ਵਿਚ ਸਾਰਿਆਂ ਦੇ ਨੇੜੇ ਵੱਸਦਾ ਹੈਂ।

## ਹਾਥਿ ਹਮਾਰੈ ਕਛੂਐ ਨਾਹੀ ਜਿਸੁ ਜਣਾਇਹਿ ਤਿਸੈ ਜਣਾਵਣਾ ॥ ੯ ॥

ਸਾਡੇ ਹੱਥ ਵਿਚ ਕੁਝ ਭੀ ਨਹੀਂ ਹੈ, ਜਿਸ ਨੂੰ ਆਪ ਜਣਾਉਣਾ ਚਾਹੁੰਦੇ ਹੋ ਓਸੇ ਨੂੰ ਆਪ ਜਣਾਉਂਦੇ ਹੋ। *ਵਾ :-* ਜਿਸ ਨੂੰ ਆਪ ਜਣਾਉਂਦੇ ਹੋ ਉਸ ਨੇ ਅੱਗੇ ਹੋਰਨਾਂ ਸੇਵਕਾਂ ਨੂੰ ਜਣਾਉਣਾ ਕੀਤਾ ਹੈ॥ ੯ ॥

## ਜਾ ਕੈ ਮਸਤਕਿ ਧੁਰਿ ਲਿਖਿ ਪਾਇਆ ॥ ਤਿਸ ਹੀ ਪੁਰਖ ਨ ਵਿਆਪੈ ਮਾਇਆ ॥

ਜਿਸ ਦੇ ਮੱਥੇ 'ਤੇ ਧੁਰ ਤੋਂ ਸ਼ੁਭ ਲੇਖ ਲਿਖ ਪਾਇਆ ਹੈ। ਉਸ ਪੁਰਖ ਨੂੰ ਕਦੇ ਮਾਇਆ ਨਹੀਂ ਵਿਆਪੈ= ਛੁਂਹਦੀ।

## ਨਾਨਕ ਦਾਸ ਸਦਾ ਸਰਣਾਈ ਦੂਸਰ ਲਵੈ ਨ ਲਾਵਣਾ ॥ ੧੦ ॥

ਗੁਰੂ ਜੀ ਕਥਨ ਕਰਦੇ ਹਨ- ਮੈਂ ਦਾਸ ਹਮੇਸ਼ਾਂ ਆਪ ਜੀ ਦੀ ਸ਼ਰਨ ਵਿਚ ਰਹਿੰਦਾ ਹਾਂ, ਆਪ ਜੀ ਦੇ ਲਵੈ= ਸਦਰਸ (ਬਰਾਬਰ) ਹੋਰ ਕੋਈ ਦੂਜਾ ਲਗਦਾ ਨਹੀਂ ਹੈ॥ ੧੦ ॥

## ਆਗਿਆ ਦੂਖ ਸੂਖ ਸਭਿ ਕੀਨੇ ॥ ਅੰਮ੍ਰਿਤ ਨਾਮੁ ਬਿਰਲੈ ਹੀ ਚੀਨੇ ॥

ਤੁਸੀਂ ਆਪਣੀ ਆਗਿਆ ਵਿਚ ਹੀ ਸਾਰੇ ਦੁੱਖ ਸੁਖ ਖੜੇ ਕੀਤੇ ਹਨ। ਆਪ ਜੀ ਦੇ ਨਾਮ-ਅੰਮ੍ਰਿਤ ਨੂੰ ਕਿਸੇ ਵਿਰਲੇ ਨੇ ਹੀ ਚੀਨੇ= ਜਾਣਿਆ ਹੈ।

## ਤਾ ਕੀ ਕੀਮਤਿ ਕਹਣੁ ਨ ਜਾਈ ਜਤ ਕਤ ਓਹੀ ਸਮਾਵਣਾ ॥ ੧੧ ॥

ਉਸ ਪ੍ਰਭੂ ਦੀ ਕੀਮਤ ਕਥਨ ਨਹੀਂ ਕੀਤੀ ਜਾਂਦੀ, ਜਿਥੇ ਕਿਥੇ ਭਾਵ ਹਰ ਜਗ੍ਹਾ ਵਿਚ ਉਹ ਪ੍ਰਭੂ ਹੀ ਸਮਾ ਰਿਹਾ ਹੈ॥ ੧੧ ॥

## ਸੋਈ ਭਗਤੁ ਸੋਈ ਵਡ ਦਾਤਾ ॥ ਸੋਈ ਪੂਰਨ ਪੁਰਖੁ ਬਿਧਾਤਾ ॥
## ਬਾਲ ਸਹਾਈ ਸੋਈ ਤੇਰਾ ਜੋ ਤੇਰੈ ਮਨਿ ਭਾਵਣਾ ॥ ੧੨ ॥

ਹੇ ਬਾਲ ਸਹਾਈ= ਬਾਲਕ ਅਵਸਥਾ ਤੋਂ ਹੀ ਸਹਾਇਤਾ ਕਰਨ ਵਾਲੇ ਬਿਧਾਤਾ= ਫਲਬਰ ਦਾਤੇ ਅਕਾਲ ਪੁਰਖ ! ਜੋ ਤੇਰੈ ਮਨਿ ਭਾਵਣਾ= ਜੋ ਪੁਰਸ਼ ਆਪ ਦੇ ਮਨ ਵਿਚ ਭਾਉਂਦਾ ਹੈ ਓਹੀ ਆਪ ਜੀ ਦਾ ਅਸਲ ਭਗਤ ਹੈ, ਓਹ ਸਾਰਿਆਂ ਤੋਂ ਵੱਡਾ ਦਾਤਾ ਅਤੇ ਉਹ ਸ਼ੁਭ ਗੁਣਾਂ ਕਰ ਕੇ ਪੂਰਨ ਪੁਰਖ ਹੈ॥ ੧੨ ॥

*ਅਥਵਾ :-* ਉਹ ਪ੍ਰਭੂ ਹੀ ਬਾਲਕ ਅਵਸਥਾ ਤੋਂ ਤੇਰਾ ਸਹਾਈ ਹੈ। ਜੋ ਤੇਰੇ ਮਨ ਦੀਆਂ ਭਾਵਨਾਂ ਪੂਰੀਆਂ ਕਰਦਾ ਹੈ।

## ਮਿਰਤੁ ਦੂਖ ਸੂਖ ਲਿਖਿ ਪਾਏ ॥ ਤਿਲੁ ਨਹੀ ਬਧਹਿ ਘਟਹਿ ਨ ਘਟਾਏ ॥

ਜੀਵਾਂ ਦੇ ਮੱਥੇ 'ਤੇ ਪ੍ਰਭੂ ਨੇ ਜੋ ਭੀ ਜੰਮਣਾ ਮਰਨਾ ਤੇ ਦੁੱਖ ਸੁਖ ਲਿਖ ਪਾਇਆ ਹੈ। ਉਸ ਤੋਂ ਤਿਲ ਜਿੰਨਾਂ ਵਧ ਨਹੀਂ ਸਕਦਾ, ਨਾ ਹੀ ਕਿਸੇ ਦਾ ਘਟਾਇਆ ਘਟ ਸਕਦਾ ਹੈ।

## ਸੋਈ ਹੋਇ ਜਿ ਕਰਤੇ ਭਾਵੈ ਕਹਿ ਕੈ ਆਪੁ ਵਞਾਵਣਾ ॥ ੧੩ ॥

ਜੋ ਕਰਤੇ ਪੁਰਖ ਨੂੰ ਭਾਉਂਦਾ ਹੈ ਓਹੀ ਕੁਝ ਹੁੰਦਾ ਹੈ, ਮੂੰਹੋਂ ਕੁਝ ਕਹਿ ਕੇ ਤਾਂ ਆਪਣੇ ਆਪ ਨੂੰ ਵਞਾਵਣਾ= ਖਰਾਬ ਹੀ ਕਰਨਾ ਹੈ॥ ੧੩ ॥

## ਅੰਧ ਕੂਪ ਤੇ ਸੇਈ ਕਾਢੇ ॥ ਜਨਮ ਜਨਮ ਕੇ ਟੂਟੇ ਗਾਂਢੇ ॥

ਅੰਨ੍ਹੇ ਖੂਹ (ਸੰਸਾਰ) ਵਿਚੋਂ ਓਹੀ ਪੁਰਸ਼ ਕੱਢੇ ਹਨ ਅਤੇ ਜਨਮਾਂ ਜਨਮਾਂ ਦੇ ਟੂਟੇ= ਵਿਛੜਿਆਂ ਹੋਇਆਂ ਨੂੰ ਆਪਣੇ ਨਾਲ ਗਾਂਢੇ= ਮੇਲ ਲਿਆ ਹੈ।

## ਕਿਰਪਾ ਧਾਰਿ ਰਖੇ ਕਰਿ ਅਪੁਨੇ ਮਿਲਿ ਸਾਧੂ ਗੋਬਿੰਦੁ ਧਿਆਵਣਾ ॥ ੧੪ ॥

ਜਿਨ੍ਹਾਂ ਨੇ ਸੰਤਾਂ ਨਾਲ ਮਿਲ ਕੇ ਗੋਬਿੰਦ ਨਾਮ ਨੂੰ ਧਿਆਉਣਾ ਕੀਤਾ ਹੈ, ਉਹਨਾਂ ਨੂੰ ਆਪਣੇ ਸੇਵਕ ਬਣਾ ਕੇ ਕਿਰਪਾ ਦ੍ਰਿਸ਼ਟੀ ਧਾਰ ਕੇ ਦੁੱਖਾਂ ਤੋਂ ਰੱਖ ਲਿਆ ਹੈ॥ ੧੪॥

## ਤੇਰੀ ਕੀਮਤਿ ਕਹਣੁ ਨ ਜਾਈ ॥ ਅਚਰਜ ਰੂਪੁ ਵਡੀ ਵਡਿਆਈ ॥

ਹੇ ਪ੍ਰਭੂ ! ਆਪ ਜੀ ਦੀ ਕੀਮਤਿ= ਉਪਮਾ ਕਹੀ ਨਹੀਂ ਜਾਂਦੀ। ਆਪ ਜੀ ਦਾ ਅਸਚਰਜ ਰੂਪ ਹੈ ਤੇ ਸਭ ਨਾਲੋਂ ਆਪ ਜੀ ਦੀ ਵਡਿਆਈ ਵੱਡੀ ਹੈ

## ਭਗਤਿ ਦਾਨੁ ਮੰਗੈ ਜਨੁ ਤੇਰਾ
## ਨਾਨਕ ਬਲਿ ਬਲਿ ਜਾਵਣਾ ॥ ੧੫ ॥ ੧ ॥ ੧੪ ॥ ੨੨ ॥ ੨੪ ॥ ੨ ॥ ੧੪ ॥ ੬੨ ॥

ਗੁਰੂ ਜੀ ਕਥਨ ਕਰਦੇ ਹਨ- ਮੈਂ ਤੇਰਾ ਸੇਵਕ ਜਨ ਭਗਤੀ ਦਾ ਦਾਨ ਮੰਗਦਾ ਹਾਂ ਅਤੇ ਆਪ ਜੀ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ॥ ੧੫॥ ੧॥ ੧੪॥ ੨੨॥ ੨੪॥ ੨॥ ੧੪॥ ੬੨॥

ਇਸ ਸੋਲਹੇ ਦੀਆ ੧੫ ਪੌੜੀਆਂ ਆਈਆਂ ਹਨ ਇਸ ਕਰ ਕੇ ਪਹਿਲੇ ੧੫ ਅੰਕ ਲਿਖਿਆ ਹੈ। ਇਹ ਮਾਰੂ ਸੋਲਹਾ ਇਕ ਵੱਖਰਾ ਉਚਾਰਿਆ ਹੈ ਇਸ ਕਰ ਕੇ ੧ ਅੰਕ ਲਿਖਿਆ ਹੈ। ਚੌਦਾਂ ਮਾਰੂ ਸੋਲਹੇ ਗੁਰੂ ਅਰਜਨ ਸਾਹਿਬ ਜੀ ਨੇ ਕੁਲ ਉਚਾਰੇ ਹਨ ਇਸ ਕਰਕੇ ੧੪ ਅੰਕ ਲਿਖਿਆ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇਂ ੨੨ ਮਾਰੂ ਸੋਲਹੇ ਉਚਾਰੇ ਹਨ, ਇਸ ਕਰ ਕੇ ੨੨ ਅੰਕ ਲਿਖਿਆ ਹੈ।

ਸ੍ਰੀ ਗੁਰੂ ਅਮਰ ਦਾਸ ਜੀ ਨੇ ੨੪ ਮਾਰੂ ਸੋਲਹੇ ਉਚਾਰੇ ਹਨ, ਇਸ ਕਰ ਕੇ ੨੪ ਅੰਕ ਲਿਖਿਆ ਹੈ।

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ੨ ਮਾਰੂ ਸੋਲਹੇ ਉਚਾਰੇ ਹਨ, ਇਸ ਕਰ ਕੇ ੨ ਅੰਕ ਲਿਖਿਆ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ੧੪ ਮਾਰੂ ਸੋਲਹੇ ਉਚਾਰੇ ਹਨ ਇਸ ਕਰ ਕੇ ੧੪ ਅੰਕ ਲਿਖਿਆ ਹੈ। ਇਹਨਾਂ ਸਾਰਿਆਂ ਸੋਲਹਿਆਂ ਦਾ ਜੋੜ ਕੁਲ ੬੨ ਅੰਕ ਲਿਖਿਆ ਹੈ। ੨੨+੨੪+੨+੧੪= ੬੨

## ਮਾਰੂ ਵਾਰ ਮਹਲਾ ੩ ੴ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਅਮਰਦਾਸ ਜੀ ਮਾਰੂ ਰਾਗ ਵਿਚ ਪਹਿਲੀ ਵਾਰ ਉਚਾਰਨ ਕਰਦੇ ਹਨ। ਨਿਯਮ ਨਾਲ ਇਸ ਵਾਰ ਵਿਚ ਪਉੜੀਆਂ ਤੀਜੇ ਪਾਤਸ਼ਾਹ ਜੀ ਦੀਆਂ ਆਉਣਗੀਆਂ ਤੇ ਸਲੋਕ ਸਾਂਝੇ ਆਉਣਗੇ।

ਪਹਿਲੇ ਸਲੋਕ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਅਨ-ਅਧਿਕਾਰੀ ਤੇ ਅਧਿਕਾਰੀ ਦਾ ਪ੍ਰਸੰਗ ਸੁਣਾਉਂਦੇ ਹਨ। ਅਧਿਕਾਰੀ ਨੂੰ ਦਿੱਤਾ ਹੋਇਆ ਉਪਦੇਸ਼ ਸਫਲ ਹੈ ਤੇ ਅਨ-ਅਧਿਕਾਰੀ ਨੂੰ ਦਿੱਤਾ ਉਪਦੇਸ਼ ਨਿਸ਼ਫਲ ਹੈ।

## ਸਲੋਕੁ ਮਃ ੧ ॥ ਵਿਣੁ ਗਾਹਕ ਗੁਣੁ ਵੇਚੀਐ ਤਉ ਗੁਣੁ ਸਹਘੋ ਜਾਇ ॥

ਜਿਵੇਂ:- ਗਾਹਕ ਤੋਂ ਬਿਨਾਂ ਗੁਣਾਂ ਨੂੰ ਵੇਚੀਏ ਤਾਂ ਗੁਣ ਸਹਘੋ= ਸਸਤਾ ਜਾਇ= ਜਾਂਦਾ ਹੈ। ਤਿਵੇਂ ਜੋ ਸ਼ਰਧਾ ਹੀਣ ਪੁਰਸ਼ ਹੈ, ਉਸ ਦੇ ਪਾਸ ਉਪਦੇਸ਼ ਰੂਪ ਗੁਣ ਨੂੰ ਵੇਚੀਏ ਤਾਂ ਉਹ ਉਪਦੇਸ਼ ਰੂਪ ਗੁਣ ਸਹਘੋ=

ਸਸਤਾ (ਚਲਿਆ) ਜਾਇ= ਜਾਂਦਾ ਹੈ।

[ਪੰਨਾ ੧੦੮੭]

## ਗੁਣ ਕਾ ਗਾਹਕੁ ਜੇ ਮਿਲੈ ਤਉ ਗੁਣੁ ਲਾਖ ਵਿਕਾਇ॥

ਜੇਕਰ ਗੁਣਾਂ ਦਾ ਗਾਹਕ ਮਿਲ ਜਾਵੇ ਤਾਂ ਓਹੀ ਗੁਣ ਲੱਖਾਂ ਦਾ ਹੋ ਕੇ ਵਿਕਦਾ ਹੈ। ਇਸੀ ਪ੍ਰਕਾਰ ਜੇਕਰ ਸ਼ਰਧਾਲੂ ਜਗਿਆਸੂ ਮਿਲ ਜਾਵੇ, ਤਾਂ ਓਹੀ ਉਪਦੇਸ਼ ਰੂਪ ਗੁਣ ਲੱਖਾਂ ਦਾ ਹੋ ਕੇ ਵਿਕਦਾ ਹੈ ਭਾਵ ਜਗਿਆਸੂ ਆਪਣਾ ਸਿਰ ਦੇਂਦਾ ਹੈ ਤਾਂ ਹੀ ਉਸ ਨੂੰ ਉਪਦੇਸ਼ ਮਿਲਦਾ ਹੈ।

## ਗੁਣ ਤੇ ਗੁਣ ਮਿਲਿ ਪਾਈਐ ਜੇ ਸਤਿਗੁਰ ਮਾਹਿ ਸਮਾਇ॥

ਜਿਹੜੇ ਸ਼ੁਭ ਗੁਣ ਸਤਿਗੁਰਾਂ ਦੇ ਹਿਰਦੇ ਵਿਚ ਸਮਾ ਰਹੇ ਹਨ ਉਹ ਸ਼ੁਭ ਗੁਣ ਤਾਂ ਮਿਲਦੇ ਹਨ, ਜੇ ਸ਼ਰਧਾ ਆਦਿਕ ਗੁਣ ਪਾਈਏ। *ਅਥਵਾ :—* ਜੇ ਸਤਿਗੁਰਾਂ ਦਾ ਉਪਦੇਸ਼ ਹਿਰਦੇ ਵਿਚ ਸਮਾਵੇ ਤਾਂ ਸਾਧਨਾਂ ਰੂਪ ਗੁਣਾਂ ਨਾਲ ਮਿਲ ਕੇ ਗਿਆਨ ਗੁਣ ਪਾਈਦਾ ਹੈ।

## ਮੁੋਲਿ ਅਮੁੋਲੁ ਨ ਪਾਈਐ ਵਣਜਿ ਨ ਲੀਜੈ ਹਾਟਿ॥

ਉਹ ਗੁਣ ਮੁੱਲ ਤੋਂ ਅਮੁੋਲੁ= ਰਹਿਤ ਹਨ, ਬਾਹਜ (ਪ੍ਰਤਖ) ਧਨ ਕਰ ਕੇ ਨਹੀਂ ਪਾਏ ਜਾਂਦੇ।

*ਯਥਾ :-*ਕੰਚਨ ਸਿਉ ਪਾਈਐ ਨਹੀ ਤੋਲਿ॥ *(ਕਬੀਰ ਜੀ, ਪੰਨਾ ੩੨੭)*

ਨਾ ਹੀ ਕਿਸੇ ਪ੍ਰਤੱਖ ਹੱਟੀ ਤੋਂ ਮੁੱਲ ਲੀਤੇ ਜਾਂਦੇ ਹਨ। *ਵਾ :-* ਐਸੀ ਕੋਈ ਹੱਟੀ ਨਹੀਂ ਜਿਥੋਂ ਮੁੱਲ ਲੀਤੇ ਜਾਣ।

## ਨਾਨਕ ਪੂਰਾ ਤੋਲੁ ਹੈ ਕਬਹੁ ਨ ਹੋਵੈ ਘਾਟਿ॥੧॥

ਸਤਿਗੁਰਾਂ ਦਾ ਤੋਲੁ= ਵਿਚਾਰ ਰੂਪ ਵੱਟਾ ਪੂਰਾ ਹੈ, ਜੋ ਕਦੇ ਵੀ ਘੱਟ ਨਹੀਂ ਹੁੰਦਾ ॥੧॥

## ਮਃ ੪॥ ਨਾਮ ਵਿਹੂਣੇ ਭਰਮ ਸਹਿ ਆਵਹਿ ਨੀਤ॥

ਜੋ ਪੁਰਸ਼ ਨਾਮ ਤੋਂ ਬਿਨਾਂ ਭਰਮ ਦੇ ਸਹਿਤ ਹਨ, ਉਹ ਨਿਤਾਪ੍ਰਤੀ ਸੰਸਾਰ ਵਿਚ ਆਉਂਦੇ ਜਾਂਦੇ ਹਨ।

## ਇਕਿ ਬਾਂਧੇ ਇਕਿ ਢੀਲਿਆ ਇਕਿ ਸੁਖੀਏ ਹਰਿ ਪ੍ਰੀਤਿ॥

ਦ੍ਰਿਸ਼ਟਾਂਤ:-ਜਿਵੇਂ ਮੌਲੀ ਨੂੰ ਜਿਸ ਜਗ੍ਹਾ ਤੋਂ ਘੁੱਟਕੇ ਬੰਨ੍ਹਦੇ ਹਨ ਉਸ ਜਗ੍ਹਾ ਰੰਗ ਬਿਲਕੁਲ ਨਹੀਂ ਚੜ੍ਹਦਾ, ਜਿਥੇ ਢਿੱਲੀ ਬੰਨ੍ਹਦੇ ਹਨ ਉਹ ਡੱਬ-ਖੜੱਬੀ ਹੋ ਜਾਂਦੀ ਹੈ ਤੇ ਜਿਹੜੀ ਜਗ੍ਹਾ ਨਹੀਂ ਬੰਨ੍ਹਦੇ ਉਸ ਜਗ੍ਹਾ ਬੜਾ ਸੋਹਣਾ ਰੰਗ ਚੜ੍ਹਦਾ ਹੈ।

ਇਸੇ ਤਰ੍ਹਾਂ ਇਕ ਅਗਿਆਨੀ ਪੁਰਸ਼ ਮਾਇਆ ਦੇ ਮੋਹ ਵਿਚ ਚੰਗੀ ਤਰ੍ਹਾਂ ਬਧੇ ਹੋਏ ਹਨ, ਇਸ ਕਰ ਕੇ ਉਹਨਾਂ ਨੂੰ ਨਾਮ ਦਾ ਰੰਗ ਨਹੀਂ ਚੜ੍ਹਦਾ ਤੇ ਇਕ ਜਗਿਆਸੂ ਢਿੱਲੇ ਹਨ ਜਿਨ੍ਹਾਂ ਨੂੰ ਦੋਵੇਂ ਅਨੰਦ ਆ ਰਹੇ ਹਨ ਅਤੇ ਇਕ ਗਿਆਨਵਾਨ ਹਰੀ ਵਿਚ ਪ੍ਰੀਤੀ ਕਰ ਕੇ ਸੁਖੀ ਹਨ।

## ਨਾਨਕ ਸਚਾ ਮੰਨਿ ਲੈ ਸਚੁ ਕਰਣੀ ਸਚੁ ਰੀਤਿ॥੨॥

ਗੁਰੂ ਜੀ ਕਥਨ ਕਰਦੇ ਹਨ- ਹੇ ਭਾਈ ! ਸੱਚੇ ਨਾਮ ਨੂੰ ਮੰਨ ਲੈਣਾ ਕਰ, ਜੋ ਸੱਚੀ ਭਗਤੀ ਰੂਪ ਕਰਣੀ ਹੈ ਏਹੋ ਇਕ ਸੱਚੀ ਰੀਤੀ ਹੈ। *ਵਾ :-* ਏਹੋ ਸੱਚ ਦੇ ਪਾਉਣ ਦੀ ਰੀਤੀ ਹੈ॥ ੨॥

## ਪਉੜੀ॥ ਗੁਰ ਤੇ ਗਿਆਨੁ ਪਾਇਆ ਅਤਿ ਖੜਗੁ ਕਰਾਰਾ॥

ਗੁਰਾਂ ਦੇ ਪਾਸੋਂ ਗਿਆਨ ਨੂੰ ਅਸੀਂ ਪਾਇਆ ਹੈ, ਜੋ ਗਿਆਨ ਅਤਿਅੰਤ ਕਰਾਰਾ= ਕਰੜਾ (ਤਕੜਾ) ਖੜਗੁ= ਖੰਡਾ ਹੈ।

## ਦੂਜਾ ਭ੍ਰਮੁ ਗੜੁ ਕਟਿਆ ਮੋਹੁ ਲੋਭੁ ਅਹੰਕਾਰਾ॥

ਜਿਸ ਗਿਆਨ ਰੂਪ ਖੰਡੇ ਨਾਲ ਅਸੀਂ ਦ੍ਵੈਤ ਭਾਵ ਤੇ ਭਰਮ ਰੂਪ ਕਿਲ੍ਹੇ ਨੂੰ ਤੋੜਿਆ ਹੈ ਅਤੇ ਮੋਹ, ਲੋਭ ਹੰਕਾਰ ਨੂੰ ਕੱਟਿਆ ਹੈ।

## ਹਰਿ ਕਾ ਨਾਮੁ ਮਨਿ ਵਸਿਆ ਗੁਰ ਸਬਦਿ ਵੀਚਾਰਾ॥

ਗੁਰਾਂ ਦੇ ਸ਼ਬਦ ਦੀ ਵਿਚਾਰ ਕਰਨ ਨਾਲ ਮਨ ਵਿਚ ਹਰੀ ਦਾ ਨਾਮ ਵਸ ਗਿਆ ਹੈ।

## ਸਚ ਸੰਜਮਿ ਮਤਿ ਊਤਮਾ ਹਰਿ ਲਗਾ ਪਿਆਰਾ॥

ਸੱਚੇ ਸੰਜਮ ਕਰ ਕੇ ਉੱਤਮ ਮਤੀ ਹੋਈ ਹੈ ਤੇ ਹਰੀ ਦਾ ਨਾਮ ਪਿਆਰਾ ਲੱਗਾ ਹੈ।

## ਸਭੁ ਸਚੋ ਸਚੁ ਵਰਤਦਾ ਸਚੁ ਸਿਰਜਣਹਾਰਾ॥੧॥

ਗੁਰਾਂ ਦੀ ਕਿਰਪਾ ਨਾਲ ਅਸੀਂ ਇਹ ਨਿਸਚੇ ਕੀਤਾ ਹੈ, ਕਿ ਸੱਚ-ਮੁੱਚ ਸਾਰੇ ਸੱਚ ਹੀ ਸੱਚ ਵਰਤਦਾ ਹੈ ਅਤੇ ਉਹ ਸੱਚਾ ਹੀ ਸਭ ਦੇ ਸਿਰਜਣੇ ਵਾਲਾ ਹੈ॥ ੧॥

## ਸਲੋਕੁ ਮਃ ੩॥

## ਕੇਦਾਰਾ ਰਾਗਾ ਵਿਚਿ ਜਾਣੀਐ ਭਾਈ ਸਬਦੇ ਕਰੇ ਪਿਆਰੁ॥

ਹੇ ਭਾਈ ! ਗੁਰਾਂ ਦੇ ਸ਼ਬਦ ਵਿਚ ਪਿਆਰ ਧਾਰ ਕੇ ਕੇਦਾਰਾ ਰਾਗ ਨੂੰ ਗਾਇਨ ਕਰੇ, ਤਾਂ ਉਸ ਕੇਦਾਰੇ ਰਾਗ ਦੇ ਵਿਚ ਹੀ ਪਰਮੇਸ਼ਰ ਜਾਣਿਆਂ ਜਾਂਦਾ ਹੈ।

ਜਿਵੇਂ "ਨਰਸੀ ਭਗਤ ਜੀ ਹਮੇਸ਼ਾਂ ਹੀ ਭਗਵਾਨ ਦੀ ਮੂਰਤੀ ਅੱਗੇ ਬੈਠ ਕੇ ਰਾਗ ਗਾਇਨ ਕਰਦੇ ਸਨ। ਜਦ ਕੇਦਾਰਾ ਰਾਗ ਗਾਉਂਦੇ ਸਨ ਤਾਂ ਉਸੇ ਵੇਲੇ ਭਗਵਾਨ ਦੇ ਗਲ ਦਾ ਫੁੱਲਾਂ ਦਾ ਹਾਰ ਆਪੇ ਹੀ ਨਰਸੀ ਭਗਤ ਦੇ ਗਲ ਵਿਚ ਆ ਕੇ ਪੈ ਜਾਂਦਾ ਸੀ।"

*ਅਥਵਾ :-* ਗੁਰਾਂ ਦੇ ਸ਼ਬਦ ਵਿਚ ਪਿਆਰ ਧਾਰੇ ਤਾਂ ਪੁੱਤਰ ਦੇ ਪ੍ਰੇਮ, ਮੰਦਰ ਦੇ ਪ੍ਰੇਮ, ਪਦਾਰਥਾਂ ਦੇ ਰਾਗਾਂ= ਪ੍ਰੇਮਾਂ ਵਿਚੋਂ ਦਾਰਾ= ਇਸਤ੍ਰੀ ਦੇ ਪ੍ਰੇਮ ਨੂੰ ਕੇ= ਕੀ ਜਾਣੀਏ? ਭਾਵ ਤੁੱਛ ਕਰ ਕੇ ਜਾਣਦਾ ਹੈ।

## ਸਤਸੰਗਤਿ ਸਿਉ ਮਿਲਦੋ ਰਹੈ ਸਚੇ ਧਰੇ ਪਿਆਰੁ॥

ਹਮੇਸ਼ਾਂ ਸਤਸੰਗਤ ਦੇ ਨਾਲ ਮਿਲਦਾ ਰਹੇ ਅਤੇ ਸੱਚ ਨਾਮ ਵਿਚ ਪਿਆਰ ਨੂੰ ਧਾਰੇ।

## ਵਿਚਹੁ ਮਲੁ ਕਟੇ ਆਪਣੀ ਕੁਲਾ ਕਾ ਕਰੇ ਉਧਾਰੁ॥

ਆਪਣੀ ਪਾਪਾਂ ਰੂਪੀ ਮੈਲ ਨੂੰ ਹਿਰਦੇ ਵਿੱਚੋਂ ਕੱਟਣਾ ਕਰੇ ਤਾਂ ਉਹ ਪੁਰਸ਼ ਆਪਣੀਆਂ ਕੁਲਾਂ ਦਾ ਉਧਾਰ ਕਰ ਲੈਂਦਾ ਹੈ।

**ਗੁਣਾ ਕੀ ਰਾਸਿ ਸੰਗ੍ਰਹੈ ਅਵਗਣ ਕਢੈ ਵਿਡਾਰਿ॥**

ਸ਼ੁਭ ਗੁਣਾਂ ਦੀ ਰਾਸਿ= ਪੂੰਜੀ ਇਕੱਤ੍ਰ ਕਰਦਾ ਹੈ, ਔਗੁਣਾਂ ਨੂੰ ਵਿਡਾਰਿ= ਮਾਰ ਕੇ ਬਾਹਰ ਕੱਢ ਦੇਂਦਾ ਹੈ।

**ਨਾਨਕ ਮਿਲਿਆ ਸੋ ਜਾਣੀਐ**

**ਗੁਰੂ ਨ ਛੋਡੈ ਆਪਣਾ ਦੂਜੈ ਨ ਧਰੇ ਪਿਆਰੁ॥੧॥**

ਗੁਰੂ ਜੀ ਕਥਨ ਕਰਦੇ ਹਨ- ਕਿ ਉਹ ਪੁਰਸ਼ ਪਰਮੇਸ਼ਰ ਨਾਲ ਮਿਲਿਆ ਹੋਇਆ ਜਾਣਨਾ ਕਰੋ, ਜੋ ਆਪਣੇ ਗੁਰਾਂ ਨੂੰ ਛੱਡਦਾ ਨਹੀਂ ਅਤੇ ਦ੍ਵੈਤ ਭਾਵ ਵਿਚ ਪਿਆਰ ਨਹੀਂ ਧਾਰਦਾ॥੧॥

**ਮਃ ੪॥ ਸਾਗਰੁ ਦੇਖਉ ਡਰਿ ਮਰਉ ਭੈ ਤੇਰੈ ਡਰੁ ਨਾਹਿ॥**

ਹੇ ਪਰਮੇਸ਼ਰ ! ਜਿਸ ਵੇਲੇ ਸੰਸਾਰ-ਸਾਗਰ ਵੱਲ ਦੇਖਦੇ ਹਾਂ ਤਾਂ ਡਰ ਮਰਦੇ ਹਾਂ ਕਿ ਕਿਸ ਤਰ੍ਹਾਂ ਤਰਨਾ ਹੋਵੇਗਾ ਪਰ ਜਿਸ ਵੇਲੇ ਤੇਰੇ ਭੈ ਨੂੰ ਧਾਰਦੇ ਹਾਂ ਤਾਂ ਫਿਰ ਸੰਸਾਰ ਦਾ ਡਰ ਨਹੀਂ ਰਹਿੰਦਾ।

**ਗੁਰ ਕੈ ਸਬਦਿ ਸੰਤੋਖੀਆ ਨਾਨਕ ਬਿਗਸਾ ਨਾਇ॥੨॥**

ਗੁਰਾਂ ਦੇ ਉਪਦੇਸ਼ ਕਰ ਕੇ ਸੰਤੋਖੀਆਂ ਦਾ ਮਨ ਵਾਹਿਗੁਰੂ ਨਾਮ ਨੂੰ ਜਪ ਕੇ ਅਨੰਦ ਹੁੰਦਾ ਹੈ॥੨॥

**ਮਃ ੪॥ ਚੜਿ ਬੋਹਿਥੈ ਚਾਲਸਉ ਸਾਗਰੁ ਲਹਰੀ ਦੇਇ॥**

ਜਿਸ ਵੇਲੇ ਨਾਮ-ਗਿਆਨ ਰੂਪੀ ਬੋਹਿਥੈ= ਜਹਾਜ਼ ਉਤੇ ਚੜ੍ਹ ਕੇ ਪਰਮੇਸ਼ਰ ਵੱਲ ਚਾਲਸਉ= ਚਲਦੇ ਹਨ ਤਾਂ ਸੰਸਾਰ-ਸਮੁੰਦਰ ਤ੍ਰਿਸ਼ਨਾ, ਵਾ :- ਈਰਖਾ ਬਖੀਲੀ ਰੂਪ ਲਹਿਰਾਂ ਦਿੰਦਾ ਹੈ।

**ਠਾਕ ਨ ਸਚੈ ਬੋਹਿਥੈ ਜੇ ਗੁਰੁ ਧੀਰਕ ਦੇਇ॥**

ਜੇਕਰ ਸੱਚੇ ਗੁਰੂ (ਰੂਪ ਮਲਾਹ) ਧੀਰਕ ਦੇਇ= ਧੀਰਜ ਦੇਣ ਵਾਲੇ ਹੋਣ ਤਾਂ ਨਾਮ-ਗਿਆਨ ਰੂਪੀ ਜਹਾਜ਼ ਨੂੰ ਠਾਕ ਨ= ਰੁਕਾਵਟ ਨਹੀਂ ਪੈਂਦੀ।

ਜਿਵੇਂ ਕਲਗੀਧਰ ਜੀ ਨੇ ਹੁਸ਼ਿਆਰ ਪੁਰ ਵੇਸ਼ਵਾ ਦੇ ਦਰਵਾਜ਼ੇ ਪਰ ਚੋਬਦਾਰ ਦੇ ਰੂਪ ਵਿਚ ਖਲੋ ਕੇ ਭਾਈ ਜੋਗਾ ਸਿੰਘ ਦੀ ਸਹਾਇਤਾ ਕੀਤੀ ਸੀ।

**ਤਿਤੁ ਦਰਿ ਜਾਇ ਉਤਾਰੀਆ ਗੁਰੁ ਦਿਸੈ ਸਾਵਧਾਨੁ॥**

ਜਿਸ ਦੇ ਗੁਰੂ ਤਾਰਨੇ ਨੂੰ ਸਾਵਧਾਨੁ= ਤਕੜੇ ਦਿੱਸਦੇ ਹਨ, ਉਹ ਜਗਿਆਸੂ ਨੂੰ ਉਸ ਪਰਮੇਸ਼ਰ ਦੇ ਗਿਆਨ- ਦਰਵਾਜ਼ੇ ਪਰ ਲਿਜਾ ਕੇ ਉਤਾਰ ਦਿੰਦੇ ਹਨ।

**ਨਾਨਕ ਨਦਰੀ ਪਾਈਐ ਦਰਗਹ ਚਲੈ ਮਾਨੁ॥੩॥**

ਗੁਰੂ ਜੀ ਕਥਨ ਕਰਦੇ ਹਨ- ਗੁਰਾਂ ਦੀ ਨਦਰ ਕਰ ਕੇ ਹੀ ਪਰਮੇਸ਼ਰ ਪਾਈਦਾ ਹੈ ਅਤੇ ਪਰਮੇਸ਼ਰ ਦੀ ਦਰਗਾਹ ਵਿਚ ਮਾਨੁ= ਆਦਰ ਸਹਿਤ ਚਲਦਾ ਹੈ॥੩॥

**ਪਉੜੀ॥ ਨਿਹਕੰਟਕ ਰਾਜੁ ਭੁੰਚਿ ਤੂੰ ਗੁਰਮੁਖਿ ਸਚੁ ਕਮਾਈ॥**

ਹੇ ਭਾਈ ! ਨਿਹਕੰਟਕ= ਦੁੱਖਾਂ ਤੋਂ ਰਹਿਤ ਹੋ ਕੇ ਤੂੰ ਰਾਜ ਨੂੰ ਭੋਗਣਾ ਕਰ ਅਤੇ ਗੁਰਾਂ ਦੁਆਰੇ ਸੱਚੀ

ਕਮਾਈ ਨੂੰ ਕਰ। ਵਾ :- ਗੁਰਾਂ ਦੁਆਰੇ ਸੱਚ ਨਾਮ ਨੂੰ ਕਮਾ ਕੇ ਤੂੰ ਦੁੱਖਾਂ ਤੋਂ ਰਹਿਤ ਰਾਜ ਨੂੰ ਭੋਗਣਾ ਕਰ।

**ਸਚੈ ਤਖਤਿ ਬੈਠਾ ਨਿਆਉ ਕਰਿ ਸਤਸੰਗਤਿ ਮੇਲਿ ਮਿਲਾਈ॥**

ਜੋ ਸੱਚੇ ਸੰਸਾਰ-ਤਖ਼ਤ 'ਤੇ ਬੈਠਾ ਹੋਇਆ ਜੀਆਂ ਦਾ ਨਿਆਂ ਕਰ ਰਿਹਾ ਹੈ, ਉਸ ਦੀ ਸਤਸੰਗਤ ਦੇ ਮੇਲ ਨਾਲ ਮਿਲਾਉਣਾ ਕਰ। ਵਾ :- ਸਤਸੰਗਤ ਦੇ ਮੇਲ ਨਾਲ ਮਿਲਾ ਕੇ, ਸੱਚੇ ਸਰੂਪ ਤਖ਼ਤ 'ਤੇ ਬੈਠ ਕੇ ਜਗਿਆਸੂਆਂ ਦਾ ਨਿਰਣਾ ਕਰ।

**ਸਚਾ ਉਪਦੇਸੁ ਹਰਿ ਜਾਪਣਾ ਹਰਿ ਸਿਉ ਬਣਿ ਆਈ॥**

ਸੱਚਾ ਉਪਦੇਸ਼ ਲੈ ਕੇ ਹਰੀ ਨੂੰ ਜਪਣਾ ਕਰ ਤਾਂ ਹਰੀ ਨਾਲ ਪ੍ਰੀਤੀ ਬਣ ਆਉਂਦੀ ਹੈ।

**ਐਥੈ ਸੁਖਦਾਤਾ ਮਨਿ ਵਸੈ ਅੰਤਿ ਹੋਇ ਸਖਾਈ॥**

ਐਥੈ= ਇਸ ਲੋਕ ਵਿਚ ਸੁਖਦਾਤਾ= ਪਰਮੇਸ਼ਰ ਮਨ ਵਿਚ ਵੱਸੇ ਤਾਂ ਅੰਤ ਨੂੰ ਸਖਾਈ= ਸਹਾਇਤਾ ਕਰਨ ਵਾਲਾ ਹੁੰਦਾ ਹੈ।

**ਹਰਿ ਸਿਉ ਪ੍ਰੀਤਿ ਊਪਜੀ ਗੁਰਿ ਸੋਝੀ ਪਾਈ॥ ੨ ॥**

ਜਿਸ ਨੂੰ ਗੁਰਾਂ ਨੇ ਸੋਝੀ= ਗਿਆਤ ਪਾਈ ਹੈ ਉਸ ਦੀ ਹਰੀ ਨਾਲ ਪ੍ਰੀਤੀ ਉਤਪੰਨ ਹੋਈ ਹੈ॥ ੨ ॥

**ਸਲੋਕੁ ਮਃ ੧ ॥ ਭੂਲੀ ਭੂਲੀ ਮੈ ਫਿਰੀ ਪਾਧਰੁ ਕਹੈ ਨ ਕੋਇ॥**

ਭੂਲੀ= ਅਗਿਆਨ ਦੀ ਭੁਲਾਈ ਹੋਈ ਮੈਂ ਭੁੱਲੀ ਫਿਰਦੀ ਹਾਂ, ਪਰਮੇਸ਼ਰ ਦੀ ਪ੍ਰਾਪਤੀ ਦਾ ਪਾਧਰੁ= ਰਸਤਾ ਮੈਨੂੰ ਕੋਈ ਨਹੀਂ ਕਹਿੰਦਾ ਕਿ ਇਹ ਹੈ। ਪੁਨਾ ਇਹ ਵਿਚਾਰ ਆਈ ਕਿ-

**ਪੂਛਹੁ ਜਾਇ ਸਿਆਣਿਆ ਦੁਖੁ ਕਾਟੈ ਮੇਰਾ ਕੋਇ॥**

ਸਿਆਣਿਆਂ (ਪੰਡਿਤਾਂ) ਪਾਸੋਂ ਜਾ ਕੇ ਪੁੱਛਣਾਂ ਕਰਾਂ ਭਲਾ ਜੇ ਕੋਈ ਮੇਰਾ ਦੁੱਖ ਕੱਟ ਦੇਵੇ। ਜਦ ਮੈਂ ਉਹਨਾਂ ਦੇ ਪਾਸ ਗਈ ਤਾਂ ਉਹਨਾਂ ਨੇ ਭੀ ਮੇਰਾ ਦੁੱਖ ਦੂਰ ਨਾ ਕੀਤਾ।

**ਸਤਿਗੁਰੁ ਸਾਚਾ ਮਨਿ ਵਸੈ ਸਾਜਨੁ ਉਤਹੀ ਠਾਇ॥**

ਜਿਸ ਵੇਲੇ ਸਤਿਗੁਰੂ ਜੀ ਮਿਲੇ ਤੇ ਉਹਨਾਂ ਦੀ ਕਿਰਪਾ ਨਾਲ ਸੱਚਾ ਨਾਮ-ਉਪਦੇਸ਼ ਮਨ ਵਿਚ ਵਸਿਆ ਤਾਂ ਸਾਜਨੁ= ਪਰਮਾਤਮਾ ਨੂੰ ਉਸੇ ਅੰਤਹਕਰਣ ਰੂਪੀ ਥਾਂ ਵਿਚ ਦੇਖਿਆ।

**ਨਾਨਕ ਮਨੁ ਤ੍ਰਿਪਤਾਸੀਐ ਸਿਫਤੀ ਸਾਚੈ ਨਾਇ॥ ੧ ॥**

ਗੁਰੂ ਜੀ ਕਥਨ ਕਰਦੇ ਹਨ- ਸਿਫਤੀ= ਪਰਮਾਤਮਾ ਦੇ ਸੱਚੇ ਨਾਮ ਜਪਣ ਕਰ ਕੇ ਮਨ ਤ੍ਰਿਪਤ ਹੁੰਦਾ ਹੈ॥ ੧ ॥

**ਮਃ ੩ ॥ ਆਪੇ ਕਰਣੀ ਕਾਰ ਆਪਿ ਆਪੇ ਕਰੇ ਰਜਾਇ॥**

ਆਪ ਹੀ ਭਗਤੀ ਰੂਪੀ ਸ੍ਰੇਸ਼ਟ ਕਰਣੀ ਰੂਪ ਹੈ, ਆਪ ਹੀ ਸ੍ਰੇਸ਼ਟ ਕਾਰ ਦੇ ਕਰਨ ਵਾਲਾ ਹੈ, ਆਪ ਹੀ ਰਜਾਇ= ਤ੍ਰਿਪਤ ਕਰਦਾ ਹੈ। ਵਾ :- ਆਪ ਹੀ ਭਗਤੀ ਕਰਨ ਦੀ ਆਗਿਆ ਕਰਦਾ ਹੈ।

**ਆਪੇ ਕਿਸ ਹੀ ਬਖਸਿ ਲਏ ਆਪੇ ਕਾਰ ਕਮਾਇ॥**

ਆਪ ਹੀ ਕਿਸੇ ਨੂੰ ਬਖਸ਼ ਲੈਂਦਾ ਹੈ, ਆਪ ਹੀ ਭਗਤੀ ਰੂਪੀ ਕਾਰ ਨੂੰ ਕਮਾਉਂਦਾ ਹੈ।

**ਨਾਨਕ ਚਾਨਣੁ ਗੁਰ ਮਿਲੇ ਦੁਖ ਬਿਖੁ ਜਾਲੀ ਨਾਇ॥ ੨॥**

ਗੁਰੂ ਜੀ ਕਥਨ ਕਰਦੇ ਹਨ-ਗੁਰਾਂ ਨਾਲ ਮਿਲ ਕੇ ਜਿਸ ਨੇ ਨਾਮ ਜਪਿਆ ਹੈ, ਉਸ ਨੂੰ ਚਾਨਣੁ= ਗਿਆਨ ਹੋਇਆ ਹੈ, ਉਸ ਨੇ ਦੁਖਦਾਈ ਵਿਸ਼ਿਆਂ ਦੀ ਪੰਗਤੀ ਜਾਲੀ= ਸਾੜੀ ਹੈ॥ ੨॥

**ਪਉੜੀ॥ ਮਾਇਆ ਵੇਖਿ ਨ ਭੁਲੁ ਤੂ ਮਨਮੁਖ ਮੂਰਖਾ॥**

ਹੇ ਮਨਮੁਖ ਮੂਰਖਾ ! ਤੂੰ ਮਾਇਆ ਨੂੰ ਜਾਂ ਮਾਇਆ ਦੇ ਰੰਗਾਂ ਨੂੰ ਦੇਖ ਕੇ ਭੁੱਲ ਨਾ। ਕਿਉਂਕਿ-

**ਚਲਦਿਆ ਨਾਲਿ ਨ ਚਲਈ ਸਭੁ ਝੂਠੁ ਦਰਬੁ ਲਖਾ॥**

ਚਲਦਿਆਂ ਦੇ ਨਾਲ ਇਹ ਮਾਇਆ ਚਲਦੀ ਨਹੀਂ; ਲੱਖਾਂ ਕਰੋੜਾਂ ਜੋ ਦਰਬੁ= ਧਨ ਹੈ, ਇਹ ਸਭ ਝੂਠੁ= ਝੂਠਾ ਹੈ।

**ਅਗਿਆਨੀ ਅੰਧੁ ਨ ਬੂਝਈ ਸਿਰ ਊਪਰਿ ਜਮ ਖੜਗੁ ਕਲਖਾ॥**

ਅੰਨ੍ਹਾ ਅਗਿਆਨੀ ਸਮਝਦਾ ਨਹੀਂ ਹੈ ਕਿ ਸਿਰ ਉਤੇ ਜਮ ਖੜਗੁ= ਖੰਡਾ ਕਲਖਾ= ਖਿੱਚੀ ਖੜਾ ਹੈ।

**ਗੁਰ ਪਰਸਾਦੀ ਉਬਰੇ ਜਿਨ ਹਰਿ ਰਸੁ ਚਖਾ॥**

ਗੁਰਾਂ ਦੀ ਕਿਰਪਾ ਵਾਲੇ ਬਚ ਗਏ ਹਨ, ਜਿਹਨਾਂ ਨੇ ਹਰੀ ਦੇ ਨਾਮ- ਰਸ ਨੂੰ ਚਖਿਆ ਹੈ।

[ਪੰਨਾ ੧੦੮੯]

**ਆਪਿ ਕਰਾਏ ਕਰੇ ਆਪਿ ਆਪੇ ਹਰਿ ਰਖਾ॥ ੩॥**

ਹਰੀ ਆਪ ਹੀ ਜੀਵਾਂ ਨੂੰ ਪੈਦਾ ਕਰਦਾ ਹੈ, ਆਪ ਹੀ ਉਹਨਾਂ ਕੋਲੋਂ ਕਰਮ ਕਰਾਉਂਦਾ ਹੈ, ਹਰੀ ਆਪ ਹੀ ਸਭ ਦਾ ਰੱਖਜਕ ਹੈ॥ ੩॥

**ਸਲੋਕੁ ਮਃ ੩॥ ਜਿਨਾ ਗੁਰੁ ਨਹੀ ਭੇਟਿਆ ਭੈ ਕੀ ਨਾਹੀ ਬਿੰਦ॥**

ਜਿਹਨਾਂ ਨੂੰ ਗੁਰੂ ਨਹੀਂ ਮਿਲਿਆ ਅਤੇ ਪਰਮੇਸ਼ਰ ਦੇ ਭੈ ਦਾ ਕੋਈ ਬਿੰਦ ਮਾਤ੍ਰ ਭਾਵ ਰੰਚਕ ਮਾਤ੍ਰ ਵੀ ਕੋਈ ਗੱਲ ਨਹੀਂ ਜਾਣੀ।

**ਆਵਣੁ ਜਾਵਣੁ ਦੁਖੁ ਘਣਾ ਕਦੇ ਨ ਚੂਕੈ ਚਿੰਦ॥**

ਉਹਨਾਂ ਨੂੰ ਆਉਣ ਜਾਣ ਦਾ ਘਣਾ= ਬਹੁਤਾ ਦੁੱਖ ਹੁੰਦਾ ਹੈ, ਉਹਨਾਂ ਦੀ ਚਿੰਦ= ਚਿੰਤਾ ਕਦੇ ਦੂਰ ਨਹੀਂ ਹੁੰਦੀ।

**ਕਾਪੜ ਜਿਵੈ ਪਛੋੜੀਐ ਘੜੀ ਮੁਹਤ ਘੜੀਆਲੁ॥**

(ਉਹਨਾਂ ਨੂੰ ਜਮ) ਕਪੜੇ ਦੀ ਨਿਆਈਂ ਪਟਕਾਉਂਦਾ ਹੈ, ਜਿਵੇਂ ਧੋਬੀ ਪੱਟੜੇ ਉੱਤੇ ਕਪੜੇ ਨੂੰ ਪਛਾੜਦਾ ਹੈ ਪੁਨਾ ਜਿਸ ਤਰ੍ਹਾਂ ਘੜਿਆਲ ਨੂੰ ਘੜੀ ਅਤੇ ਮੁਹਤ= ਅੱਧੀ ਘੜੀ ਨੂੰ ਸੱਟਾਂ ਪੈਂਦੀਆਂ ਹਨ। ਤਿਵੇਂ ਉਹਨਾਂ

ਮਨਮੁਖਾਂ ਨੂੰ ਚੋਟਾਂ ਪੈਂਦੀਆਂ ਹਨ।

*ਯਥਾ:*-ਘੜੀਏ ਘੜੀਏ ਮਾਰੀਐ ਪਹਰੀ ਲਹੈ ਸਜਾਇ॥

ਸੋ ਹੇੜਾ ਘੜੀਆਲ ਜਿਉ ਡੁਖੀ ਰੈਣਿ ਵਿਹਾਇ॥ ੪੦॥ *(ਸ਼ੇਖ ਫਰੀਦ, ਪੰਨਾ ੧੩੭੯)*

## ਨਾਨਕ ਸਚੇ ਨਾਮ ਬਿਨੁ ਸਿਰਹੁ ਨ ਚੁਕੈ ਜੰਜਾਲੁ॥੧॥

ਗੁਰੂ ਜੀ ਕਥਨ ਕਰਦੇ ਹਨ- ਸੱਚੇ ਨਾਮ ਤੋਂ ਬਿਨਾਂ ਅਗਿਆਨੀਆਂ ਦੇ ਸਿਰ ਤੋਂ ਜਨਮ ਰੂਪ ਜੰਜਾਲੁ= ਬੰਧਨ ਦੂਰ ਨਹੀਂ ਹੁੰਦਾ॥ ੧॥

## ਮਃ ੩॥ ਤ੍ਰਿਭਵਣ ਢੂਢੀ ਸਜਣਾ ਹਉਮੈ ਬੁਰੀ ਜਗਤਿ॥

ਹੇ ਸੱਜਣਾ ! ਮੈਂ ਤਿੰਨਾਂ ਭਵਣਾਂ ਵਿਚ ਢੂੰਡਿਆ ਹੈ ਜਗਤ ਵਿਚ ਹਉਮੈ ਜਿਹੜੀ ਹੈ ਇਹ ਸਭ ਤੋਂ ਬੁਰੀ ਹੈ।

*ਵਾ :-* ਹਉਮੈ ਕਰ ਕੇ ਇਹ ਜੀਵ ਰੂਪ ਇਸਤ੍ਰੀ ਜਗਤ ਵਿਚ ਬੁਰੀ ਹੋ ਰਹੀ ਹੈ।

## ਨਾ ਝੁਰੁ ਹੀਅੜੇ ਸਚੁ ਚਉ ਨਾਨਕ ਸਚੋ ਸਚੁ॥੨॥

ਹੇ ਭਾਈ ! ਤੂੰ ਸੱਚ ਨੂੰ ਚਉ= ਉਚਾਰ ਤੇ ਹੀਅੜੇ= ਹਿਰਦੇ ਵਿਚ ਝੂਰ ਨਾ, ਉਹ ਪਰਮੇਸ਼ਰ ਸਚੁ= ਨਿਸਚੇ ਕਰ ਕੇ ਸੱਚਾ ਹੈ॥ ੨॥

## ਪਉੜੀ॥ ਗੁਰਮੁਖਿ ਆਪੇ ਬਖਸਿਓਨੁ ਹਰਿ ਨਾਮਿ ਸਮਾਣੇ॥

ਹਰੀ ਨੇ ਆਪ ਹੀ ਉਹਨਾਂ ਗੁਰਮੁਖਾਂ ਨੂੰ ਬਖਸ਼ ਲੀਤਾ ਹੈ, ਜੋ ਗੁਰਮੁਖ ਹਰੀ ਨਾਮ ਵਿਚ ਸਮਾਏ ਹਨ।

## ਆਪੇ ਭਗਤੀ ਲਾਇਓਨੁ ਗੁਰ ਸਬਦਿ ਨੀਸਾਣੇ॥

ਹਰੀ ਨੇ ਆਪ ਹੀ ਗੁਰੂ-ਉਪਦੇਸ਼ ਰੂਪ ਨੀਸਾਣੇ= ਪ੍ਰਵਾਨੇ ਦੁਆਰਾ ਭਗਤੀ ਵਿਚ ਲਾਇਆ ਹੈ।

## ਸਨਮੁਖ ਸਦਾ ਸੋਹਣੇ ਸਚੈ ਦਰਿ ਜਾਣੇ॥

ਉਹ ਸਨਮੁਖ= ਗੁਰਮੁਖ ਸੱਚੇ ਦਰ ਵਿਚ ਸਦਾ ਸ਼ੋਭਨੀਕ ਜਾਣੇ ਜਾਂਦੇ ਹਨ।

## ਐਥੈ ਓਥੈ ਮੁਕਤਿ ਹੈ ਜਿਨ ਰਾਮ ਪਛਾਣੇ॥

ਜਿਨ੍ਹਾਂ ਨੇ ਰਾਮ ਨੂੰ ਪਛਾਣਿਆਂ ਹੈ, ਉਹ ਐਥੇ ਓਥੈ= ਲੋਕ ਪਰਲੋਕ ਵਿਚ ਮੁਕਤ ਰੂਪ ਹਨ।

## ਧੰਨੁ ਧੰਨੁ ਸੇ ਜਨ ਜਿਨ ਹਰਿ ਸੇਵਿਆ ਤਿਨ ਹਉ ਕੁਰਬਾਣੇ॥੪॥

ਜਿਹਨਾਂ ਨੇ ਹਰੀ ਨੂੰ ਸੇਵਿਆ ਹੈ ਉਹ ਪੁਰਸ਼ ਧੰਨ ਧੰਨ ਹਨ, ਉਹਨਾਂ ਤੋਂ ਮੈਂ ਕੁਰਬਾਨ ਜਾਂਦਾ ਹਾਂ।

## ਸਲੋਕੁ ਮਃ ੧॥ ਮਹਲ ਕੁਚਜੀ ਮੜਵੜੀ ਕਾਲੀ ਮਨਹੁ ਕਸੁਧ॥

ਜੋ ਮਹਲ= ਇਸਤ੍ਰੀ ਦੇਹ ਰੂਪ ਮੜ੍ਹੀ ਨੂੰ ਵੜੀ= ਵਡਿਆਉਂਦੀ ਹੈ, *ਵਾ :-* ਜੋ ਦੇਹ ਰੂਪ ਮੜ੍ਹੀ ਵਿਚ ਵਸੀ ਹੋਈ ਹੈ ਉਹ ਕੁਚੱਜੀ ਹੈ, ਪਾਪਾਂ ਕਰ ਕੇ ਕਾਲੀ ਅਤੇ ਮਨ ਕਰ ਕੇ ਕਸੁਧ= ਅਪਵਿੱਤ੍ਰ ਹੈ।

## ਜੇ ਗੁਣ ਹੋਵਨਿ ਤਾ ਪਿਰੁ ਰਵੈ ਨਾਨਕ ਅਵਗੁਣ ਮੁੰਧ॥੧॥

ਜੇਕਰ ਇਸ ਵਿਚ ਸ਼ੁਭ ਗੁਣ ਹੋਣ ਤਾਂ ਇਹ ਪਤੀ ਦੇ ਅਨੰਦ ਨੂੰ ਰਵੈ= ਮਾਣਦੀ ਹੈ, ਨਹੀਂ ਤਾਂ ਇਹ ਮੁੰਧ= ਇਸਤ੍ਰੀ ਔਗੁਣਾਂ ਕਰ ਕੇ ਪਤੀ ਤੋਂ ਵਿਛੁੜੀ ਰਹਿੰਦੀ ਹੈ॥ ੧॥

## ਮਃ ੧ ॥ ਸਾਚੁ ਸੀਲ ਸਚੁ ਸੰਜਮੀ ਸਾ ਪੂਰੀ ਪਰਵਾਰਿ ॥

ਜਿਸ ਨੇ ਸੱਚ ਨਾਮ ਨੂੰ ਜਪਿਆ ਹੈ ਤੇ ਸੀਲ ਸੁਭਾਅ ਧਾਰਿਆ ਹੈ, ਸਚੁ ਸੰਜਮੀ= ਨਿਸ਼ਕਪਟ ਹੋ ਕੇ ਇੰਦ੍ਰੀਆਂ ਦਾ ਦਮਨ ਕੀਤਾ ਹੈ, ਸਾ ਪੂਰੀ ਪਰਵਾਰਿ= ਉਹ ਜੀਵ ਰੂਪ ਇਸਤ੍ਰੀ ਸ਼ੁਭ ਗੁਣਾਂ ਰੂਪੀ ਪਰਵਾਰ ਕਰ ਕੇ ਪੂਰਨ ਹੈ।

## ਨਾਨਕ ਅਹਿਨਿਸਿ ਸਦਾ ਭਲੀ ਪਿਰ ਕੈ ਹੇਤਿ ਪਿਆਰਿ ॥ ੨ ॥

ਗੁਰੂ ਜੀ ਕਥਨ ਕਰਦੇ ਹਨ- ਉਹ ਜੀਵ ਰੂਪ ਇਸਤ੍ਰੀ ਰਾਤ ਦਿਨੇ ਸਦਾ ਭਲੀ ਹੈ, ਜੋ ਪਿਆਰੇ ਪਿਰੀ ਵਿਚ ਹੇਤਿ= ਪ੍ਰੇਮ ਕਰਦੀ ਹੈ॥ ੨॥

## ਪਉੜੀ ॥ ਆਪਣਾ ਆਪੁ ਪਛਾਣਿਆ ਨਾਮੁ ਨਿਧਾਨੁ ਪਾਇਆ ॥

ਉਸ ਨੇ ਆਪਣਾ ਆਪ ਪਛਾਣਿਆ ਹੈ, ਜਿਸ ਨੇ ਨਾਮ ਨਿਧੀਆਂ ਦਾ ਖ਼ਜ਼ਾਨਾ ਪਾਇਆ ਹੈ।

## ਕਿਰਪਾ ਕਰਿ ਕੈ ਆਪਣੀ ਗੁਰ ਸਬਦਿ ਮਿਲਾਇਆ ॥

ਗੁਰਾਂ ਨੇ ਆਪਣੀ ਕਿਰਪਾ ਦ੍ਰਿਸ਼ਟੀ ਕਰ ਕੇ ਉਪਦੇਸ਼ ਵਿਚ ਮਿਲਾਇਆ ਹੈ।

## ਗੁਰ ਕੀ ਬਾਣੀ ਨਿਰਮਲੀ ਹਰਿ ਰਸੁ ਪੀਆਇਆ ॥

ਗੁਰਾਂ ਦੀ ਜੋ ਨਿਰਮਲ ਬਾਣੀ ਹੈ, ਉਸੇ ਨੇ ਜਗਿਆਸੂ ਨੂੰ ਹਰੀ-ਰਸ ਪਿਲਾਇਆ ਹੈ।

## ਹਰਿ ਰਸੁ ਜਿਨੀ ਚਾਖਿਆ ਅਨ ਰਸ ਠਾਕਿ ਰਹਾਇਆ ॥

ਜਿਨ੍ਹਾਂ ਨੇ ਹਰੀ-ਰਸ ਨੂੰ ਚਖਿਆ ਹੈ, ਉਹਨਾਂ ਨੇ ਅਨ ਰਸ= ਹੋਰਨਾਂ ਰਸਾਂ ਵੱਲੋਂ ਮਨ ਨੂੰ ਠਾਕਿ ਰਹਾਇਆ= ਰੋਕ ਰੱਖਿਆ ਹੈ।

## ਹਰਿ ਰਸੁ ਪੀ ਸਦਾ ਤ੍ਰਿਪਤਿ ਭਏ ਫਿਰਿ ਤ੍ਰਿਸਨਾ ਭੁਖ ਗਵਾਇਆ ॥ ੫ ॥

ਗੁਰਮੁਖ ਜਨ ਹਰੀ-ਰਸ ਨੂੰ ਪੀ ਕੇ ਨਿਤ ਤ੍ਰਿਪਤ ਹੋਏ ਹਨ, ਫਿਰ ਉਹਨਾਂ ਨੇ ਪਦਾਰਥਾਂ ਦੀ ਤ੍ਰਿਸ਼ਨਾ ਰੂਪ ਭੁੱਖ ਨੂੰ ਗਵਾਇਆ ਹੈ॥ ੫॥

## ਸਲੋਕੁ ਮਃ ੩ ॥ ਪਿਰ ਖੁਸੀਏ ਧਨ ਰਾਵੀਏ ਧਨ ਉਰਿ ਨਾਮੁ ਸੀਗਾਰੁ ॥

ਜਿਸ ਧਨ= (ਜਗਿਆਸੂ ਰੂਪ) ਇਸਤ੍ਰੀ ਨੇ ਹਿਰਦੇ ਵਿਚ ਨਾਮ ਰੂਪ ਸ਼ਿੰਗਾਰ ਪਾਇਆ ਹੈ ਅਤੇ ਜੋ ਧਨ= ਔਰਤ ਉਸ ਪਤੀ ਦੇ ਨਾਮਾਂ ਨੂੰ ਰਾਵੀਏ= ਉਚਾਰਨ ਕਰਦੀ ਹੈ, ਉਸ ਧਨ= ਇਸਤ੍ਰੀ ਉਤੇ ਪਿਰੁ ਖੁਸੀਏ= ਪਤੀ-ਪਰਮਾਤਮਾ ਖੁਸ਼ ਹੁੰਦਾ ਹੈ।

## ਨਾਨਕ ਧਨ ਆਗੈ ਖੜੀ ਸੋਭਾਵੰਤੀ ਨਾਰਿ ॥ ੧ ॥

ਜੋ ਧਨ= ਜੀਵ ਰੂਪੀ ਇਸਤ੍ਰੀ ਪਤੀ ਦੇ ਸਨਮੁਖ ਪ੍ਰੇਮਣ ਹੋ ਕੇ ਖੜੀ ਹੈ। ਵਾ :- ਸੇਵਾ ਵਿਚ ਹਾਜ਼ਰ ਖੜੀ ਹੈ ਉਹ ਇਸਤ੍ਰੀ ਸ਼ੋਭਾ ਵਾਲੀ ਹੈ॥ ੧॥

## ਮਃ ੧ ॥ ਸਸੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ ॥
## ਨਾਨਕ ਧੰਨੁ ਸੋੁਹਾਗਣੀ ਜੋ ਭਾਵਹਿ ਵੇਪਰਵਾਹ ॥ ੨ ॥

ਅੰਨਵੈ:-ਜੋ (ਜਗਿਆਸੂ ਰੂਪ) ਇਸਤ੍ਰੀ ਬੇਪਰਵਾਹ ਪਰਮੇਸ਼ਰ ਨੂੰ ਭਾਉਂਦੀ ਹੈ, ਉਹ ਸੁਹਾਗਣ ਧੰਨਤਾ ਜੋਗ

ਹੈ ਅਤੇ ਸਸੁਰੈ ਪੇਈਐ= ਪ੍ਰਲੋਕ ਤੇ ਇਸ ਲੋਕ ਵਿਚ ਉਸ ਉਹ ਪਤੀ ਦੀ ਪ੍ਰੇਮਣ ਦਾਸੀ ਹੋਈ ਹੈ, ਜੋ ਪਤੀ ਪਰਮਾਤਮਾ ਅਗੰਮ ਤੇ ਅਥਾਹ ਹੈ॥ ੨॥

**ਪਉੜੀ॥ ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ॥**

ਉਹ ਰਾਜਾ ਰਾਜ-ਤਖ਼ਤ ਉੱਤੇ ਬਹਿੰਦਾ ਹੈ, ਜਿਹੜਾ ਰਾਜ-ਤਖ਼ਤ ਦੇ ਲਾਇਕ= ਯੋਗ ਹੁੰਦਾ ਹੈ। ਇਸੇ ਤਰ੍ਹਾਂ ਓਹੀ ਰਾਜਾ= ਗਿਆਨਵਾਨ ਸਰੂਪ-ਤਖ਼ਤ ਉੱਤੇ ਬਹਿੰਦਾ ਹੈ, ਜਿਹੜਾ ਸਰੂਪ-ਤਖ਼ਤ ਦੇ ਲਾਇਕ= ਯੋਗ ਹੁੰਦਾ ਹੈ।

**ਜਿਨੀ ਸਚ ਪਛਾਣਿਆ ਸਚੁ ਰਾਜੇ ਸੇਈ॥**

ਜਿਹਨਾਂ ਨੇ ਸੱਚ ਨੂੰ ਪਛਾਣਿਆ ਹੈ ਓਹੀ ਸੱਚੇ ਰਾਜੇ ਹਨ।

**ਏਹਿ ਭੂਪਤਿ ਰਾਜੇ ਨ ਆਖੀਅਹਿ ਦੂਜੈ ਭਾਇ ਦੁਖੁ ਹੋਈ॥**

ਇਹ ਭੂਪਤਿ= ਪ੍ਰਿਥਵੀ ਦੇ ਪਤੀ ਰਾਜੇ ਨਹੀਂ ਆਖੀਦੇ, ਜਿਹਨਾਂ ਨੂੰ ਦ੍ਵੈਤ ਭਾਵ ਕਰ ਕੇ ਦੁੱਖ ਹੁੰਦਾ ਹੈ।

**ਕੀਤਾ ਕਿਆ ਸਾਲਾਹੀਐ ਜਿਸੁ ਜਾਦੇ ਬਿਲਮ ਨ ਹੋਈ॥**

ਵਾਹਿਗੁਰੂ ਦਾ ਪੈਦਾ ਕੀਤਾ ਹੋਇਆ ਜੋ ਜੀਵ ਹੈ ਉਸ ਨੂੰ ਕੀ ਸਲਾਹੁਣਾ ਹੈ, ਜਿਸ ਦੇ ਜਾਂਦਿਆਂ ਕੁਝ ਦੇਰੀ ਨਹੀਂ ਹੁੰਦੀ।

**ਨਿਹਚਲੁ ਸਚਾ ਏਕੁ ਹੈ ਗੁਰਮੁਖਿ ਬੂਝੈ ਸੁ ਨਿਹਚਲੁ ਹੋਈ॥ ੬॥**

ਇਕ ਸੱਚਾ ਪਰਮੇਸ਼ਰ ਹੀ ਨਿਸਚਲ ਹੈ, ਜੋ ਗੁਰਾਂ ਦੁਆਰੇ ਉਸ ਨੂੰ ਬੁੱਝਦਾ ਹੈ ਉਹ ਭੀ ਅਚੱਲ ਹੁੰਦਾ ਹੈ॥ ੬॥

**ਸਲੋਕੁ ਮਃ ੩॥ ਸਭਨਾ ਕਾ ਪਿਰੁ ਏਕੁ ਹੈ ਪਿਰ ਬਿਨੁ ਖਾਲੀ ਨਾਹਿ॥**

ਸਭ ਜੀਵ ਰੂਪ ਇਸਤ੍ਰੀਆਂ ਦਾ ਪਤੀ ਇਕ ਵਾਹਿਗੁਰੂ ਹੈ, ਪਤੀ ਤੋਂ ਬਿਨਾਂ ਕੋਈ ਖਾਲੀ ਨਹੀਂ।

**ਨਾਨਕ ਸੇ ਸੋਹਾਗਣੀ ਜਿ ਸਤਿਗੁਰ ਮਾਹਿ ਸਮਾਹਿ॥ ੧॥**

ਗੁਰੂ ਜੀ ਕਥਨ ਕਰਦੇ ਹਨ- ਸੋਹਾਗਵੰਤੀਆਂ ਓਹੀ ਹਨ, ਜਿਹੜੀਆਂ ਸਤਿਗੁਰਾਂ ਦੇ ਉਪਦੇਸ਼ ਵਿਚ ਸਮਾ ਰਹੀਆਂ ਹਨ॥ ੧॥

**ਮਃ ੩॥ ਮਨ ਕੇ ਅਧਿਕ ਤਰੰਗ ਕਿਉ ਦਰਿ ਸਾਹਿਬ ਛੁਟੀਐ॥**

ਇਸ ਮਨ ਦੇ ਵਿਚ ਅਧਿਕ ਹੀ ਤਰੰਗ= ਸੰਕਲਪ ਵਿਕਲਪ ਉੱਠਦੇ ਹਨ, ਇਸ ਦੇ ਅਨੁਸਾਰ ਤੁਰਨ ਨਾਲ ਸਾਹਿਬ ਦੇ ਦਰ ਵਿੱਚੋਂ ਇਸ ਜੀਵ ਦਾ ਕਿਵੇਂ ਛੁਟਕਾਰਾ ਹੋਵੇਗਾ? *ਉੱਤਰ:-*

**ਜੇ ਰਾਚੈ ਸਚ ਰੰਗਿ ਗੂੜੈ ਰੰਗਿ ਅਪਾਰ ਕੈ॥**

ਜੇਕਰ ਅਪਾਰ= ਬਿਅੰਤ ਪਰਮਾਤਮਾ ਦੇ ਗੂੜ੍ਹੇ ਰੰਗਿ= ਪ੍ਰੇਮ ਕਰ ਕੇ ਸੱਚੇ ਰੰਗਿ= ਅਨੰਦ ਵਿਚ ਰਚ ਜਾਵੇ ਤਾਂ ਛੁਟਕਾਰਾ ਹੁੰਦਾ ਹੈ।

**ਨਾਨਕ ਗੁਰ ਪਰਸਾਦੀ ਛੁਟੀਐ ਜੇ ਚਿਤੁ ਲਗੈ ਸਚਿ॥ ੨॥**

ਗੁਰੂ ਜੀ ਕਥਨ ਕਰਦੇ ਹਨ- ਗੁਰਾਂ ਦੀ ਕਿਰਪਾ ਨਾਲ ਜੇਕਰ ਚਿਤ ਸੱਚ ਵਿਚ ਲੱਗ ਜਾਵੇ ਤਾਂ ਛੁੱਟ ਜਾਈਦਾ ਹੈ॥ ੨॥

## ਪਉੜੀ॥ ਹਰਿ ਕਾ ਨਾਮੁ ਅਮੋਲੁ ਹੈ ਕਿਉ ਕੀਮਤਿ ਕੀਜੈ॥

ਹਰੀ ਦਾ ਨਾਮ ਸਭ ਤੋਂ ਅਮੋਲਕ ਹੈ, ਉਸ ਦਾ ਕੀਮਤਿ= ਮੁੱਲ ਕਿਵੇਂ ਕੀਤਾ ਜਾ ਸਕਦਾ ਹੈ ?

[ਪੰਨਾ ੧੦੮੯]

## ਆਪੇ ਸ੍ਰਿਸਟਿ ਸਭ ਸਾਜੀਅਨੁ ਆਪੇ ਵਰਤੀਜੈ॥

ਉਸ ਨੇ ਆਪ ਹੀ ਸਾਰੀ ਸ੍ਰਿਸ਼ਟੀ ਬਣਾਈ ਹੈ, ਫਿਰ ਇਸ ਵਿਚ ਆਪ ਹੀ ਵਰਤ ਰਿਹਾ ਹੈ।

## ਗੁਰਮੁਖਿ ਸਦਾ ਸਲਾਹੀਐ ਸਚੁ ਕੀਮਤਿ ਕੀਜੈ॥

ਗੁਰਾਂ ਦੁਆਰੇ ਸਦਾ ਉਸ ਨੂੰ ਸਲਾਹੀਏ ਤਾਂ ਸੱਚ ਦੀ ਪ੍ਰਾਪਤੀ ਰੂਪ ਕੀਮਤ ਨੂੰ ਪਾ ਲੈਣਾ ਕਰਦਾ ਹੈ।

## ਗੁਰ ਸਬਦੀ ਕਮਲੁ ਬਿਗਾਸਿਆ ਇਵ ਹਰਿ ਰਸੁ ਪੀਜੈ॥

ਗੁਰ ਸ਼ਬਦੀਆਂ ਦਾ ਹਿਰਦਾ ਕੰਵਲ ਖਿੜਿਆ ਹੈ, ਜੋ ਗੁਰ ਸ਼ਬਦੀਏ ਇਸ ਪ੍ਰਕਾਰ ਨਿਸ਼ਚੇ ਨਾਲ ਹਰੀ-ਰਸ ਨੂੰ ਪੀਂਦੇ ਹਨ।

## ਆਵਣ ਜਾਣਾ ਠਾਕਿਆ ਸੁਖਿ ਸਹਜਿ ਸਵੀਜੈ॥ ੭॥

ਗੁਰ ਸ਼ਬਦੀਆਂ ਦਾ ਆਵਣ ਜਾਣਾ= ਜੰਮਣਾ ਮਰਨਾ ਠਾਕਿਆ= ਰੋਕਿਆ ਗਿਆ ਹੈ ਅਤੇ ਉਹ ਸਹਜ ਸੁਖ ਵਿਚ ਸੌਂਦੇ ਹਨ॥ ੭॥

## ਸਲੋਕੁ ਮਃ ੧॥ ਨਾ ਮੈਲਾ ਨਾ ਧੁੰਧਲਾ ਨਾ ਭਗਵਾ ਨਾ ਕਚੁ॥

ਸਚੁ= ਨਿਸਚੇ ਕਰ ਕੇ ਜੋ ਪੁਰਸ਼ ਸੱਚ ਵਿਚ ਰੱਤਾ ਹੈ, ਨਾ ਉਸ ਵਿਚ ਮੈਲਾ= ਤਮੋ ਗੁਣ ਹੈ, ਨਾ ਧੁੰਧਲਾ= ਰਜੋ ਗੁਣ ਹੈ, ਨਾ ਭਗਵਾ= ਸਤੋ ਗੁਣ ਹੈ, ਨਾ ਕਚੁ= ਨਾ ਹੀ ਮਿਸ਼ਰਤ ਰੰਗ ਹੈ, ਕਦੇ ਰਜੋ ਗੁਣ, ਕਦੇ ਸਤੋ ਗੁਣ ਤੇ ਕਦੇ ਤੁਮੋ ਗੁਣ ਇਹ ਉਸ ਵਿਚ ਨਹੀਂ ਹੁੰਦਾ।

## ਨਾਨਕ ਲਾਲੋ ਲਾਲੁ ਹੈ ਸਚੈ ਰਤਾ ਸਚੁ॥ ੧॥

ਗੁਰੂ ਜੀ ਕਹਿੰਦੇ ਹਨ- ਉਹ ਤਾਂ ਲਾਲ ਰੂਪ ਪਰਮੇਸ਼ਰ ਨੂੰ ਪਾ ਕੇ ਲਾਲ ਰੂਪ ਹੀ ਹੋਇਆ ਹੈ॥ ੧॥

## ਮਃ ੩॥ ਸਹਜਿ ਵਣਸਪਤਿ ਫੁਲੁ ਫਲੁ ਭਵਰੁ ਵਸੈ ਭੈ ਖੰਡਿ॥

ਸਹਜਿ= ਸ਼ਾਂਤ ਰੂਪ ਜੋ ਮਹਾਤਮਾਂ ਹਨ-ਏਹ ਬਨਾਸਪਤੀ ਹੈ, ਧਰਮ ਫੁੱਲ ਤੇ ਗਿਆਨ ਫਲ ਹੈ, ਉਹਨਾਂ ਮਹਾਤਮਾਂ ਰੂਪ ਬਨਾਸਪਤੀ ਵਿਚ ਜੋ ਜਗਿਆਸੂ ਰੂਪ ਭੌਰਾ ਵੱਸਦਾ ਹੈ, ਉਸ ਦਾ ਭੈ ਖੰਡਿ= ਡਰ ਨਾਸ ਹੋ ਜਾਂਦਾ ਹੈ। ਪੁਨਾ ਉਹ ਜਗਿਆਸੂ ਐਸੇ ਨਿਸਚੇ ਕਰਦਾ ਹੈ, ਕਿ-

## ਨਾਨਕ ਤਰਵਰੁ ਏਕੁ ਹੈ ਏਕੋ ਫੁਲੁ ਭਿਰੰਗੁ॥ ੨॥

ਇਕੋ ਪਰਮੇਸ਼ਰ ਹੀ ਤਰਵਰੁ= ਬ੍ਰਿਛ ਰੂਪ ਹੈ, ਇਕ ਪਰਮੇਸ਼ਰ ਹੀ ਫੁੱਲ ਅਤੇ ਭਿਰੰਗੁ= ਭੌਰਾ ਰੂਪ ਹੈ।

ਵਾ :- ਇਕ ਪਰਮੇਸ਼ਰ ਹੀ ਸੰਤਾਂ ਰੂਪੀ ਤਰਵਰੁ= ਬ੍ਰਿਛ ਹੈ ਤੇ ਧਰਮ ਫੁੱਲ ਤੇ ਗਿਆਨ ਫਲ ਹੈ ਅਤੇ ਜਗਿਆਸੂ ਰੂਪ ਭੌਰਾ ਵੀ ਇਕ ਪਰਮੇਸ਼ਰ ਹੀ ਹੈ॥ ੨॥

**ਪਉੜੀ॥ ਜੋ ਜਨ ਲੂਝਹਿ ਮਨੈ ਸਿਉ ਸੇ ਸੂਰੇ ਪਰਧਾਨਾ॥**

ਜੋ ਪੁਰਸ਼ ਮਨ ਰੂਪ ਸ਼ੱਤਰੂ ਨਾਲ ਲੂਝਹਿ= ਲੜਦੇ ਹਨ, ਉਹ ਸੂਰਬੀਰ ਤੇ ਪਰਧਾਨਾ= ਮੁਖੀ ਹਨ।

**ਹਰਿ ਸੇਤੀ ਸਦਾ ਮਿਲਿ ਰਹੇ ਜਿਨੀ ਆਪੁ ਪਛਾਨਾ॥**

ਉਹ ਪੁਰਸ਼ ਹਰੀ ਦੇ ਨਾਲ ਮਿਲ ਰਹੇ ਹਨ, ਜਿਨ੍ਹਾਂ ਨੇ ਆਪਣੇ ਸਰੂਪ ਨੂੰ ਪਛਾਣ ਲਿਆ ਹੈ।

**ਗਿਆਨੀਆ ਕਾ ਇਹੁ ਮਹਤੁ ਹੈ ਮਨ ਮਾਹਿ ਸਮਾਨਾ॥**

ਗਿਆਨਵਾਨ ਪੁਰਸ਼ਾਂ ਦਾ ਮਹਤੁ= ਮਰਾਤਬਾ ਏਹੋ ਹੈ, ਜੋ ਮਨ= ਸ਼ੁੱਧ ਸਰੂਪ ਵਿਚ ਸਮਾਉਣਾ ਕਰਦੇ ਹਨ।

**ਹਰਿ ਜੀਉ ਕਾ ਮਹਲੁ ਪਾਇਆ ਸਚੁ ਲਾਇ ਧਿਆਨਾ॥**

ਉਹਨਾਂ ਨੇ ਸੱਚਾ ਧਿਆਨ ਲਗਾ ਕੇ ਹਰਿ ਜੀ ਦਾ ਮਹਲੁ= ਸਰੂਪ ਪਾਇਆ ਹੈ।

**ਜਿਨ ਗੁਰ ਪਰਸਾਦੀ ਮਨੁ ਜੀਤਿਆ ਜਗੁ ਤਿਨਹਿ ਜਿਤਾਨਾ॥ ੮॥**

ਜਿਨ੍ਹਾਂ ਨੇ ਗੁਰਾਂ ਦੀ ਕਿਰਪਾ ਨਾਲ ਮਨ ਨੂੰ ਜਿੱਤ ਲਿਆ ਹੈ, ਉਹਨਾਂ ਨੇ ਸਾਰੇ ਜਗਤ ਨੂੰ ਜਿੱਤ ਲਿਆ ਹੈ॥ ੮॥

**ਸਲੋਕੁ ਮਃ ੩॥ ਜੋਗੀ ਹੋਵਾ ਜਗਿ ਭਵਾ ਘਰਿ ਘਰਿ ਭੀਖਿਆ ਲੇਉ॥**

(ਪਖੰਡੀ ਜੋਗੀ ਨੂੰ ਉਪਦੇਸ਼ ਦਿੰਦੇ ਹਨ) ਹੇ ਭਾਈ! ਤੂੰ ਜੋਗੀ ਹੋ ਕੇ ਜਗਤ ਵਿਚ ਭਵਾ= ਫਿਰਦਾ ਹੈਂ ਅਤੇ ਹਰੇਕ ਘਰ ਵਿੱਚੋਂ ਭਿਖਿਆ ਲੈਂਦਾ ਹੈ।

**ਦਰਗਹ ਲੇਖਾ ਮੰਗੀਐ ਕਿਸੁ ਕਿਸੁ ਉਤਰੁ ਦੇਉ॥**

(ਜਿਸ ਵੇਲੇ ਮਰ ਕੇ ਅੱਗੇ ਜਾਏਂਗਾ ਤਾਂ ਪਰਮੇਸ਼ਰ ਦੀ) ਦਰਗਾਹ ਵਿਚ ਤੇਰੇ ਪਾਸੋਂ ਲੇਖਾ ਮੰਗਿਆ ਜਾਏਗਾ, ਤਦ ਤੂੰ ਕਿਸ ਕਿਸ ਨੂੰ ਉੱਤਰ ਦੇਉ= ਦੇਵੇਂਗਾ। ਬਾਹਜ (ਪ੍ਰਤੱਖ) ਭਿਖਿਆ ਖਾਧੀ ਹੋਈ ਤਾਂ ਤੇਰੀ ਸਫਲ ਹੈ ਜੇ ਤੂੰ ਅੰਤ੍ਰੀਵ ਭਿਖਿਆ ਵੀ ਛਕੇਂ!

*ਪ੍ਰਸ਼ਨ-* ਅੰਤ੍ਰੀਵ ਭਿਖਿਆ ਕਿਹੜੀ ਹੈ? *ਗੁਰ ਉੱਤਰ:-*

**ਭਿਖਿਆ ਨਾਮੁ ਸੰਤੋਖੁ ਮੜੀ ਸਦਾ ਸਚੁ ਹੈ ਨਾਲਿ॥**

ਪਰਮੇਸ਼ਰ ਨਾਮ ਦੀ ਭਿਖਿਆ ਗੁਰਾਂ ਤੋਂ ਮੰਗ ਕੇ ਖਾਹ, ਸੰਤੋਖ ਰੂਪ ਮੜ੍ਹੀ ਉੱਤੇ ਬੈਠਣਾ ਕਰ ਤੇ ਐਸੇ ਨਿਸ਼ਚੇ ਕਰ ਕਿ ਸੱਚਾ ਵਾਹਿਗੁਰੂ ਸਦਾ ਹੀ ਮੇਰੇ ਨਾਲ ਹੈ।

**ਭੇਖੀ ਹਾਥ ਨ ਲਧੀਆ ਸਭ ਬਧੀ ਜਮਕਾਲਿ॥**

ਭੇਖਾਂ ਦੇ ਕਰਨ ਨਾਲ ਉਹ ਪਰਮੇਸ਼ਰ ਮਨ ਰੂਪ ਹੱਥ ਵਿਚ ਨਹੀਂ ਲੱਭਦਾ, ਸਾਰੀ ਦੁਨੀਆਂ ਜਮਕਾਲ ਨੇ ਬੱਧੀ ਹੋਈ ਹੈ।

**ਨਾਨਕ ਗਲਾ ਝੂਠੀਆ ਸਚਾ ਨਾਮੁ ਸਮਾਲਿ॥ ੧॥**

ਗੁਰੂ ਜੀ ਕਥਨ ਕਰਦੇ ਹਨ- ਨਾਮ ਤੋਂ ਬਿਨਾਂ ਹੋਰ ਸਭ ਗੱਲਾਂ ਝੂਠੀਆਂ ਹਨ, ਇਸ ਕਰ ਕੇ ਤੂੰ ਸੱਚੇ ਨਾਮ ਨੂੰ ਸੰਭਾਲਣਾ ਕਰ॥ ੧॥

**ਮਃ ੩ ॥ ਜਿਤੁ ਦਰਿ ਲੇਖਾ ਮੰਗੀਐ ਸੋ ਦਰੁ ਸੇਵਿਹੁ ਨ ਕੋਇ ॥**

ਜਿਸ ਦਰ ਦੀ ਸੇਵਾ ਕੀਤਿਆਂ ਲੇਖਾ ਮੰਗਿਆ ਜਾਵੇ, ਹੇ ਭਾਈ ! ਉਸ ਦਰ ਨੂੰ ਕੋਈ ਭੀ ਸੇਵਨਾ ਨਾ ਕਰੋ।

**ਐਸਾ ਸਤਿਗੁਰੁ ਲੋੜਿ ਲਹੁ ਜਿਸੁ ਜੇਵਡੁ ਅਵਰੁ ਨ ਕੋਇ ॥**

ਇਸ ਤਰ੍ਹਾਂ ਦਾ ਸਤਿਗੁਰੂ ਚਾਹ ਲਵੋ, ਜਿਸ (ਗੁਰੂ) ਜੇਡਾ ਹੋਰ ਕੋਈ ਨਹੀਂ ਹੈ।

**ਤਿਸੁ ਸਰਣਾਈ ਛੂਟੀਐ ਲੇਖਾ ਮੰਗੈ ਨ ਕੋਇ ॥**

ਉਸ ਗੁਰੂ ਦੀ ਸ਼ਰਨ ਗ੍ਰਹਿਣ ਕਰਨ ਨਾਲ ਦੁੱਖਾਂ ਤੋਂ ਛੁਟਕਾਰਾ ਹੁੰਦਾ ਹੈ ਅਤੇ ਲੇਖਾ ਭੀ ਕੋਈ ਨਹੀਂ ਮੰਗਦਾ।

**ਸਚੁ ਦ੍ਰਿੜਾਏ ਸਚੁ ਦ੍ਰਿੜੁ ਸਚਾ ਓਹੁ ਸਬਦੁ ਦੇਇ ॥**

ਗੁਰੂ ਸਾਹਿਬ ਜੀ ਆਪਣੇ ਉਪਦੇਸ਼ ਦੁਆਰਾ ਸੱਚ ਨੂੰ ਦ੍ਰਿੜ੍ਹ ਕਰਵਾਉਂਦੇ ਹਨ, ਜਿਹੜਾ ਪੁਰਸ਼ ਸੱਚ ਨੂੰ ਦ੍ਰਿੜ੍ਹ ਕਰਦਾ ਹੈ ਉਹ ਅੱਗੇ ਹੋਰਨਾਂ ਨੂੰ ਸੱਚਾ ਸ਼ਬਦ ਦਿੰਦਾ ਹੈ।

*ਅਥਵਾ :-* ਗੁਰੂ ਸਾਹਿਬ ਜੀ ਆਪ ਸੱਚ ਨੂੰ ਦ੍ਰਿੜ੍ਹ ਕਰ ਕੇ ਅੱਗੇ ਜਗਿਆਸੂ ਨੂੰ ਸੱਚਾ ਸ਼ਬਦ ਦੇ ਕੇ ਉਸ ਸੱਚ ਨੂੰ ਦ੍ਰਿੜ੍ਹ ਕਰਵਾਉਂਦੇ ਹਨ।

**ਹਿਰਦੈ ਜਿਸ ਦੈ ਸਚੁ ਹੈ ਤਨੁ ਮਨੁ ਭੀ ਸਚਾ ਹੋਇ ॥**

ਜਿਸ ਦੇ ਹਿਰਦੇ ਵਿਚ ਸੱਚ ਨਾਮ ਹੈ, ਉਸ ਦਾ ਤਨ ਮਨ ਵੀ ਸੱਚਾ= ਸਫਲਾ ਹੋ ਜਾਂਦਾ ਹੈ।

**ਨਾਨਕ ਸਚੈ ਹੁਕਮਿ ਮੰਨਿਐ ਸਚੀ ਵਡਿਆਈ ਦੇਇ ॥**

ਗੁਰੂ ਜੀ ਕਥਨ ਕਰਦੇ ਹਨ- ਸੱਚੇ ਪਰਮੇਸ਼ਰ ਦੇ ਹੁਕਮ ਦੇ ਮੰਨਣ ਕਰ ਕੇ ਗੁਰੂ ਜੀ ਸੱਚੀ ਵਡਿਆਈ ਦਿੰਦੇ ਹਨ।

**ਸਚੇ ਮਾਹਿ ਸਮਾਵਸੀ ਜਿਸ ਨੋ ਨਦਰਿ ਕਰੇਇ ॥ ੨ ॥**

ਉਹ ਸੱਚ ਸਰੂਪ ਵਿਚ ਸਮਾਉਂਦਾ ਹੈ, ਜਿਸ ਉਤੇ ਗੁਰੂ ਜੀ ਮੇਹਰ ਦੀ ਨਜ਼ਰ ਕਰਦੇ ਹਨ॥ ੨ ॥

**ਪਉੜੀ ॥ ਸੂਰੇ ਏਹਿ ਨ ਆਖੀਅਹਿ ਅਹੰਕਾਰਿ ਮਰਹਿ ਦੁਖੁ ਪਾਵਹਿ ॥**

ਇਹ ਸੂਰਬੀਰ ਨਹੀਂ ਆਖੀਦੇ ਜੋ ਹੰਕਾਰ ਵਿਚ ਮਰ ਕੇ ਦੁੱਖ ਪਾਉਂਦੇ ਹਨ।

**ਅੰਧੇ ਆਪੁ ਨ ਪਛਾਣਨੀ ਦੂਜੈ ਪਚਿ ਜਾਵਹਿ ॥**

ਅੰਨ੍ਹੇ ਅਗਿਆਨੀ ਆਪਣੇ ਸਰੂਪ ਨੂੰ ਨਹੀਂ ਪਛਾਣਦੇ, ਦ੍ਵੈਤ ਭਾਵ ਵਿਚ ਪਚਿ ਜਾਵਹਿ= ਖਰਾਬ ਹੋ ਜਾਂਦੇ ਹਨ।

**ਅਤਿ ਕਰੋਧ ਸਿਉ ਲੂਝਦੇ ਅਗੈ ਪਿਛੈ ਦੁਖੁ ਪਾਵਹਿ ॥**

ਕਰੋਧ ਦੇ ਨਾਲ ਅਤਿਅੰਤ ਲੂਝਦੇ= ਸੜਦੇ ਹਨ, ਅਗੈ ਪਿਛੈ= ਲੋਕ ਪਰਲੋਕ ਵਿਚ ਦੁੱਖ ਪਾਉਂਦੇ ਹਨ।

**ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ ॥**

ਹਰਿ ਜੀ ਨੂੰ ਹੰਕਾਰ ਚੰਗਾ ਨਹੀਂ ਲੱਗਦਾ, ਇਸ ਗੱਲ ਨੂੰ ਵੇਦ ਸ਼ਾਸਤ੍ਰ ਕੂਕ ਕੇ ਸੁਣਾਉਂਦੇ ਹਨ।

## ਅਹੰਕਾਰਿ ਮੁਏ ਸੇ ਗਿਤੀ ਗਏ ਮਰਿ ਜਨਮਹਿ ਫਿਰਿ ਆਵਹਿ ॥੯॥

ਜੋ ਹੰਕਾਰ ਕਰ ਕੇ ਮੋਏ ਹਨ, ਉਹ ਬੇ-ਗਤ ਗਏ ਹਨ, ਉਹ ਮੁੜ-ਮੁੜ ਕੇ ਜਨਮ ਮਰਨ ਦੇ ਫੇਰ ਵਿਚ ਆਉਂਦੇ ਹਨ॥ ੯॥

## ਸਲੋਕੁ ਮਃ ੩॥ ਕਾਗਉ ਹੋਇ ਨ ਊਜਲਾ ਲੋਹੇ ਨਾਵ ਨ ਪਾਰੁ॥

ਕਾਗਉ= ਕਾਂ ਕਦੇ ਊਜਲਾ= (ਸਾਫ਼) ਚਿੱਟਾ ਨਹੀਂ ਹੁੰਦਾ, ਕਿਵੇਂ ਹੋਵੇ? ਲੋਹੇ ਦੀ ਨਾਵ= ਬੇੜੀ ਕਦੇ ਪਾਰ ਨਹੀਂ ਹੁੰਦੀ, ਕਿਵੇਂ ਹੋਵੇ? *ਵਾ :-* ਲੋਹੇ ਨਾ ਵਨ ਪਾਰੁ= ਲੋਹਿਆ ਕਦੇ ਵਨ= ਜਲ ਤੋਂ ਪਾਰ ਨਹੀਂ ਹੁੰਦਾ, ਕਿਵੇਂ ਹੋਵੇ?

## ਪਿਰਮ ਪਦਾਰਥੁ ਮੰਨਿ ਲੈ ਧੰਨੁ ਸਵਾਰਣਹਾਰੁ॥

ਹੇ ਭਾਈ ! ਪਰੇਮ ਰੂਪ ਪਦਾਰਥ ਨੂੰ ਮੰਨ ਲੈਣਾ ਕਰ, ਜੋ ਪ੍ਰੇਮ ਨੂੰ ਧਾਰਦਾ ਹੈ ਉਸ ਦੇ ਸਵਾਰਨ ਵਾਲੇ ਮਾਤਾ ਪਿਤਾ ਵੀ ਧੰਨਤਾ ਦੇ ਯੋਗ ਹਨ। ਹੁਣ ਪਹਿਲੇ ਪ੍ਰਸ਼ਨ ਦਾ ਉੱਤਰ ਦਿੰਦੇ ਹਨ-

## ਹੁਕਮੁ ਪਛਾਣੈ ਊਜਲਾ ਸਿਰਿ ਕਾਸਟ ਲੋਹਾ ਪਾਰੁ॥

ਪਰਮੇਸ਼ਰ ਦੇ ਹੁਕਮ ਨੂੰ ਪਛਾਣੇ ਤਾਂ ਕਾਂ ਤੋਂ ਉੱਜਲਾ ਹੰਸ ਹੁੰਦਾ ਹੈ, ਦੂਜੇ ਪ੍ਰਸ਼ਨ ਦਾ *ਉੱਤਰ:-* ਕਾਸਟ= ਕਾਠ ਦੇ ਸਿਰ 'ਤੇ ਲੋਹਾ ਰੱਖ ਦਿਓ ਤਾਂ ਉਹ ਪਾਰ ਹੋ ਜਾਂਦਾ ਹੈ। ਇਵੇਂ ਸਤਿਸੰਗ ਵਿਚ ਰਹਿਣ ਕਰ ਕੇ ਲੋਹੇ ਵਾਂਗ ਪਾਪੀ ਜੀਵ ਸੰਸਾਰ ਤੋਂ ਪਾਰ ਹੋ ਜਾਂਦਾ ਹੈ।

## ਤ੍ਰਿਸਨਾ ਛੋਡੈ ਭੈ ਵਸੈ ਨਾਨਕ ਕਰਣੀ ਸਾਰੁ॥੧॥

ਪਦਾਰਥਾਂ ਦੀ ਤ੍ਰਿਸ਼ਨਾ ਨੂੰ ਛੱਡ ਕੇ ਜੋ ਵਾਹਿਗੁਰੂ ਦੇ ਭੈ= ਡਰ ਵਿਚ ਵਸਿਆ ਹੈ, ਉਸ ਦੀ ਕਰਣੀ ਸਾਰੁ= ਸ੍ਰੇਸ਼ਟ ਹੈ॥ ੧॥

## ਮਃ ੩॥ ਮਾਰੂ ਮਾਰਣ ਜੋ ਗਏ ਮਾਰਿ ਨ ਸਕਹਿ ਗਵਾਰ॥

ਜੋ ਮਨ ਦੇ ਮਾਰਨ ਲਈ ਮਾਰੂ ਥਲ= ਰੇਤਲੇ ਅਸਥਾਨ 'ਤੇ ਗਏ ਹਨ। *ਵਾ :-* ਮਾਰਨ ਵਾਲੇ ਹੋ ਕੇ ਜੋ ਮਨ ਨੂੰ ਮਾਰਨ ਗਏ ਹਨ, ਉਹ ਗਵਾਰ= ਮੂਰਖ (ਨਾ-ਸਮਝ) ਮਨ ਨੂੰ ਮਾਰ ਨਹੀਂ ਸਕੇ।

## ਨਾਨਕ ਜੇ ਇਹੁ ਮਾਰੀਐ ਗੁਰ ਸਬਦੀ ਵੀਚਾਰਿ॥

ਗੁਰੂ ਜੀ ਕਥਨ ਕਰਦੇ ਹਨ- ਹੇ ਭਾਈ ! ਜੇ ਕਰ ਇਸ ਮਨ ਨੂੰ ਮਾਰੀਐ= ਮਾਰਨਾ ਚਾਹੁੰਦੇ ਹੋ ਤਾਂ ਗੁਰ ਸ਼ਬਦੀਆਂ ਨਾਲ ਮਿਲ ਕੇ ਵੀਚਾਰ ਕਰੋ।

## ਏਹੁ ਮਨੁ ਮਾਰਿਆ ਨਾ ਮਰੈ ਜੇ ਲੋਚੈ ਸਭੁ ਕੋਇ॥

ਜੇਕਰ ਸਭ ਕੋਈ ਚਾਹਵੇ ਭੀ ਸਹੀ, ਤਾਂ ਭੀ ਇਹ ਮਨ ਸ਼ੁਭ ਵਿਚਾਰ ਤੋਂ ਬਿਨਾਂ ਮਾਰਿਆਂ ਨਹੀਂ ਮਰਦਾ।

## ਨਾਨਕ ਮਨ ਹੀ ਕਉ ਮਨੁ ਮਾਰਸੀ ਜੇ ਸਤਿਗੁਰੁ ਭੇਟੈ ਸੋਇ॥੨॥

ਗੁਰੂ ਜੀ ਕਹਿੰਦੇ ਹਨ- ਅਸ਼ੁੱਧ ਮਨ ਨੂੰ ਸ਼ੁੱਧ ਮਨ ਹੀ ਮਾਰਦਾ ਹੈ, *ਵਾ :-* ਗੁਰਾਂ ਦਾ ਮੰਤਰ ਹੀ ਮਨ ਨੂੰ ਮਾਰਦਾ ਹੈ। ਉਹ ਵੀ ਜੇਕਰ ਬ੍ਰਹਮ ਨੇਸ਼ਟੀ ਬ੍ਰਹਮ ਸ਼ਰੋਤਰੀ ਸਤਿਗੁਰੂ ਜੀ ਮਿਲ ਜਾਣ॥ ੨॥

[ਪੰਨਾ ੧੦੯੦]

**ਪਉੜੀ॥ ਦੋਵੈ ਤਰਫਾ ਉਪਾਈਓਨੁ ਵਿਚਿ ਸਕਤਿ ਸਿਵ ਵਾਸਾ॥**

ਗੁਰਮੁਖ ਤੇ ਮਨਮੁਖ ਇਹ ਦੋਵੇਂ ਤਰਫ਼ਾਂ ਆਪ ਹੀ ਪਰਮੇਸ਼ਰ ਨੇ ਪੈਦਾ ਕੀਤੀਆਂ ਹਨ। ਮਨਮੁਖਾਂ ਦਾ ਸਕਤਿ= ਮਾਇਆ ਵਿਚ ਵਾਸਾ ਹੋ ਰਿਹਾ ਹੈ, ਗੁਰਮੁਖਾਂ ਦਾ ਸਿਵ= ਕਲਿਆਣ ਸਰੂਪ ਪਰਮੇਸ਼ਰ ਵਿਚ ਵਾਸਾ ਹੋ ਰਿਹਾ ਹੈ।

**ਸਕਤੀ ਕਿਨੈ ਨ ਪਾਇਓ ਫਿਰਿ ਜਨਮਿ ਬਿਨਾਸਾ॥**

ਸਕਤੀ= ਮਾਇਆ ਵਿਚ ਲੱਗਣ ਵਾਲਿਆਂ ਵਿੱਚੋਂ ਕਿਸੇ ਨੇ ਭੀ ਪਰਮੇਸ਼ਰ ਨੂੰ ਨਹੀਂ ਪਾਇਆ, ਉਹ ਜਨਮ ਤੇ ਬਿਨਾਸਾ= ਮਰਨ ਵਿਚ ਫਿਰਦੇ ਹਨ। ਵਾ :- ਬਾਰੰ-ਬਾਰ ਜੰਮਦੇ ਮਰਦੇ ਹਨ।

**ਗੁਰਿ ਸੇਵਿਐ ਸਾਤਿ ਪਾਈਐ ਜਪਿ ਸਾਸ ਗਿਰਾਸਾ॥**

ਗੁਰਾਂ ਦੀ ਸੇਵਾ ਕਰਦਿਆਂ ਹੋਇਆਂ ਸਾਸ ਗਿਰਾਸਾ= ਅੰਦਰ ਬਾਹਰ ਸਵਾਸ ਆਉਂਦਿਆਂ ਜਾਂਦਿਆਂ ਹਰੀ ਨੂੰ ਜਪੀਏ ਤਾਂ ਸ਼ਾਂਤੀ ਪਾਈਦੀ ਹੈ।

**ਸਿਮ੍ਰਿਤਿ ਸਾਸਤ ਸੋਧਿ ਦੇਖੁ ਊਤਮ ਹਰਿ ਦਾਸਾ॥**

ਸਿੰਮ੍ਰਿਤੀਆਂ ਸ਼ਾਸਤ੍ਰਾਂ ਨੂੰ ਸੋਧ ਦੇਖੋ, ਸਭ ਏਹੀ ਪੁਕਾਰਦੇ ਹਨ, ਕਿ ਹਰੀ ਦਾ ਦਾਸ ਸਭ ਤੋਂ ਉੱਤਮ ਹੈ।

**ਨਾਨਕ ਨਾਮ ਬਿਨਾ ਕੋ ਥਿਰੁ ਨਹੀ ਨਾਮੇ ਬਲਿ ਜਾਸਾ॥੧੦॥**

ਹਰੀ ਨਾਮ ਤੋਂ ਬਿਨਾ ਕੋਈ ਇਸਥਿਤ ਨਹੀਂ, ਇਸ ਲਈ ਮੈਂ ਨਾਮ ਤੋਂ ਬਲਿਹਾਰ ਜਾਂਦਾ ਹਾਂ॥ ੧੦॥

**ਸਲੋਕੁ ਮਃ ੩॥ ਹੋਵਾ ਪੰਡਿਤੁ ਜੋਤਕੀ ਵੇਦ ਪੜਾ ਮੁਖਿ ਚਾਰਿ॥**

ਜਗਿਆਸੂ ਬੇਨਤੀ ਕਰਦਾ ਹੈ-ਹੇ ਪ੍ਰਭੋ ! ਚਾਹੇ ਮੈਂ ਪੰਡਿਤ ਹੋਵਾਂ, ਚਾਹੇ ਮੈਂ ਜੋਤਸ਼ੀ ਹੋਵਾਂ,ਚਾਹੇ ਮੁਖ ਤੋਂ ਚਾਰੇ ਵੇਦਾਂ ਦਾ ਪਾਠ ਪੜ੍ਹਨਾ ਕਰਾਂ।

**ਨਵ ਖੰਡ ਮਧੇ ਪੂਜੀਆ ਅਪਣੈ ਚਜਿ ਵੀਚਾਰਿ॥**

ਚਾਹੇ ਮੈਂ ਆਪਣੇ ਸ੍ਰੇਸ਼ਟ ਕਰਤੱਬਾਂ ਦੇ ਵਿਚਾਰ ਦੁਆਰਾ ਨੌਂ ਖੰਡਾਂ ਵਿਚ ਪੂਜਿਆਂ ਜਾਵਾਂ।

**ਮਤੁ ਸਚਾ ਅਖਰੁ ਭੁਲਿ ਜਾਇ ਚਉਕੈ ਭਿਟੈ ਨ ਕੋਇ॥**

ਅਤੇ ਕਰਮ-ਕਾਂਡੀ ਮੈਂ ਐਸਾ ਹੋਵਾਂ ਜੋ ਕਿ ਮੇਰੇ ਚੌਕੇ ਪਰ ਕੋਈ ਆ ਕੇ ਭਿਟੈ= ਛੋਹਵੇ ਨਾ, ਪਰ ਇਤਨੀ ਕਿਰਪਾ ਜ਼ਰੂਰ ਕਰਨੀ ਕਿ ਸੱਚਾ ਨਾਮ ਰੂਪੀ ਅੱਖਰ ਮੈਨੂੰ ਮਤਾਂ ਭੁੱਲ ਜਾਵੇ ਕਿਉਂਕਿ ਜੇ ਸੱਚਾ ਅੱਖਰ ਭੁੱਲ ਗਿਆ ਤਾਂ ਮੇਰੇ ਅੰਤਹਕਰਣ ਰੂਪ ਚੌਂਕੇ ਪਰ ਕੋਈ ਸ਼ੁਭ ਗੁਣ ਨਹੀਂ ਭਿਟੇਗਾ।

**ਝੂਠੇ ਚਉਕੇ ਨਾਨਕਾ ਸਚਾ ਏਕੋ ਸੋਇ॥੧॥**

ਗੁਰੂ ਜੀ ਕਥਨ ਕਰਦੇ ਹਨ- ਹੇ ਭਾਈ ! ਚੌਂਕੇ ਆਦਿਕ ਬਾਹਰਲੇ ਕਰਮ ਸਭ ਝੂਠੇ ਹਨ, ਸੱਚਾ ਜੋ ਹੈ ਉਹ ਤਾਂ ਇਕ ਵਾਹਿਗੁਰੂ ਹੈ॥ ੧॥

**ਮਃ ੩॥ ਆਪਿ ਉਪਾਏ ਕਰੇ ਆਪਿ ਆਪੇ ਨਦਰਿ ਕਰੇਇ॥**

ਉਹ ਪਰਮੇਸ਼ਰ ਆਪ ਹੀ ਜਗਤ ਨੂੰ ਉਤਪੰਨ ਕਰਦਾ ਹੈ, ਆਪ ਹੀ ਜੀਵ ਰੂਪ ਹੋ ਕੇ ਕਰਮ ਕਰਦਾ ਹੈ, ਆਪ ਹੀ ਸਭ ਉਤੇ ਨਿਗਾਹ ਕਰਦਾ ਹੈ। ਵਾ :- ਆਪ ਹੀ ਗੁਰੂ ਰੂਪ ਹੋ ਕੇ ਜੀਵਾਂ ਉਤੇ ਕਿਰਪਾ ਦ੍ਰਿਸ਼ਟੀ ਕਰਦਾ ਹੈ।

## ਆਪੇ ਦੇ ਵਡਿਆਈਆ ਕਹੁ ਨਾਨਕ ਸਚਾ ਸੋਇ ॥ ੨ ॥

ਗੁਰੂ ਜੀ ਕਹਿੰਦੇ ਹਨ- ਉਹ ਸੱਚਾ ਪਰਮੇਸ਼ਰ ਆਪ ਹੀ ਲੋਕ ਪ੍ਰਲੋਕ ਦੀਆਂ ਵਡਿਆਈਆਂ ਦਿੰਦਾ ਹੈ॥ ੨ ॥

## ਪਉੜੀ ॥ ਕੰਟਕੁ ਕਾਲੁ ਏਕੁ ਹੈ ਹੋਰੁ ਕੰਟਕੁ ਨ ਸੂਝੈ ॥

ਇਕ ਕਾਲ ਹੀ ਕੰਟਕੁ= ਦੁਖਦਾਈ ਹੈ, ਉਸ ਵਰਗਾ ਹੋਰ ਕੰਟਕੁ= ਦੁੱਖ ਦੇਣ ਵਾਲਾ ਕੋਈ ਨਹੀਂ ਸੁੱਝਦਾ।

## ਅਫਰਿਓ ਜਗ ਮਹਿ ਵਰਤਦਾ ਪਾਪੀ ਸਿਉ ਲੂਝੈ ॥

ਜੋ ਕਾਲ ਜਗਤ ਵਿਚ ਅਫਰਿਓ= ਅਮੋੜ ਹੋ ਕੇ ਵਰਤਦਾ ਹੈ ਅਤੇ ਪਾਪੀ ਪੁਰਸ਼ ਨਾਲ ਲੂਝੈ= ਲੜਦਾ ਭਾਵ ਝਗੜਦਾ ਹੈ।

## ਗੁਰ ਸਬਦੀ ਹਰਿ ਭੇਦੀਐ ਹਰਿ ਜਪਿ ਹਰਿ ਬੂਝੈ ॥

ਗੁਰ ਸ਼ਬਦੀਆਂ ਨਾਲ ਮਿਲ ਕੇ ਮਨ ਦੇ ਕਠੋਰ ਸੁਭਾਅ ਨੂੰ ਭੇਦੀਐ= ਵਿੰਨ੍ਹੀਏ, ਵਾ :- ਗੁਰ ਸ਼ਬਦੀਆਂ ਨਾਲ ਭੇਦੀਐ= ਮਿਲੀਏ ਤਾਂ ਹਰਿ ਹਰਿ ਦਾ ਜਪ ਪ੍ਰਾਪਤ ਹੁੰਦਾ ਹੈ, ਜਿਸ ਜਪ ਕਰ ਕੇ ਹਰੀ ਨੂੰ ਬੁੱਝਦਾ ਹੈ।

## ਸੋ ਹਰਿ ਸਰਣਾਈ ਛੁਟੀਐ ਜੋ ਮਨ ਸਿਉ ਜੂਝੈ ॥

ਜੋ ਹਰੀ ਦੀ ਸ਼ਰਨ ਨੂੰ ਗ੍ਰਹਿਣ ਕਰ ਕੇ ਮਨ ਨਾਲ ਜੂਝੈ= ਜੁੱਧ ਕਰਦਾ ਹੈ, ਉਹ ਜਮਕਾਲ ਤੋਂ ਛੁੱਟ ਜਾਂਦਾ ਹੈ।

## ਮਨਿ ਵੀਚਾਰਿ ਹਰਿ ਜਪੁ ਕਰੇ ਹਰਿ ਦਰਗਹ ਸੀਝੈ ॥ ੧੧ ॥

ਮਨ ਵਿਚ ਵਿਚਾਰ ਕੇ ਹਰੀ ਨੂੰ ਜਪਣਾ ਕਰੇ ਤਾਂ ਹਰੀ ਦੀ ਦਰਗਾਹ ਵਿਚ ਸੀਝੈ= ਕਲਿਆਣ ਹੁੰਦੀ ਹੈ ॥ ੧੧ ॥

## ਸਲੋਕੁ ਮਃ ੧ ॥ ਹੁਕਮਿ ਰਜਾਈ ਸਾਖਤੀ ਦਰਗਹ ਸਚੁ ਕਬੂਲੁ ॥

ਰਜਾਈ= ਹੁਕਮ ਦੇ ਕਰਨ ਵਾਲਾ ਹੋ ਕੇ ਜੋ ਜੀਵਾਂ ਪਰ ਹੁਕਮ ਕਰਦਾ ਹੈ ਉਸ ਨੂੰ ਸਾਖਤੀ= ਤਾੜਨਾ ਹੁੰਦੀ ਹੈ, ਦਰਗਾਹ ਵਿਚ ਸੱਚ ਨਾਮ ਜਪਣ ਵਾਲਾ ਜੀਵ ਕਬੂਲ ਪੈਂਦਾ ਹੈ।

## ਸਾਹਿਬੁ ਲੇਖਾ ਮੰਗਸੀ ਦੁਨੀਆ ਦੇਖਿ ਨ ਭੂਲੁ ॥

ਹੇ ਭਾਈ ! ਸਾਹਿਬੁ= ਪਰਮਾਤਮਾ ਤੇਰੇ ਪਾਸੋਂ ਜ਼ਰੂਰ ਹਿਸਾਬ ਮੰਗੇਗਾ, ਤੂੰ ਦੂਲੀਆਂ ਨੂੰ ਦੇਖ ਕੇ ਭੁੱਲ ਨਾ।

## ਦਿਲ ਦਰਵਾਨੀ ਜੋ ਕਰੇ ਦਰਵੇਸੀ ਦਿਲੁ ਰਾਸਿ ॥

ਜੋ ਪੁਰਸ਼ ਦਿਲ ਨੂੰ ਰਵਾਨੀ= ਰੋਕਣਾ ਕਰਦਾ ਹੈ, ਵਾ :- ਦਿਲ ਦੀ ਦਰਵਾਨੀ= ਰਖਵਾਲੀ ਕਰਦਾ ਹੈ ਅਤੇ ਪਰਮੇਸ਼ਰ ਦੀ ਦਰਵੇਸੀ= ਬੰਦਗੀ ਕਰਦਾ ਹੈ, ਉਸ ਦਾ ਦਿਲ ਰਾਸਿ= ਸੱਚਾ, ਵਾ :- ਸਾਫ ਹੁੰਦਾ ਹੈ।

## ਇਸਕ ਮੁਹਬਤਿ ਨਾਨਕਾ ਲੇਖਾ ਕਰਤੇ ਪਾਸਿ ॥ ੧ ॥

ਗੁਰੂ ਜੀ ਕਥਨ ਕਰਦੇ ਹਨ- ਪਰਮੇਸ਼ਰ ਦੀ ਮੁਹੱਬਤ ਵਿਚ ਜਿਸ ਦਾ ਇਸਕ= ਪ੍ਰੇਮ ਹੈ, ਉਸ ਦਾ ਲੇਖਾ ਕਰਤੇ ਦੇ ਪਾਸ ਹੈ। *ਅਥਵਾ :-* ਜਿਸ ਨੇ ਮੁਹਬਤਿ= ਪਿਆਰ ਵਾਲੇ ਪ੍ਰਭੂ ਨਾਲ ਇਸਕ= ਪਰੇਮ ਲਗਾਉਣਾ ਕੀਤਾ ਹੈ, ਕਰਤੇ ਪੁਰਖ ਨੇ ਉਸ ਦਾ ਲੇਖਾ ਪਾਸਿ ਕਰ ਦਿੱਤਾ ਹੈ॥ ੧ ॥

## ਮਃ ੧ ॥ ਅਲਗਉ ਜੋਇ ਮਧੂਕੜਉ ਸਾਰੰਗਪਾਨਿ ਸਬਾਇ ॥

ਜਿਹੜਾ ਸੰਤ ਮਧੂਕੜਉ= ਮਧੂਕੜੀ ਦਾ ਅੰਨ ਖਾ ਕੇ ਸੰਸਾਰ ਤੋਂ ਅਲਗਉ= ਅਲੱਗ ਭਾਵ ਅਸੰਗ ਰਹਿੰਦਾ ਹੈ, ਉਹ ਸਾਰੰਗਪਾਨਿ= ਪਰਮਾਤਮਾ ਨੂੰ ਸਾਰੇ ਪਰੀਪੂਰਨ ਨਿਸਚੇ ਕਰਦਾ ਹੈ।

*ਅਥਵਾ :-* ਜੋ ਮਨ ਰੂਪੀ ਮਧੂ ਦੈਂਤ ਨੂੰ ਕੜਉ= ਦਮਨ ਕਰ ਕੇ ਸੰਸਾਰ ਤੋਂ ਅਲੱਗ ਹੋਇਆ ਹੈ, ਉਸ ਨੇ ਸਾਰੰਗਪਾਨਿ= ਪਰਮਾਤਮਾ ਨੂੰ ਸਾਰੇ ਨਿਸਚੇ ਕੀਤਾ ਹੈ, *ਵਾ :-* ਜੋ ਮਧੂਕੜਉ= ਭੌਰੇ ਵਾਂਗ ਸਾਰ ਗ੍ਰਾਹੀ ਹੋ ਕੇ ਸੰਸਾਰ ਤੋਂ ਅਲੱਗ ਰਹਿੰਦਾ ਹੈ, ਉਸ ਨੇ ਸਾਰਿੰਗਪਾਨਿ= ਪਰਮਾਤਮਾ ਨੂੰ ਸਾਰੇ ਪਰੀਪੂਰਨ ਜਾਣਿਆ ਹੈ।

## ਹੀਰੈ ਹੀਰਾ ਬੇਧਿਆ ਨਾਨਕ ਕੰਠਿ ਸੁਭਾਇ ॥ ੨ ॥

ਜਿਸ ਨੇ ਗੁਰ ਉਪਦੇਸ਼ ਰੂਪ ਹੀਰੇ ਨਾਲ ਮਨ ਰੂਪੀ ਹੀਰਾ ਵਿੰਨ੍ਹਿਆ ਹੈ, ਉਸ ਦਾ ਕੰਠ ਸੁਭਾਇਮਾਨ ਹੋਇਆ ਹੈ, ਉਹ ਜੀਵ ਰੂਪ ਹੀਰਾ ਪਰਮੇਸ਼ਰ ਰੂਪ ਹੀਰੇ ਨਾਲ ਬੇਧਿਆ= ਮਿਲਿਆ ਹੈ॥ ੨ ॥

## ਪਉੜੀ ॥ ਮਨਮੁਖ ਕਾਲੁ ਵਿਆਪਦਾ ਮੋਹਿ ਮਾਇਆ ਲਾਗੇ ॥

ਉਹਨਾਂ ਮਨਮੁਖਾਂ ਨੂੰ ਕਾਲ ਵਿਆਪਦਾ= ਲੱਗਦਾ ਹੈ, ਜੋ ਮਾਇਆ ਦੇ ਮੋਹ ਵਿਚ ਲੱਗ ਰਹੇ ਹਨ।

## ਖਿਨ ਮਹਿ ਮਾਰਿ ਪਛਾੜਸੀ ਭਾਇ ਦੂਜੈ ਠਾਗੇ ॥

ਮਨਮੁਖਾਂ ਨੂੰ ਇਕ ਖਿਨ ਵਿਚ ਮਾਰ ਕੇ ਪਟਕਾਉਂਦਾ ਹੈ, ਜੋ ਦ੍ਵੈਤ ਭਾਵ ਕਰ ਕੇ ਠੱਗੇ ਗਏ ਹਨ।

## ਫਿਰਿ ਵੇਲਾ ਹਥਿ ਨ ਆਵਈ ਜਮ ਕਾ ਡੰਡੁ ਲਾਗੇ ॥

ਜਿਸ ਵੇਲੇ ਜਮ ਦਾ ਡੰਡਾ ਸਿਰ ਉਤੇ ਲੱਗਦਾ ਹੈ ਤਾਂ ਇਹ ਪਛਤਾਉਂਦਾ ਹੈ ਪਰ ਫਿਰ ਮਨੁੱਖਾ ਦੇਹ ਦੀ ਪ੍ਰਾਪਤੀ ਦਾ ਵੇਲਾ ਇਸ ਦੇ ਹੱਥ ਵਿਚ ਨਹੀਂ ਆਉਂਦਾ।

## ਤਿਨ ਜਮ ਡੰਡੁ ਨ ਲਗਈ ਜੋ ਹਰਿ ਲਿਵ ਜਾਗੇ ॥

ਉਹਨਾਂ ਨੂੰ ਜਮ ਦਾ ਡੰਡਾ ਨਹੀਂ ਲੱਗਦਾ, ਜੋ ਹਰੀ ਦੀ ਭਗਤੀ ਵਿਚ ਲਿਵ ਲਗਾ ਕੇ ਜਾਗੇ ਹਨ।

## ਸਭ ਤੇਰੀ ਤੁਧੁ ਛਡਾਵਣੀ ਸਭ ਤੁਧੈ ਲਾਗੇ ॥ ੧੨ ॥

ਹੇ ਹਰੀ ! ਸਾਰੀ ਸ੍ਰਿਸ਼ਟੀ ਤੇਰੀ ਹੈ, ਤੁਸੀਂ ਹੀ ਜਮਾਂ ਤੋਂ ਛੁਡਾਉਣੀ ਹੈ ਸਾਰੇ ਜੀਵ ਤੇਰੇ ਹੁਕਮ ਵਿਚ ਲੱਗੇ ਹੋਏ ਹਨ॥ ੧੨ ॥

## ਸਲੋਕੁ ਮਃ ੧ ॥ ਸਰਬੇ ਜੋਇ ਅਗਛਮੀ ਦੂਖੁ ਘਨੇਰੋ ਆਥਿ ॥

ਜੋ ਪੁਰਸ਼ ਸਾਰਿਆਂ ਪਦਾਰਥਾਂ ਨੂੰ ਅਗਛਮੀ= ਇਸਥਿਤ ਰੂਪ ਕਰ ਕੇ ਜੋਇ= ਦੇਖਦਾ ਹੈ, ਉਸ ਨੂੰ ਘਨੇਰੋ= ਬੜਾ ਦੁੱਖ ਹੁੰਦਾ ਆਥਿ= ਹੈ।

## ਕਾਲਰੁ ਲਾਦਸਿ ਸਰੁ ਲਾਘਣਉ ਲਾਭੁ ਨ ਪੂੰਜੀ ਸਾਥਿ॥ ੧॥

ਵਿਸ਼ਿਆਂ ਰੂਪੀ, ਵਾ :- ਪਾਪਾਂ ਰੂਪੀ ਕੱਲਰ ਲੱਦ ਰਿਹਾ ਹੈ, ਪਰ ਜੀਵ ਇਹ ਨਹੀਂ ਸਮਝਦਾ ਕਿ ਮੈਂ ਸੰਸਾਰ-ਸਮੁੰਦਰ ਲਾਘਣਉ= ਲੰਘਣਾ ਹੈ, ਨਾ ਮੇਰੇ ਸਾਥਿ= ਪਾਸ ਸ਼ਰਧਾ ਰੂਪੀ ਪੂੰਜੀ ਹੈ, ਨਾ ਹੀ ਆਤਮ-ਅਨੰਦ ਰੂਪ ਲਾਭ ਹੈ॥ ੧॥

## ਮਃ ੧॥ ਪੂੰਜੀ ਸਾਚਉ ਨਾਮੁ ਤੂ ਅਖੁਟਉ ਦਰਬੁ ਅਪਾਰੁ॥

ਹੇ ਭਾਈ ! ਅਪਾਰ ਸ਼ਰਧਾ ਰੂਪ ਪੂੰਜੀ ਕਰ ਕੇ ਨਾ ਮੁੱਕਣ ਵਾਲੇ ਸੱਚੇ ਨਾਮ ਰੂਪੀ ਧਨ ਨੂੰ ਇਕੱਠਾ ਕਰ।

## ਨਾਨਕ ਵਖਰੁ ਨਿਰਮਲਉ ਧੰਨੁ ਸਾਹੁ ਵਾਪਾਰੁ॥ ੨॥

ਇਹ ਨਾਮ ਰੂਪੀ ਸੌਦਾ ਨਿਰਮਲ ਹੈ, ਇਸ ਨਾਮ ਰੂਪ ਸੌਂਦੇ ਦੇ ਵਪਾਰ ਕਰਾਉਣ ਵਾਲੇ ਗੁਰੂ ਰੂਪ ਸ਼ਾਹ ਵੀ ਧੰਨ ਹਨ।

## ਮਃ ੧॥ ਪੂਰਬ ਪ੍ਰੀਤਿ ਪਿਰਾਣਿ ਲੈ ਮੋਟਉ ਠਾਕੁਰੁ ਮਾਣਿ॥

ਹੇ ਭਾਈ ! ਪੂਰਬਲੀ ਮਾਤਾ ਦੇ ਪੇਟ ਵਾਲੀ ਪ੍ਰੀਤੀ ਨੂੰ ਪਿਰਾਣਿ ਲੈ= ਪਛਾਣ ਲੈ ਅਤੇ ਸਾਰਿਆਂ ਤੋਂ ਮੋਟਉ= ਵੱਡਾ ਠਾਕੁਰ ਜੋ ਪਰਮੇਸ਼ਰ ਹੈ, ਉਸ ਦੇ ਅਨੰਦ ਨੂੰ ਮਾਣਿ= ਭੋਗਣਾ ਕਰ।

## ਮਾਥੈ ਊਭੈ ਜਮੁ ਮਾਰਸੀ ਨਾਨਕ ਮੇਲਣੁ ਨਾਮਿ॥ ੩॥

ਨਹੀਂ ਤਾਂ ਜਮ ਸਿਰ ਉਤੇ ਊਭੈ= ਖੜਾ ਹੈ ਉਹ ਤੈਨੂੰ ਮਾਰੇਗਾ, ਇਕ ਨਾਮ ਹੀ ਪਰਮੇਸ਼ਰ ਦੇ ਨਾਲ ਮੇਲਣ ਵਾਲਾ ਹੈ॥ ੩॥

## ਪਉੜੀ॥ ਆਪੇ ਪਿੰਡੁ ਸਵਾਰਿਓਨੁ ਵਿਚਿ ਨਵ ਨਿਧਿ ਨਾਮੁ॥

ਪਰਮੇਸ਼ਰ ਨੇ ਆਪ ਹੀ ਪਿੰਡੁ= ਸਰੀਰ ਨੂੰ ਬਣਾਇਆ ਹੈ ਤੇ ਇਸ ਸਰੀਰ ਦੇ ਵਿਚ ਹੀ ਨੌਂ ਨਿਧੀਆਂ ਰੂਪ ਨਾਮ ਪਾਇਆ ਹੈ।

## ਇਕਿ ਆਪੇ ਭਰਮਿ ਭੁਲਾਇਅਨੁ ਤਿਨ ਨਿਹਫਲ ਕਾਮੁ॥

ਇਕਨਾਂ ਨੂੰ ਪਰਮੇਸ਼ਰ ਨੇ ਆਪ ਹੀ ਭਰਮ ਵਿਚ ਭੁਲਾਇਆ ਹੈ, ਇਸ ਲਈ ਉਹਨਾਂ ਦੇ ਕੀਤੇ ਹੋਏ ਕੰਮ ਸਾਰੇ ਨਿਸਫਲ ਹਨ।

## ਇਕਨੀ ਗੁਰਮੁਖਿ ਬੁਝਿਆ ਹਰਿ ਆਤਮ ਰਾਮੁ॥

ਇਕਨਾਂ ਗੁਰਮੁਖਾਂ ਨੇ ਹਰੀ ਰਾਮ ਨੂੰ ਆਤਮ= ਆਪਣਾ ਆਪ ਕਰ ਕੇ ਬੁਝਿਆ= ਜਾਣ ਲਿਆ ਹੈ।

## ਇਕਨੀ ਸੁਣਿ ਕੈ ਮੰਨਿਆ ਹਰਿ ਊਤਮੁ ਕਾਮੁ॥

ਇਕਨਾਂ ਗੁਰਮੁਖਾਂ ਨੇ ਗੁਰਾਂ ਤੋਂ ਸੁਣ ਕੇ ਹਰੀ ਨਾਮ ਜਪਣ ਰੂਪ ਉੱਤਮ ਕੰਮ ਨੂੰ ਮੰਨਣ ਕੀਤਾ ਹੈ।

*ਅਥਵਾ:-* ਜਿਨ੍ਹਾਂ ਇਕਨਾਂ ਨੇ ਗੁਰਾਂ ਪਾਸੋਂ ਹਰੀ ਨਾਮ ਸੁਣ ਕੇ ਮੰਨ ਲਿਆ ਹੈ, ਉਹਨਾਂ ਦੇ ਸਾਰੇ ਕੰਮ ਉੱਤਮ ਹਨ।

## ਅੰਤਰਿ ਹਰਿ ਰੰਗੁ ਉਪਜਿਆ ਗਾਇਆ ਹਰਿ ਗੁਣ ਨਾਮੁ ॥ ੧੩ ॥

ਗੁਰਮੁਖਾਂ ਦੇ ਹਿਰਦੇ ਅੰਦਰ ਹਰੀ ਦਾ ਰੰਗੁ= ਅਨੰਦ ਉਪਜਿਆ ਹੈ ਕਿਉਂਕਿ ਉਹਨਾਂ ਨੇ ਹਰੀ ਨਾਮ ਗੁਣਾਂ ਨੂੰ ਗਾਇਆ ਹੈ॥ ੧੩ ॥

## ਸਲੋਕੁ ਮਃ ੧ ॥ ਭੋਲਤਣਿ ਭੈ ਮਨਿ ਵਸੈ ਹੇਕੈ ਪਾਧਰ ਹੀਡੁ ॥

ਭੋਲਤਣਿ= ਭੁਲੇਖੇ ਵਿਚ ਭੀ ਜੇਕਰ ਮਨ ਵਿਚ ਪਰਮੇਸ਼ਰ ਦਾ ਭੈ= ਡਰ ਵੱਸ ਜਾਵੇ ਤਾਂ ਹੇਕੈ= ਇਕ ਦੀ ਪ੍ਰਾਪਤੀ ਦਾ ਪਾਧਰੁ= ਰਸਤਾ ਹੀਡੁ= ਹਿਰਦੇ ਵਿਚ ਹੀ ਨਿਸਚੇ ਕਰਦਾ ਹੈ।

*ਅਥਵਾ :-* ਪਰਮੇਸ਼ਰ ਦੇ ਭੋਲਤਣਿ= ਭੁੱਲ ਜਾਣ ਕਰ ਕੇ ਜਮਾਂ ਦਾ ਭੈ ਮਨ ਵਿਚ ਵਸਦਾ ਹੈ ਅਤੇ ਇਕ ਪਰਮੇਸ਼ਰ ਦੇ ਮਿਲਣ ਦਾ ਰਸਤਾ ਹੀਡੁ= ਹਿਰਦੇ ਵਿਚ ਹੀ ਹੈ। ਜਾਂ ਉਸ ਦੀ ਪ੍ਰਾਪਤੀ ਦਾ ਰਸਤਾ ਹੇਕੈ= ਇਕ ਹੀਡੁ= ਹੈ, ਜੋ ਭਗਤੀ ਕਰਨੀ ਹੈ। ਹੀਡੁ ਦਾ ਅਰਥ 'ਹੈ' ਕੀਤਾ ਹੈ।

*ਅਥਵਾ :-* ਜਿਹੜਾ ਮਨ ਵਿਚ ਭੋਲਤਣਿ= ਭੋਲਾਪਨ ਤੇ ਡਰ ਵੱਸ ਜਾਣਾ ਹੈ ਏਹੋ ਇਕ ਹੀਡੁ= ਪਿਆਰੇ ਪ੍ਰਭੂ ਦੇ ਮਿਲਣ ਦਾ ਰਸਤਾ ਹੈ (ਹੀਡੁ= ਪਿਆਰਾ (ਗੁਜਰਾਤੀ ਬੋਲੀ ਹੈ)।

[ਪੰਨਾ ੧੦੯੧]

## ਅਤਿ ਡਾਹਪਣਿ ਦੁਖੁ ਘਣੋ ਤੀਨੇ ਥਾਵ ਭਰੀਡੁ ॥ ੧ ॥

ਬਹੁਤੇ ਡਾਹਪਣਿ= ਭਟਕਣੇ ਕਰ ਕੇ ਬਹੁਤਾ ਦੁੱਖ ਹੁੰਦਾ ਹੈ ਅਤੇ ਤਿੰਨੇ ਥਾਂ ਮਨ, ਬਾਣੀ, ਸਰੀਰ ਵਿਸ਼ਿਆਂ ਕਰ ਕੇ ਭਰ ਜਾਂਦੇ ਹਨ। *ਅਥਵਾ :-* ਮਾਤ ਲੋਕ, ਸੁਰਗ ਲੋਕ, ਬੈਕੁੰਠ ਲੋਕ ਇਹਨਾਂ ਤਿੰਨਾਂ ਥਾਵਾਂ 'ਤੇ ਭਰੀਡੁ= ਭ੍ਰਿਸ਼ਟ ਹੋ ਜਾਂਦਾ ਹੈ॥ ੧ ॥

## ਮਃ ੧ ॥ ਮਾਂਦਲੁ ਬੇਦਿ ਸਿ ਬਾਜਣੋ ਘਣੋ ਧੜੀਐ ਜੋਇ ॥

ਵੇਦ ਰੂਪੀ ਮਾਂਦਲੁ= ਢੋਲਿ ਸਿ= ਤਿੰਨਾਂ ਲੋਕਾਂ ਵਿਚ ਵੱਜ ਰਿਹਾ ਹੈ, ਜੋ ਘਣੋ ਧੜੀਐ= ਬਹੁਤੇ ਪੱਖਾਂ ਵਾਲਾ ਹੈ। ਵਾ :- ਜੋ ਘਣੋ= ਬਹੁਤਾ ਧੜ-ਧੜ ਕਰ ਕੇ ਵੱਜ ਰਿਹਾ ਹੈ।

## ਨਾਨਕ ਨਾਮੁ ਸਮਾਲਿ ਤੂ ਬੀਜਉ ਅਵਰੁ ਨ ਕੋਇ ॥ ੨ ॥

ਗੁਰੂ ਜੀ ਕਥਨ ਕਰਦੇ ਹਨ- ਹੇ ਭਾਈ ! ਤੂੰ ਨਾਮ ਨੂੰ ਸੰਭਾਲਣਾ ਕਰ, ਉਸ ਤੋਂ ਬਿਨਾਂ ਸੰਸਾਰ ਤੋਂ ਤਾਰਨ ਵਾਲਾ ਬੀਜਉ ਅਵਰੁ ਨ ਕੋਇ= ਦੂਜਾ ਹੋਰ ਕੋਈ ਨਹੀਂ ਹੈ॥ ੨ ॥

## ਮਃ ੧ ॥ ਸਾਗਰੁ ਗੁਣੀ ਅਥਾਹੁ ਕਿਨਿ ਹਾਥਾਲਾ ਦੇਖੀਐ ॥

ਓਹ ਪਰਮੇਸ਼ਰ ਅਥਾਹ ਗੁਣਾਂ ਦਾ ਸਮੁੰਦਰ ਹੈ, ਉਸ ਦਾ ਹਾਥਾਲਾ= ਥਾਹ ਭਾਵ ਅੰਤ ਭਲਾ ਕਿਨਿ= ਕਿਸ ਨੇ ਦੇਖਿਆ ਹੈ? ਭਾਵ ਕਿਸੇ ਨਹੀਂ ਦੇਖਿਆ।

## ਵਡਾ ਵੇਪਰਵਾਹੁ ਸਤਿਗੁਰੁ ਮਿਲੈ ਤ ਪਾਰਿ ਪਵਾ ॥

ਉਹ ਵੱਡਾ ਬੇ-ਪਰਵਾਹ ਹੈ, ਗੁਰੂ ਜੀ ਮਿਲਣ ਤਾਂ ਸੰਸਾਰ= ਸਮੁੰਦਰ ਤੋਂ ਪਾਰ ਪੈ ਜਾਂਦਾ ਹੈ।

**ਮਝ ਭਰਿ ਦੁਖ ਬਦੁਖ॥ ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ॥ ੩॥**

ਮਝ= ਹਿਰਦਾ ਦੁੱਖ ਹੀ ਦੁੱਖ ਵਿਚ ਭਰਿਆ ਹੋਇਆ ਹੈ। ਗੁਰੂ ਜੀ ਕਥਨ ਕਰਦੇ ਹਨ- ਸੱਚੇ ਨਾਮ ਤੋਂ ਬਿਨਾਂ ਪਦਾਰਥਾਂ ਦੀ ਤ੍ਰਿਸ਼ਨਾ ਰੂਪੀ ਭੁੱਖ ਕਿਸੇ ਦੀ ਲਥੀ= ਉਤਰਦੀ ਨਹੀਂ॥ ੩॥

**ਪਉੜੀ॥ ਜਿਨੀ ਅੰਦਰੁ ਭਾਲਿਆ ਗੁਰ ਸਬਦਿ ਸੁਹਾਵੈ॥**

ਗੁਰਾਂ ਦੇ ਸੁਹਾਵੈ= ਸੋਹਣੇ ਉਪਦੇਸ਼ ਦੁਆਰਾ ਜਿਨ੍ਹਾਂ ਨੇ ਹਿਰਦੇ ਅੰਦਰੋਂ ਭਾਲਿਆ= ਢੂੰਡਿਆ ਹੈ, ਉਹਨਾਂ ਨੂੰ ਉਸ ਦੀ ਪ੍ਰਾਪਤੀ ਹੋਈ ਹੈ।

**ਜੋ ਇਛਨਿ ਸੋ ਪਾਇਦੇ ਹਰਿ ਨਾਮੁ ਧਿਆਵੈ॥**

ਹਰੀ ਨਾਮ ਨੂੰ ਧਿਆਉਣ ਵਾਲੇ ਗੁਰਮੁਖ ਜੋ ਚਿਤ ਵਿਚ ਇੱਛਾ ਕਰਦੇ ਹਨ, ਓਹੀ ਫਲ ਪਾਉਂਦੇ ਹਨ।

**ਜਿਸ ਨੋ ਕ੍ਰਿਪਾ ਕਰੇ ਤਿਸੁ ਗੁਰੁ ਮਿਲੈ ਸੋ ਹਰਿ ਗੁਣ ਗਾਵੈ॥**

ਜਿਸ 'ਤੇ ਪਰਮੇਸ਼ਰ ਕਿਰਪਾ ਕਰਦਾ ਹੈ, ਉਸ ਨੂੰ ਗੁਰੂ ਮਿਲਦਾ ਹੈ ਅਤੇ ਉਹ ਹਰੀ ਦੇ ਗੁਣਾਂ ਨੂੰ ਗਾਉਂਦਾ ਹੈ।

**ਧਰਮ ਰਾਇ ਤਿਨ ਕਾ ਮਿਤੁ ਹੈ ਜਮ ਮਗਿ ਨ ਪਾਵੈ॥**

ਧਰਮ ਰਾਜਾ ਉਹਨਾਂ ਦਾ ਮਿੱਤਰ ਹੈ, ਉਹਨਾਂ ਨੂੰ ਜਮ ਰਸਤੇ ਵਿਚ ਨਹੀਂ ਪਾਉਂਦਾ।

**ਹਰਿ ਨਾਮੁ ਧਿਆਵਹਿ ਦਿਨਸੁ ਰਾਤਿ ਹਰਿ ਨਾਮਿ ਸਮਾਵੈ॥ ੧੪॥**

ਜੋ ਦਿਨੇ ਰਾਤ ਹਰੀ ਨਾਮ ਨੂੰ ਧਿਆਉਂਦਾ ਹੈ, ਉਹ ਹਰੀ ਨਾਮੀ ਵਿਚ ਅਭੇਦ ਹੁੰਦਾ ਹੈ॥ ੧੪॥

**ਸਲੋਕੁ ਮਃ ੧॥ ਸੁਣੀਐ ਏਕੁ ਵਖਾਣੀਐ ਸੁਰਗਿ ਮਿਰਤਿ ਪਇਆਲਿ॥**

ਇਕ ਪਰਮੇਸ਼ਰ ਦੇ ਨਾਮਾਂ ਨੂੰ ਸੁਣੀਐ= ਸੁਣਦਾ ਹੈ ਅਤੇ ਇਕ ਦੀ ਸਿਫਤ ਨੂੰ ਹੀ ਆਖਦਾ ਹੈ, ਸੁਰਗ ਲੋਕ, ਮਿਰਤਿ= ਮਾਤ ਲੋਕ, ਪਇਆਲਿ= ਪਾਤਾਲ ਲੋਕ ਵਿਚ ਪਰੀਪੂਰਨ ਜਾਣ ਕੇ, *ਅਥਵਾ :-* ਸੁਰਗ ਵਿਚ, ਮਾਤ ਲੋਕ ਵਿਚ, ਪਾਤਾਲ ਵਿਚ ਇਕੋ ਸੁਣੀਦਾ ਹੈ ਅਤੇ ਇਕ ਹੀ ਕਥਨ ਕੀਤਾ ਜਾਂਦਾ ਹੈ।

**ਹੁਕਮੁ ਨ ਜਾਈ ਮੇਟਿਆ ਜੋ ਲਿਖਿਆ ਸੋ ਨਾਲਿ॥**

ਉਸ ਵਾਹਿਗੁਰੂ ਦਾ ਹੁਕਮ ਮੇਟਿਆ= ਉਲੰਘਿਆ ਨਹੀਂ ਜਾਂਦਾ, ਜੋ ਉਸ ਨੇ ਲਿਖਿਆ ਹੈ ਉਹ ਜੀਵ ਦੇ ਨਾਲ ਹੀ ਵਰਤਦਾ ਹੈ। ਅੱਗੋਂ ਜਗਿਆਸੂ ਛੇ ਪ੍ਰਸ਼ਨ ਕਰਦਾ ਹੈ-

**ਕਉਣੁ ਮੂਆ ਕਉਣੁ ਮਾਰਸੀ ਕਉਣੁ ਆਵੈ ਕਉਣੁ ਜਾਇ॥**

੧. ਕੌਣ ਮਰਿਆ ਹੈ? ੨. ਕੌਣ ਮਾਰਦਾ ਹੈ? ੩. ਕੌਣ ਆਉਂਦਾ ਹੈ? ੪. ਕੌਣ ਜਾਂਦਾ ਹੈ?

**ਕਉਣੁ ਰਹਸੀ ਨਾਨਕਾ ਕਿਸ ਕੀ ਸੁਰਤਿ ਸਮਾਇ॥ ੧॥**

ਗੁਰੂ ਜੀ ਕਥਨ ਕਰਦੇ ਹਨ- ੫. ਕੌਣ ਇਸਥਿਤ ਰਹਿੰਦਾ ਹੈ? ਅਤੇ ੬. ਕਿਸ ਦੀ ਸੁਰਤ ਉਸ ਵਿਚ ਸਮਾ ਰਹੀ ਹੈ?॥ ੧॥ ਉੱਤਰ-

## ਮਃ ੧ ॥ ਹਉ ਮੁਆ ਮੈ ਮਾਰਿਆ ਪਉਣੁ ਵਹੈ ਦਰੀਆਉ ॥

ਹੰਗਤਾ ਵਾਲਾ ਪੁਰਸ਼ ਮਰਿਆ ਹੈ, ਮਮਤਾ ਵਾਲੇ ਨੂੰ ਕਾਲ ਮਾਰਦਾ ਹੈ। ਪਉਣੁ= ਵਾਸ਼ਨਾ ਵਾਲਾ ਜੀਵ ਸੰਸਾਰ ਦਰਿਆ ਵਿਚ ਵਹੈ= ਰੁੜ੍ਹਦਾ ਭਾਵ ਆਉਂਦਾ ਜਾਂਦਾ ਹੈ।

## ਤ੍ਰਿਸਨਾ ਥਕੀ ਨਾਨਕਾ ਜਾ ਮਨੁ ਰਤਾ ਨਾਇ ॥

ਜਿਸ ਵੇਲੇ ਮਨ ਹਰੀ ਨਾਮ ਵਿਚ ਤਦਾਕਾਰ ਹੋਇਆ ਤਾਂ ਸਭ ਪਦਾਰਥਾਂ ਦੀ ਤ੍ਰਿਸ਼ਨਾ ਥੱਕ ਗਈ, ਜਿਸ ਦੀ ਤ੍ਰਿਸ਼ਨਾ ਥੱਕੀ ਹੈ, ਓਹੀ ਪੁਰਸ਼ ਇਸਥਿਤ ਰਹਿੰਦਾ ਹੈ।

## ਲੋਇਣ ਰਤੇ ਲੋਇਣੀ ਕੰਨੀ ਸੁਰਤਿ ਸਮਾਇ ॥

ਜਿਸ ਦੇ ਲੋਇਣ= ਨੇਤਰ ਲੋਇਣੀ= ਪਰਮਾਤਮਾ ਵਿਚ ਰਤੇ ਹਨ ਤੇ ਕੰਨ ਵਾਹਿਗੁਰੂ ਦਾ ਜਸ ਸੁਣਦੇ ਹਨ ਉਸ ਦੀ ਸੁਰਤ ਪਰਮੇਸ਼ਰ ਵਿਚ ਸਮਾਈ ਹੈ।

## ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ ॥

ਉਸ ਦੀ ਜੀਭ ਰਸਾਇਣਿ= ਪਰਮਾਤਮਾ ਦੇ ਰਸ ਨੂੰ ਚੂਨੜੀ= ਚੂਸਦੀ ਭਾਵ ਲੈ ਰਹੀ ਹੈ ਤੇ ਲਾਲ= ਪਿਆਰੇ ਪਰਮਾਤਮਾ ਦੇ ਲਵਾਇ= ਉਚਾਰਨ ਵਿਚ ਰੱਤੀ ਹੋਈ ਹੈ।

## ਅੰਦਰੁ ਮੁਸਕਿ ਝਕੋਲਿਆ ਕੀਮਤਿ ਕਹੀ ਨ ਜਾਇ ॥ ੨ ॥

ਜਿਸ ਨੇ ਅੰਦਰੋਂ ਮਨ ਭਗਤੀ ਰੂਪ ਮੁਸ਼ਕ ਵਿਚ ਝਕੋਲਿਆ= ਤਦਾਕਾਰ ਕੀਤਾ ਹੈ, ਉਸ ਦੇ ਗੁਣਾਂ ਦੀ ਕੀਮਤ ਕਹੀ ਨਹੀਂ ਜਾਂਦੀ॥ ੨ ॥

## ਪਉੜੀ ॥ ਇਸੁ ਜੁਗ ਮਹਿ ਨਾਮੁ ਨਿਧਾਨੁ ਹੈ ਨਾਮੋ ਨਾਲਿ ਚਲੈ ॥

ਇਸ ਕਲਜੁਗ ਵਿਚ ਪਰਮੇਸ਼ਰ ਦਾ ਨਾਮ ਨਿਧੀਆਂ ਦਾ ਖ਼ਜ਼ਾਨਾ ਹੈ ਅਤੇ ਨਾਮ ਹੀ ਜੀਵ ਦੇ ਨਾਲ ਸਹਾਈ ਹੋ ਕੇ ਚੱਲਦਾ ਹੈ।

## ਏਹੁ ਅਖੁਟੁ ਕਦੇ ਨ ਨਿਖੁਟਈ ਖਾਇ ਖਰਚਿਉ ਪਲੈ ॥

ਇਹ ਨਾਮ ਅਖੁੱਟ ਖ਼ਜ਼ਾਨਾ ਹੈ ਕਦੇ ਭੀ ਨਿਖੁਟਈ= ਮੁੱਕਦਾ ਨਹੀਂ, ਤਾਂ ਤੇ ਇਸ ਖ਼ਜ਼ਾਨੇ ਨੂੰ ਬੁੱਧੀ ਰੂਪ ਪੱਲੇ ਵਿਚ ਪਾ ਕੇ ਆਪ ਖਾਵੋ ਹੋਰਨਾਂ ਪਾਸ ਖਰਚਣਾ ਕਰੋ। ਭਾਵ ਆਪ ਜਪੋ ਹੋਰਨਾਂ ਪਾਸੋਂ ਜਪਵਾਓ।

## ਹਰਿਜਨ ਨੇੜਿ ਨ ਆਵਈ ਜਮਕੰਕਰ ਜਮਕਲੈ ॥

ਹਰਿ ਦੇ ਸੇਵਕ ਜਨ ਦੇ ਨੇੜੇ ਜਮਕਲੈ= ਧਰਮਰਾਜ ਦੇ ਜਮਕੰਕਰ= ਜਮਦੂਤ ਨਹੀਂ ਆਉਂਦੇ। ਵਾ :- ਜਮ ਦੇ ਕੰਕਰ= ਦੂਤ ਅਤੇ ਜਮ ਕਲੈ= ਜੰਮਣਾ ਤੇ ਮਰਨਾ ਇਹ ਨੇੜੇ ਨਹੀਂ ਆਉਂਦਾ ।

## ਸੇ ਸਾਹ ਸਚੇ ਵਣਜਾਰਿਆ ਜਿਨ ਹਰਿ ਧਨੁ ਪਲੈ ॥

ਉਹ ਸ਼ਾਹ (ਗੁਰੂ) ਤੇ ਵਣਜਾਰੇ (ਜਗਿਆਸੂ) ਸੱਚੇ ਹਨ, ਜਿਨ੍ਹਾਂ ਦੇ ਬੁੱਧੀ ਰੂਪੀ ਪੱਲੇ ਵਿਚ ਹਰੀ ਨਾਮ ਧਨ ਹੈ।

## ਹਰਿ ਕਿਰਪਾ ਤੇ ਹਰਿ ਪਾਈਐ ਜਾ ਆਪਿ ਹਰਿ ਘਲੈ ॥ ੧੫ ॥

੧. ਜਾਂ ਆਪ ਹਰੀ ਗੁਰਾਂ ਪਾਸ ਘਲੈ= ਭੇਜੇ ਤਾਂ ਉਹਨਾਂ ਦੀ ਕਿਰਪਾ ਨਾਲ ਹਰਿ ਹਰਿ ਨਾਮ ਪਾਇਆ

ਜਾਂਦਾ ਹੈ। ੨. ਹਰੀ ਦੀ ਆਪਣੀ ਕਿਰਪਾ ਨਾਲ ਹੀ ਹਰੀ ਪਾਇਆ ਜਾਂਦਾ ਹੈ, ਜਾਂ ਹਰੀ ਆਪ ਪਹਿਲੇ ਸਤਸੰਗ ਵਿਖੇ ਭੇਜਣਾ ਕਰੇ॥ ੧੫॥

## ਸਲੋਕੁ ਮਃ ੩॥ ਮਨਮੁਖ ਵਾਪਾਰੈ ਸਾਰ ਨ ਜਾਣਨੀ ਬਿਖੁ ਵਿਹਾਝਹਿ ਬਿਖੁ ਸੰਗ੍ਰਹਹਿ ਬਿਖ ਸਿਉ ਧਰਹਿ ਪਿਆਰੁ॥

ਮਨਮੁਖ ਪੁਰਸ਼ ਨਾਮ ਦੇ ਵਾਪਾਰ ਦੀ ਸਾਰ= ਸੰਭਾਲ ਨਹੀਂ ਜਾਣਦੇ, ਵਿਸ਼ਿਆਂ ਨੂੰ ਵਿਹਾਝਹਿ= ਖਰੀਦਦੇ ਹਨ, ਵਿਸ਼ਿਆਂ ਨੂੰ ਹੀ ਸੰਗ੍ਰਹਹਿ= ਇਕੱਠਾ ਕਰਦੇ ਹਨ ਅਤੇ ਵਿਸ਼ਿਆਂ ਨਾਲ ਹੀ ਪ੍ਰੇਮ ਧਾਰਦੇ ਹਨ।

## ਬਾਹਰਹੁ ਪੰਡਿਤ ਸਦਾਇਦੇ ਮਨਹੁ ਮੂਰਖ ਗਾਵਾਰ॥

ਬਾਹਰੋਂ ਤਾਂ ਆਪਣੇ ਆਪ ਨੂੰ ਪੰਡਿਤ ਕਹਾਉਂਦੇ ਹਨ ਅਤੇ ਮਨ ਕਰ ਕੇ ਗਾਵਾਰ ਮੂਰਖ ਭਾਵ ਮਹਾਂ ਮੂਰਖ ਹਨ।

## ਹਰਿ ਸਿਉ ਚਿਤੁ ਨ ਲਾਇਨੀ ਵਾਦੀ ਧਰਨਿ ਪਿਆਰੁ॥

ਹਰੀ ਨਾਲ ਚਿਤ ਨੂੰ ਨਹੀਂ ਲਗਾਉਂਦੇ ਅਤੇ ਵਾਦੀ= ਝਗੜਿਆਂ ਵਿਚ ਪਿਆਰ ਧਾਰਦੇ ਹਨ।

## ਵਾਦਾ ਕੀਆ ਕਰਨਿ ਕਹਾਣੀਆ ਕੂੜੁ ਬੋਲਿ ਕਰਹਿ ਆਹਾਰੁ॥

ਵਾਦਾ ਕੀਆ= ਝਗੜਿਆਂ ਦੀਆਂ ਹੀ ਕਹਾਣੀਆਂ ਕਰਦੇ ਹਨ, ਕੂੜੁ= ਝੂਠ ਬੋਲਣ ਰੂਪੀ ਆਹਾਰੁ= ਭੋਜਨ ਨੂੰ ਛਕਣਾ ਕਰਦੇ ਹਨ।

## ਜਗ ਮਹਿ ਰਾਮ ਨਾਮੁ ਹਰਿ ਨਿਰਮਲਾ ਹੋਰੁ ਮੈਲਾ ਸਭੁ ਆਕਾਰੁ॥

ਜਗਤ ਵਿਚ ਇਕ ਹਰੀ ਰਾਮ ਦਾ ਨਾਮ ਨਿਰਮਲ ਹੈ, ਹੋਰ ਸਭ ਆਕਾਰੁ= ਸੰਸਾਰ ਮੈਲਾ ਹੈ।

*ਯਥਾ:*-ਮੈਲਾ ਬ੍ਰਹਮਾ ਮੈਲਾ ਇੰਦੁ॥ ਰਵਿ ਮੈਲਾ ਮੈਲਾ ਹੈ ਚੰਦੁ॥ ੧॥

ਮੈਲਾ ਮਲਤਾ ਇਹੁ ਸੰਸਾਰੁ॥ ਇਕੁ ਹਰਿ ਨਿਰਮਲੁ ਜਾ ਕਾ ਅੰਤੁ ਨ ਪਾਰੁ॥ ੧॥

*(ਕਬੀਰ ਜੀ, ਪੰਨਾ ੧੧੫੮)*

## ਨਾਨਕ ਨਾਮੁ ਨ ਚੇਤਨੀ ਹੋਇ ਮੈਲੇ ਮਰਹਿ ਗਵਾਰ॥ ੧॥

ਗੁਰੂ ਜੀ ਕਥਨ ਕਰਦੇ ਹਨ- ਜੋ ਪੁਰਸ਼ ਨਾਮ ਨੂੰ ਯਾਦ ਨਹੀਂ ਕਰਦੇ, ਉਹ ਗਵਾਰ ਮੈਲੇ ਹੋ ਕੇ ਮਰਦੇ ਹਨ। ਵਾ :- ਉਹਨਾਂ ਗਵਾਰਾਂ ਦਾ ਮੈਲਾਂ ਵਿਚ ਹੀ ਮਰਨਾ ਹੁੰਦਾ ਹੈ॥ ੧॥

## ਮਃ ੩॥ ਦੁਖੁ ਲਗਾ ਬਿਨੁ ਸੇਵਿਐ ਹੁਕਮੁ ਮੰਨੇ ਦੁਖੁ ਜਾਇ॥

ਗੁਰੂ ਦੀ ਸੇਵਾ ਕੀਤੇ ਤੋਂ ਬਿਨਾਂ ਦੁੱਖ ਲੱਗਦਾ ਹੈ ਅਤੇ ਹੁਕਮ ਦੇ ਮੰਨਿਆਂ ਦੁੱਖ ਚਲਿਆ ਜਾਂਦਾ ਹੈ।

## ਆਪੇ ਦਾਤਾ ਸੁਖੈ ਦਾ ਆਪੇ ਦੇਇ ਸਜਾਇ॥

ਉਹ ਪਰਮੇਸ਼ਰ ਆਪ ਹੀ ਸੁਖਾਂ ਦਾ ਦਾਤਾ ਹੈ ਅਤੇ ਆਪ ਹੀ ਸਜ਼ਾ ਦਿੰਦਾ ਹੈ।

## ਨਾਨਕ ਏਵੈ ਜਾਣੀਐ ਸਭੁ ਕਿਛੁ ਤਿਸੈ ਰਜਾਇ॥ ੨॥

ਗੁਰੂ ਜੀ ਕਹਿੰਦੇ ਹਨ-ਹੇ ਭਾਈ ! ਇਸ ਪ੍ਰਕਾਰ ਜਾਣਨਾ ਕਰੋ, ਜੋ ਕੁਝ ਭੀ ਹੋ ਰਿਹਾ ਹੈ, ਸਭ ਕੁਝ ਉਸ ਦੀ ਰਜਾਇ= ਆਗਿਆ ਵਿਚ ਹੋ ਰਿਹਾ ਹੈ॥ ੨॥

ਪਉੜੀ॥

**ਹਰਿ ਨਾਮ ਬਿਨਾ ਜਗਤੁ ਹੈ ਨਿਰਧਨੁ ਬਿਨੁ ਨਾਵੈ ਤ੍ਰਿਪਤਿ ਨਾਹੀ॥**

ਹਰੀ ਨਾਮ ਤੋਂ ਬਿਨਾਂ ਜਗਤ ਨਿਰਧਨੁ= ਕੰਗਾਲ ਹੈ, ਕਿਉਂਕਿ ਨਾਮ ਜਪੇ ਤੋਂ ਬਿਨਾਂ ਤ੍ਰਿਪਤੀ ਨਹੀਂ ਹੁੰਦੀ।

**ਦੂਜੈ ਭਰਮਿ ਭੁਲਾਇਆ ਹਉਮੈ ਦੁਖੁ ਪਾਹੀ॥**

ਦ੍ਵੈਤ ਭਾਵ ਨੇ ਜੀਵ ਨੂੰ ਭਰਮ ਵਿਚ ਭੁਲਾਇਆ ਹੋਇਆ ਹੈ, ਇਸ ਲਈ ਉਹ ਹਉਮੈ ਕਰ ਕੇ ਦੁੱਖ ਪਾਉਂਦਾ ਹੈ।

[ਪੰਨਾ ੧੦੯੨]

**ਬਿਨੁ ਕਰਮਾ ਕਿਛੂ ਨ ਪਾਈਐ ਜੇ ਬਹੁਤੁ ਲੋਚਾਹੀ॥**

ਜੇਕਰ ਇਹ ਜੀਵ ਬਹੁਤ ਸਾਰਾ ਚਾਹੁੰਦਾ ਭੀ ਰਹੇ ਤਾਂ ਭੀ ਕਰਮਾਂ ਤੋਂ ਬਿਨਾਂ ਕੁਝ ਨਹੀਂ ਪਾ ਸਕਦਾ।

**ਆਵੈ ਜਾਇ ਜੰਮੈ ਮਰੈ ਗੁਰ ਸਬਦਿ ਛੁਟਾਹੀ॥**

ਆਉਣ ਜਾਣ ਅਤੇ ਜੰਮਣ ਮਰਨ ਵਲੋਂ ਗੁਰਾਂ ਦਾ ਸ਼ਬਦ ਹੀ ਛੁਡਾਉਂਦਾ ਹੈ।

**ਆਪਿ ਕਰੈ ਕਿਸੁ ਆਖੀਐ ਦੂਜਾ ਕੋ ਨਾਹੀ॥੧੬॥**

ਜਾਂ ਪਰਮੇਸ਼ਰ ਆਪ ਹੀ ਸਭ ਕੁਝ ਕਰ ਰਿਹਾ ਹੈ ਤਾਂ ਫਿਰ ਹੋਰ ਕਿਸ ਨੂੰ ਆਖੀਏ ? ਕਿਉਂਕਿ ਉਸ ਤੋਂ ਬਿਨਾਂ ਹੋਰ ਕੋਈ ਦੂਜਾ ਨਹੀਂ ॥ ੧੬॥

ਸਲੋਕੁ ਮਃ ੩॥

**ਇਸੁ ਜਗ ਮਹਿ ਸੰਤੀ ਧਨੁ ਖਟਿਆ**
**ਜਿਨਾ ਸਤਿਗੁਰੁ ਮਿਲਿਆ ਪ੍ਰਭੁ ਆਇ॥**

ਇਸ ਜਗਤ ਵਿਚ ਉਹਨਾਂ ਸੰਤਾਂ ਨੇ ਹਰੀ ਨਾਮ-ਧਨ ਖੱਟਿਆ ਹੈ, ਜਿਨ੍ਹਾਂ ਨੂੰ ਪ੍ਰਭੂ ਸਰੂਪ ਸਤਿਗੁਰੂ ਆ ਕੇ ਮਿਲਿਆ ਹੈ।

**ਸਤਿਗੁਰਿ ਸਚੁ ਦ੍ਰਿੜਾਇਆ ਇਸੁ ਧਨ ਕੀ ਕੀਮਤਿ ਕਹੀ ਨ ਜਾਇ॥**

ਸਤਿਗੁਰਾਂ ਨੇ ਜੋ ਸੱਚ ਨਾਮ ਦ੍ਰਿੜ੍ਹ ਕਰਵਾਇਆ ਹੈ, ਇਸ ਨਾਮ-ਧਨ ਦੀ ਕੀਮਤ ਕਹੀ ਨਹੀਂ ਜਾਂਦੀ।

**ਇਤੁ ਧਨੁ ਪਾਇਐ ਭੁਖ ਲਥੀ ਸੁਖੁ ਵਸਿਆ ਮਨਿ ਆਇ॥**

ਇਸ ਨਾਮ-ਧਨ ਦੇ ਪਾਇਆਂ ਤ੍ਰਿਸ਼ਨਾ ਰੂਪ ਭੁੱਖ ਲਹਿ ਜਾਂਦੀ ਹੈ ਤੇ ਮਨ ਵਿਚ ਸੁਖ ਆ ਕੇ ਵਸਦਾ ਹੈ।

**ਜਿੰਨ੍ਾ ਕਉ ਧੁਰਿ ਲਿਖਿਆ ਤਿਨੀ ਪਾਇਆ ਆਇ॥**

ਜਿਨ੍ਹਾਂ ਨੂੰ ਧੁਰ ਤੋਂ ਸ੍ਰੇਸ਼ਟ ਲੇਖ ਲਿਖਿਆ ਹੋਇਆ ਹੈ, ਉਹਨਾਂ ਨੇ ਸੰਸਾਰ ਵਿਚ ਆ ਕੇ,
*ਅਥਵਾ :-* ਉਹਨਾਂ ਨੇ ਸਤਿਸੰਗ ਵਿਚ ਆ ਕੇ ਨਾਮ-ਧਨ ਪਾਇਆ ਹੈ।

## ਮਨਮੁਖੁ ਜਗਤੁ ਨਿਰਧਨੁ ਹੈ ਮਾਇਆ ਨੋ ਬਿਲਲਾਇ॥

ਮਨਮੁਖ ਪੁਰਸ਼ ਜਗਤ ਵਿਚ ਨਿਰਧਨੁ= ਧਨ ਹੀਣ ਭਾਵ ਕੰਗਾਲ ਹੈ, ਜੋ ਮਾਇਆ ਲਈ ਰੋਂਦਾ ਕੁਰਲਾਉਂਦਾ ਤੇ ਵਿਰਲਾਪ ਕਰਦਾ ਫਿਰਦਾ ਹੈ।

## ਅਨਦਿਨੁ ਫਿਰਦਾ ਸਦਾ ਰਹੈ ਭੁਖ ਨ ਕਦੇ ਜਾਇ॥

ਰਾਤ ਦਿਨੇ ਸਦਾ ਫਿਰਦਾ ਰਹਿੰਦਾ ਹੈ ਪਰ ਮਾਇਆ ਦੀ ਭੁਖ= ਤ੍ਰਿਸ਼ਨਾ ਕਦੇ ਜਾਂਦੀ ਨਹੀਂ।

## ਸਾਂਤਿ ਨ ਕਦੇ ਆਵਈ ਨਹ ਸੁਖੁ ਵਸੈ ਮਨਿ ਆਇ॥

ਉਹਨੂੰ ਸ਼ਾਂਤੀ ਕਦੇ ਨਹੀਂ ਆਉਂਦੀ, ਨਾ ਹੀ ਉਸ ਦੇ ਮਨ ਵਿਚ ਸੁਖ ਆ ਕੇ ਵਸਦਾ ਹੈ।

## ਸਦਾ ਚਿੰਤ ਚਿਤਵਦਾ ਰਹੈ ਸਹਸਾ ਕਦੇ ਨ ਜਾਇ॥

ਸਦਾ ਹੀ ਚਿੰਤਾਵਾਂ ਨੂੰ ਚਿਤਵਦਾ=ਸੋਚਦਾ (ਕਰਦਾ) ਰਹਿੰਦਾ ਹੈ ਅਤੇ ਉਸ ਦੇ ਮਨ ਵਿਚੋਂ ਸੰਸਾ ਕਦੇ ਨਹੀਂ ਜਾਂਦਾ।

## ਨਾਨਕ ਵਿਣੁ ਸਤਿਗੁਰ ਮਤਿ ਭਵੀ ਸਤਿਗੁਰ ਨੋ ਮਿਲੈ ਤਾ ਸਬਦੁ ਕਮਾਇ॥

ਗੁਰੂ ਜੀ ਕਥਨ ਕਰਦੇ ਹਨ- ਸਤਿਗੁਰਾਂ ਤੋਂ ਬਿਨਾਂ ਉਸ ਦੀ ਮਤਿ= ਬੁੱਧੀ ਸੰਸਾਰ ਦੀ ਤਰਫ਼ ਭਵੀ= ਫਿਰ ਰਹੀ ਹੈ, ਸਤਿਗੁਰਾਂ ਨੂੰ ਮਿਲੇ ਤਾਂ ਗੁਰਾਂ ਦਾ ਉਪਦੇਸ਼ ਕਮਾਉਂਦਾ ਹੈ।

## ਸਦਾ ਸਦਾ ਸੁਖ ਮਹਿ ਰਹੈ ਸਚੇ ਮਾਹਿ ਸਮਾਇ॥੧॥

ਜੋ ਸੱਚੇ ਨਾਮ ਵਿਚ ਸਮਾ ਰਹਿੰਦਾ ਹੈ, ਉਹ ਸਦਾ= ਹਮੇਸ਼ਾਂ ਸਦਾ ਸੁਖ ਵਿਚ ਰਹਿੰਦਾ ਹੈ॥ ੧॥

## ਮਃ ੩॥ ਜਿਨਿ ਉਪਾਈ ਮੇਦਨੀ ਸੋਈ ਸਾਰ ਕਰੇਇ॥

ਜਿਸ ਪਰਮੇਸ਼ਰ ਨੇ ਮੇਦਨੀ= ਸ੍ਰਿਸ਼ਟੀ ਉਪਾਈ= ਪੈਦਾ ਕੀਤੀ ਹੈ, ਓਹੀ ਖਾਣ ਪਾਣ ਦੀ ਸੰਭਾਲ ਕਰਦਾ ਹੈ।

## ਏਕੋ ਸਿਮਰਹੁ ਭਾਇਰਹੁ ਤਿਸੁ ਬਿਨੁ ਅਵਰੁ ਨ ਕੋਇ॥

ਹੇ ਭਾਇਰਹੁ= ਭਾਈਓ ! ਇਕ ਨੂੰ ਸਿਮਰਨਾ ਕਰੋ, ਵਾ :- ਭਾਇ ਰਹੁ= ਪਰੇਮ ਵਿਚ ਰਹਿ ਕੇ ਇਕ ਨੂੰ ਸਿਮਰੋ, ਉਸ ਤੋਂ ਬਿਨਾਂ ਅਵਰੁ ਨ ਕੋਇ= ਹੋਰ ਕੋਈ ਰਖਜਕ ਨਹੀਂ ਹੈ।

## ਖਾਣਾ ਸਬਦੁ ਚੰਗਿਆਈਆ ਜਿਤੁ ਖਾਧੈ ਸਦਾ ਤ੍ਰਿਪਤਿ ਹੋਇ॥

ਗੁਰੂ- ਉਪਦੇਸ਼ ਰੂਪ ਚੰਗਿਆਈਆ= ਭੱਲਿਆਂ ਨੂੰ ਖਾਣਾ ਕਰੋ, ਵਾ :- ਚੰਗਿਆਈਆਂ ਦੇ ਸਹਿਤ ਗੁਰ ਉਪਦੇਸ਼ ਨੂੰ ਖਾਣਾ= ਧਾਰਨਾ ਕਰੋ, ਜਿਸ ਦੇ ਖਾਧਿਆਂ ਸਦਾ ਤ੍ਰਿਪਤੀ ਹੋਵੇ।

## ਪੈਨਣੁ ਸਿਫਤਿ ਸਨਾਇ ਹੈ ਸਦਾ ਸਦਾ ਓਹੁ ਊਜਲਾ ਮੈਲਾ ਕਦੇ ਨ ਹੋਇ॥

ਹੇ ਭਾਈ ! ਵਾਹਿਗੁਰੂ ਦੀ ਸਿਫਤ ਸਨਾਇ= ਪਛਾਣਨ ਰੂਪੀ ਕਪੜੇ ਨੂੰ ਜੋ ਪਹਿਰਦਾ ਹੈ, ਉਹ ਸਦਾ ਸਦਾ ਉੱਜਲ ਹੁੰਦਾ ਹੈ, ਉਸ ਦਾ ਅੰਤਹਕਰਨ ਕਦੇ ਮੈਲਾ ਨਹੀਂ ਹੁੰਦਾ।

**ਸਹਜੇ ਸਚੁ ਧਨੁ ਖਟਿਆ ਥੋੜਾ ਕਦੇ ਨ ਹੋਇ॥**

ਗੁਰਮੁਖਾਂ ਨੇ ਸਹਜੇ ਸੱਚਾ ਆਤਮ-ਧਨ ਖੱਟਿਆ ਹੈ, ਜੋ ਕਦੇ ਭੀ ਥੋੜ੍ਹਾ ਨਹੀਂ ਹੁੰਦਾ।

**ਦੇਹੀ ਨੋ ਸਬਦੁ ਸੀਗਾਰੁ ਹੈ ਜਿਤੁ ਸਦਾ ਸਦਾ ਸੁਖੁ ਹੋਇ॥**

ਇਸ ਦੇਹ ਨੂੰ ਗੁਰ ਉਪਦੇਸ਼ ਰੂਪੀ ਸ਼ਿੰਗਾਰ ਕਰੇ, ਜਿਸ ਕਰ ਕੇ ਸਦਾ ਹੀ ਨਿਤ ਸੁਖ ਦੀ ਪਰਾਪਤੀ ਹੋਵੇ।

**ਨਾਨਕ ਗੁਰਮੁਖਿ ਬੁਝੀਐ ਜਿਸ ਨੋ ਆਪਿ ਵਿਖਾਲੇ ਸੋਇ॥ ੨॥**

ਗੁਰੂ ਜੀ ਕਥਨ ਕਰਦੇ ਹਨ- ਉਹ ਗੁਰਮੁਖ ਗੁਰਾਂ ਦੁਆਰੇ ਪਰਮੇਸ਼ਰ ਨੂੰ ਬੁੱਝਦਾ ਹੈ, ਜਿਸ ਗੁਰਮੁਖ ਨੂੰ ਉਹ ਆਪ ਪਰਮੇਸ਼ਰ ਵਿਖਾਲਦਾ ਹੈ॥ ੨॥

**ਪਉੜੀ॥**

**ਅੰਤਰਿ ਜਪੁ ਤਪੁ ਸੰਜਮੋ ਗੁਰ ਸਬਦੀ ਜਾਪੈ॥**

(੧) ਜਪੁ, ਤਪੁ, ਸੰਜਮ ਆਦਿਕ ਸਭ ਸਾਧਨ ਹੈਨ ਤਾਂ ਹਿਰਦੇ ਅੰਦਰ, ਪਰ ਗੁਰਾਂ ਦੇ ਉਪਦੇਸ਼ ਦੁਆਰਾ ਜਾਪੈ= ਜਾਣੇ ਜਾਂਦੇ ਹਨ।

(੨) ਜਿਸ ਪ੍ਰਭੂ ਨੂੰ ਪਾਉਣ ਵਾਸਤੇ, ਜਪ ਤਪ ਤੇ ਸੰਜਮ ਆਦਿਕ ਸਾਧਨ ਕਰਦੇ ਹਨ, ਉਹ ਪ੍ਰਭੂ ਅੰਦਰ ਹੀ ਹੈ, ਪਰ ਗੁਰਾਂ ਦੇ ਉਪਦੇਸ਼ ਕਰ ਕੇ ਜਾਣਿਆਂ ਜਾਂਦਾ ਹੈ।

**ਹਰਿ ਹਰਿ ਨਾਮੁ ਧਿਆਈਐ ਹਉਮੈ ਅਗਿਆਨੁ ਗਵਾਪੈ॥**

ਹਰਿ ਹਰਿ ਨਾਮ ਨੂੰ ਧਿਆਉਣਾ ਕਰੀਏ, ਜਿਸ ਕਰ ਕੇ ਹਉਮੈ ਤੇ ਅਗਿਆਨ ਗਵਾਪੈ= ਦੂਰ ਹੋਵੇ।

**ਅੰਦਰੁ ਅੰਮ੍ਰਿਤਿ ਭਰਪੂਰੁ ਹੈ ਚਾਖਿਆ ਸਾਦੁ ਜਾਪੈ॥**

ਹਿਰਦੇ ਅੰਦਰ ਨਾਮ-ਅੰਮ੍ਰਿਤ ਭਰਪੂਰ ਹੈ, ਪਰ ਚੱਖਣ ਨਾਲ ਹੀ ਉਸ ਦਾ ਸਾਦੁ= ਸੁਆਦ ਭਾਵ ਅਨੰਦ ਜਾਪੈ= ਜਾਣਿਆ ਜਾਂਦਾ ਹੈ।

**ਜਿਨ ਚਾਖਿਆ ਸੇ ਨਿਰਭਉ ਭਏ ਸੇ ਹਰਿ ਰਸਿ ਧ੍ਰਾਪੈ॥**

ਜਿਨ੍ਹਾਂ ਨੇ ਨਾਮ-ਅੰਮ੍ਰਿਤ ਚੱਖਿਆ ਹੈ ਉਹ ਨਿਰਖੌਫ਼ ਹੋਏ ਹਨ ਅਤੇ ਉਹ ਹਰੀ ਨਾਮ-ਰਸ ਕਰ ਕੇ ਧ੍ਰਾਪੈ= ਤ੍ਰਿਪਤ ਹੋ ਗਏ ਹਨ।

**ਹਰਿ ਕਿਰਪਾ ਧਾਰਿ ਪੀਆਇਆ ਫਿਰਿ ਕਾਲੁ ਨ ਵਿਆਪੈ॥ ੧੭॥**

ਹਰੀ ਨੇ ਕਿਰਪਾ ਦ੍ਰਿਸ਼ਟੀ ਧਾਰ ਕੇ ਜਿਸ ਨੂੰ ਨਾਮ ਅੰਮ੍ਰਿਤ ਪਿਲਾਇਆ ਹੈ, ਉਸ ਨੂੰ ਮੁੜ ਕੇ ਕਾਲ ਨਹੀਂ ਵਿਆਪਦਾ॥ ੧੭॥

**ਸਲੋਕੁ ਮਃ ੩॥**

**ਲੋਕੁ ਅਵਗਣਾ ਕੀ ਬੰਨ੍ਹੈ ਗੰਠੜੀ ਗੁਣ ਨ ਵਿਹਾਝੈ ਕੋਇ॥**

ਸੰਸਾਰੀ ਲੋਕ ਤਾਂ ਔਗੁਣਾਂ ਦੀ ਗੰਠੜੀ= ਗੰਢ ਬੰਨ੍ਹਦੇ ਹਨ, ਭਾਵ ਅਭਗਤੀ ਕਰਦੇ ਹਨ, ਸ਼ੁਭ ਗੁਣਾਂ ਨੂੰ ਕੋਈ ਭੀ ਨਹੀਂ ਖਰੀਦਦਾ।

## ਗੁਣ ਕਾ ਗਾਹਕੁ ਨਾਨਕਾ ਵਿਰਲਾ ਕੋਈ ਹੋਇ॥

ਗੁਰੂ ਜੀ ਕਥਨ ਕਰਦੇ ਹਨ- ਕੋਈ ਵਿਰਲਾ ਹੀ ਸ਼ੁਭ ਗੁਣਾਂ ਦਾ ਗਾਹਕ ਹੁੰਦਾ ਹੈ।

## ਗੁਰ ਪਰਸਾਦੀ ਗੁਣ ਪਾਈਅਨਿ ਜਿਸ ਨੋ ਨਦਰਿ ਕਰੇਇ॥ ੧॥

ਗੁਰਾਂ ਦੀ ਕਿਰਪਾ ਕਰ ਕੇ ਹੀ ਸ਼ੁਭ ਗੁਣ ਪਾਏ ਜਾਂਦੇ ਹਨ, ਪਰ ਗੁਰਾਂ ਦੀ ਪਰਾਪਤੀ ਉਸ ਨੂੰ ਹੁੰਦੀ ਹੈ, ਜਿਸ ਨੂੰ ਵਾਹਿਗੁਰੂ ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈ॥ ੧॥

## ਮਃ ੩॥ ਗੁਣ ਅਵਗੁਣ ਸਮਾਨਿ ਹਹਿ ਜਿ ਆਪਿ ਕੀਤੇ ਕਰਤਾਰਿ॥

(ਉਹਨਾਂ ਦੀ ਨਿਗਾਹ ਵਿਚ) ਗੁਣ ਤੇ ਔਗੁਣ ਜੀਵ ਦੇ ਬੰਨ੍ਹਣ ਵਿਚ ਇਕ ਸਮਾਨ ਭਾਵ ਇਕੋ ਜਿਹੇ ਹਨ, ਗੁਣ ਸੋਨੇ ਦੀ ਬੇੜੀ ਤੇ ਔਗੁਣ ਲੋਹੇ ਦੀ ਬੇੜੀ ਹੈ। ਵਾ:- ਉਹਨਾਂ ਦੇ ਗੁਣ ਤੇ ਔਗੁਣ ਸਮਾਨਿ ਹਹਿ= ਸਮਾ ਹੀ ਗਏ ਹਨ, ਜਿਹੜੇ ਪੁਰਸ਼ ਕਰਤਾਰ ਨੇ ਆਪਣੀ ਤਰਫ਼ ਕੀਤੇ ਹਨ।

## ਨਾਨਕ ਹੁਕਮਿ ਮੰਨਿਐ ਸੁਖੁ ਪਾਈਐ ਗੁਰ ਸਬਦੀ ਵੀਚਾਰਿ॥ ੨॥

ਗੁਰੂ ਜੀ ਕਥਨ ਕਰਦੇ ਹਨ- ਗੁਰਾਂ ਦੇ ਉਪਦੇਸ਼ ਦੀ ਵਿਚਾਰ ਕਰ ਕੇ ਵਾਹਿਗੁਰੂ ਦਾ ਹੁਕਮ ਮੰਨੀਏ ਤਾਂ ਸੁਖ ਪਾਈਦਾ ਹੈ॥ ੨॥

## ਪਉੜੀ॥ ਅੰਦਰਿ ਰਾਜਾ ਤਖਤੁ ਹੈ ਆਪੇ ਕਰੇ ਨਿਆਉ॥

(੧) ਅੰਤਹਕਰਨ ਰੂਪੀ ਤਖ਼ਤ ਦੇ ਅੰਦਰ ਰਾਜਾ= ਸਾਖੀ ਚੇਤਨ ਹੈ, ਉਹ ਆਪ ਹੀ ਨਿਆਂ ਕਰਦਾ ਹੈ ਭਾਵ ਇੰਦ੍ਰੀਆਂ ਨੂੰ ਸੱਤਾ ਸਫੁਰਤੀ ਦੇ ਕੇ ਆਪੋ ਆਪਣੇ ਵਿਸ਼ਿਆਂ ਵੱਲ ਚਲਾਉਂਦਾ ਹੈ।

(੨) ਆਪ ਹੀ ਸੰਸਾਰ-ਤਖ਼ਤ ਅੰਦਰ ਰਾਜਾ ਰੂਪ ਹੋ. ਕੇ ਇਸਥਿਤ ਹੋ ਰਿਹਾ ਹੈ, ਆਪ ਹੀ ਜੀਵਾਂ ਦੇ ਕੀਤੇ ਕਰਮਾਂ ਦਾ ਨਿਆਂ ਕਰਦਾ ਹੈ।

## ਗੁਰ ਸਬਦੀ ਦਰੁ ਜਾਣੀਐ ਅੰਦਰਿ ਮਹਲੁ ਅਸਰਾਉ॥

ਸਰੀਰ ਦੇ ਅੰਦਰ ਜੋ ਮਹਲੁ= ਸਾਖੀ ਚੇਤਨ (ਪਰਮਾਤਮਾ) ਅਸਰਾਉ= ਆਸਰਾ ਰੂਪ ਹੈ, ਉਹ ਗੁਰੂ ਸ਼ਬਦ ਦੁਆਰਾ ਹਿਰਦੇ ਅੰਦਰ ਹੀ ਜਾਣਿਆਂ ਜਾਂਦਾ ਹੈ।

## ਖਰੇ ਪਰਖਿ ਖਜਾਨੈ ਪਾਈਅਨਿ ਖੋਟਿਆ ਨਾਹੀ ਥਾਉ॥

ਖਰੇ ਆਦਮੀ ਪਰਖ ਕੇ ਸਰੂਪ ਰੂਪੀ ਖ਼ਜ਼ਾਨੇ ਵਿਚ ਪਾਈਦੇ ਹਨ, ਖੋਟਿਆਂ ਨੂੰ ਕੋਈ ਜਗ੍ਹਾ ਨਹੀਂ ਮਿਲਦੀ।

## ਸਭੁ ਸਚੋ ਸਚੁ ਵਰਤਦਾ ਸਦਾ ਸਚੁ ਨਿਆਉ॥

ਸਾਰਿਆਂ ਵਿਚ ਸੱਚ ਹੀ ਸੱਚ ਵਰਤ ਰਿਹਾ ਹੈ, ਉਸ ਦਾ ਨਿਆਂ ਸਦਾ ਹੀ ਸੱਚਾ ਹੈ।

## ਅੰਮ੍ਰਿਤ ਕਾ ਰਸੁ ਆਇਆ ਮਨਿ ਵਸਿਆ ਨਾਉ॥ ੧੮॥

ਜਿਸ ਦੇ ਮਨ ਵਿਚ ਵਾਹਿਗੁਰੂ ਨਾਮ ਵਸਿਆ ਹੈ, ਉਸ ਨੂੰ ਬ੍ਰਹਮਾਨੰਦ ਰੂਪੀ ਅੰਮ੍ਰਿਤ ਦਾ ਰਸੁ= ਅਨੰਦ ਆਇਆ ਹੈ॥ ੧੮॥

ਜਗਿਆਸੂ ਮਹਾਤਮਾ ਦੇ ਸੰਬਾਦ ਦੁਆਰਾ ਸਤਿਗੁਰੂ ਜੀ ਕਥਨ ਕਰਦੇ ਹਨ। ਜਗਿਆਸੂ ਕਹਿੰਦਾ ਹੈ-

## ਸਲੋਕ ਮਃ ੧ ॥ ਹਉਮੈ ਕਰੀ ਤਾਂ ਤੂ ਨਾਹੀ ਤੂ ਹੋਵਹਿ ਹਉ ਨਾਹਿ ॥

ਹੇ ਵਾਹਿਗੁਰੂ ! ਜਦ ਮੈਂ ਹੰਗਤਾ ਕਰਦਾ ਹਾਂ, ਤਦੋਂ ਤੂੰ ਮੇਰੇ ਅੰਦਰ ਪ੍ਰਗਟ ਨਹੀਂ ਹੁੰਦਾ ਅਤੇ ਜਦ ਤੂੰ ਪ੍ਰਾਪਤ ਹੁੰਦਾ ਹੈਂ ਤਾਂ ਮੇਰੇ ਵਿਚ ਹੰਗਤਾ ਨਹੀਂ ਰਹਿੰਦੀ।

**[ਪੰਨਾ ੧੦੯੩]**

## ਬੂਝਹੁ ਗਿਆਨੀ ਬੂਝਣਾ ਏਹ ਅਕਥ ਕਥਾ ਮਨ ਮਾਹਿ ॥

ਇਸ ਅਕੱਥ ਪ੍ਰਭੂ ਦੀ ਕਥਾ ਦਾ ਮਨ ਦੇ ਵਿਚ ਬੂਝਣਾ= ਸਮਝਣਾ ਗਿਆਨੀਆਂ ਨਾਲ ਮਿਲ ਕੇ ਬੂਝਹੁ= ਸਮਝੋ।

## ਬਿਨੁ ਗੁਰ ਤਤੁ ਨ ਪਾਈਐ ਅਲਖੁ ਵਸੈ ਸਭ ਮਾਹਿ ॥

ਅਲਖੁ= ਪਰਮਾਤਮਾ ਭਾਵੇਂ ਸਾਰਿਆਂ ਵਿਚ ਵਸ ਰਿਹਾ ਹੈ, ਉਹ ਸਿਧਾਂਤ ਰੂਪ ਪਰਮਾਤਮਾ ਗੁਰੂ ਤੋਂ ਬਿਨਾਂ ਪਾਇਆ ਨਹੀਂ ਜਾਂਦਾ।

## ਸਤਿਗੁਰੁ ਮਿਲੈ ਤ ਜਾਣੀਐ ਜਾਂ ਸਬਦੁ ਵਸੈ ਮਨ ਮਾਹਿ ॥

ਸਤਿਗੁਰੂ ਮਿਲ ਜਾਵੇ ਤੇ ਜਾਂ ਉਹਨਾਂ ਦਾ ਉਪਦੇਸ਼ ਮਨ ਵਿਚ ਵੱਸ ਜਾਵੇ ਤਾਂ ਪਰਮੇਸ਼ਰ ਜਾਣਿਆਂ ਜਾਂਦਾ ਹੈ।

## ਆਪੁ ਗਇਆ ਭ੍ਰਮੁ ਭਉ ਗਇਆ ਜਨਮ ਮਰਨ ਦੁਖ ਜਾਹਿ ॥

ਜਿਨ੍ਹਾਂ ਦਾ ਆਪੁ= ਹੰਕਾਰ ਦੂਰ ਹੋ ਗਿਆ ਹੈ, ਉਹਨਾਂ ਦਾ ਭਰਮ ਤੇ ਭਉ= ਡਰ ਵੀ ਚਲਾ ਗਿਆ ਹੈ ਅਤੇ ਜੰਮਣ ਮਰਨ ਦਾ ਦੁੱਖ ਵੀ ਜਾਂਦਾ ਰਿਹਾ ਹੈ।

## ਗੁਰਮਤਿ ਅਲਖੁ ਲਖਾਈਐ ਊਤਮ ਮਤਿ ਤਰਾਹਿ ॥

ਗੁਰਾਂ ਦੀ ਸਿਖਿਆ ਦੁਆਰੇ ਅਲਖੁ= ਪਰਮਾਤਮਾ ਨੂੰ ਆਪ ਜਾਣੀਏ ਹੋਰਨਾਂ ਨੂੰ ਲਖਾਈਐ= ਜਣਾਈਏ, ਕਿਉਂਕਿ ਉੱਤਮ ਮਤਿ= ਸਿਖਿਆ ਹੀ ਸੰਸਾਰ ਤੋਂ ਜੀਵ ਨੂੰ ਤਾਰਦੀ ਹੈ।

## ਨਾਨਕ ਸੋ ਹੰ ਹੰ ਸਾ ਜਪੁ ਜਾਪਹੁ ਤ੍ਰਿਭਵਣ ਤਿਸੈ ਸਮਾਹਿ ॥ ੧ ॥

ਗੁਰੂ ਜੀ ਕਥਨ ਕਰਦੇ ਹਨ (ਕਿ ਪ੍ਰਹਿਲਾਦ ਭਗਤ ਵਾਂਗ ਐਹੋ ਜਿਹਾ) — ਸੋ ਹੰ, ਹੰ ਸਾ= ਅਭੇਦ ਚਿੰਤਨ ਰੂਪ ਜਪ ਨੂੰ ਜਪਣਾ ਕਰੋ, ਕਿ ਉਹ ਬ੍ਰਹਮ ਹੰ= ਮੈਂ ਹਾਂ ਤੇ ਹੰ= ਮੈਂ ਸਾ= ਉਹ ਬ੍ਰਹਮ ਸਰੂਪ ਹਾਂ।* ਅਤੇ ਤਿੰਨੇ ਭਵਣ= ਲੋਕ ਉਸ ਪਰਮੇਸ਼ਰ ਵਿਚ ਹੀ ਸਮਾਏ ਹੋਏ ਨਿਸਚੇ ਕਰੋ।

## ਮਃ ੩ ॥ ਮਨੁ ਮਾਣਕੁ ਜਿਨਿ ਪਰਖਿਆ ਗੁਰ ਸਬਦੀ ਵੀਚਾਰਿ ॥

੧) ਜਿਨ੍ਹਾਂ ਨੇ ਗੁਰ-ਉਪਦੇਸ਼ ਦੀ ਵੀਚਾਰ ਕਰ ਕੇ ਮਨ ਨੂੰ ਮਾਣਕ ਵਾਂਗ ਸ਼ੁੱਧ ਕਰ ਕੇ ਪਰਖ ਲਿਆ ਹੈ।

੨) ਗੁਰ- ਸ਼ਬਦ ਦੀ ਵੀਚਾਰ ਕਰ ਕੇ ਮਾਣਕ ਰੂਪ ਪਰਮਾਤਮਾ ਨੂੰ ਮਨ ਵਿਚ ਹੀ ਪਰਖ ਲਿਆ ਹੈ; ਭਾਵ ਉਸ ਦੇ ਯਥਾਰਥ ਗਿਆਨ ਨੂੰ ਨਿਸਚੇ ਕੀਤਾ ਹੈ।

---

*ਯਥਾ-ਸੋ ਹੰ ਸੋ ਜਾ ਕਉ ਹੈ ਜਾਪ ॥ ਜਾ ਕਉ ਲਿਪਤ ਨ ਹੋਇ ਪੁੰਨ ਅਰੁ ਪਾਪ ॥ (ਭੈਰਉ ਕਬੀਰ, ਪੰਨਾ ੧੧੬੨)

**ਸੇ ਜਨ ਵਿਰਲੇ ਜਾਣੀਅਹਿ ਕਲਜੁਗ ਵਿਚਿ ਸੰਸਾਰਿ ॥**

ਉਹ ਪੁਰਸ਼ ਕਲਜੁਗ ਰੂਪ ਸੰਸਾਰ ਵਿਚ ਵਿਰਲੇ ਜਾਣੀਦੇ ਹਨ ਭਾਵ ਬਹਤੁ ਘੱਟ ਵੇਖੀਦੇ ਹਨ।

**ਆਪੈ ਨੋ ਆਪੁ ਮਿਲਿ ਰਹਿਆ ਹਉਮੈ ਦੁਬਿਧਾ ਮਾਰਿ ॥**

ਉਹ ਆਪਣੇ ਸਰੂਪ ਵਿਚ ਆਪ ਮਿਲ ਰਿਹਾ ਹੈ, ਜਿਸ ਨੇ ਹਉਮੈ, ਦੁਬਿਧਾ ਆਦਿਕਾਂ ਨੂੰ ਮਾਰਿਆ ਹੈ।

**ਨਾਨਕ ਨਾਮਿ ਰਤੇ ਦੁਤਰੁ ਤਰੇ ਭਉਜਲੁ ਬਿਖਮੁ ਸੰਸਾਰੁ ॥ ੨ ॥**

ਗੁਰੂ ਜੀ ਕਥਨ ਕਰਦੇ ਹਨ- ਜੋ ਪੁਰਸ਼ ਨਾਮ ਵਿਚ ਰਤੇ= ਰੰਗੇ ਹਨ, ਉਹ ਆਪਣੇ ਆਪ ਨਾ ਤਰੇ ਜਾਣ ਵਾਲੇ ਦੁਤਰੁ= ਕਠਿਨ ਸੰਸਾਰ- ਸਮੁੰਦਰ ਤੋਂ ਤਰ ਜਾਂਦੇ ਹਨ, ਕਿਉਂਕਿ ਇਹ ਸੰਸਾਰ ਭਉਜਲੁ= ਸਮੁੰਦਰ ਤਰਨਾ ਬਹੁਤ ਹੀ ਬਿਖਮੁ= ਕਠਿਨ ਭਾਵ ਔਖਾ ਹੈ ॥ ੨ ॥

**ਪਉੜੀ ॥ ਮਨਮੁਖ ਅੰਦਰੁ ਨ ਭਾਲਨੀ ਮੁਠੇ ਅਹੰ ਮਤੇ ॥**

ਮਨਮੁਖ ਪੁਰਸ਼ ਹਿਰਦੇ ਅੰਦਰ ਪਰਮੇਸ਼ਰ ਨੂੰ ਨਹੀਂ ਢੂੰਡਦੇ, ਕਿਉਂਕਿ ਹੰਕਾਰ ਵਿਚ ਮਸਤ ਹੋਏ ਹੋਏ ਮੁਠੇ= ਲੁੱਟੇ ਗਏ ਹਨ।

**ਚਾਰੇ ਕੁੰਡਾ ਭਵਿ ਥਕੇ ਅੰਦਰਿ ਤਿਖ ਤਤੇ ॥**
**ਸਿੰਮ੍ਰਿਤਿ ਸਾਸਤ ਨ ਸੋਧਨੀ ਮਨਮੁਖ ਵਿਗੁਤੇ ॥**

ਚਾਰੇ ਕੁੰਡਾ= ਚਾਰੇ ਦਿਸ਼ਾਂ ਵਿਚ ਫਿਰ ਕੇ ਥੱਕ ਗਏ ਪਰ ਨਾ ਲੱਭਾ, ਹਿਰਦੇ ਅੰਦਰ ਪਦਾਰਥਾਂ ਦੀ ਤ੍ਰਿਖਾ ਕਰ ਕੇ ਤਤੇ= ਤਮੋ ਗੁਣੀ ਹਨ, ਮਨਮੁਖ ਪੁਰਸ਼ ਮਨ ਦੇ ਪਿੱਛੇ ਤੁਰ ਕੇ ਵਿਗੁਤੇ= ਖਰਾਬ ਹੋਏ ਹੋਏ ਸਿੰਮ੍ਰਿਤੀਆਂ ਸ਼ਾਸਤ੍ਰਾਂ ਦੇ ਸਿਧਾਂਤ ਨੂੰ ਨ ਸੋਧਨੀ= ਵਿਚਾਰਦੇ ਨਹੀਂ ਹਨ।

**ਬਿਨੁ ਗੁਰ ਕਿਨੈ ਨ ਪਾਇਓ ਹਰਿ ਨਾਮੁ ਹਰਿ ਸਤੇ ॥**

ਹਰਿ ਹਰਿ ਦੇ ਸਤਿਨਾਮੁ ਮੰਤ੍ਰ ਨੂੰ ਗੁਰੂ ਤੋਂ ਬਿਨਾਂ ਕਿਸੇ ਨੇ ਨਹੀਂ ਪਾਇਆ।

**ਤਤੁ ਗਿਆਨੁ ਵੀਚਾਰਿਆ ਹਰਿ ਜਪਿ ਹਰਿ ਗਤੇ ॥ ੧੯ ॥**

ਜਿਸ ਵੇਲੇ ਹਰਿ ਹਰਿ ਨਾਮ ਨੂੰ ਜਪ ਕੇ ਤਤੁ ਗਿਆਨੁ= ਯਥਾਰਥ ਗਿਆਨ ਨੂੰ ਵਿਚਾਰਿਆ ਤਾਂ ਗਤੇ= ਮੁਕਤੀ ਹੋਈ ॥ ੧੯ ॥

**ਸਲੋਕ ਮਃ ੨ ॥ ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ ॥**

ਜੋ ਪਰਮੇਸ਼ਰ ਆਪ ਜੀਵਾਂ ਨੂੰ ਉਤਪੰਨ ਕਰਦਾ ਹੈ, ਉਹ ਆਪ ਹੀ ਖਾਣ ਪਾਣ ਦੇਣਾ ਜਾਣਦਾ ਹੈ। *ਅਥਵਾ :-* ਆਪ ਹੀ ਜੀਵਾਂ ਦੇ ਕਰਮਾਂ ਨੂੰ ਜਾਣਦਾ ਹੈ ਤੇ ਆਪ ਹੀ ਫਲ ਦੇਣਾ ਕਰਦਾ ਹੈ ਅਤੇ ਜੋ ਆਪੇ ਆਣੈ ਰਾਸਿ = ਸੱਚ ਤਾਈ ਵਿਖੇ ਲਿਆਉਂਦਾ ਹੈ। *ਅਥਵਾ :-* ਕੰਮ ਨੂੰ ਪੂਰਨਤਾ ਵਿਚ ਲਿਆਉਂਦਾ ਹੈ।

**ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ ॥ ੧ ॥**

ਸਤਿਗੁਰੂ ਜੀ ਕਥਨ ਕਰਦੇ ਹਨ- ਉਸ ਪਰਮੇਸ਼ਰ ਦੇ ਅੱਗੇ ਖੜੋ ਕੇ ਅਰਦਾਸ ਕਰਨੀ ਚਾਹੀਦੀ ਹੈ ॥ ੧ ॥

## ਮਃ ੧ ॥ ਜਿਨਿ ਕੀਆ ਤਿਨਿ ਦੇਖਿਆ ਆਪੇ ਜਾਣੈ ਸੋਇ ॥

ਜਿਸ ਪਰਮੇਸ਼ਰ ਨੇ ਜਗਤ ਨੂੰ ਪੈਦਾ ਕੀਤਾ ਹੈ, ਉਸੇ ਨੇ ਦੇਖਿਆ= ਪਾਲਿਆ ਹੈ ਅਤੇ ਉਹ ਆਪ ਹੀ ਲੈਤਾ ਕਰਨੀ ਜਾਣਦਾ ਹੈ।

## ਕਿਸ ਨੋ ਕਹੀਐ ਨਾਨਕਾ ਜਾ ਘਰਿ ਵਰਤੈ ਸਭੁ ਕੋਇ ॥ ੨ ॥

ਜਾਂ ਸਭ ਕਿਸੀ ਦੇ ਘਰਿ= ਹਿਰਦੇ ਵਿਚ ਉਹ ਪਰਮੇਸ਼ਰ ਵਰਤ ਰਿਹਾ ਹੈ ਤਦ ਹੋਰ ਕਿਸ ਨੂੰ ਆਪਣਾ ਦੁਖਦਾਈ ਹਾਲ ਕਹੀਐ= ਕਹਿਣਾ ਹੈ॥ ੨ ॥

## ਪਉੜੀ ॥ ਸਭੇ ਥੋਕ ਵਿਸਾਰਿ ਇਕੋ ਮਿਤੁ ਕਰਿ ॥

ਹੇ ਭਾਈ ! ਸਾਰਿਆਂ ਥੋਕ= ਪਦਾਰਥਾਂ ਦਾ ਮੋਹ ਵਿਸਾਰਿ= ਭੁਲਾ ਕੇ ਇਕ ਪਰਮੇਸ਼ਰ ਨੂੰ ਆਪਣਾ ਮਿੱਤਰ ਬਣਾ ਲੈਣਾ ਕਰ।

## ਮਨੁ ਤਨੁ ਹੋਇ ਨਿਹਾਲੁ ਪਾਪਾ ਦਹੈ ਹਰਿ ॥

ਤਦ ਤੇਰਾ ਮਨ ਤਨ ਨਿਹਾਲ ਹੋਵੇਗਾ, ਉਹ ਹਰੀ ਕੈਸਾ ਹੈ ? ਉੱਤਰ ਉਹ ਪਾਪਾਂ ਦੇ ਦਹੈ= ਸਾੜਨ ਵਾਲਾ ਹੈ। *ਅਥਵਾ :-* ਹਰੀ ਤੇਰੇ ਪਾਪਾਂ ਨੂੰ ਦਹੈ= ਸਾੜ ਦੇਵੇਗਾ ਤੇ ਤੂੰ ਮਨ ਤਨ ਕਰ ਕੇ ਨਿਹਾਲੁ= ਸੁਖੀ ਹੋ ਜਾਵੇਂਗਾ।

## ਆਵਣ ਜਾਣਾ ਚੁਕੈ ਜਨਮਿ ਨ ਜਾਹਿ ਮਰਿ ॥

ਤਦ ਤੇਰਾ ਆਉਣਾ ਜਾਣਾ ਚੁਕੈ= ਦੂਰ ਹੋ ਜਾਵੇਗਾ ਅਤੇ ਜਨਮ ਮਰਨ ਵਿਚ ਨਹੀਂ ਜਾਏਂਗਾ।

## ਸਚੁ ਨਾਮੁ ਆਧਾਰੁ ਸੋਗਿ ਨ ਮੋਹਿ ਜਰਿ ॥

ਸੱਚ ਨਾਮ ਦਾ ਆਸਰਾ ਗ੍ਰਹਿਣ ਕਰ ਤਾਂ ਸੋਗਿ= ਚਿੰਤਾ ਅਤੇ ਮੋਹ ਵਿਚ ਨ ਜਰਿ= ਨਹੀਂ ਸੜੇਂਗਾ।

## ਨਾਨਕ ਨਾਮੁ ਨਿਧਾਨੁ ਮਨ ਮਹਿ ਸੰਜਿ ਧਰਿ ॥ ੨੦ ॥

ਗੁਰੂ ਜੀ ਕਥਨ ਕਰਦੇ ਹਨ- ਪਰਮੇਸ਼ਰ ਦਾ ਨਾਮ ਜੋ ਨਿਧੀਆਂ ਦਾ ਖ਼ਜ਼ਾਨਾ ਹੈ, ਉਸ ਨੂੰ ਧਾਰ ਕੇ ਮਨ ਵਿਚ ਸੰਜਿ= ਇਕੱਠਾ ਕਰ॥ ੨੦ ॥

## *ਸਲੋਕ ਮਃ ੫ ॥ ਮਾਇਆ ਮਨਹੁ ਨ ਵੀਸਰੈ ਮਾਂਗੈ ਦੰਮਾ ਦੰਮ ॥

ਜੀਵ ਦੇ ਮਨ ਵਿਚੋਂ ਮਾਇਆ ਭੁੱਲਦੀ ਨਹੀਂ ਹੈ, ਦੰਮਾ ਦੰਮ= ਦਮ-ਬ-ਦਮ ਭਾਵ ਸੁਆਸ-ਸੁਆਸ ਮਾਇਆ ਹੀ ਮੰਗਦਾ ਹੈ। *ਵਾ :-* ਦੰਮਾ ਦੰਮ= ਦਮੜੇ ਮੰਗਦਾ ਹੈ।

## ਸੋ ਪ੍ਰਭੁ ਚਿਤਿ ਨ ਆਵਈ ਨਾਨਕ ਨਹੀ ਕਰੰਮ ॥ ੧ ॥

ਉਹ ਪ੍ਰਭੁ= ਪਰਮਾਤਮਾ ਇਸ ਨੂੰ ਚਿਤ ਵਿਚ ਚੇਤੇ ਨਹੀਂ ਆਉਂਦਾ, ਜਾਣੋ ਇਸ ਜੀਵ ਦੇ ਸ੍ਰੇਸ਼ਟ ਕਰਮ ਨਹੀਂ ਹਨ। *ਵਾ :-* ਪਰਮੇਸ਼ਰ ਦੀ ਕਰੰਮ= ਕਿਰਪਾ ਨਹੀਂ ਹੈ॥ ੧ ॥

---

**ਇਹ ਸੋਲਕ ੧੪੨੬ ਪੰਨੇ ਪਰ ਭੀ ਆਵੇਗਾ।*

**ਮਃ ੫ ॥ ਮਾਇਆ ਸਾਥਿ ਨ ਚਲਈ ਕਿਆ ਲਪਟਾਵਹਿ ਅੰਧ ॥**

ਹੇ ਭਾਈ ! ਇਹ ਮਾਇਆ ਤਾਂ ਕਦੇ ਕਿਸੇ ਦੇ ਨਾਲ ਨਹੀਂ ਚਲਈ= ਜਾਂਦੀ, ਤੂੰ ਅੰਧੰਤਾਈ ਕਰ ਕੇ ਇਸ ਮਾਇਆ ਵਿਚ ਮੁੜ-ਮੁੜ ਕੇ ਕਿਉਂ ਲੰਪਟ ਹੋ ਰਿਹਾ ਹੈਂ?

**ਗੁਰ ਕੇ ਚਰਣ ਧਿਆਇ ਤੂ ਤੂਟਹਿ ਮਾਇਆ ਬੰਧ ॥ ੨ ॥**

ਤੂੰ ਗੁਰਾਂ ਦੇ ਚਰਨਾਂ ਨੂੰ ਧਿਆਉਣਾ ਕਰ ਤਾਂ ਮਾਇਆਵਕੀ ਬੰਧਨ ਟੁੱਟ ਜਾਣਗੇ॥ ੨ ॥

**ਪਉੜੀ ॥ ਭਾਣੈ ਹੁਕਮੁ ਮਨਾਇਓਨੁ ਭਾਣੈ ਸੁਖੁ ਪਾਇਆ ॥**

ਉਹ ਪਰਮੇਸ਼ਰ ਆਪਣੇ ਭਾਣੇ ਵਿਚ ਹੀ ਹੁਕਮ ਮਨਾਉਂਦਾ ਹੈ, ਭਾਣੇ ਦੇ ਮੰਨਣ ਕਰ ਕੇ ਹੀ ਜੀਵ ਨੇ ਸੁਖ ਪਾਇਆ ਹੈ।

**ਭਾਣੈ ਸਤਿਗੁਰੁ ਮੇਲਿਓਨੁ ਭਾਣੈ ਸਚੁ ਧਿਆਇਆ ॥**

ਉਸ ਨੇ ਆਪਣੇ ਭਾਣੇ ਵਿਚ ਹੀ ਸਤਿਗੁਰਾਂ ਨਾਲ ਮੇਲਿਆ ਹੈ, ਭਾਣੇ ਵਿਚ ਹੀ ਜੀਵ ਨੇ ਸੱਚ ਨਾਮ ਨੂੰ ਧਿਆਇਆ ਹੈ।

**ਭਾਣੇ ਜੇਵਡ ਹੋਰ ਦਾਤਿ ਨਾਹੀ ਸਚੁ ਆਖਿ ਸੁਣਾਇਆ ॥**

ਭਾਣੇ ਦੇ ਮੰਨਣ ਜੇਡੀ ਹੋਰ ਕੋਈ ਦਾਤ ਨਹੀਂ, ਇਹ ਸੱਚਾ ਬਚਨ ਆਖ ਕੇ ਸੁਣਾਇਆ ਹੈ।

**ਜਿਨ ਕਉ ਪੂਰਬਿ ਲਿਖਿਆ ਤਿਨ ਸਚੁ ਕਮਾਇਆ ॥**

ਜਿਨ੍ਹਾਂ ਨੂੰ ਪੂਰਬਲਾ ਸ੍ਰੇਸ਼ਟ ਕਰਮਾਂ ਦਾ ਲੇਖ ਲਿਖਿਆ ਪ੍ਰਾਪਤ ਹੋਇਆ ਹੈ, ਉਨ੍ਹਾਂ ਨੇ ਸੱਚ ਨਾਮ ਨੂੰ ਕਮਾਇਆ ਹੈ।

**ਨਾਨਕ ਤਿਸੁ ਸਰਣਾਗਤੀ ਜਿਨਿ ਜਗਤੁ ਉਪਾਇਆ ॥ ੨੧ ॥**

ਗੁਰੂ ਜੀ ਕਥਨ ਕਰਦੇ ਹਨ- ਉਸ ਦੀ ਸ਼ਰਨ ਵਿਚ ਪ੍ਰਾਪਤ ਹੋ, ਜਿਸ (ਪਰਮੇਸ਼ਰ) ਨੇ ਇਸ ਸੰਸਾਰ ਨੂੰ ਉਤਪੰਨ ਕੀਤਾ ਹੈ॥ ੨੧ ॥

**ਸਲੋਕ ਮਃ ੩ ॥ ਜਿਨ ਕਉ ਅੰਦਰਿ ਗਿਆਨੁ ਨਹੀ ਭੈ ਕੀ ਨਾਹੀ ਬਿੰਦ ॥**

ਜਿਨ੍ਹਾਂ ਨੂੰ ਹਿਰਦੇ ਅੰਦਰ ਗਿਆਨ ਪ੍ਰਾਪਤ ਨਹੀਂ ਹੋਇਆ ਅਤੇ ਬਿੰਦ= ਰੰਚਕ ਮਾਤ੍ਰ ਵੀ ਪਰਮੇਸ਼ਰ ਦੇ ਭੈ= ਡਰ ਦੀ ਕੋਈ ਗੱਲ ਨਹੀਂ। ਵਾ :- ਭੈ ਦੀ ਕੋਈ ਬਿੰਦ= ਗਿਆਨ ਨਹੀਂ ਹੈ।

**ਨਾਨਕ ਮੁਇਆ ਕਾ ਕਿਆ ਮਾਰਣਾ ਜਿ ਆਪਿ ਮਾਰੇ ਗੋਵਿੰਦ ॥ ੧ ॥**

(ਉਹ ਮੁਰਦੇ ਤੁੱਲ ਹਨ) ਉਹਨਾਂ ਮਰਿਆਂ ਹੋਇਆਂ ਦਾ ਇਸ ਤੋਂ ਵਧੀਕ ਕਿਸੇ ਹੋਰ ਨੇ ਕੀ ਮਾਰਨਾ ਹੈ? ਜਿਹੜੇ ਗੋਵਿੰਦ= ਪਰਮਾਤਮਾ ਨੇ ਆਪ ਮਾਰੇ ਹਨ॥ ੧ ॥

**ਮਃ ੩ ॥**

**ਉਥਾਨਕਾ:**-ਕੋਈ ਬ੍ਰਾਹਮਣ ਪੱਤ੍ਰੀ ਪੜ੍ਹ ਕੇ ਆਪਣੇ ਜਜਮਾਨ ਨੂੰ ਥਿੱਤਾਂ ਦਾ ਹਿਸਾਬ ਦੱਸ ਰਿਹਾ ਸੀ, ਉਸ ਨੂੰ ਉਪਦੇਸ਼ ਕਰਦੇ ਹਨ-

## ਮਨ ਕੀ ਪਤ੍ਰੀ ਵਾਚਣੀ ਸੁਖੀ ਹੂ ਸੁਖੁ ਸਾਰੁ॥

ਹੇ ਭਾਈ ! ਆਪਣੇ ਮਨ ਦੀ ਪਤ੍ਰੀ ਗੁਰਾਂ ਪਾਸ ਵਾਚਣੀ= ਪੜ੍ਹਨੀ ਕਰ। ਅਰਥਾਤ ਆਪਣੇ ਮਨ ਦਾ ਸਾਰਾ ਹਾਲ ਗੁਰਾਂ ਨੂੰ ਸੁਣਾਉਣਾ ਕਰ ਤਾਂ ਸੁਖਾਂ ਵਿਚੋਂ ਸਾਰੁ= ਸ੍ਰੇਸ਼ਟ ਸੁਖ ਪ੍ਰਾਪਤ ਹੋਵੇਗਾ।

*ਅਥਵਾ :-* ਮਨ= ਸ਼੍ਰੋਮਣ ਪਰਮੇਸ਼ਰ ਦੀ ਪ੍ਰਾਪਤੀ ਲਈ ਵੇਦਾਂ ਰੂਪੀ ਪੱਤ੍ਰੀ ਵਾਚਣੀ= ਪੜ੍ਹਨੀ ਕਰ।

*ਅਥਵਾ :-* ਮਨ ਕੀ ਪਤ੍ਰੀ ਵਾਚਣੀ= ਮਨ ਦਾ ਪਤ੍ਰਾ ਹੀ ਵਾਚ ਦੇ ਅਰਥਾਤ ਮਨ ਦੇ ਖਿਆਲਾਂ ਨੂੰ ਛੱਡ ਦੇ ਤਾਂ ਸੁਖਾਂ ਵਿਚੋਂ ਸਾਰ ਸੁਖ (ਆਤਮਕ- ਸੁਖ) ਪ੍ਰਾਪਤ ਹੋਵੇਗਾ।

## ਸੋ ਬ੍ਰਾਹਮਣੁ ਭਲਾ ਆਖੀਐ ਜਿ ਬੂਝੈ ਬ੍ਰਹਮੁ ਬੀਚਾਰੁ॥

ਉਹ ਬ੍ਰਾਹਮਣ ਭਲਾ= ਚੰਗਾ ਆਖਣਾ ਕਰੋ ਜਿਹੜਾ ਬ੍ਰਹਮ ਦੀ ਪ੍ਰਾਪਤੀ ਦੇ ਵਿਚਾਰ ਨੂੰ ਗੁਰਾਂ ਤੋਂ ਪੁੱਛਦਾ ਹੈ। ਅਤੇ

## ਹਰਿ ਸਾਲਾਹੇ ਹਰਿ ਪੜੈ ਗੁਰ ਕੈ ਸਬਦਿ ਵੀਚਾਰਿ॥

ਗੁਰਾਂ ਦੇ ਉਪਦੇਸ਼ ਨੂੰ ਵਿਚਾਰ ਕੇ ਹਰੀ ਨੂੰ ਸਲਾਹੁੰਦਾ ਹੈ ਅਤੇ ਹਰੀ ਸੰਬੰਧੀ ਗ੍ਰੰਥਾਂ ਨੂੰ ਪੜ੍ਹਦਾ ਹੈ।

[ਪੰਨਾ ੧੦੯੪]

## ਆਇਆ ਓਹੁ ਪਰਵਾਣੁ ਹੈ ਜਿ ਕੁਲ ਕਾ ਕਰੇ ਉਧਾਰੁ॥

ਸੰਸਾਰ ਵਿਚ ਉਹ ਪੁਰਸ਼ ਆਇਆ ਹੋਇਆ ਪ੍ਰਮਾਣੀਕ ਹੈ, ਜਿਹੜਾ ਆਪਣੀ ਕੁਲ ਦਾ ਉਧਾਰ ਕਰਦਾ ਹੈ।

## ਅਗੈ ਜਾਤਿ ਨ ਪੁਛੀਐ ਕਰਣੀ ਸਬਦੁ ਹੈ ਸਾਰੁ॥

ਅੱਗੇ ਪ੍ਰਲੋਕ ਵਿਚ ਉੱਚੀ ਜ਼ਾਤੀ ਦੀ ਪੁੱਛ- ਗਿੱਛ ਨਹੀਂ ਹੁੰਦੀ, ਉਥੇ ਤਾਂ ਗੁਰ ਉਪਦੇਸ਼ ਦੇ ਕਮਾਉਣ ਰੂਪ ਕਰਣੀ ਸਾਰੁ= ਸ੍ਰੇਸ਼ਟ ਮੰਨੀ ਜਾਂਦੀ ਹੈ।

## ਹੋਰੁ ਕੂੜੁ ਪੜਣਾ ਕੂੜੁ ਕਮਾਵਣਾ ਬਿਖਿਆ ਨਾਲਿ ਪਿਆਰੁ॥

ਨਾਮ ਤੋਂ ਬਿਨਾਂ ਹੋਰ ਪੜ੍ਹਨਾ ਭੀ ਝੂਠਾ ਹੈ ਅਤੇ ਕਮਾਉਣਾ ਭੀ ਝੂਠਾ ਹੈ, ਜਿਸ ਕਰ ਕੇ ਬਿਖਿਆ= ਮਾਇਆ, ਵਾ :- ਵਿਸ਼ਿਆਂ ਨਾਲ ਪ੍ਰੇਮ ਕਰਦਾ ਹੈ।

## ਅੰਦਰਿ ਸੁਖੁ ਨ ਹੋਵਈ ਮਨਮੁਖ ਜਨਮੁ ਖੁਆਰੁ॥

ਹਿਰਦੇ ਅੰਦਰ ਸੁਖ ਨਹੀਂ ਹੁੰਦਾ, ਇਸ ਕਰ ਕੇ ਮਨਮੁਖਾਂ ਦਾ ਜਨਮ ਖੁਆਰੁ= ਵਿਅਰਥ ਹੈ।

## ਨਾਨਕ ਨਾਮਿ ਰਤੇ ਸੇ ਉਬਰੇ ਗੁਰ ਕੈ ਹੇਤਿ ਅਪਾਰਿ॥ ੨ ॥

ਗੁਰਾਂ ਵਿਚ ਅਪਾਰ ਹੇਤਿ= ਬਿਅੰਤ ਪ੍ਰੇਮ ਕਰ ਕੇ ਜੋ ਨਾਮੀ ਦੇ ਨਾਮ ਵਿਚ ਰਤੇ= ਰੰਗੇ ਗਏ ਹਨ, ਉਹ ਉਬਰੇ= ਬਚ ਜਾਂਦੇ ਹਨ॥ ੨ ॥

## ਪਉੜੀ॥ ਆਪੇ ਕਰਿ ਕਰਿ ਵੇਖਦਾ ਆਪੇ ਸਭੁ ਸਚਾ॥

ਸੱਚਾ ਪਰਮੇਸ਼ਰ ਆਪ ਹੀ ਜਗਤ ਨੂੰ ਉਤਪੰਨ ਕਰ ਕੇ ਫੇਰ ਆਪ ਹੀ ਸਾਰੇ ਜੀਵਾਂ ਦੇ ਕਰਤੱਬਾਂ ਨੂੰ ਵੇਖਦਾ ਹੈ।

## ਜੋ ਹੁਕਮੁ ਨ ਬੂਝੈ ਖਸਮ ਕਾ ਸੋਈ ਨਰੁ ਕਚਾ॥

ਜੋ ਪੁਰਸ਼ ਖਸਮ= ਪਰਮਾਤਮਾ ਦਾ ਹੁਕਮ ਨਹੀਂ ਬੁੱਝਦਾ, ਉਹ ਪੁਰਸ਼ ਕੱਚਾ ਭਾਵ ਸਾਧਨਾਂ ਤੋਂ ਰਹਿਤ ਹੈ।

## ਜਿਤੁ ਭਾਵੈ ਤਿਤੁ ਲਾਇਦਾ ਗੁਰਮੁਖਿ ਹਰਿ ਸਚਾ॥

ਗੁਰਮੁਖ ਜਾਣਦੇ ਹਨ ਕਿ ਹਰੀ ਸੱਚਾ ਜਿਸ ਪਾਸੇ ਲਾਉਣਾ ਚਾਹੁੰਦਾ ਹੈ, ਉਸੇ ਪਾਸੇ ਲਗਾਉਂਦਾ ਹੈ।

## ਸਭਨਾ ਕਾ ਸਾਹਿਬੁ ਏਕੁ ਹੈ ਗੁਰ ਸਬਦੀ ਰਚਾ॥

ਜੋ ਗੁਰ ਸ਼ਬਦੀਆ ਗੁਰ ਸ਼ਬਦ ਵਿਚ ਰਚਿਆ ਹੈ, ਉਹ ਇਸ ਤਰ੍ਹਾਂ ਨਿਸਚੇ ਕਰਦਾ ਹੈ ਕਿ ਸਾਰਿਆਂ ਦਾ ਮਾਲਕ ਇਕ ਪਰਮੇਸ਼ਰ ਹੈ।

## ਗੁਰਮੁਖਿ ਸਦਾ ਸਲਾਹੀਐ ਸਭਿ ਤਿਸ ਦੇ ਜਚਾ॥

ਗੁਰਾਂ ਦੁਆਰੇ ਸਦਾ ਉਸ ਨੂੰ ਸਲਾਹੁਣਾ ਕਰੀਏ, ਸਾਰੇ ਜੀਵ ਉਸ ਪਾਸੋਂ ਹੀ ਜਚਾ= ਮੰਗਦੇ ਹਨ। *ਵਾ :-* ਸਾਰੇ ਜੀਵ ਉਸ ਦੇ ਜਚਾ= ਜਾਚੇ ਹੋਏ ਹਨ।

## ਜਿਉ ਨਾਨਕ ਆਪਿ ਨਚਾਇਦਾ ਤਿਵ ਹੀ ਕੋ ਨਚਾ॥੨੨॥੧॥ਸੁਧੁ॥

ਜਿਵੇਂ ਜੀਵਾਂ ਨੂੰ ਆਪ ਨਚਾਉਂਦਾ ਹੈ ਸਭ ਕੋਈ ਉਸੇ ਤਰ੍ਹਾਂ ਨੱਚਦਾ ਭਾਵ ਕਰਤੱਬ ਕਰਦਾ ਹੈ॥ ੨੨॥ ੧॥ ਸੁਧੁ= ਇਹ ਬਚਨ ਸ਼ੁੱਧ ਹਨ।

# ਮਾਰੂ ਵਾਰ ਮਹਲਾ ੫

## ਮਾਰੂ ਵਾਰ ਮਹਲਾ ੫ ਡਖਣੇ ਮਃ ੫ ੧ੴ ਸਤਿਗੁਰ ਪ੍ਰਸਾਦਿ॥

**ਉਥਾਨਕਾ:**-ਮਾਰੂ ਰਾਗ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੂਜੀ ਵਾਰ ਆਪਣੀ ਕਥਨ ਕਰਦੇ ਹਨ। ਇਸ ਵਾਰ ਵਿਚ ਪਉੜੀਆਂ ਪੰਚਮ ਪਾਤਸ਼ਾਹ ਜੀ ਦੀਆਂ ਆਪਣੀਆਂ ਆਉਣਗੀਆਂ ਅਤੇ ਸਲੋਕ ਵੀ ਉਹਨਾਂ ਦੇ ਆਪਣੇ ਹੀ ਆਉਣਗੇ।

੧-ਡਖਣੇ ਛੰਦ ਦੀ ਚਾਲ ਹੈ।

੨-ਦੱਖਣ ਦੇਸ਼ ਦੀ ਸੰਗਤ ਨੇ ਆ ਕੇ ਬੇਨਤੀ ਕੀਤੀ-''ਪਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ?''

ਗੁਰ ਉੱਤਰ:-ਹੇ ਭਾਈ ! ਉਸ ਦੀ ਪ੍ਰਾਪਤੀ ਦਾ ਮੁਖ ਸਾਧਨ ਸ਼ਰਧਾ, ਪ੍ਰੇਮ ਹੈ। ਸ਼ਰਧਾ ਵਿਚ ਆ ਕੇ ਇਉਂ ਬੇਨਤੀ ਕਰੋ:-

### ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ॥

ਹੇ ਮੈਡਿਆ= ਮੇਰੇ ਸੱਜਣ ! ਜੇਕਰ ਤੂੰ ਚਉ= ਉਚਾਰੇਂ ਤਾਂ ਮੈਂ ਆਪਣਾ ਸਿਸੁ= ਸਿਰ ਉਤਾਰਿ= ਲਾਹ ਕੇ ਡੇਈ= ਦੇ ਦੇਵਾਂ, ਭਾਵ ਨਿਰ-ਹੰਕਾਰ ਹੋ ਕੇ ਤੇਰੀ ਸੇਵਾ ਕਰਾਂ। ਕਿਉਂਕਿ:-

### ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ॥੧॥

ਮਹਿੰਜੇ ਨੈਣ= ਮੇਰੇ ਨੇਤਰ ਤਰਸਦੇ ਹਨ, ਕਿ ਆਪ ਜੀ ਦਾ ਦੀਦਾਰੁ= ਦਰਸ਼ਨ ਕਦਿ ਪਸੀ= ਕਦੋਂ ਵੇਖਾਂ॥ ੧॥

### ਮਃ ੫॥ ਨੀਹੁ ਮਹਿੰਜਾ ਤਊ ਨਾਲਿ ਬਿਆ ਨੇਹ ਕੂੜਾਵੇ ਡੇਖੁ॥

ਮਹਿੰਜਾ= ਮੇਰਾ, ਨੀਹੁ= ਪਰੇਮ, ਤਊ= ਆਪ ਜੀ ਦੇ ਨਾਲ ਹੈ, ਆਪ ਜੀ ਤੋਂ ਬਿਨਾਂ ਬਿਆ= ਦੂਜੇ ਨੇਹੁ= ਪ੍ਰੇਮ (ਇਸਤ੍ਰੀ ਪੁੱਤਰ ਆਦਿਕਾਂ ਦੇ) ਝੂਠੇ ਡੇਖੁ= ਦੇਖਦਾ ਹਾਂ।

### ਕਪੜ ਭੋਗ ਡਰਾਵਣੇ ਜਿਚਰੁ ਪਿਰੀ ਨ ਡੇਖੁ॥੨॥

ਹੇ ਪਿਰੀ= ਪਰਮਾਤਮਾ ! ਜਿਚਰੁ= ਜਿੰਨਾ ਚਿਰ ਮੈਂ ਤੈਨੂੰ ਨਹੀਂ ਡੇਖੁ= ਦੇਖਦਾ, ਭਾਵ ਜਿੰਨਾ ਚਿਰ ਮੈਂ ਤੈਨੂੰ ਦੇਖ ਨਹੀਂ ਲੈਂਦਾ। ਓਨਾਂ ਚਿਰ ਇਹ ਕਪੜੇ ਆਦਿਕ ਭੋਗ= ਪਦਾਰਥ ਸਭ ਡਰਾਵਣੇ= ਭੈ ਦਾਇਕ ਮਲੂਮ ਹੁੰਦੇ ਹਨ॥ ੨॥

### ਮਃ ੫॥ ਉਠੀ ਝਾਲੂ ਕੰਤੜੇ ਹਉ ਪਸੀ ਤਉ ਦੀਦਾਰੁ॥

ਹੇ ਝਾਲੂ= ਆਸਰਾ ਰੂਪ ਕੰਤੜੇ= ਪਤੀ! ਜਿਸ ਵੇਲੇ ਬਿਰਤੀ ਉੱਠੇ ਤਾਂ ਮੈਂ ਆਪ ਜੀ ਦੇ ਦਰਸ਼ਨ ਨੂੰ

ਪਸੀ= ਦੇਖਾਂ। ਵਾ :- ਹੇ ਕੰਤੜੇ=.ਪਤੀ, ਝਾਲੂ= ਝਾਲਾਂਗੇ (ਭਾਵ ਅੰਮ੍ਰਿਤ ਵੇਲੇ) ਉੱਠ ਕੇ, ਹਉ= ਮੈਂ ਤਉ ਦੀਦਾਰੁ= ਆਪ ਜੀ ਦਾ ਦਰਸ਼ਨ ਦੇਖਾਂ।

**ਕਾਜਲੁ ਹਾਰੁ ਤਮੋਲ ਰਸੁ ਬਿਨੁ ਪਸੇ ਹਭਿ ਰਸ ਛਾਰੁ ॥ ੩ ॥**

ਜਿਵੇਂ ਪ੍ਰਤਖ ਪਤੀ ਦੇ ਵੇਖੇ ਬਿਨਾਂ ਔਰਤ ਦਾ ਅੱਖਾਂ ਵਿਚ ਕੱਜਲ, ਗਲ ਵਿਚ ਹਾਰ ਪਾਉਣਾ, ਤਮੋਲ= ਪਾਨਾਂ ਦੇ ਬੀੜੇ ਖਾਣੇ ਤੇ ਰਸ ਦਾਇਕ ਪਦਾਰਥ ਖਾਣੇ ਇਤਿਆਦਿਕ ਸਾਰੇ ਰਸ ਛਾਰੁ= ਨਿਸਫਲ ਹਨ। ਤਿਵੇਂ ਆਪ ਜੀ ਦੇ ਦਰਸ਼ਨ ਪਸੇ ਬਿਨੁ= ਦੇਖੇ ਤੋਂ ਬਿਨਾਂ, ਕਾਜਲੁ= ਸਮਾਧੀ ਲਗਾਉਣੀ, ਹਾਰੁ= ਹਰਿ ਹਰਿ ਕਰਨਾ, ਤਮੋਲ= ਮਹਾਂ ਵਾਕ ਉਚਾਰਣੇ, ਰਸੁ= ਪ੍ਰੇਮ ਦੀਆਂ ਗੱਲਾਂ ਕਰਨੀਆਂ, ਵਾ :- ਕਾਵਜ ਦੇ ਰਸ ਇਤਿਆਦਿਕ ਹਭਿ= ਸਾਰੇ ਰਸ ਛਾਰੁ= ਸੁਆਹ ਵਰਗੇ ਭਾਸਦੇ ਭਾਵ ਪ੍ਰਤੀਤ ਹੁੰਦੇ ਹਨ॥ ੩ ॥

**ਪਉੜੀ ॥ ਤੂ ਸਚਾ ਸਾਹਿਬੁ ਸਚੁ ਸਚੁ ਸਭੁ ਧਾਰਿਆ ॥**

ਹੇ ਪਰਮੇਸ਼ਰ ! ਸਚੁ= ਨਿਸਚੇ ਕਰ ਕੇ ਤੂੰ ਸੱਚਾ ਸਾਹਿਬੁ= ਮਾਲਕ ਹੈਂ, ਜੋ ਜਗਤ ਤੁਸਾਂ ਨੇ ਧਾਰਿਆ= ਬਣਾਇਆ ਹੈ ਇਹ ਵੀ ਸਭ ਸੱਚਾ ਹੈ।

**ਗੁਰਮੁਖਿ ਕੀਤੋ ਥਾਟੁ ਸਿਰਜਿ ਸੰਸਾਰਿਆ ॥**

ਸੰਸਾਰ ਨੂੰ ਸਿਰਜਿ= ਪੈਦਾ ਕਰ ਕੇ ਇਸ ਵਿਚ ਤੂੰ ਆਪ ਹੀ ਗੁਰਮੁਖਾਂ ਦਾ ਥਾਟੁ= ਬਣਾ ਬਣਾਇਆ ਹੈ।

**ਹਰਿ ਆਗਿਆ ਹੋਏ ਬੇਦ ਪਾਪੁ ਪੁੰਨੁ ਵੀਚਾਰਿਆ ॥**

ਹੇ ਹਰੀ ! ਤੇਰੀ ਆਗਿਆ ਵਿਚ ਹੀ ਵੇਦ ਹੋਏ ਹਨ, ਜਿਹਨਾਂ ਦੁਆਰੇ ਪਾਪਾਂ ਪੁੰਨਾਂ ਦਾ ਵਿਚਾਰ ਹੁੰਦਾ ਹੈ।

**ਬ੍ਰਹਮਾ ਬਿਸਨੁ ਮਹੇਸੁ ਤ੍ਰੈ ਗੁਣ ਬਿਸਥਾਰਿਆ ॥**

ਬ੍ਰਹਮਾ, ਵਿਸ਼ਨੂੰ, ਸ਼ਿਵ (ਇਨ੍ਹਾਂ ਦੇਵਤਿਆਂ) ਦੁਆਰੇ ਤ੍ਰੈ ਗੁਣ ਰੂਪ ਜਗਤ ਦਾ ਬਿਸਥਾਰਿਆ= ਵਿਸਥਾਰ (ਫੈਲਾਅ) ਕੀਤਾ ਹੈ।

**ਨਵ ਖੰਡ ਪ੍ਰਿਥਮੀ ਸਾਜਿ ਹਰਿ ਰੰਗ ਸਵਾਰਿਆ ॥**

ਨੌਂ ਖੰਡਾਂ ਵਾਲੀ ਪ੍ਰਿਥਮੀ= ਧਰਤੀ ਸਾਜਿ= ਬਣਾ ਕੇ, ਉਸ ਨੂੰ ਹਰੇਕ ਤਰ੍ਹਾਂ ਦੇ ਰੰਗਾਂ ਨਾਲ ਸਵਾਰਿਆ ਹੈ।

**ਵੇਕੀ ਜੰਤ ਉਪਾਇ ਅੰਤਰਿ ਕਲ ਧਾਰਿਆ ॥**

ਵੇਕੀ= ਭਿੰਨ ਭਿੰਨ ਭਾਵ ਵੱਖੋ-ਵੱਖਰੇ ਜੀਵ ਪੈਦਾ ਕਰ ਕੇ ਸਭ ਦੇ ਅੰਦਰ ਕਲ= ਸ਼ਕਤੀ ਨੂੰ ਧਾਰਿਆ ਹੈ।

**ਤੇਰਾ ਅੰਤੁ ਨ ਜਾਣੈ ਕੋਇ ਸਚੁ ਸਿਰਜਣਹਾਰਿਆ ॥**

ਹੇ ਸੱਚੇ ਸਿਰਜਣਹਾਰਿਆ= ਵਾਹਿਗੁਰੂ ਸੰਸਾਰ ਦੇ ਬਣਾਉਣ ਵਾਲੇ ! ਤੇਰਾ ਅੰਤ ਕੋਈ ਨਹੀਂ ਜਾਣ ਸਕਦਾ।

**ਤੂ ਜਾਣਹਿ ਸਭ ਬਿਧਿ ਆਪਿ ਗੁਰਮੁਖਿ ਨਿਸਤਾਰਿਆ ॥ ੧ ॥**

ਸਭ ਬਿਧੀਆਂ ਨੂੰ ਤੂੰ ਆਪ ਹੀ ਜਾਣਦਾ ਹੈਂ, ਗੁਰਮੁਖਾਂ ਨੂੰ ਆਪ ਨੇ ਸੰਸਾਰ-ਸਮੁੰਦਰ ਤੋਂ ਨਿਸਤਾਰਿਆ=

ਤਾਰਨਾ ਕੀਤਾ ਹੈ।

**ਡਖਣੇ ਮਃ ੫ ॥ ਜੇ ਤੂ ਮਿਤ੍ਰੁ ਅਸਾਡੜਾ ਹਿਕ ਭੋਰੀ* ਨਾ ਵੇਛੋੜਿ ॥**

ਹੇ ਵਾਹਿਗੁਰੂ ! ਜੇਕਰ ਤੂੰ ਅਸਾਡੜਾ= ਸਾਡਾ ਮਿੱਤਰ ਹੈਂ, ਤਾਂ ਮੈਨੂੰ ਭੋਰੀ= ਥੋੜ੍ਹਾ ਜਿੰਨਾਂ ਵੀ ਨਾ ਵਿਛੋੜ। ਕਿਉਂ? *ਉੱਤਰ:-*

**ਜੀਉ ਮਹਿੰਜਾ ਤਉ ਮੋਹਿਆ ਕਦਿ ਪਸੀ ਜਾਨੀ ਤੋਹਿ ॥ ੧ ॥**

ਮਹਿੰਜਾ= ਮੇਰਾ ਜੀਉ= ਜੀਅ (ਦਿਲ) ਆਪ ਜੀ ਉੱਤੇ ਮੋਹਿਆ= ਮੋਹਤ ਹੋ ਗਿਆ ਹੈ। *ਵਾ :-* ਮੇਰਾ ਜੀਅ ਤੁਸਾਂ ਨੇ ਮੋਹ ਲਿਆ ਹੈ, ਹੇ ਜਾਨੀ= ਪਿਆਰੇ (ਵਾਹਿਗੁਰੂ) ! ਮੈਂ ਆਪ ਨੂੰ ਕਦਿ ਪਸੀ= ਕਦੋਂ ਵੇਖਾਂਗਾ॥ ੧ ॥

**ਮਃ ੫ ॥ ਦੁਰਜਨ ਤੂ ਜਲੁ ਭਾਹੜੀ ਵਿਛੋੜੇ ਮਰਿ ਜਾਹਿ ॥**

ਹੇ ਦੁਰਜਨ= ਖੋਟੇ ਪੁਰਸ਼ਾ ! ਤੂੰ ਭਾਹੜੀ= ਅੱਗ ਵਿਚ ਸੜ ਜਾਹ ਅਤੇ ਹੇ ਵਿਛੋੜੇ ਤੂੰ ਭੀ ਮਰ ਜਾਹ।

**ਕੰਤਾ ਤੂ ਸਉ ਸੇਜੜੀ ਮੈਡਾ ਹਭੋ ਦੁਖੁ ਉਲਾਹਿ ॥ ੨ ॥**

ਹੇ ਕੰਤਾ= ਪਤੀ ! ਤੂੰ ਮੇਰੀ ਅੰਤਹਕਰਨ ਰੂਪੀ ਸੇਜਾ ਉੱਤੇ ਸੌਂ, ਭਾਵ ਸਖਿਆਤਕਾਰ ਹੋ ਤਾਂ ਮੇਰਾ ਸਾਰਾ ਦੁਖ ਉਲਾਹਿ= ਲਹਿ ਜਾਏਗਾ। *ਵਾ :-* ਤੂੰ ਮੇਰਾ ਸਾਰਾ ਦੁੱਖ ਲਾਹ ਦੇ॥ ੨ ॥

*ਪ੍ਰਸ਼ਨ:-* ਦੁਰਜਨ ਕਿਸ ਨੂੰ ਕਿਹਾ ਹੈ? ਤੇ ਵਿਛੋੜਾ ਕਿਸ ਨੂੰ ਕਿਹਾ ਹੈ? *ਗੁਰ ਉੱਤਰ:-*

**ਮਃ ੫ ॥ ਦੁਰਜਨੁ ਦੂਜਾ ਭਾਉ ਹੈ ਵੇਛੋੜਾ ਹਉਮੈ ਰੋਗੁ ॥**

ਦ੍ਵੈਤ ਭਾਵ ਹੀ ਖੋਟਾ ਪੁਰਸ਼ ਹੈ ਅਤੇ ਹੰਗਤਾ ਮਮਤਾ ਦਾ ਰੋਗ ਹੀ ਵਿਛੋੜਾ ਹੈ।

**ਸਜਣੁ ਸਚਾ ਪਾਤਿਸਾਹੁ ਜਿਸੁ ਮਿਲਿ ਕੀਚੈ ਭੋਗੁ ॥ ੩ ॥**

ਸੱਚਾ ਪਾਤਿਸਾਹੁ= ਪਰਮੇਸ਼ਰ ਹੀ ਸੱਜਣ ਭਾਵ ਪਤੀ ਹੈ, ਜਿਸ ਨਾਲ ਮਿਲ ਕੇ ਅਭੇਦਤਾ ਦਾ ਭੋਗੁ= ਅਨੰਦ ਕਰੀਦਾ ਹੈ॥ ੩ ॥

**ਪਉੜੀ ॥ ਤੂ ਅਗਮ ਦਇਆਲੁ ਬੇਅੰਤੁ ਤੇਰੀ ਕੀਮਤਿ ਕਹੈ ਕਉਣੁ ॥**

ਹੇ ਅਗਮ ਰੂਪ ਪਰਮਾਤਮਾ ! ਤੂੰ ਬਿਅੰਤੁ= ਬੜਾ ਦਿਆਲੂ ਹੈਂ, ਤੇਰੀ ਕੀਮਤ ਨੂੰ ਕੌਣ ਕਹਿ ਸਕਦਾ ਹੈ? ਭਾਵ ਕੋਈ ਨਹੀਂ ਕਹਿ ਸਕਦਾ।

**ਤੁਧੁ ਸਿਰਜਿਆ ਸਭੁ ਸੰਸਾਰੁ ਤੂ ਨਾਇਕੁ ਸਗਲ ਭਉਣ ॥**

ਆਪ ਜੀ ਨੇ ਹੀ ਸਾਰੇ ਸੰਸਾਰ ਨੂੰ ਸਿਰਜਿਆ ਹੈ, ਸਾਰਿਆਂ ਭਉਣ= ਲੋਕਾਂ ਦਾ ਤੂੰ ਹੀ ਨਾਇਕੁ= ਸੁਆਮੀ (ਮਾਲਕ) ਹੈਂ।

**ਤੇਰੀ ਕੁਦਰਤਿ ਕੋਇ ਨ ਜਾਣੈ ਮੇਰੇ ਠਾਕੁਰ ਸਗਲ ਰਉਣ ॥**

ਤੇਰੀ ਕੁਦਰਤਿ= ਸ਼ਕਤੀ ਨੂੰ ਕੋਈ ਨਹੀਂ ਜਾਣਦਾ, ਕਿਉਂਕਿ ਹੇ ਮੇਰੇ ਠਾਕੁਰ ! ਤੂੰ ਸਾਰਿਆਂ ਵਿਚ ਰਉਣ= ਰਵ ਰਿਹਾ ਹੈਂ।

---

**ਸੰਪ੍ਰਦਾਇਕ ਨਿਯਮ ਅਨੁਸਾਰ ਭੋਰੀ ਦੇ ਤਿੰਨ ਅਰਥ ਹਨ- ਭੋਰੀ=ਭੋਲੀ, ਰੰਚਕ ਮਾਤ੍ਰ (ਥੋੜ੍ਹਾ ਜਿਹਾ), ਭੋਰੀ=ਗਿਆਨ ਰੂਪੀ ਦਿਨ।*

## ਤੁਧੁ ਅਪੜਿ ਕੋਇ ਨ ਸਕੈ ਤੂ ਅਬਿਨਾਸੀ ਜਗ ਉਧਰਣ॥

ਆਪ ਜੀ ਦੇ ਸਦਰਸ ਹੋਰ ਕੋਈ ਅਪੜਿ= ਪਹੁੰਚ ਨਹੀਂ ਸਕਦਾ, ਕਿਉਂਕਿ ਤੂੰ ਅਬਿਨਾਸੀ= ਨਾਸ ਤੋਂ ਰਹਿਤ ਹੈਂ ਤੇ ਜਗਤ ਨੂੰ ਤਾਰਨ ਵਾਲਾ ਹੈਂ।

[ਪੰਨਾ ੧੦੯੫]

## ਤੁਧੁ ਥਾਪੇ ਚਾਰੇ ਜੁਗ ਤੂੰ ਕਰਤਾ ਸਗਲ ਧਰਣ॥

ਤੂੰ ਆਪ ਹੀ ਚਾਰ ਜੁਗ ਬਣਾਏ ਹਨ, ਤੂੰ ਹੀ ਸਾਰੀ ਧਰਤੀ ਦੇ ਉਤਪੰਨ ਕਰਨ ਵਾਲਾ ਹੈਂ।

## ਤੁਧੁ ਆਵਣ ਜਾਣਾ ਕੀਆ ਤੁਧੁ ਲੇਪੁ ਨ ਲਗੈ ਤ੍ਰਿਣ॥

ਤੂੰ ਹੀ ਸੰਸਾਰ ਦਾ ਆਉਣਾ ਜਾਣਾ ਕੀਤਾ ਹੈ, ਤੈਨੂੰ ਤ੍ਰਿਣ= ਕੱਖ ਜਿੰਨਾਂ ਵੀ ਦੁੱਖ ਦਾ ਕੋਈ ਲੇਪ ਨਹੀਂ ਲੱਗਦਾ।

## ਜਿਸੁ ਹੋਵਹਿ ਆਪਿ ਦਇਆਲੁ ਤਿਸੁ ਲਾਵਹਿ ਸਤਿਗੁਰ ਚਰਣ॥

ਜਿਸ ਉੱਤੇ ਆਪ ਦਿਆਲੂ ਹੁੰਦੇ ਹੋ, ਉਸ ਨੂੰ ਸਤਿਗੁਰਾਂ ਦੀ ਚਰਨੀਂ ਲਾਵਹਿ= ਲਾਉਂਦੇ ਹੋ।

## ਤੂ ਹੋਰਤੁ ਉਪਾਇ ਨ ਲਭਹੀ ਅਬਿਨਾਸੀ ਸ੍ਰਿਸਟਿ ਕਰਣ॥ ੨ ॥

ਹੇ ਸਾਰੀ ਸ੍ਰਿਸ਼ਟੀ ਦੇ ਕਰਨ ਵਾਲੇ ਅਬਿਨਾਸੀ= ਪ੍ਰਭੂ ! ਗੁਰੂ ਤੋਂ ਬਿਨਾਂ ਤੂੰ ਹੋਰਤੁ= ਹੋਰ ਕਿਸੇ ਉਪਾਇ= ਜਤਨ ਕਰ ਕੇ ਨਹੀਂ ਲੱਭਦਾ॥ ੨ ॥

## ਡਖਣੇ ਮਃ ੫ ॥ ਜੇ ਤੂ ਵਤਹਿ ਅੰਙਣੇ ਹਭ ਧਰਤਿ ਸੁਹਾਵੀ ਹੋਇ॥

(ਪਹਿਲੇ ਦ੍ਰਿਸ਼ਟਾਂਤ ਜਿਵੇਂ ਪਤੀਬ੍ਰਤ ਧਰਮ ਵਾਲੀ ਇਸਤ੍ਰੀ ਆਖਦੀ ਹੈ)- ਹੇ ਪਤੀ ! ਜੇ ਕਰ ਤੂੰ ਘਰ ਦੇ ਅੰਙਣੇ= ਵਿਹੜੇ ਵਿਚ ਵਤਹਿ= ਫਿਰੇਂ ਤਾਂ ਹਭ= ਸਾਰੀ ਧਰਤੀ ਸੋਭਨੀਕ ਹੁੰਦੀ ਹੈ।

## ਹਿਕਸੁ ਕੰਤੈ ਬਾਹਰੀ ਮੈਡੀ ਵਾਤ ਨ ਪੁਛੈ ਕੋਇ॥ ੧ ॥

ਹੇ ਪਤੀ ! ਹਿਕਸੁ= ਇਕ ਤੈਥੋਂ ਬਿਨਾਂ, ਮੈਡੀ= ਮੇਰੀ ਤਾਂ ਕੋਈ ਵਾਤ=ਬਾਤ ਹੀ ਨਹੀਂ ਪੁੱਛਦਾ॥ ੧ ॥

ਅਗਲੇ ਸਲੋਕ ਦਾ ਅਰਥ ਵੀ ਨਾਲ ਹੀ ਕਰ ਲੈਣਾ:-

## ਮਃ ੫ ॥ ਹਭੇ ਟੋਲ ਸੁਹਾਵਣੇ ਸਹੁ ਬੈਠਾ ਅੰਙਣੁ ਮਲਿ॥

ਉਸ ਔਰਤ ਦੇ ਹਭੇ ਟੋਲ= ਸਾਰੇ ਪਦਾਰਥ, ਸ਼ਿੰਗਾਰ ਵਗੈਰਾ ਕੀਤੇ ਹੋਏ ਸੋਭਨੀਕ ਹਨ, ਜਿਸ ਦੇ ਅੰਙਣੁ= ਵਿਹੜੇ ਨੂੰ ਪਤੀ ਮੱਲ ਕੇ ਬੈਠਾ ਹੈ। ਕਿਉਂਕਿ-

## ਪਹੀ ਨ ਵੰਞੈ ਬਿਰਥੜਾ ਜੋ ਘਰਿ ਆਵੈ ਚਲਿ॥ ੨ ॥

ਪਤੀ ਦੇ ਹੋਣ ਕਰ ਕੇ ਜੋ ਵੀ ਪਹੀ= ਪ੍ਰਾਹੁਣਾ ਘਰ ਵਿਚ ਚੱਲ ਕੇ ਆਉਂਦਾ ਹੈ, ਉਹ ਬਿਰਥੜਾ ਵੰਞੈ ਨ= ਖਾਲੀ ਨਹੀਂ ਜਾਂਦਾ। ਇਸੇ ਪ੍ਰਕਾਰ ਜਗਿਆਸੂ ਬੇਨਤੀ ਕਰਦਾ ਹੈ-

***ਜੇ ਤੂ ਵਤਹਿ ਅੰਙਣੇ ਹਭ ਧਰਤਿ ਸੁਹਾਵੀ ਹੋਇ॥***

ਹੇ ਪਤੀ-ਪਰਮਾਤਮਾ ! ਜੇ ਕਰ ਤੂੰ ਮੇਰੇ ਹਿਰਦੇ ਰੂਪੀ ਅੰਙਣੇ= ਵਿਹੜੇ ਵਿਚ ਵਤਹਿ= ਫਿਰੇਂ ਭਾਵ ਸਖਿਆਤਕਾਰ ਹੋਵੇਂ ਤਾਂ ਮੇਰੀ ਸਾਰੀ ਬੁੱਧੀ ਰੂਪ ਧਰਤੀ ਸੋਭਨੀਕ ਹੁੰਦੀ ਹੈ।

***ਹਿਕਸੁ ਕੰਤੈ ਬਾਹਰੀ ਮੈਡੀ ਵਾਤ ਨ ਪੁਛੈ ਕੋਇ॥***

ਹੇ ਕੰਤ= ਪਤੀ-ਪਰਮਾਤਮਾ ! ਇਕ ਤੈਥੋਂ ਬਿਨਾਂ ਮੇਰੀ ਗੱਲ ਕੋਈ (ਦੇਵੀ ਦੇਵਤਾ) ਨਹੀਂ ਪੁੱਛਦਾ॥ ੧॥

***ਮ: ੫॥ ਹਭੇ ਟੋਲ ਸੁਹਾਵਣੇ ਸਹੁ ਬੈਠਾ ਅੰਙਣੁ ਮਲਿ॥***

ਉਸ ਮਹਾਤਮਾ ਦੇ ਸਾਰੇ ਟੋਲ= ਪਦਾਰਥ, *ਵਾ :-* ਸਾਧਨ ਸੋਭਨੀਕ ਹਨ, ਜਿਸ ਦੇ ਹਿਰਦੇ ਰੂਪ ਵਿਹੜੇ ਨੂੰ ਸਹੁ= ਪਤੀ- ਪਰਮਾਤਮਾ ਮੱਲ ਕੇ ਬੈਠਾ ਹੈ।

***ਪਹੀ ਨ ਵੰਞੈ ਬਿਰਥੜਾ ਜੋ ਘਰਿ ਆਵੈ ਚਲਿ॥***

ਉਸ ਮਹਾਤਮਾ ਦੇ ਘਰ ਵਿਚ ਜੋ ਭੀ ਜਗਿਆਸੂ ਰੂਪ ਪ੍ਰਾਹੁਣਾ ਉਪਦੇਸ਼ ਲੈਣ ਵਾਸਤੇ ਚੱਲ ਕੇ ਆਉਂਦਾ ਹੈ, ਉਹ ਬਿਰਥਾੜਾ ਨ ਵੰਞੈ= ਖਾਲੀ ਨਹੀਂ ਜਾਂਦਾ ॥ ੨॥

## ਮਃ ੫॥ ਸੇਜ ਵਿਛਾਈ ਕੰਤ ਕੂ ਕੀਆ ਹਭੁ ਸੀਗਾਰੁ॥

ਕੰਤ ਕੂ= ਪਤੀ ਨੂੰ ਮਿਲਣ ਵਾਸਤੇ ਸ਼ਰਧਾ ਸਹਿਤ ਬੁੱਧੀ ਰੂਪੀ ਸੇਜਾ ਵਿਛਾਈ ਅਤੇ ਸਾਧਨਾਂ ਰੂਪੀ ਹਭੁ= ਸਾਰਾ ਸ਼ਿੰਗਾਰ ਭੀ ਕੀਤਾ।

## ਇਤੀ ਮੰਝਿ ਨ ਸਮਾਵਈ ਜੇ ਗਲਿ ਪਹਿਰਾ ਹਾਰੁ॥ ੩॥

ਪਰ ਜਿਸ ਵੇਲੇ ਪਤੀ-ਪਰਮਾਤਮਾ ਮਿਲਿਆ ਤਾਂ ਫਿਰ ਇਤਨੀ ਗੱਲ ਵੀ ਮੰਝਿ= ਵਿਚ ਨਹੀਂ ਸਮਾਉਂਦੀ, ਜੋ ਗਲ ਵਿਚ ਹਰਿ ਹਰਿ ਕਰਨੇ ਰੂਪ ਹਾਰ ਪਹਿਰਨਾ ਕਰਾਂ। *ਅਥਵਾ :—* ਅਹਾਰ ਦੇ ਖਾਣ ਦੀਆਂ ਜੋ ਗੱਲਾਂ ਹਨ ਉਨ੍ਹਾਂ ਨੂੰ ਮੈਂ ਪਹਿਰਾ= ਕਰਾਂ। ਕਿਉਂਕਿ ਇਹ ਨਿਯਮ ਜੋ ਹੋਇਆ ਜਦ ਉਸ ਪਤੀ ਦੀ ਪ੍ਰਾਪਤੀ ਹੋ ਜਾਵੇ ਤਾਂ ਆਪ ਵਖਰਿਆਂ ਨਹੀਂ ਰਹੀਦਾ, ਜਦ ਵੱਖ ਹੀ ਨਾ ਰਹੇ ਤਾਂ ਫਿਰ ਹਰਿ ਹਰਿ ਕਿਸ ਨੇ ਕਰਨਾ ਹੈ ਤੇ ਅਹਾਰੁ= ਭੋਜਨ ਖਾਣ ਦੀਆਂ ਗੱਲਾਂ ਕਿਸ ਕਰਨੀਆਂ ਹਨ॥ ੩॥

## ਪਉੜੀ॥ ਤੂ ਪਾਰਬ੍ਰਹਮੁ ਪਰਮੇਸਰੁ ਜੋਨਿ ਨ ਆਵਹੀ॥

ਹੇ ਪਰਾ ਰੂਪ ਬ੍ਰਹਮੁ= ਵਿਆਪਕ ਪਰਮ ਈਸ਼ਵਰ ! ਤੂੰ ਜੂਨੀਆਂ ਵਿਚ ਨਹੀਂ ਆਉਂਦਾ।

## ਤੂ ਹੁਕਮੀ ਸਾਜਹਿ ਸ੍ਰਿਸਟਿ ਸਾਜਿ ਸਮਾਵਹੀ॥

ਹੇ ਹੁਕਮੀ ! ਤੂੰ ਆਪਣੇ ਹੁਕਮ ਵਿਚ ਹੀ ਸ੍ਰਿਸ਼ਟੀ ਨੂੰ ਸਾਜਦਾ ਹੈਂ, ਸਾਜ ਕੇ ਫਿਰ ਆਪਣੇ ਵਿਚ ਹੀ ਸਮਾਵਹੀ= ਲੈ ਕਰਦਾ ਹੈਂ, *ਅਥਵਾ :—* ਸਾਜ ਕੇ ਇਸ ਵਿਚ ਤੂੰ ਆਪ ਹੀ ਸਮਾ ਰਿਹਾ ਹੈਂ।

## ਤੇਰਾ ਰੂਪੁ ਨ ਜਾਈ ਲਖਿਆ ਕਿਉ ਤੁਝਹਿ ਧਿਆਵਹੀ॥

ਤੇਰਾ ਸਰੂਪ ਲਖਿਆ= ਜਾਣਿਆ ਨਹੀਂ ਜਾਂਦਾ, ਇਸ ਲਈ ਆਪ ਨੂੰ ਕਿਵੇਂ ਧਿਆਉਣਾ ਕਰਾਂ?

## ਤੂ ਸਭ ਮਹਿ ਵਰਤਹਿ ਆਪਿ ਕੁਦਰਤਿ ਦੇਖਾਵਹੀ॥

ਸਾਰਿਆਂ ਵਿਚ ਤੂੰ ਆਪ ਵਰਤ ਰਿਹਾ ਹੈਂ, ਇਹ ਗੱਲ ਕੁਦਰਤ ਦੁਆਰੇ ਦਿਖਾਉਂਦਾ ਹੈਂ।

## ਤੇਰੀ ਭਗਤਿ ਭਰੇ ਭੰਡਾਰ ਤੋਟਿ ਨ ਆਵਹੀ॥

ਤੇਰੀ ਭਗਤੀ ਦੇ ਇਤਨੇ ਭੰਡਾਰੇ ਭਰੇ ਪਏ ਹਨ, ਜੋ ਖਾਂਦਿਆਂ ਤੋਟਿ= ਘਾਟਾ ਨਹੀਂ ਆਉਂਦਾ।

## ਏਹਿ ਰਤਨ ਜਵੇਹਰ ਲਾਲ ਕੀਮ ਨ ਪਾਵਹੀ॥

ਇਸ ਭਗਤੀ ਰੂਪ ਖਜ਼ਾਨੇ ਵਿਚ ਜੋ ਰਤਨ= ਵੈਰਾਗ, ਜਵੇਹਰ= ਗਿਆਨ, ਲਾਲ= ਪ੍ਰੇਮ ਆਦਿਕ ਸ਼ੁਭ ਗੁਣ ਹਨ, ਉਹਨਾਂ ਦੀ ਕੀਮਤ ਨੂੰ ਕੋਈ ਨਹੀਂ ਪਾਉਂਦਾ।

## ਜਿਸੁ ਹੋਵਹਿ ਆਪਿ ਦਇਆਲੁ ਤਿਸੁ ਸਤਿਗੁਰ ਸੇਵਾ ਲਾਵਹੀ॥

ਜਿਸ ਉੱਤੇ ਪਰਮੇਸ਼ਰ ਆਪ ਦਿਆਲੂ ਹੁੰਦਾ ਹੈ, ਉਸ ਨੂੰ ਸਤਿਗੁਰਾਂ ਦੀ ਸੇਵਾ ਵਿਚ ਲਾਉਂਦਾ ਹੈ।

## ਤਿਸੁ ਕਦੇ ਨ ਆਵੈ ਤੋਟਿ ਜੋ ਹਰਿ ਗੁਣ ਗਾਵਹੀ॥ ੩ ॥

ਉਸ ਨੂੰ ਕਦੇ ਵੀ ਤੋਟਿ= ਘਾਟਾ ਨਹੀਂ ਆਉਂਦਾ ਜੋ ਹਰੀ ਦੇ ਗੁਣ ਗਾਵਹੀ= ਗਾਉਂਦਾ ਹੈ॥ ੩ ॥

## ਡਖਣੇ ਮਃ ੫ ॥

**ਉਥਾਨਕਾ:**-ਕਿਸੇ ਪ੍ਰੇਮੀ-ਸਿੱਖ ਨੇ ਗੁਰੂ ਸਾਹਿਬ ਜੀ ਦੇ ਕੋਲ ਦੋ ਹੱਥ ਜੋੜ ਕੇ ਬੇਨਤੀ ਕੀਤੀ-"ਸਤਿਗੁਰੂ ਸੱਚੇ ਪਾਤਸ਼ਾਹ ਜੀ ! ਕੋਈ ਆਖਦਾ ਹੈ, ਪਰਮੇਸ਼ਰ ਬੈਕੁੰਠ ਵਾਸੀ ਹੈ, ਕੋਈ ਕਹਿੰਦਾ ਹੈ ਬਿੰਦਰਾਬਨ ਵਾਸੀ ਹੈ, ਆਪ ਦੱਸੋ, ਪਰਮਾਤਮਾ ਕਿਥੇ ਰਹਿੰਦਾ ਹੈ?" *ਉੱਤਰ-*

## ਜਾ ਮੂ ਪਸੀ ਹਠ ਮੈ ਪਿਰੀ ਮਹਿਜੈ ਨਾਲਿ॥

ਜਾ ਮੂ= ਜਿਸ ਵੇਲੇ ਮੈਂ ਵਿਚਾਰ ਦੁਆਰਾ ਹਠ ਮੈ= ਹਿਰਦੇ ਵਿਚ ਪਸੀ= ਦੇਖਿਆ ਅੰਤਰ ਮੁੱਖ ਬਿਰਤੀ ਕਰ ਕੇ ਤਾਂ ਨਿਸਚੇ ਹੋ ਗਿਆ ਕਿ ਪਿਰੀ= ਪਰਮਾਤਮਾ ਮਹਿਜੈ= ਮੇਰੇ ਨਾਲ ਹੀ ਹੈ।

## ਹਭੇ ਡੁਖ ਉਲਾਹਿਅਮੁ ਨਾਨਕ ਨਦਰਿ ਨਿਹਾਲਿ॥ ੧ ॥

ਗੁਰੂ ਜੀ ਕਥਨ ਕਰਦੇ ਹਨ- ਪਤੀ ਨੇ ਨਿਹਾਲਿ ਨਦਰਿ= ਕਿਰਪਾ ਦ੍ਰਿਸ਼ਟੀ ਨਾਲ ਦੇਖ ਕੇ ਮੇਰੇ ਹਭੇ ਡੁਖ= ਸਾਰੇ ਦੁੱਖ ਉਲਾਹਿਅਮੁ= ਲਾਹ ਦਿੱਤੇ ਹਨ॥ ੧ ॥

## ਮਃ ੫ ॥ ਨਾਨਕ ਬੈਠਾ ਭਖੇ ਵਾਉ ਲੰਮੇ ਸੇਵਹਿ ਦਰੁ ਖੜਾ॥

ਗੁਰੂ ਸਾਹਿਬ ਜੀ ਜਗਿਆਸੂ ਵੱਲੋਂ ਕਥਨ ਕਰਦੇ ਹਨ- ਹੇ ਪਰਮੇਸ਼ਰ ! ਮੈਂ ਆਪ ਜੀ ਦੀਆਂ ਵਾਉ= ਕੰਨਸੋਆਂ ਹੀ ਭਖੇ= ਲੈਂਦਾ ਬੈਠਾ ਹਾਂ ਕਿ ਆਪ ਜੀ ਨੇ ਕੌਡੇ ਰਾਖਸ਼ ਨੂੰ ਤਾਰਿਆ, ਫਲਾਣੇ ਦੈਂਤ ਨੂੰ ਤਾਰਿਆ, ਅਮਕੇ ਨੂੰ ਤਾਰਿਆ ਹੈ ਅਤੇ ਲੰਮੇ= ਵੱਡਾ ਦਰ ਜੋ ਸਤਸੰਗ ਹੈ, ਉਸ ਦੀ ਸੇਵਾ ਵਿਚ ਖੜਾ ਹਾਂ।

*ਵਾ :-* ਵਾਉ= ਵਾਸ਼ਨਾਂ ਨੂੰ ਭਖੇ= ਨਾਸ ਕਰਦਾ ਬੈਠਾ ਹਾਂ ਬਹਿੰਦਿਆਂ ਖਲੋਂਦਿਆਂ ਅਤੇ ਲੰਮੇ ਪਿਆਂ ਤੇਰੇ ਦਰ ਨੂੰ ਸੇਂਵਦਾ ਹਾਂ।

## ਪਿਰੀਏ ਤੂ ਜਾਣੁ ਮਹਿਜਾ ਸਾਉ ਜੋਈ ਸਾਈ ਮੁਹੁ ਖੜਾ॥ ੨ ॥

ਹੇ ਪਿਰੀਏ= ਪਤੀ-ਪਰਮਾਤਮਾ ! ਮਹਿਜਾ ਸਾਉ= ਮੇਰੇ ਪ੍ਰਯੋਜਨ ਨੂੰ ਤੂੰ ਹੀ ਜਾਣਦਾ ਹੈਂ, ਤਾਂ ਤੇ ਇਹ ਕਿਰਪਾ ਕਰ ਕਿ ਮੈਂ ਖੜਾ ਹੋ ਕੇ ਤੇਰੇ ਮੁਖੜੇ ਨੂੰ ਜੋਈ= ਦੇਖਾਂ ॥ ੨ ॥

## ਮਃ ੫ ॥ ਕਿਆ ਗਾਲਾਇਓ ਭੂਛ ਪਰ ਵੇਲਿ ਨ ਜੋਹੇ ਕੰਤ ਤੂ ॥

ਹੇ ਭੂਛ= ਮੂਰਖਾ ਇਹ ਭੂਛ= ਮੋਟਾ ਬਚਨ ਤੂੰ ਕੀ ਗਾਲਾਇਓ= ਉਚਾਰਿਆ ਹੈ, ਕਿ ਮੈਂ ਸਾਈਂ ਦੇ ਮੁਖੜੇ ਨੂੰ ਦੇਖਾਂ ਸਾਈਂ ਕੋਈ ਤੇਰੇ ਨਾਲੋਂ ਵੱਖ ਨਹੀਂ ਪਰ ਵੇਲਿ ਨ ਜੋਹੇ= ਪਰਾਈਆਂ ਔਰਤਾਂ ਵੱਲ ਖੋਟੀ ਦ੍ਰਿਸ਼ਟੀ ਕਰ ਕੇ ਨਾ ਦੇਖ ਤੂੰ ਤਾਂ ਕੰਤ= ਪਤੀ- ਪਰਮਾਤਮਾ ਆਪ ਹੀ ਹੈਂ।

ਸਤਿਗੁਰੂ ਪੰਜਵੇਂ ਪਾਤਸ਼ਾਹ ਜੀ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਫੁਰਮਾਉਂਦੇ ਹਨ:-

*ਪਰ ਤ੍ਰਿਅ ਰੂਪ ਨ ਪੇਖੈ ਨੇਤ੍ਰ॥* *(ਪੰਨਾ ੨੭੪)*

ਭਾਵ ਪਰਾਈ ਇਸਤ੍ਰੀ ਨੂੰ ਇਸਤ੍ਰੀ ਭਾਵ ਨਾਲ ਜੋ ਨਹੀਂ ਦੇਖਦਾ।

ਗੁਰੂ ਕਲਗੀਧਰ ਜੀ ਨੇ ਫੁਰਮਾਨ ਕੀਤਾ ਹੈ:-

*ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿੱਤ ਬਢੈਯਹੁ॥*
*ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ॥ ੫੧॥*

*(ਦਸਮ, ਪੰਨਾ ੮੪੨)*

ਭਾਈ ਸਾਹਿਬ ਭਾ: ਗੁਰਦਾਸ ਜੀ ਆਪਣੀ ਰਚਨਾ (ਵਾਰਾਂ) ਵਿਚ ਇਉਂ ਲਿਖਦੇ ਹਨ:-

*—ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ।* *(ਵਾਰ ੬, ਪੌ: ੮)*
*—ਦੇਖਿ ਪਰਾਈਆ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ।* *(ਵਾਰ ੨੯/੧੧)*

ਭਾਈ ਸਾਹਿਬ ਜੀ ਲਿਖਦੇ ਹਨ:-ਗੁਰਸਿੱਖ ਐਹੋ ਜਿਹਾ ਹੋਣਾ ਚਾਹੀਦਾ ਹੈ ਇਕ ਆਪਣੀ ਬਿਆਹੁਤਾ ਇਸਤ੍ਰੀ ਤੇ ਸ਼ਾਕਰ ਰਹੇ ਬਾਕੀ ਦੂਜੀਆਂ ਨੂੰ ਆਪਣੇ ਤੋਂ ਵੱਡੀ ਉਮਰ ਵਾਲੀਆਂ ਨੂੰ ਮਾਂ ਬਰਾਬਰ ਜਾਣੇ, ਮਾਂ ਕਿੰਨੀ ਸੋਹਣੀ ਹੋਵੇ ਉਸ ਉਤੇ ਪੁੱਤਰ ਦੀ ਮਾੜੀ ਨਿਗਾਹ ਨਹੀਂ ਹੁੰਦੀ। ਭੈਣ ਨੇ ਕਿੰਨੇ ਹਾਰ ਸ਼ਿੰਗਾਰ ਕੀਤੇ ਹੋਏ ਹੋਣ ਪਰ ਭਰਾ ਦੀ ਦ੍ਰਿਸ਼ਟੀ ਵਿਚ ਫ਼ਰਕ ਨਹੀਂ ਆਉਂਦਾ। ਧੀ ਭਾਵੇਂ ਕਿੰਨੀ ਸੋਹਣੀ ਤੇ ਜਵਾਨ ਹੋਵੇ ਗਹਿਣਿਆਂ ਨਾਲ ਸਜੀ ਹੋਵੇ ਪਰ ਪਿਓ ਦਾ ਦਿਲ ਬੇਈਮਾਨ ਨਹੀਂ ਹੁੰਦਾ। ਇਸੇ ਤਰ੍ਹਾਂ ਇਕੋ ਜੇਹੀ ਉਮਰ ਵਾਲੀਆਂ ਨੂੰ ਭੈਣਾਂ ਦੇ ਸਦਰਸ਼, ਛੋਟੀਆਂ ਨੂੰ ਧੀ ਦੇ ਤੁੱਲ ਜਾਣੇ। ਇਨ੍ਹਾਂ ਗੁਣਾਂ ਵਾਲਾ ਅਸਲ ਗੁਰਸਿੱਖ ਹੁੰਦਾ ਹੈ।

*ਅਥਵਾ :-* ਪਰ ਵੇਲਿ= ਪਰਾਏ ਵਸਤ-ਵਲੇਵੇ ਵੱਲ ਤੂੰ ਨਾ ਤੱਕ ਤਾਂ ਪਤੀ ਤੂੰ ਆਪ ਹੀ ਹੈਂ।

*ਅਹਿਰਖ ਵਾਦੁ ਨ ਕੀਜੈ ਰੇ ਮਨ॥ ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ॥*

*(ਕਬੀਰ ਜੀ, ਪੰਨਾ ੪੭੯)*

## ਨਾਨਕ ਫੁਲਾ ਸੰਦੀ ਵਾੜਿ ਖਿੜਿਆ ਹਭੁ ਸੰਸਾਰੁ ਜਿਉ ॥ ੩ ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ— ਫੁੱਲਾਂ ਸੰਦੀ= ਦੀ ਵਾੜਿ= ਬਗੀਚੀ ਵਾਂਗ ਹਭੁ= ਸਾਰਾ ਸੰਸਾਰ ਖਿੜਿਆ ਹੋਇਆ ਹੈ। ਜਿਵੇਂ ਬਗੀਚੀ ਦੇ ਫੁੱਲ ਸਮੇਂ ਅਨੁਸਾਰ ਕੋਈ ਦਿਨ ਰਹਿੰਦੇ ਹਨ। ਤਿਵੇਂ ਸੰਸਾਰ ਕੋਈ ਦਿਨ ਦਾ ਮੇਲਾ ਹੈ।

ਦੂਜਾ ਭਾਵ ਇਹ ਭੀ ਸੁਣਾਉਂਦੇ ਹਨ- ਜਿਵੇਂ ਬਗੀਚੀ ਵਿਚ ਫੁੱਲ ਤੋੜਨ ਜਾਂ ਛੇੜਨ ਦਾ ਹੁਕਮ ਨਹੀਂ ਹੁੰਦਾ, ਉਸ ਦੀ ਕੇਵਲ ਸੁਗੰਧੀ ਜਾਂ ਸੁੰਦਰਤਾ ਵੇਖਣ ਦਾ ਹੱਕ ਹਰ ਕਿਸੇ ਦਾ ਹੁੰਦਾ ਹੈ। ਇਸੇ ਤਰ੍ਹਾਂ ਇਸ ਸੰਸਾਰ ਵਿਚ ਪਰਾਏ ਵਸਤ-ਵਲੇਵੇ ਜਾਂ ਪਰਾਈ ਔਰਤ ਨੂੰ ਲਿਜਾਣ ਦਾ ਹੁਕਮ ਨਹੀਂ। ਸਗੋਂ ਬਗੀਚੀ ਦੇ ਫੁੱਲਾਂ ਵਾਂਗ ਵੇਖ ਕੇ ਖੁਸ਼ ਹੋਵੇ ਕਿ ਕੁਦਰਤ ਨੇ ਕੀ ਕੀ ਰੰਗ ਖੇਡੇ ਹੋਏ ਹਨ॥ ੩॥

## ਪਉੜੀ ॥ ਸੁਘੜੁ ਸੁਜਾਣੁ ਸਰੂਪੁ ਤੂ ਸਭ ਮਹਿ ਵਰਤੰਤਾ ॥

ਹੇ ਸੁਘੜੁ= ਸ੍ਰੇਸ਼ਟ ਘਾੜਤ ਦੇ ਘੜਨ ਵਾਲੇ ਸੁਜਾਣੁ= ਚਤੁਰ ਸੁੰਦਰ ਸਰੂਪ ਵਾਲੇ ਵਾਹਿਗੁਰੂ ! ਤੂੰ ਸਾਰਿਆਂ ਵਿਚ ਵਰਤ ਰਿਹਾ ਹੈਂ।

## ਤੂ ਆਪੇ ਠਾਕੁਰੁ ਸੇਵਕੋ ਆਪੇ ਪੂਜੰਤਾ ॥

ਤੂੰ ਆਪ ਹੀ ਠਾਕੁਰ ਰੂਪ ਹੋ ਰਿਹਾ ਹੈਂ ਅਤੇ ਆਪ ਹੀ ਸੇਵਕ ਰੂਪ ਹੋ ਕੇ ਪੂਜਾ ਕਰ ਰਿਹਾ ਹੈਂ। ਵਾ :- ਤੂੰ ਆਪ ਹੀ ਪੂਜੰਤਾ= ਪੂਜਨੀਕ ਹੈਂ।

## ਦਾਨਾ ਬੀਨਾ ਆਪਿ ਤੂ ਆਪੇ ਸਤਵੰਤਾ ॥

ਤੂੰ ਆਪ ਹੀ ਦਾਨਾ= ਦਨਾ ਹੈਂ, ਬੀਨਾ= ਦ੍ਰਿਸ਼ਟਾ ਹੈਂ ਅਤੇ ਤੂੰ ਆਪ ਹੀ ਸਤਵੰਤਾ= ਸੱਤ ਪ੍ਰਤੱਗੀ ਹੈਂ।

## ਜਤੀ ਸਤੀ ਪ੍ਰਭੁ ਨਿਰਮਲਾ ਮੇਰੇ ਹਰਿ ਭਗਵੰਤਾ ॥

ਹੇ ਪ੍ਰਭੂ ! ਜਤੀ ਵੀ ਤੂੰ ਹੀ, ਸਤੀ ਵੀ ਤੂੰ ਹੀ ਹੈਂ, ਹੇ ਮੇਰੇ ਹਰੀ ਭਗਵੰਤ ! ਨਿਰਮਲ ਸਰੂਪ ਭੀ ਤੂੰ ਹੀ ਹੈਂ।

## ਸਭੁ ਬ੍ਰਹਮ ਪਸਾਰੁ ਪਸਾਰਿਓ ਆਪੇ ਖੇਲੰਤਾ ॥

ਹੇ ਬ੍ਰਹਮ ! ਤੂੰ ਆਪ ਹੀ ਇਹ ਸਾਰਾ ਪਸਾਰਾ ਪਸਾਰਿਆ ਹੋਇਆ ਹੈ ਅਤੇ ਤੂੰ ਆਪ ਹੀ ਇਸ ਵਿਚ ਖੇਡਦਾ ਹੈਂ।

## ਇਹੁ ਆਵਾ ਗਵਣੁ ਰਚਾਇਓ ਕਰਿ ਚੋਜ ਦੇਖੰਤਾ ॥

ਇਹ ਆਉਣ ਜਾਣ ਵਾਲਾ ਪ੍ਰਪੰਚ ਤੂੰ ਰਚਾਇਆ ਹੈ, ਆਪ ਹੀ ਤਮਾਸ਼ਾ ਰੂਪ ਚੋਜ= ਕੌਤਕ ਕਰ ਕੇ ਦੇਖ ਰਿਹਾ ਹੈਂ।

## ਤਿਸੁ ਬਾਹੁੜਿ ਗਰਭਿ ਨ ਪਾਵਹੀ ਜਿਸੁ ਦੇਵਹਿ ਗੁਰ ਮੰਤਾ ॥

ਜਿਸ ਨੂੰ ਤੂੰ ਗੁਰ-ਮੰਤ੍ਰ ਦੇਂਦਾ ਹੈਂ, ਉਸ ਨੂੰ ਫਿਰ ਬਾਹੁੜਿ= ਮਾਤਾ ਦੇ ਗਰਭ ਵਿਚ ਨਹੀਂ ਪਾਵਹੀ= ਪਾਉਂਦਾ।

## ਜਿਉ ਆਪਿ ਚਲਾਵਹਿ ਤਿਉ ਚਲਦੇ ਕਿਛੁ ਵਸਿ ਨ ਜੰਤਾ ॥ ੪ ॥

ਜਿਵੇਂ ਤੂੰ ਆਪ ਚਲਾਉਂਦਾ ਹੈਂ ਤਿਵੇਂ ਸਭ ਜੀਵ ਚਲਦੇ ਹਨ, ਇਨ੍ਹਾਂ ਜੀਵਾਂ ਦੇ ਵਸਿ= ਇਖਤਿਆਰ ਕੁਝ ਨਹੀਂ ॥ ੪ ॥

## ਡਖਣੇ ਮਃ ੫ ॥

ਕੋਈ ਦਰਿਆ ਦੇ ਕਿਨਾਰੇ ਕਿਨਾਰੇ ਜਾ ਰਿਹਾ ਸੀ, ਉਸ ਨੂੰ ਉਥੋਂ ਦਾ ਵਾਕਫ ਪੁਰਸ਼ ਕਹਿੰਦਾ ਹੈ:

## ਕੁਰੀਏ ਕੁਰੀਏ ਵੈਦਿਆ ਤਲਿ ਗਾੜਾ ਮਹ ਰੇਰੁ ॥

ਹੇ ਕੁਰੀਏ ਕੁਰੀਏ= ਡੰਡੀ-ਡੰਡੀ ਉੱਤੇ ਵੈਦਿਆ= ਚੱਲਣ ਵਾਲੇ ਪੁਰਸ਼ਾ ! ਇਸ ਮਹ= ਪ੍ਰਿਥਵੀ ਦੇ ਤਲਿ= ਹੇਠਾਂ ਗਾੜਾ= ਤਕੜਾ ਰੇਰੁ= ਡੂੰਘਾ ਢਾਹ ਲੱਗ ਰਿਹਾ ਹੈ।

## ਵੇਖੇ ਛਿਟੜਿ ਥੀਵਦੋ ਜਾਮਿ ਖਿਸੰਦੋ ਪੇਰੁ ॥ ੧ ॥

ਜਾਮਿ= ਜਿਸ ਵੇਲੇ, ਤੇਰਾ ਪੇਰੁ= ਪੈਰ, ਖਿਸੰਦੋ= ਖਿਸਕ ਗਿਆ ਤਾਂ ਵਿਚੇ ਰੁੜ੍ਹ ਜਾਵੇਂਗਾ, ਨਹੀਂ ਤਾਂ ਵੇਖੀਂ ਛਿੱਟਾਂ ਵਾਲਾ ਤਾਂ ਜ਼ਰੂਰ ਹੋ ਜਾਏਂਗਾ। ਇਹ ਹੈ ਦ੍ਰਿਸ਼ਟਾਂਤ।

ਇਸੇ ਤਰ੍ਹਾਂ ਹੇ ਵੈਰਾਗ ਰੂਪੀ ਡੰਡੀ- ਡੰਡੀ 'ਤੇ ਚਲਣ ਵਾਲੇ ਜਗਿਆਸੂ ਪੁਰਸ਼ਾ! ਬੁੱਧੀ ਰੂਪੀ ਧਰਤੀ ਦੇ ਤਲਿ= ਹੇਠਾਂ ਕਾਮ ਆਦਿਕਾਂ ਦਾ ਗਾੜ੍ਹਾ ਰੇਰੁ= ਤਕੜਾ ਢਾਹ ਲੱਗ ਰਿਹਾ ਹੈ*, ਵੇਖੀਂ ਕਿਧਰੇ ਮਨ ਰੂਪੀ ਪੈਰ ਨਾ ਖਿਸਕ ਜਾਵੇ ਕਿਉਂਕਿ ਜਿਸ ਵੇਲੇ ਮਨ ਰੂਪੀ ਪੈਰ ਖਿਸਕ ਗਿਆ ਤਾਂ ਛਿਟੜ ਥੀਵਦੋ= ਛਿੱਟਾਂ ਵਾਲਾ ਭਾਵ ਕਲੰਕੀ ਜ਼ਰੂਰ ਹੋ ਜਾਏਂਗਾ॥ ੩ ॥

ਵਾ :- ਕੁਰੀਏ ਕੁਰੀਏ ਵੈਦਿਆ= ਹੇ ਸੰਸਾਰ ਰੂਪ ਡੰਡੀ- ਡੰਡੀ 'ਤੇ ਚਲਣ ਵਾਲੇ ਪੁਰਸ਼ਾ! ਸਰੀਰ ਰੂਪ ਮਹ= ਪ੍ਰਿਥਵੀ ਦੇ ਤਲਿ= ਹੇਠਾਂ ਤਕੜਾ ਢਾਹ ਲੱਗ ਰਿਹਾ ਹੈ, ਰੋਜ਼ ਦੇ ਰੋਜ਼ ਚਵੀ ਹਜ਼ਾਰ ਸਵਾਸ ਨਿਕਲਦੇ ਜਾਂਦੇ ਹਨ :

*ਨਾਮ ਜਪਣ ਕੋ ਜਿਹਵਾ ਦੀਨੀ ਹਰਿ ਦਰਸਨ ਕੋ ਅੱਖੀਂ।*
*ਇਕ ਇਕ ਸਵਾਸ ਅਮੋਲਕ ਜਾਂਦਾ ਹੱਥ ਨ ਆਵੇ ਲੱਖੀਂ।*
*ਚਵੀ ਹਜ਼ਾਰ ਖਰਚ ਬੰਦੇ ਦਾ ਆਮਦ ਮੂਲ ਨ ਥੀਵੇ।*
*ਜਿਸ ਬੰਦੇ ਨੂੰ ਇਤਨਾ ਘਾਟਾ ਸੋ ਬੰਦਾ ਕਿਉਂ ਜੀਵੇ।*

ਜਾਮਿ ਖਿਸੰਦੋ ਪੇਰੁ= ਜਿਸ ਵੇਲੇ ਸਵਾਸਾਂ ਰੂਪੀ ਪੇਰੁ= ਪੈਰ ਖਿਸਕ ਗਿਆ ਤਾਂ ਵੇਖੀਂ ਛਿੱਟਾਂ ਵਾਲਾ ਜ਼ਰੂਰ ਹੋ ਜਾਏਂਗਾ। ਭਾਵ ਨਾਮ ਤੋਂ ਬਿਨਾਂ ਹੋਣ ਕਰ ਕੇ ਜਮਦੂਤਾਂ ਨਾਲ ਰਲ ਕੇ ਜਮ- ਰਸਤੇ ਵਿਚ ਜਾਏਂਗਾ॥ ੧ ॥

## ਮः ੫ ॥ ਸਚੁ ਜਾਣੈ ਕਚੁ ਵੈਦਿਓ ਤੂ ਆਘੂ ਆਘੇ ਸਲਵੇ ॥

ਹੇ ਭਾਈ ! ਜਿਹਨਾਂ ਪਦਾਰਥਾਂ ਨੂੰ ਤੂੰ ਸੱਚਾ ਜਾਣਦਾ ਹੈਂ, ਉਹ ਇਹ ਕੱਚ ਵਾਂਗ ਖਿਨ ਭੰਗਰ ਤੇ ਵੈਦਿਓ= ਚਲੇ ਜਾਣ ਵਾਲੇ ਹਨ, ਪਰ ਤੂੰ ਆਘੂ ਆਘੇ= ਅੱਗੇ- ਅੱਗੇ ਹੋ ਕੇ ਪਦਾਰਥਾਂ ਨੂੰ ਸਲਵੇ= ਇਕੱਤ੍ਰ ਕਰਦਾ ਹੈਂ।

## ਨਾਨਕ ਆਤਸੜੀ ਮੰਝਿ ਨੈਣੂ ਬਿਆ ਢਲਿ ਪਬਣਿ ਜਿਉ ਜੁੰਮਿਓ ॥ ੨ ॥

ਪਦਾਰਥਾਂ ਦੇ ਅਭਾਵ ਵਿਖੇ ਦੋ ਦ੍ਰਿਸ਼ਟਾਂਤ ਹੋਰ ਦੇਂਦੇ ਹਨ ਕਿ ਜਿਵੇਂ ਕੋਈ ਆਤਸੜੀ= ਅੱਗ ਵਿਚ ਨੈਣੂ= ਮੱਖਣ ਰੱਖ ਦੇਵੇ ਤਾਂ ਉਹ ਝੱਟ ਪਿਘਲ ਜਾਂਦਾ ਹੈ (ਇਸੇ ਤਰ੍ਹਾਂ ਪਦਾਰਥ ਨਾਸਵੰਤ ਹਨ)। ਬਿਆ= ਦੂਜਾ ਹੋਰ ਦ੍ਰਿਸ਼ਟਾਂਤ ਸੁਣੋ:-ਜਿਵੇਂ ਜਲ ਦੇ ਢਲਣ ਕਰ ਕੇ ਪਬਣਿ= ਚੌਪੱਤੀ ਜੁੰਮਿਓ= ਨਾਸ ਹੋ ਜਾਂਦੀ ਹੈ, ਇਸੇ ਤਰ੍ਹਾਂ ਹੀ ਪੁੰਨਾਂ ਰੂਪ ਜਲ ਦੇ ਮੁੱਕਣ ਕਰ ਕੇ ਸਭ ਪਦਾਰਥਾਂ ਦਾ ਇਕੱਠਾ ਹੀ ਅਭਾਵ ਹੋ ਜਾਂਦਾ ਹੈ॥ ੨ ॥

## ਮः ੫ ॥ ਭੋਰੇ ਭੋਰੇ ਰੂਹੜੇ ਸੇਵੇ ਦੇ ਆਲਕੁ ॥

ਹੇ ਮਨ ਕਰ ਕੇ ਭੋਲੇ, ਬਾਣੀ ਕਰ ਕੇ ਭੋਲੇ, ਤਨ ਕਰ ਕੇ ਰੂਹੜੇ= ਅਪਾਵਨ।

*ਅਥਵਾ :-* ਹੇ ਮਨ ਕਰ ਕੇ ਭੋਲੇ, ਬਾਣੀ ਕਰ ਕੇ ਭੋਰੇ= ਭੋਲੇ, ਰੂਹੜੇ= ਸੁੰਦਰ ਪਰਮਾਤਮਾ ਦੇ ਸੇਵਨ ਵਲੋਂ ਤੂੰ ਆਲਕੁ= ਆਲਸ ਕਰ ਰਿਹਾ ਹੈਂ। *ਅਥਵਾ :-* ਪਰਮੇਸ਼ਰ ਦੇ ਸੇਵਨ ਵਲੋਂ ਤੂੰ ਆਲਕੁ= ਆਲਸ ਕਰ ਰਿਹਾ ਹੈਂ ਇਸ ਕਰ ਕੇ ਤੇਰਾ ਰੂਹੜੇ= ਰੂਹ ਭੋਰੇ ਭੋਰੇ= ਰੰਚਕ-ਰੰਚਕ ਹੋ ਰਿਹਾ ਹੈ।

---

**ਮਣਾਂ ਡਿੱਗ ਰਹੀਆਂ ਹਨ ਬੜੇ-ਬੜੇ ਆਸਰਾ ਰੂਪ ਜੋ ਰਿਖੀ ਸਨ (ਸੌਰਭ ਰਿਖੀ, ਸ੍ਰਿੰਗੀ ਰਿਖੀ, ਜੈਮੁਨੀ ਰਿਖੀ) ਉਹ ਸਭ ਇਨ੍ਹਾਂ ਵਿਚ ਰੁੜ੍ਹ ਗਏ ਹਨ। ਹੋਰ ਕੀ ਕਹਿਣਾ ਹੈ ਬ੍ਰਹਮਾ ਜੀ, ਸ਼ਿਵ ਜੀ ਵਰਗੇ ਹਰੀਹਰ ਹੋ ਗਏ ਹਨ।*

[ਪੰਨਾ ੧੦੯੬]

## ਮੁਦਤਿ ਪਈ ਚਿਰਾਣੀਆ ਫਿਰਿ ਕਡੂ ਆਵੈ ਰੁਤਿ ॥ ੩ ॥

ਵਾਹਿਗੁਰੂ ਤੋਂ ਵਿਛੜੇ ਹੋਏ ਜੀਵ ਨੂੰ ਬਹੁਤ ਹੀ ਚਿਰਾਣੀਆ= ਚਿਰ ਦੀ ਮੁੱਦਤ ਪੈ ਗਈ ਹੈ, ਜੇ ਹੁਣ ਵੀ ਯਾਦ ਨਾ ਕੀਤਾ ਤਾਂ ਫਿਰ ਇਸ ਮਨੁੱਖਾ ਦੇਹ ਦੀ ਪ੍ਰਾਪਤੀ ਰੂਪ ਰੁੱਤ ਕਦੋਂ ਆਵੇਗੀ ?

*ਅਥਵਾ :-* ਜੂਨੀਆਂ ਦੇ ਦੁੱਖਾਂ ਵਿਚ ਚਿਰਾਣੀਆਂ= ਚੀਰੰਦਿਆਂ ਚੀਰੰਦਿਆਂ ਮੁੱਦਤ ਪੈ ਗਈ ਹੈ, ਫਿਰ ਇਸ ਮਨੁੱਖਾ ਦੇਹ ਦੀ ਪ੍ਰਾਪਤੀ ਦੀ ਰੁੱਤ ਕਦੋਂ ਆਵੇਗੀ ?

*ਅਥਵਾ :-* ਵੇਦਾਂ ਰੂਪੀ ਇਕ ਚਿਰਾਣੀਆ= ਚਿਨੀ ਪਈ ਹੋਈ ਨੂੰ ਮੁੱਦਤ ਹੋ ਗਈ ਹੈ ਤੂੰ ਉਸ ਦੇ ਸਿਧਾਂਤ ਨੂੰ ਗ੍ਰਹਿਣ ਨਹੀਂ ਕਰਦਾ, ਇਹ ਮਨੁੱਖ ਦੇਹ ਦੀ ਪ੍ਰਾਪਤੀ ਦੀ ਰੁੱਤ ਫਿਰ ਕਡੂ= ਕਦੋਂ ਆਵੇਗੀ ॥ ੩ ॥

## ਪਉੜੀ ॥ ਤੁਧੁ ਰੂਪੁ ਨ ਰੇਖਿਆ ਜਾਤਿ ਤੂ ਵਰਨਾ ਬਾਹਰਾ ॥

ਹੇ ਪਰਮੇਸ਼ਰ ! ਤੇਰਾ ਰੂਪ (ਮੱਛ ਕੱਛ ਆਦਿਕ), ਰੇਖ, ਜ਼ਾਤੀ ਵਗੈਰਾ ਕੋਈ ਨਹੀਂ ਹੈ, ਪੁਨਾ ਤੂੰ ਵਰਨਾਂ ਤੋਂ ਵੀ ਬਾਹਰ ਹੈਂ।

## ਏ ਮਾਣਸ ਜਾਣਹਿ ਦੂਰਿ ਤੂ ਵਰਤਹਿ ਜਾਹਰਾ ॥

ਇਹ ਮਨੁੱਖ ਤੈਨੂੰ ਦੂਰ ਜਾਣਦੇ ਹਨ, ਪਰ ਤੂੰ ਸਾਰੇ ਜਾਹਰਾ= ਪ੍ਰਸਿੱਧ ਹੀ ਵਰਤ ਰਿਹਾ ਹੈਂ।

## ਤੂ ਸਭਿ ਘਟ ਭੋਗਹਿ ਆਪਿ ਤੁਧੁ ਲੇਪੁ ਨ ਲਾਹਰਾ ॥

ਤੂੰ ਆਪ ਹੀ ਸਭ ਸਰੀਰਾਂ ਵਿਚ ਇਸਥਿਤ ਹੋ ਕੇ ਭੋਗਾਂ ਨੂੰ ਭੋਗਦਾ ਹੈਂ, ਪਰ ਤੈਨੂੰ ਕਿਸੇ ਕਿਸਮ ਦਾ ਲੇਪ ਨਹੀਂ ਲਾਹਰਾ= ਲੱਗਦਾ। ਵਾ :- ਆਪ ਜੀ ਨੂੰ ਲਾਹਰਾ= ਲਹਿਰਾਂ ਦਾ ਕੋਈ ਲੇਪ ਨਹੀਂ।

## ਤੂ ਪੁਰਖੁ ਅਨੰਦੀ ਅਨੰਤ ਸਭ ਜੋਤਿ ਸਮਾਹਰਾ ॥

ਹੇ ਅਨੰਤ= ਬਿਅੰਤ ਰੂਪ ਪਰਮਾਤਮਾ ! ਤੂੰ ਅਨੰਦੀ ਪੁਰਖ ਹੈਂ, ਸਾਰਿਆਂ ਵਿਚ ਆਪ ਜੀ ਦੀ ਜੋਤ ਸਮਾਹਰਾ= ਸਮਾ ਰਹੀ ਹੈ।

## ਤੂ ਸਭ ਦੇਵਾ ਮਹਿ ਦੇਵ ਬਿਧਾਤੇ ਨਰਹਰਾ ॥

ਹੇ ਬਿਧਾਤੇ= ਫਲਬਰ ਦਾਤੇ ਵਾਹਿਗੁਰੂ ! ਨਰਾਂ ਨੂੰ ਹਰੇ ਕਰਨ ਵਾਲੇ, ਤੂੰ ਸਭ ਦੇਵਤਿਆਂ ਵਿੱਚੋਂ ਵੱਡਾ ਦੇਵਤਾ ਹੈਂ।

## ਕਿਆ ਆਰਾਧੇ ਜਿਹਵਾ ਇਕ ਤੂ ਅਬਿਨਾਸੀ ਅਪਰਪਰਾ ॥

ਮੇਰੀ ਜਿਹਵਾ= ਜ਼ਬਾਨ ਇਕ ਹੈ, ਤੈਨੂੰ ਕਿਆ= ਕਿਵੇਂ ਅਰਾਧ ਸਕੇ, ਹੇ ਅਬਿਨਾਸੀ ! ਤੂੰ ਅਪਰ= ਬ੍ਰਹਮਾ ਆਦਿਕਾਂ ਤੋਂ ਭੀ ਪਰੇ ਹੈਂ।

## ਜਿਸੁ ਮੇਲਹਿ ਸਤਿਗੁਰੁ ਆਪਿ ਤਿਸ ਕੇ ਸਭਿ ਕੁਲ ਤਰਾ ॥

ਜਿਸ ਨੂੰ ਤੂੰ ਆਪ ਸਤਿਗੁਰੂ ਨਾਲ ਮੇਲਦਾ ਹੈਂ ਉਸ ਦੀ ਕੁਲ ਦੇ ਸਾਰੇ ਜੀਵ ਤਰ ਜਾਂਦੇ ਹਨ।

## ਸੇਵਕ ਸਭਿ ਕਰਦੇ ਸੇਵ ਦਰਿ ਨਾਨਕੁ ਜਨੁ ਤੇਰਾ ॥ ੫ ॥

ਗੁਰੂ ਜੀ ਕਹਿੰਦੇ ਹਨ— ਸਾਰੇ ਸੇਵਕ ਤੇਰੀ ਸੇਵਾ ਕਰਦੇ ਹਨ, ਮੈਂ ਭੀ ਤੇਰੇ ਦਰ ਦਾ ਇਕ ਜਨੁ= ਦਾਸ ਹਾਂ ॥ ੫ ॥

## ਡਖਣੇ ਮਃ ੫ ॥ ਗਹਡੜੜਾ ਤ੍ਰਿਣਿ ਛਾਇਆ ਗਾਫਲ ਜਲਿਓਹੁ ਭਾਹਿ ॥

ਜਿਵੇਂ ਤ੍ਰਿਣਿ= ਕੱਖਾਂ ਦਾ ਗਹਡੜੜਾ= ਛੱਪਰ ਛਾਇਆ= ਬਣਾਇਆ ਹੋਇਆ ਹੋਵੇ ਤੇ ਉਸ ਦੇ ਹੇਠਾਂ ਗਾਫਲ= ਮੂਰਖ ਨੇ ਭਾਇ= ਅੱਗ ਜਲਿਓਹੁ= ਬਾਲੀ ਹੋਈ ਹੋਵੇ ਤਾਂ ਸਮਝੋ ਉਸ ਛੱਪਰ ਨੇ ਜ਼ਰੂਰ ਸੜ ਜਾਣਾ ਹੈ।

ਇਸੇ ਤਰ੍ਹਾਂ ਇਹ ਸਰੀਰ ਰੂਪੀ ਗਹਡੜੜਾ= ਛੱਪਰ ਹੱਡੀਆਂ ਨਾੜੀਆਂ ਆਦਿਕ ਕੱਖਾਂ ਦਾ ਛਾਇਆ= ਬਣਾਇਆ ਹੋਇਆ ਹੈ, ਇਸ ਵਿਚ ਮੂਰਖ ਨੇ ਤ੍ਰਿਸ਼ਨਾ ਰੂਪੀ ਅੱਗ ਬਾਲੀ ਹੋਈ ਹੈ।

*ਅਥਵਾ :-* ਸੰਸਾਰ ਰੂਪੀ ਛੱਪਰ ਪਦਾਰਥਾਂ ਰੂਪ ਕੱਖਾਂ ਨਾਲ ਛਾਇਆ= ਬਣਿਆ ਹੋਇਆ ਹੈ, ਇਸ ਵਿਚ ਗਾਫਲ= ਮੂਰਖ ਪੁਰਸ਼ ਕਾਲ ਰੂਪੀ ਅਗਨੀ ਕਰ ਕੇ ਜਲਿਓਹੁ= ਸੜਦਾ ਹੈ।

## ਜਿਨਾ ਭਾਗ ਮਥਾਹੜੈ ਤਿਨ ਉਸਤਾਦ ਪਨਾਹਿ ॥ ੧ ॥

ਜਿਨ੍ਹਾਂ ਦੇ ਮੱਥੇ ਦੇ ਉੱਤਮ ਭਾਗ ਹਨ, ਉਨ੍ਹਾਂ ਨੇ ਆਪਣੇ ਉਸਤਾਦ= ਗੁਰਾਂ ਦੀ ਪਨਾਹਿ= ਸ਼ਰਨ ਗ੍ਰਹਿਣ ਕੀਤੀ ਹੈ ॥ ੧ ॥

## ਮਃ ੫ ॥ ਨਾਨਕ ਪੀਠਾ ਪਕਾ ਸਾਜਿਆ ਧਰਿਆ ਆਣਿ ਮਉਜੂਦੁ ॥

ਗੁਰੂ ਜੀ ਕਥਨ ਕਰਦੇ ਹਨ— ਪਹਿਲੇ ਕਣਕ ਨੂੰ ਪੀਠਾ= ਪੀਸਿਆ, ਫੇਰ ਪਕਾ= ਪਕਾਇਆ, ਚੋਪੜ ਕੇ ਥਾਲ ਵਿਚ ਸਾਜਿਆ= ਸਜਾਇਆ, ਫਿਰ ਛਕਣ ਵਾਲੇ ਦੇ ਮਉਜੂਦੁ= ਸਾਹਮਣੇ ਲਿਆ ਰੱਖਿਆ।

## ਬਾਝਹੁ ਸਤਿਗੁਰ ਆਪਣੇ ਬੈਠਾ ਝਾਕੁ ਦਰੂਦ ॥ ੨ ॥

ਪਰ ਪਰਸ਼ਾਦਾ ਛਕਣ ਵੇਲੇ ਆਪਣੇ ਸਤਿਗੁਰਾਂ ਨੂੰ ਮਨਾਏ ਤੋਂ ਬਿਨਾਂ ਅਰਥਾਤ ਭੋਗ ਲਗਾਏ ਤੋਂ ਬਿਨਾਂ ਜਾਂ ਸਤਿਨਾਮੁ ਵਾਹਿਗੁਰੂ ਉਚਾਰੇ ਤੋਂ ਬਿਨਾਂ ਜੋ ਰੋਟੀ ਖਾਂਦਾ ਹੈ ਉਹ ਕਦੇ ਤ੍ਰਿਪਤ ਨਹੀਂ ਹੁੰਦਾ, ਦਰੂਦ ਦੀਆਂ ਟਿੱਕੀਆਂ ਵਾਂਗ ਬੈਠਾ ਝਾਕਦਾ ਰਹਿੰਦਾ ਹੈ।

**ਦੂਜਾ ਅਰਥ :-** ਪੀਠਾ= ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ, ਜਿਵੇਂ ਪੀਹਣਾ ਔਖਾ ਹੈ। ਤਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਬੜੀ ਕਠਿਨ ਹੈ। ਪਕਾ= ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬਾਣੀ, ਸਾਜਿਆ= ਸ੍ਰੀ ਗੁਰੂ ਅਮਰਦਾਸ ਜੀ ਦੀ ਬਾਣੀ। ਧਰਿਆ ਆਣਿ ਮਉਜੂਦੁ= ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਬਾਣੀ। ਜਿਵੇਂ-ਪਰੋਸਿਆ ਹੋਇਆ ਥਾਲ ਚੁੱਕ ਕੇ ਅੱਗੇ ਲਿਆ ਰੱਖਣਾ ਬੜਾ ਮੁਸ਼ਕਲ ਹੁੰਦਾ ਹੈ ਕਿਉਂਕਿ ਸਲੂਣਿਆਂ (ਸਬਜ਼ੀ-ਭਾਜੀ) ਦੇ ਡੁੱਲ੍ਹਣ ਦਾ ਡਰ ਹੁੰਦਾ ਹੈ। ਤਿਵੇਂ ਸ੍ਰੀ ਗੁਰੂ ਰਾਮਦਾਸ ਜੀ ਦੀ ਬਾਣੀ ਵੀ ਮੁਸ਼ਕਲ ਹੈ- ਜਿਥੇ ਜਿਥੇ ਵੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਬਾਣੀ ਚਲਦੀ ਹੈ, ਬੜੀਆਂ ਲੰਬੀਆਂ ਤੁਕਾਂ ਆਉਂਦੀਆਂ ਹਨ ਪਰ ਆਪਣੇ ਸਤਿਗੁਰਾਂ ਦੀ ਬਾਣੀ ਵਿਚ ਸ਼ਰਧਾ ਕੀਤੇ ਤੋਂ ਬਿਨਾਂ ਭੇਦ-ਵਾਦ ਰੂਪੀ ਦਰੂਦ ਨੂੰ ਝਾਕਦਾ ਬੈਠਦਾ ਹੈ। ਅਰਥਾਤ ਸਭ ਤੁਕਾਂ ਭੇਦ-ਵਾਦ ਵਿਚ ਸਿੱਧ ਕਰਦਾ ਹੈ! ਜਿਵੇਂ-ਸੰਤ ਜੋਗਾ ਸਿੰਘ ਜੀ ਦੇ ਡੇਰੇ ਗਿਆਨੀ ਸਰੂਪ ਸਿੰਘ ਜੀ ਹੋਏ ਹਨ ਜਿਨ੍ਹਾਂ ਨੇ ਜ਼ਫ਼ਰਨਾਮੇ ਦਾ ਟੀਕਾ ਵੀ ਕੀਤਾ ਹੈ। ਉਹ ਜਦ ਕਥਾ ਕਰਦੇ

ਸਨ ਤਾਂ ਭੇਦਵਾਦ ਨੂੰ ਹੀ ਸਿੱਧ ਕਰਦੇ ਸਨ ਕਿ ਬ੍ਰਹਮ ਗਿਆਨੀ ਆਪ ਪਰਮੇਸ਼ਰ। ਆਪ ਹੀ ਬ੍ਰਹਮ ਗਿਆਨੀ ਹੈ ਹੋਰ ਕੋਈ ਬ੍ਰਹਮ ਗਿਆਨੀ ਨਹੀਂ।

**ਤੀਜਾ ਅਰਥ :-** ਪੀਠਾ= ਜਿਨ੍ਹਾਂ ਨੇ ਸ੍ਰਵਨ ਕੀਤਾ ਹੈ। ਪਕਾ= ਮੰਨਣ ਕੀਤਾ ਹੈ। ਸਾਜਿਆ= ਨਿਧਿਆਸਣ ਕੀਤਾ ਹੈ, ਧਰਿਆ ਆਣਿ ਮਉਜੂਦੁ= ਉਹਨਾਂ ਦੇ ਸਾਹਮਣੇ ਲਿਆ ਕੇ ਗੁਰਾਂ ਨੇ ਧਰ ਦਿੱਤਾ ਭਾਵ ਸਖਿਆਤਕਾਰ ਕਰ ਦਿੱਤਾ ਹੈ। *ਅਥਵਾ :-* ਏਸੇ ਅਰਥ ਦੀ ਥੋੜੀ ਕੁ ਬਦਲ ਹੈ— ਪੀਠਾ= ਜਿਹੜਾ ਕਹਿੰਦਾ ਹੈ ਕਿ ਮੈਂ ਸ੍ਰਵਨ ਕਰ ਲਿਆ ਹੈ, ਪਕਾ= ਮੈਂ ਮੰਨਣ ਵੀ ਕਰ ਲਿਆ ਹੈ, ਸਾਜਿਆ= ਨਿਧਿਆਸਣ ਵੀ ਕਰ ਲਿਆ ਹੈ। ਧਰਿਆ ਆਣਿ ਮਉਜੂਦੁ= ਜਿਹੜਾ ਆਖਦਾ ਹੈ ਕਿ ਮੈਨੂੰ ਸਖਿਆਤਕਾਰ ਹੋ ਗਿਆ ਹੈ। ਐਸਾ ਜੋ ਹੰਕਾਰੀ ਪੁਰਸ਼ ਹੈ ਉਹ ਆਪਣੇ ਸਤਿਗੁਰਾਂ ਦੀ ਪ੍ਰਸੰਨਤਾ ਤੋਂ ਬਿਨਾਂ ਜੂਨੀਆਂ ਰੂਪੀ ਦਰੂਦ ਨੂੰ ਬੈਠਾ ਝਾਕਦਾ ਰਹਿੰਦਾ ਹੈ॥ ੨॥

## ਮः ੫॥ ਨਾਨਕ ਭੁਸਰੀਆ ਪਕਾਈਆ ਪਾਈਆ ਥਾਲੈ ਮਾਹਿ॥
## ਜਿਨੀ ਗੁਰੂ ਮਨਾਇਆ ਰਜਿ ਰਜਿ ਸੇਈ ਖਾਹਿ॥ ੩॥

**ਪਹਿਲਾ ਅਰਥ :-** ਸਤਿਗੁਰੂ ਜੀ ਕਥਨ ਕਰਦੇ ਹਨ— ਫੁਲਕੇ, ਪਰਸ਼ਾਦੇ, ਉਪਰਾਠੇ ਅਤੇ ਭੁਸਰੀਆਂ ਪਕਾਉਣਾ ਕੀਤੀਆਂ ਹਨ ਤੇ ਥਾਲ ਵਿਚ ਪਾਉਣਾ ਕੀਤੀਆਂ ਜਿਨ੍ਹਾਂ ਨੇ ਛਕਣ ਵੇਲੇ ਆਪਣੇ ਗੁਰਾਂ ਨੂੰ ਮਨਾਇਆ ਹੈ ਭਾਵ ਅੰਤਰ ਧਿਆਨ ਹੋ ਕੇ 'ਸਤਿਨਾਮੁ ਵਾਹਿਗੁਰੂ' ਕਹਿ ਕੇ ਭੋਗ ਲਗਾਇਆ ਹੈ ਉਹ ਪੁਰਸ਼ ਰੱਜ-ਰੱਜ ਖਾਂਦੇ ਹਨ, ਭਾਵ ਉਹਨਾਂ ਦਾ ਖਾਧਾ ਸਫ਼ਲ ਹੈ। ਜਿਹੜੇ ਨਾਸਤਕ ਪੁਰਸ਼ ਰੋਟੀ ਖਾਣ ਵੇਲੇ ਪਰਮੇਸ਼ਰ ਨੂੰ ਯਾਦ ਨਹੀਂ ਕਰਦੇ ਉਸ ਦਾ ਖਾਧਾ ਨਿਸਫਲ ਹੈ। ਸਮਝੋ ਉਹ ਪੁਰਸ਼ ਕੀੜੇ ਖਾਂਦੇ ਹਨ।

**ਦੂਜਾ ਅਰਥ :-** ਜਿਵੇਂ ਭੁਸਰੀ ਵਿਚ ਤਿੰਨ ਚੀਜ਼ਾਂ ਹੁੰਦੀਆਂ ਹਨ— ਮੈਦਾ, ਘਿਉ, ਖੰਡ। ਇਸੀ ਤਰ੍ਹਾਂ ਮੈਦਾ= ਗਿਆਨ, ਘਿਉ= ਪਰੇਮ, ਖੰਡ= ਭਗਤੀ । ਇਸ ਕਿਸਮ ਦੀਆਂ ਭੁਸਰੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪੀ ਥਾਲ ਵਿਚ ਪਕਾ ਪਾਈਆਂ ਹਨ। ਜਿਨ੍ਹਾਂ ਨੇ ਸ਼ਰਧਾ ਭਾਵ ਨਾਲ ਆਪਣੇ ਗੁਰਾਂ ਨੂੰ ਮਨਾਇਆ ਹੈ ਉਹ ਰੱਜ-ਰੱਜ ਕੇ ਖਾਹਿ= ਖਾਂਦੇ ਹਨ ਭਾਵ ਸਿਧਾਂਤ ਨੂੰ ਧਾਰਦੇ ਹਨ।

**ਤੀਜਾ ਅਰਥ :-** ਭੁਸਰੀਆ= ਵੇਦ ਦੀਆਂ ਸੁਰਤੀਆਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੂਪੀ ਥਾਲ ਵਿਚ ਪਕਾ ਪਾਈਆਂ ਹਨ। ਭਾਵ ਹਰ ਇਕ ਤੁਕ ਵੇਦਾਂ ਦੀਆਂ ਸੁਰਤੀਆਂ ਅਨੁਸਾਰ ਚਲਦੀ ਹੈ। ਸੁਰਤੀ ਅਨੁਸਾਰ ਪਹਿਲੇ ਸ਼ੁਰੂ ਵਿਚ ਏਕਾ ਕਥਨ ਕੀਤਾ ਹੈ ਏਕੋ ਅਹੰ ਬਹੁ ਸਯਾਮ ਪ੍ਰਜਾ ਯੇਯ। ਸੁਆਮੀ ਕੇਸਵਾ ਨੰਦ ਜੀ ਹੋਏ ਹਨ ਉਹ ਇਕ-ਇਕ ਤੁਕ ਨਾਲ ਵੇਦਾਂ ਦੀ ਸੁਰਤੀ ਪੜ੍ਹਦੇ ਹੁੰਦੇ ਸਨ*।

ਜਿਨ੍ਹਾਂ ਨੇ ਗੁਰਾਂ ਨੂੰ ਸ਼ਰਧਾ ਭਾਵ ਨਾਲ ਮਨਾ ਕੇ ਪਾਠ ਕੀਤਾ ਹੈ ਉਹ ਰੱਜ ਕੇ ਇਸ ਗੁਰਬਾਣੀ ਦੇ ਅਨੰਦ ਖਾਹਿ= ਮਾਣਦੇ ਹਨ।

**ਚੌਥਾ ਅਰਥ :-** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੂਪੀ ਥਾਲ ਵਿਚ ਇਕ ਪਦੇ ਦੁਪਦੇ ਸ਼ਬਦ ਫੁਲਕੇ ਹਨ, ਤ੍ਰਿਪਦੇ ਸ਼ਬਦ ਪ੍ਰਸ਼ਾਦੇ ਹਨ। ਚਉਪਦੇ ਤੇ ਪੰਚ ਪਦੇ ਸ਼ਬਦ ਪਰਾਉਂਠੇ ਹਨ। ਅਸ਼ਟਪਦੀਆਂ ਤੇ ਛੰਤ ਇਹ ਭੁਸਰੀਆਂ ਹਨ ਮਾਰੂ ਸੋਲਹੇ ਤਹਿਤੋੜ ਹਨ, ਤਹਿਤੋੜ ਸ੍ਰੀ ਹਜ਼ੂਰ ਸਾਹਿਬ ਪੱਕਦਾ ਸੀ ਜੋ ਵੱਡਾ ਮਨ ਹੁੰਦਾ ਹੈ। ਜਿਨ੍ਹਾਂ ਨੇ ਆਪਣੇ ਗੁਰਾਂ ਨੂੰ ਮਨਾਇਆ ਹੈ ਉਹ ਰੱਜ-ਰੱਜ ਕੇ ਅਨੰਦ ਮਾਣਦੇ ਹਨ।

---

**ਸੁਆਮੀ ਕੇਸਵਾ ਨੰਦ ਜੀ ਦਾ ਅਸਥਾਨ ਕਨਖਲ ਮੋਨੀ ਮੰਡਲ ਅਸਥਾਨ ਹੈ, ਉਹਨਾਂ ਦੇ ਚੇਲੇ ਅਚਲਾਨੰਦ ਜੀ ਹੋਏ ਹਨ, ਉਹਨਾਂ ਦੇ ਅੱਗੇ ਹੁਣ ਸੁਰੇਸਰਾਨੰਦ ਜੀ ਬੜੇ ਮੰਡਲੇਸ਼ਵਰ ਹਨ।*

**ਪੰਜਵਾਂ ਅਰਥ :-** ਜਿਸ ਨੇ ਅੰਤਹਕਰਨ ਰੂਪੀ ਥਾਲ ਵਿਚ ਭੁਸਰੀਆਂ= ਕਰੁਣਾ, ਮੈਤ੍ਰੀ, ਮੁੱਦਤਾ ਪਕਾ ਪਾਈਆਂ ਹਨ ਭਾਵ ਧਾਰੀਆਂ ਹਨ ਤੇ ਆਪਣੇ ਗੁਰਾਂ ਨੂੰ ਮਨਾਇਆ ਹੈ ਉਹ ਰੱਜ-ਰੱਜ ਕੇ ਬ੍ਰਹਮਾਨੰਦ ਨੂੰ ਮਾਣਦੇ ਹਨ।

**ਛੇਵਾਂ ਅਰਥ :-** ਜਿਨ੍ਹਾਂ ਨੇ ਸਰੀਰ ਰੂਪ ਥਾਲ ਵਿਚ ਭੁਸਰੀਆਂ= ਇੰਦ੍ਰੀਆਂ ਪਕਾ ਪਾਈਆ= ਭਾਵ ਦਮਨ ਕੀਤੀਆਂ ਹਨ ਤੇ ਆਪਣੇ ਗੁਰਾਂ ਨੂੰ ਮਨਾਇਆ ਹੈ, ਉਹ ਰੱਜ-ਰੱਜ ਕੇ ਬ੍ਰਹਮਾਨੰਦ ਨੂੰ ਖਾਹਿ= ਮਾਣਦੇ ਹਨ॥ ੩ ॥

## ਪਉੜੀ॥ ਤੁਧੁ ਜਗ ਮਹਿ ਖੇਲੁ ਰਚਾਇਆ ਵਿਚਿ ਹਉਮੈ ਪਾਈਆ॥

ਹੇ ਪਰਮਾਤਮਾ ! ਤੁਸਾਂ ਨੇ ਜਗਤ ਵਿਚ ਐਸਾ ਖੇਲ ਰਚਾਇਆ ਹੈ, ਜੋ ਸਾਰਿਆਂ ਵਿਚ ਹਉਮੈ ਪਾ ਦਿੱਤੀ ਹੈ।

## ਏਕੁ ਮੰਦਰੁ ਪੰਚ ਚੋਰ ਹਹਿ ਨਿਤ ਕਰਹਿ ਬੁਰਿਆਈਆ॥

ਸਰੀਰ ਰੂਪ ਇਕ ਮੰਦਰ ਵਿਚ ਪੰਜ ਕਾਮ ਆਦਿਕ ਚੋਰ ਹਨ, ਜੋ ਨਿਤਾਪ੍ਰਤੀ ਬੁਰਿਆਈਆਂ ਕਰਦੇ ਹਨ।

## ਦਸ ਨਾਰੀ ਇਕੁ ਪੁਰਖੁ ਕਰਿ ਦਸੇ ਸਾਦਿ ਲੋੁਭਾਈਆ॥

ਇਕ ਜੀਵ ਰੂਪ ਪੁਰਖ ਦੀਆਂ ਦਸ ਇੰਦ੍ਰੀਆਂ ਰੂਪ ਦਸ ਇਸਤਰੀਆਂ ਕੀਤੀਆਂ ਹਨ, ਜੋ ਦਸੇ ਹੀ ਆਪੋ ਆਪਣੇ ਸੁਆਦਾਂ ਵਿਚ ਲੁਭਾਇਮਾਨ ਹਨ।

## ਏਨਿ ਮਾਇਆ ਮੋਹਣੀ ਮੋਹੀਆ ਨਿਤ ਫਿਰਹਿ ਭਰਮਾਈਆ॥

ਕਿਉਂਕਿ ਇਸ ਮੋਹਣੀ ਮਾਇਆ ਨੇ ਉਹਨਾਂ ਨੂੰ ਮੋਹ ਲਿਆ ਹੈ, ਇਸ ਕਰ ਕੇ ਉਹ ਸਦਾ ਹੀ ਭਉਂਦੀਆਂ ਫਿਰੀਆਂ ਹਨ।

## ਹਾਠਾ ਦੋਵੈ ਕੀਤੀਓ ਸਿਵ ਸਕਤਿ ਵਰਤਾਈਆ॥

(ਗੁਰਮੁਖ ਤੇ ਮਨਮੁਖ ਇਹ) ਦੋ ਹਾਠਾ= ਤਰਫਾਂ ਪੈਦਾ ਕੀਤੀਆਂ ਹਨ, (ਗੁਰਮੁਖਾਂ ਵਿਚ) ਸਿਵ= ਕਲਿਆਣ ਸਰੂਪ ਪਰਮਾਤਮਾ ਅਤੇ (ਮਨਮੁਖਾਂ ਵਿਖੇ) ਸਕਤਿ= ਮਾਇਆ ਵਰਤਾਈ ਹੈ।

## ਸਿਵ ਅਗੈ ਸਕਤੀ ਹਾਰਿਆ ਏਵੈ ਹਰਿ ਭਾਈਆ॥

ਸਿਵ= ਕਲਿਆਣ ਸਰੂਪ ਵਾਹਿਗੁਰੂ ਦਾ ਪਿਆਰਾ ਜੋ ਗੁਰਮੁਖ ਹੈ, ਉਸ ਅੱਗੇ ਸਕਤੀ= ਮਾਇਆ ਦੇ ਪਿਆਰ ਵਾਲਾ ਮਨਮੁਖ ਹਾਰ ਗਿਆ ਹੈ, ਕਿਉਂਕਿ ਹਰੀ ਨੂੰ ਏਵੈ= ਇਸ ਪ੍ਰਕਾਰ ਹੀ ਭਾਉਂਦਾ ਹੈ।

## ਇਕਿ ਵਿਚਹੁ ਹੀ ਤੁਧੁ ਰਖਿਆ ਜੋ ਸਤਸੰਗਿ ਮਿਲਾਈਆ॥

ਇਕਨਾਂ ਗੁਰਮੁਖਾਂ ਨੂੰ ਸੰਸਾਰ ਦੇ ਵਿੱਚੋਂ ਰੱਖ ਲੀਤਾ ਹੈ, ਜੋ ਸਤਸੰਗ ਵਿਚ ਮਿਲਾਇਆ ਹੈ।

## ਜਲ ਵਿਚਹੁ ਬਿੰਬੁ ਉਠਾਲਿਓ ਜਲ ਮਾਹਿ ਸਮਾਈਆ॥ ੬ ॥

ਉਹ ਗੁਰਮੁਖ ਪਰਮੇਸ਼ਰ ਵਿਚ ਇਸ ਤਰ੍ਹਾਂ ਅਭੇਦ ਹੋਏ ਹਨ, ਜਿਵੇਂ ਪਾਣੀ ਵਿੱਚੋਂ ਬਿੰਬੁ= ਬੁਦਬੁਦਾ ਉੱਠਦਾ ਹੈ ਪੁਨਾ ਜਲ ਦੇ ਵਿਚ ਹੀ ਸਮਾ ਜਾਂਦਾ ਹੈ॥ ੬ ॥

**ਡਖਣੇ ਮਃ ੫ ॥ ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ ॥**

ਹੇ ਭਾਈ ! ਆਗਾਹਾ= ਪਰਮਾਤਮਾ ਦੀ ਤਰਫ ਤ੍ਰਾਘਿ= ਚੱਲਣਾ ਕਰ, ਪਿੱਛੇ ਸੰਸਾਰ ਦੀ ਤਰਫ਼ ਮੁਹਡੜਾ= ਮੋਢਾ ਨਾ ਫੇਰ ਭਾਵ ਸੰਸਾਰ ਵਿਚ ਨਾ ਲੱਗ।

**ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ ॥ ੧ ॥**

ਸਤਿਗੁਰੂ ਜੀ ਕਥਨ ਕਰਦੇ ਹਨ— ਇਵੇਹਾ= ਇਸ ਮਨੁੱਖਾ ਦੇਹ ਰੂਪ ਵਾਰੀ ਦੇ ਵਿਚ ਹੀ ਸਿਝਿ= ਕਲਿਆਨ ਹੋ, ਬਹੁੜਿ= ਫਿਰ ਤੇਰਾ ਮਨੁੱਖਾ ਜਨਮ ਨਹੀਂ ਹੋਵੇਗਾ।

**ਮਃ ੫ ॥ ਸਜਣੁ ਮੈਡਾ ਚਾਈਆ ਹਭ ਕਹੀ ਦਾ ਮਿਤੁ ॥**

ਮੈਡਾ= ਮੇਰਾ ਸੱਜਣ ਪਰਮਾਤਮਾ ਚਾਈਆ= ਚਾਅ ਵਾਲਾ ਹੈ, ਵਾ :- ਸਜਣੁ=ਪਰਮਾਤਮਾ ਮੈਡਾ= ਮੈਨੂੰ ਪ੍ਰਾਪਤ ਹੋਣਾ ਚਾਹੀਦਾ ਹੈ, ਜੋ ਸਭ ਕਿਸੇ ਦਾ ਮਿੱਤਰ ਹੈ।

**ਹਭੇ ਜਾਣਨਿ ਆਪਣਾ ਕਹੀ ਨ ਠਾਹੇ ਚਿਤੁ ॥ ੨ ॥**

ਹਭੇ= ਸਾਰੇ ਹੀ ਉਸ ਨੂੰ ਆਪਣਾ ਜਾਣਦੇ ਹਨ, ਉਹ ਕਿਸੇ ਦੇ ਚਿਤ ਨੂੰ ਠਾਹੇ ਨ= ਢਾਹੁੰਦਾ ਨਹੀਂ ॥ ੨ ॥

**ਮਃ ੫ ॥ ਗੁਝੜਾ ਲਧਮੁ ਲਾਲੁ ਮਥੈ ਹੀ ਪਰਗਟੁ ਥਿਆ ॥**

ਗੁਝੜਾ= ਗੁੱਝਾ (ਗੁਪਤ) ਲਾਲੁ= ਪਿਆਰਾ ਜੋ ਪਰਮੇਸ਼ਰ ਹੈ, ਉਹ ਲਧਮੁ= ਲੱਭ ਲਿਆ ਹੈ ਪ੍ਰੰਤੂ ਮੱਥੇ ਦੇ ਸ੍ਰੇਸ਼ਟ ਭਾਗਾਂ ਅਨੁਸਾਰ ਪਰਗਟੁ ਥਿਆ= ਪਰਤੱਖ ਹੋਇਆ ਹੈ। ਵਾ :- ਮੱਥੇ ਦੇ ਅਗਰ ਭਾਗ ਪ੍ਰਗਟ ਹੋਇਆ ਹੈ।

**ਸੋਈ ਸੁਹਾਵਾ ਥਾਨੁ ਜਿਥੈ ਪਿਰੀਏ ਨਾਨਕ ਜੀ ਤੂੰ ਵੁਠਿਆ ॥ ੩ ॥**

ਸਤਿਗੁਰੂ ਜੀ ਕਥਨ ਕਰਦੇ ਹਨ— ਓਹੀ ਥਾਂ ਸ਼ੋਭਨੀਕ ਹੈ, ਹੇ ਪਿਰੀਏ ਜੀ ! ਜਿਸ ਅੰਤਹਕਰਨ ਰੂਪੀ ਜਗ੍ਹਾ ਪਰ ਤੂੰ ਆ ਕੇ ਵੁਠਿਆ= ਵੱਸਿਆ ਹੈਂ ॥ ੩ ॥

**ਪਉੜੀ ॥ ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ ॥**

ਹੇ ਪਰਮੇਸ਼ਰ ! ਜਾ ਤੂੰ ਮੇਰੀ ਤਰਫ਼ ਹੈਂ ਤਾਂ ਮੈਨੂੰ ਕਿਸੇ ਦੀ ਕੀ ਮੁਹਛੰਦਾ= ਅਧੀਨਗੀ ਹੈ?

**ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ ॥**

ਜਦ ਮੈਂ ਤੇਰਾ ਬੰਦਾ= ਦਾਸ ਹੋਇਆ ਤਦ ਤੂੰ ਸਭ ਕੁਝ ਮੈਨੂੰ ਸੌਂਪ ਦਿੱਤਾ।

**ਲਖਮੀ ਤੋਟਿ ਨ ਆਵਈ ਖਾਇ ਖਰਚਿ ਰਹੰਦਾ ॥**

ਹੁਣ ਮੈਂ ਰਾਤ ਦਿਨੇ ਆਪ ਖਾਂਦਾ ਹਾਂ ਤੇ ਹੋਰਨਾਂ ਨੂੰ ਖਰਚਦਾ ਹਾਂ, ਪਰ ਮਾਇਆ ਦਾ ਫਿਰ ਵੀ ਤੋਟਿ= ਘਾਟਾ ਨਹੀਂ ਆਉਂਦਾ।

**ਲਖ ਚਉਰਾਸੀਹ ਮੇਦਨੀ ਸਭ ਸੇਵ ਕਰੰਦਾ ॥**

ਚੁਰਾਸੀ ਲੱਖ ਜੋ ਮੇਦਨੀ= ਸ੍ਰਿਸ਼ਟੀ ਹੈ, ਇਹ ਸਭ ਸੇਵਾ ਕਰਦੀ ਹੈ।

## ਏਹ ਵੈਰੀ ਮਿਤ੍ਰ ਸਭਿ ਕੀਤਿਆ ਨਹ ਮੰਗਹਿ ਮੰਦਾ॥

ਇਹ ਜਿੰਨੇ- ਕੁ ਵੈਰੀ ਸਨ, ਸਭ ਆਪ ਨੇ ਮਿੱਤਰ ਕਰ ਦਿੱਤੇ ਹਨ, ਹੁਣ ਸਾਡਾ ਕੋਈ ਮੰਦਾ= ਬੁਰਾ ਨਹੀਂ ਮੰਗਦਾ।

## ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ॥

ਹੇ ਹਰੀ ! ਜਾਂ ਤੂੰ ਬਖਸ਼ਣ ਵਾਲਾ ਹੈਂ ਤਾਂ ਮੇਰੇ ਪਾਸੋਂ ਕੋਈ ਭੀ ਲੇਖਾ ਨਹੀਂ ਪੁੱਛਦਾ। ਏਹੀ ਤੁਕ ਪੜ੍ਹ ਕੇ ਭਾਈ ਲਾਹੌਰਾ ਸਿੰਘ ਭਾਈ ਮਾਲਾ ਸਿੰਘ ਪਾਸੋਂ ੧੦੦) ਰੁਪਯਾ ਉਧਾਰਾ ਲੈ ਕੇ ਮੁਕਰ ਗਿਆ ਸੀ।

## ਅਨੰਦੁ ਭਇਆ ਸੁਖੁ ਪਾਇਆ ਮਿਲਿ ਗੁਰ ਗੋਵਿੰਦਾ॥

ਹੇ ਗੋਬਿੰਦ ! ਗੁਰਾਂ ਦੁਆਰੇ ਤੈਨੂੰ ਮਿਲ ਕੇ ਅਨੰਦ ਹੋਇਆ ਹੈ ਜਾਂ ਅਨੰਦ ਹੋਇਆ ਤਾਂ ਹੀ ਸੁਖ ਪਾਇਆ ਹੈ।

## ਸਭੇ ਕਾਜ ਸਵਾਰਿਐ ਜਾ ਤੁਧੁ ਭਾਵੰਦਾ॥ ੭॥

ਜਾਂ ਆਪ ਨੂੰ ਭਾਇਆ ਤਾਂ ਆਪ ਨੇ ਮੇਰੇ ਸਾਰੇ ਕੰਮ ਸੁਆਰ ਦਿਤੇ ਹਨ॥ ੭॥

## ਡਖਣੇ ਮਃ ੫॥ ਡੇਖਣ ਕੂ ਮੁਸਤਾਕੁ ਮੁਖੁ ਕਿਜੇਹਾ ਤਉ ਧਣੀ॥

ਹੇ ਧਣੀ= ਮਾਲਕ (ਪਰਮਾਤਮਾ !) ਤੇਰਾ ਮੂੰਹ ਕਿ ਜੇਹਾ= ਕਿਹੋ ਜਿਹਾ ਹੈ, ਉਸ ਦੇ ਡੇਖਣ= ਦੇਖਣ ਨੂੰ ਮੈਂ ਮੁਸਤਾਕੁ= ਮੋਹਤ ਹੋ ਗਈ ਹਾਂ।

[ਪੰਨਾ ੧੦੯੭]

## ਫਿਰਦਾ ਕਿਤੈ ਹਾਲਿ ਜਾ ਡਿਠਮੁ ਤਾ ਮਨੁ ਧ੍ਰਾਪਿਆ॥ ੧॥

ਆਪ ਜੀ ਦੇ ਦਰਸ਼ਨ ਦੇਖੇ ਤੋਂ ਬਿਨਾਂ ਮੈਂ ਕਿਤੈ ਹਾਲਿ= ਬੁਰੇ ਹਾਲਾਂ ਵਿਚ ਫਿਰਦਾ ਸੀ, ਜਾਂ ਮੈਂ ਆਪ ਜੀ ਦੇ ਦਰਸ਼ਨ ਨੂੰ ਦੇਖਿਆ ਤਾ ਮੇਰਾ ਮਨ ਧ੍ਰਾਪਿਆ= ਤ੍ਰਿਪਤ ਹੋ ਗਿਆ॥ ੧॥

## ਮਃ ੫॥ ਦੁਖੀਆ ਦਰਦ ਘਣੇ ਵੇਦਨ ਜਾਣੇ ਤੂ ਧਣੀ॥

ਅਸਾਂ ਦੁਖੀਆਂ ਨੂੰ ਘਣੇ ਦਰਦ= ਬਹੁਤੇ ਦੁੱਖ ਹਨ, ਹੇ ਧਣੀ= (ਪਰਮਾਤਮਾ) ! ਸਾਡੀ ਵੇਦਨ= ਪੀੜਾ ਨੂੰ ਤੂੰ ਹੀ ਜਾਣਦਾ ਹੈਂ।

## ਜਾਣਾ ਲਖ ਭਵੇ ਪਿਰੀ ਡਿਖੰਦੋ ਤਾ ਜੀਵਸਾ॥ ੨॥

ਜਾਣਨਾ ਕਰੋ ਮੈਂ ਲੱਖਾਂ ਪਦਾਰਥ ਭਵੇ= ਵੱਟ ਲਏ ਹਨ, ਹੇ ਪਿਰੀ ! ਜਦ ਮੈਂ ਤੈਨੂੰ ਦੇਖਾਂ, ਤਦ ਹੀ ਮੇਰਾ ਜੀਊਣਾ ਹੁੰਦਾ ਹੈ॥ ੨॥

## ਮਃ ੫॥ ਢਹਦੀ ਜਾਇ ਕਰਾਰਿ ਵਹਣਿ ਵਹੰਦੇ ਮੈ ਡਿਠਿਆ॥

ਕਰਾਰਿ= ਤਕੜੀ ਦੁਨੀਆਂ ਢਹਿਦੀ= ਡਿਗਦੀ ਜਾਂਦੀ ਹੈ, ਇਸ ਸੰਸਾਰ ਵਹਣਿ= ਪਰਵਾਹ ਵਿਚ ਵਹੰਦੇ= ਰੁੜ੍ਹਦੇ ਹੋਇਆਂ ਨੂੰ ਮੈਂ ਦੇਖਿਆ ਹੈ।

**ਸੇਈ ਰਹੇ ਅਮਾਣ ਜਿਨਾ ਸਤਿਗੁਰੁ ਭੇਟਿਆ ॥ ੩ ॥**

ਪਰ ਜਿਨ੍ਹਾਂ ਨੂੰ ਪੂਰਾ ਸਤਿਗੁਰੂ ਮਿਲਿਆ ਹੈ, ਓਹੀ ਪੁਰਸ਼ ਅਮਾਣ= ਇਸਥਿਤ ਰਹੇ ਹਨ॥ ੩ ॥

**ਪਉੜੀ ॥ ਜਿਸੁ ਜਨ ਤੇਰੀ ਭੁਖ ਹੈ ਤਿਸੁ ਦੁਖੁ ਨ ਵਿਆਪੈ ॥**

ਹੇ ਪਰਮੇਸ਼ਰ ! ਜਿਸ ਪੁਰਸ਼ ਨੂੰ ਤੇਰੀ ਪ੍ਰਾਪਤੀ ਦੀ ਭੁਖ= ਚਾਹ ਹੈ, ਉਸ ਨੂੰ ਕੋਈ ਦੁੱਖ ਨਹੀਂ ਵਿਆਪੈ= ਲੱਗਦਾ।

**ਜਿਨਿ ਜਨਿ ਗੁਰਮੁਖਿ ਬੁਝਿਆ ਸੁ ਚਹੁ ਕੁੰਡੀ ਜਾਪੈ ॥**

ਜਿਸ ਪੁਰਸ਼ ਨੇ ਗੁਰਾਂ ਦੁਆਰੇ ਤੇਰੇ ਹੁਕਮ ਨੂੰ ਬੁੱਝਿਆ ਹੈ, ਉਹ ਚਾਰੇ ਕੁੰਡੀ= ਦਿਸ਼ਾਂ ਵਿਚ ਪਰਗਟ ਜਾਪੈ= ਜਾਣਿਆ ਜਾਂਦਾ ਹੈ।

**ਜੋ ਨਰੁ ਉਸ ਕੀ ਸਰਣੀ ਪਰੈ ਤਿਸੁ ਕੰਬਹਿ ਪਾਪੈ ॥**

ਜਿਹੜਾ ਪੁਰਸ਼ ਉਸ ਵਾਹਿਗੁਰੂ ਦੀ ਸ਼ਰਨ ਵਿਚ ਪੈਂਦਾ ਹੈ, ਉਸ ਦੇ ਸਾਰੇ ਪਾਪ ਕੰਬਦੇ ਹਨ। ਭਾਵ ਕੰਬ ਕੇ ਦੂਰ ਚਲੇ ਜਾਂਦੇ ਹਨ।

**ਜਨਮ ਜਨਮ ਕੀ ਮਲੁ ਉਤਰੈ ਗੁਰ ਧੂੜੀ ਨਾਪੈ ॥**

ਜੋ ਗੁਰਾਂ ਦੀ ਚਰਨ- ਧੂੜੀ ਵਿਚ ਨਾਪੈ= ਇਸ਼ਨਾਨ ਕਰਦਾ ਹੈ, ਉਸ ਦੇ ਜਨਮਾਂ ਜਨਮਾਂਤਰਾਂ ਦੀ ਪਾਪਾਂ ਰੂਪੀ ਮੈਲ ਉਤਰੈ= ਲਹਿ ਜਾਂਦੀ ਹੈ।

**ਜਿਨਿ ਹਰਿ ਭਾਣਾ ਮੰਨਿਆ ਤਿਸੁ ਸੋਗੁ ਨ ਸੰਤਾਪੈ ॥**

ਜਿਸ ਨੇ ਹਰੀ ਦੇ ਭਾਣੇ ਨੂੰ ਮੰਨਿਆਂ ਹੈ, ਉਸ ਨੂੰ ਪਦਾਰਥਾਂ ਦਾ ਵਿਜੋਗ ਜਨ ਸੋਗ ਅਤੇ ਸੰਬੰਧੀਆਂ ਵੱਲੋਂ ਕੋਈ ਸੰਤਾਪ ਨਹੀਂ ਹੁੰਦਾ।

**ਹਰਿ ਜੀਉ ਤੂ ਸਭਨਾ ਕਾ ਮਿਤੁ ਹੈ ਸਭਿ ਜਾਣਹਿ ਆਪੈ ॥**

ਹੇ ਹਰਿ ਜੀ ! ਤੂੰ ਸਾਰਿਆਂ ਦਾ ਮਿੱਤਰ ਹੈਂ ਅਤੇ ਸਾਰੇ ਜੀਵ ਤੈਨੂੰ ਆਪਣਾ ਜਾਣਦੇ ਹਨ।

**ਐਸੀ ਸੋਭਾ ਜਨੈ ਕੀ ਜੇਵਡੁ ਹਰਿ ਪਰਤਾਪੈ ॥**

ਹੇ ਹਰੀ ! ਜੇਡਾ-ਕੁ ਤੇਰਾ ਪਰਤਾਪ ਹੈ, ਏਸੇ ਤਰ੍ਹਾਂ ਦੀ ਸੋਭਾ ਤੇਰੇ ਸੇਵਕ ਜਨਾਂ ਦੀ ਹੈ। ਕਿਉਂਕਿ-

**ਸਭ ਅੰਤਰਿ ਜਨ ਵਰਤਾਇਆ ਹਰਿ ਜਨ ਤੇ ਜਾਪੈ ॥ ੮ ॥**

ਸਭ ਸੇਵਕ ਜਨਾਂ ਦੇ ਅੰਦਰ ਤੁਸਾਂ ਨੇ ਆਪਣਾ ਆਪ ਵਰਤਾਇਆ ਹੋਇਆ ਹੈ ਅਤੇ ਹੇ ਹਰੀ ! ਤੂੰ ਸੇਵਕ ਜਨਾਂ ਦੁਆਰੇ ਹੀ ਜਾਪੈ= ਜਾਣਿਆ ਜਾਂਦਾ ਹੈ॥ ੮ ॥

*ਯਥਾ:-* ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ॥ *(ਰਵਿਦਾਸ ਜੀ, ਪੰਨਾ ੯੩)*

ਹੁਣ ਸਤਿਗੁਰੂ ਜੀ ਸੇਵਾ ਤੇ ਨਾਮ-ਭਜਨ ਦਾ ਪਰਤਾਪ ਦੱਸਦੇ ਹਨ:-

**ਡਖਣੇ ਮਃ ੫ ॥ ਜਿਨਾ ਪਿਛੈ ਹਉ ਗਈ ਸੇ ਮੈ ਪਿਛੈ ਭੀ ਰਵਿਆਸੁ ॥**

ਜਿਨ੍ਹਾਂ (ਪਦਾਰਥਾਂ) ਦੇ ਪਿੱਛੇ ਮੈਂ ਜਾਂਦੀ ਸੀ, ਉਹ (ਪਦਾਰਥ) ਹੁਣ ਨਾਮ ਜਪਣ ਦੇ ਪਰਤਾਪ ਕਰ ਕੇ

ਮੇਰੇ ਪਿੱਛੇ ਰਵਿਆਸੁ= ਫਿਰਦੇ ਹਨ ਕਿ ਸਾਨੂੰ ਆਪ ਗ੍ਰਹਿਣ ਕਰ ਕੇ ਸਫਲਿਆਂ ਕਰੋ।

**ਜਿਨਾ ਕੀ ਮੈ ਆਸੜੀ ਤਿਨਾ ਮਹਿਜੀ ਆਸ ॥ ੧ ॥**

ਜਿਨ੍ਹਾਂ ਸੰਬੰਧੀਆਂ, *ਵਾ :-* ਮਿੱਤਰਾਂ ਦੀ ਮੈਂ ਆਸਾ ਕਰਦੀ ਸੀ, ਉਹਨਾਂ ਸਬੰਧੀਆਂ, *ਵਾ :-* ਮਿੱਤਰਾਂ ਨੂੰ ਹੁਣ ਮੇਰੀ ਆਸਾ ਲੱਗ ਰਹੀ ਹੈ॥ ੧ ॥

**ਮਃ ੫ ॥ ਗਿਲੀ ਗਿਲੀ ਰੋਡੜੀ ਭਉਦੀ ਭਵਿ ਭਵਿ ਆਇ ॥**
**ਜੋ ਬੈਠੇ ਸੇ ਫਾਥਿਆ ਉਬਰੇ ਭਾਗ ਮਥਾਇ ॥ ੨ ॥**

(ਦ੍ਰਿਸ਼ਟਾਂਤ :-) ਜਿਵੇਂ ਗਿੱਲੀ-ਗਿੱਲੀ ਗੁੜ ਦੀ ਰੋੜੀ ਉੱਤੇ ਭਉਦੀ= ਮੱਖੀ ਭਵਿ ਭਵਿ ਆਇ= ਫਿਰ-ਫਿਰ ਕੇ ਆਉਂਦੀ ਹੈ। ਜੋ ਮੱਖੀ ਗਿੱਲੀ ਗੁੜ ਦੀ ਰੋੜੀ ਉੱਤੇ ਬੈਠੀ ਹੈ ਉਹ ਤਾਂ ਫਸ ਗਈ, ਜਿਸ ਦੇ ਮੱਥੇ ਦੇ ਚੰਗੇ ਭਾਗ ਹਨ, ਉਹ ਬਚ ਜਾਂਦੀ ਹੈ।

ਇਸੀ ਪ੍ਰਕਾਰ ਮਾਇਆ ਰੂਪੀ ਗੁੜ ਦੀ ਗਿੱਲੀ-ਗਿੱਲੀ ਰੋੜੀ ਉੱਤੇ ਜੀਵ ਰੂਪੀ ਭਉਦੀ= ਮੱਖੀ ਭਵਿ= ਸੰਸਾਰ ਵਿਚ ਭਵਿ= ਉਤਪੰਨ ਹੋ ਕੇ, *ਵਾ :-* ਭਟਕ ਕਰ ਕੇ ਆ ਬੈਠਦੀ ਹੈ। ਮਾਇਆ ਵਿਚ ਗਿੱਲਾ-ਪਣ ਏਹੀ ਹੈ ਜਿਹੜੀ ਕਿ ਉਸ ਵਿਚ ਮੋਹਣ ਸ਼ਕਤੀ ਹੈ। ਜਿਹੜੇ ਜੀਵ ਮਾਇਆ ਰੂਪੀ ਰੋੜੀ ਉੱਤੇ ਬੈਠੇ ਹਨ ਉਹ ਫਸ ਗਏ ਹਨ, ਜਿਨ੍ਹਾਂ ਦੇ ਮੱਥੇ ਦੇ ਚੰਗੇ ਭਾਗ ਹਨ ਉਹ ਬਚ ਗਏ ਹਨ॥ ੨ ॥

**ਮਃ ੫ ॥ ਡਿਠਾ ਹਭ ਮਝਾਹਿ ਖਾਲੀ ਕੋਇ ਨ ਜਾਣੀਐ ॥**

ਹਭ= ਸਾਰਿਆਂ ਮਝਾਹਿ= ਵਿਚ ਉਸ ਵਾਹਿਗੁਰੂ ਨੂੰ ਡਿਠਾ= ਵੇਖਿਆ ਹੈ, ਉਸ ਤੋਂ ਬਿਨਾਂ ਕੋਈ ਭੀ ਖਾਲੀ ਨਹੀਂ ਜਾਣੀਦਾ।

**ਤੈ ਸਖੀ ਭਾਗ ਮਥਾਹਿ ਜਿਨੀ ਮੇਰਾ ਸਜਣੁ ਰਾਵਿਆ ॥ ੩ ॥**

ਤੈ= ਉਹਨਾਂ ਸਖੀਆਂ ਦੇ ਮੱਥੇ ਦੇ ਉੱਤਮ ਭਾਗ ਹਨ, ਜਿਨ੍ਹਾਂ ਸਖੀਆਂ ਨੇ ਮੇਰੇ ਸਜਣੁ= ਪਰਮਾਤਮਾ ਨੂੰ ਰਾਵਿਆ= ਉਚਾਰਿਆ ਹੈ॥ ੩ ॥

**ਪਉੜੀ ॥ ਹਉ ਢਾਢੀ ਦਰਿ ਗੁਣ ਗਾਵਦਾ ਜੇ ਹਰਿ ਪ੍ਰਭ ਭਾਵੈ ॥**

ਹੇ ਹਰੀ- ਪ੍ਰਭੂ ! ਮੈਂ ਤੇਰੇ ਦਰ ਦਾ ਢਾਡੀ ਤੇਰੇ ਹੀ ਗੁਣਾਂ ਨੂੰ ਗਾਉਂਦਾ ਹਾਂ, ਜੇ ਤੈਨੂੰ ਭਾਵੇ ਤਾਂ ਤੂੰ ਸੁਣ।

**ਪ੍ਰਭੁ ਮੇਰਾ ਥਿਰ ਥਾਵਰੀ ਹੋਰ ਆਵੈ ਜਾਵੈ ॥**

ਹੇ ਮੇਰੇ ਪ੍ਰਭੂ ! ਤੂੰ ਥਿਰ= ਕਾਇਮ (ਅਚੱਲ) ਥਾਂ ਵਾਲਾ ਹੈਂ, ਹੋਰ ਸਭ ਖਲਕਤ ਆਉਂਦੀ ਜਾਂਦੀ ਹੈ।

**ਸੋ ਮੰਗਾ ਦਾਨੁ ਗੋੁਸਾਈਆ ਜਿਤੁ ਭੁਖ ਲਹਿ ਜਾਵੈ ॥**

ਹੇ ਗੁਸਾਈਆ= ਪਰਮਾਤਮਾ ! ਮੈਂ ਉਹ ਦਾਨ ਮੰਗਦਾ ਹਾਂ, ਜਿਸ ਕਰ ਕੇ ਮੇਰੀ ਤ੍ਰਿਸ਼ਨਾ ਰੂਪੀ ਭੁੱਖ ਲੱਥ ਜਾਵੇ।

**ਪ੍ਰਭ ਜੀਉ ਦੇਵਹੁ ਦਰਸਨੁ ਆਪਣਾ ਜਿਤੁ ਢਾਢੀ ਤ੍ਰਿਪਤਾਵੈ ॥**

ਹੇ ਪ੍ਰਭੂ ਜੀ ! ਤੁਸੀਂ ਆਪਣਾ ਦਰਸ਼ਨ ਦਿਓ ਜਿਸ ਕਰ ਕੇ ਮੈਂ ਢਾਡੀ ਤ੍ਰਿਪਤ ਹੋਵਾਂ।

## ਅਰਦਾਸਿ ਸੁਣੀ ਦਾਤਾਰਿ ਪ੍ਰਭਿ ਢਾਢੀ ਕਉ ਮਹਲਿ ਬੁਲਾਵੈ ॥

ਜਿਸ ਵੇਲੇ ਦਾਤਾਰਿ= ਦਾਤੇ ਪ੍ਰਭੂ ਨੇ ਮੇਰੀ ਬੇਨਤੀ ਸੁਣੀ ਤਾਂ ਮੈਂ ਢਾਡੀ ਨੂੰ ਮਹਲਿ= ਸਰੂਪ ਵਿਚ ਬੁਲਵਾ ਲਿਆ।

## ਪ੍ਰਭ ਦੇਖਦਿਆ ਦੁਖ ਭੁਖ ਗਈ ਢਾਢੀ ਕਉ ਮੰਗਣੁ ਚਿਤਿ ਨ ਆਵੈ ॥

ਪ੍ਰਭੂ ਦੇ ਦੇਖਦਿਆਂ ਹੀ ਦੁੱਖ ਭੁੱਖ ਚਲੀ ਗਈ ਹੈ, ਉਸ ਵੇਲੇ ਮੈਂ ਢਾਡੀ ਨੂੰ ਮੰਗਣਾ ਯਾਦ ਹੀ ਨਾ ਆਇਆ।

## ਸਭੇ ਇਛਾ ਪੂਰੀਆ ਲਗਿ ਪ੍ਰਭ ਕੈ ਪਾਵੈ ॥

ਪ੍ਰਭੂ ਦੇ ਪਾਵੈ= ਚਰਨਾਂ ਵਿਚ ਲਗਦਿਆਂ ਹੀ ਸਭ ਇੱਛਾਂ ਪੂਰੀਆਂ ਹੋ ਗਈਆਂ ਹਨ।

## ਹਉ ਨਿਰਗੁਣੁ ਢਾਢੀ ਬਖਸਿਓਨੁ ਪ੍ਰਭਿ ਪੁਰਖਿ ਵੇਦਾਵੈ ॥ ੯ ॥

ਪ੍ਰਭੂ ਜੋ ਵੇਦਾਵੈ= ਅਸੰਗ ਪੁਰਖ ਹੈ, ਉਸ ਨੇ ਮੈਂ ਨਿਰਗੁਣੁ= ਗੁਣ ਹੀਣ ਢਾਡੀ ਨੂੰ ਬਖਸ਼ ਲੀਤਾ ਹੈ॥ ੯ ॥ ਕੋਈ ਦੇਹ ਜੀਵਾਤਮਾ ਤੋਂ ਬਿਨਾਂ ਖਾਲੀ ਪਈ ਸੀ ਉਸ ਨੂੰ ਦੇਖ ਕੇ ਕਥਨ ਕਰਦੇ ਹਨ :-

## ਡਖਣੇ ਮਃ ੫ ॥ ਜਾ ਛੁਟੇ ਤਾ ਖਾਕੁ ਤੂ ਸੁੰਞੀ ਕੰਤੁ ਨ ਜਾਣਹੀ ॥

ਹੇ ਦੇਹ ! ਜਾਂ ਤੂੰ ਛੁੱਟੜ ਹੋਈ ਤਾਂ ਤੂੰ ਖਾਕ ਰੂਪ ਹੋ ਗਈ, ਤੂੰ ਸੁੰਞੀ= ਖਾਲੀ ਹੋਈ ਹੋਈ ਜੀਵਾਤਮਾ ਪਤੀ ਨੂੰ ਜਾਣਦੀ ਨਹੀਂ ਹੈਂ।

## ਦੁਰਜਨ ਸੇਤੀ ਨੇਹੁ ਤੂ ਕੈ ਗੁਣਿ ਹਰਿ ਰੰਗੁ ਮਾਣਹੀ ॥ ੧ ॥

ਦੁਰਜਨ ਸੇਤੀ= ਖੋਟੇ ਪੁਰਸ਼ਾਂ ਨਾਲ ਤੂੰ ਨੇਹੁ= ਪਰੇਮ ਕਰਦੀ ਹੈਂ ਤਾਂ ਤੇ ਹਰੀ ਦੇ ਰੰਗੁ= ਅਨੰਦ ਨੂੰ ਕਿਸ ਗੁਣ ਕਰ ਕੇ ਮਾਣੇਗੀ ? *ਅਥਵਾ :-* ਦ੍ਵੈਤ ਭਾਵ ਰੂਪੀ ਦੁਰਜਨ ਨਾਲ ਤੂੰ ਪ੍ਰੇਮ ਕਰਦੀ ਹੈਂ॥ ੧ ॥

*ਯਥਾ :-* ਦੁਰਜਨੁ ਦੂਜਾ ਭਾਉ ਹੈ, ਵੇਛੋੜਾ ਹਉਮੈ ਰੋਗੁ॥ *(ਮ: ੫, ਪੰਨਾ ੧੦੯੪)*

## ਮਃ ੫ ॥ ਨਾਨਕ ਜਿਸੁ ਬਿਨੁ ਘੜੀ ਨ ਜੀਵਣਾ ਵਿਸਰੇ ਸਰੈ ਨ ਬਿੰਦ ॥

ਸਤਿਗੁਰੂ ਜੀ ਕਥਨ ਕਰਦੇ ਹਨ-ਹੇ ਮਨ! ਜਿਸ ਤੋਂ ਬਿਨਾਂ ਘੜੀ ਮਾਤਰ ਵੀ ਜਿਊਣਾ ਨਹੀਂ ਹੁੰਦਾ, ਜੇ ਵਿਸਰ ਜਾਵੇ, *ਵਾ :-* ਵਿਛੜ ਜਾਵੇ ਤਾਂ ਬਿੰਦ ਮਾਤਰ ਵੀ ਸਮਾਂ ਨਹੀਂ ਸਰਦਾ।

## ਤਿਸੁ ਸਿਉ ਕਿਉ ਮਨ ਰੂਸੀਐ ਜਿਸਹਿ ਹਮਾਰੀ ਚਿੰਦ ॥ ੨ ॥*

ਹੇ ਮਨ ! ਉਸ ਨਾਲ ਕਿਉਂ ਰੁੱਸਣਾ ਹੈਂ ਜਿਸ ਪਰਮਾਤਮਾ ਨੂੰ ਸਾਡੀ ਚਿੰਦ= ਚਿੰਤਾ ਹੈ॥ ੨ ॥

## ਮਃ ੫ ॥ ਰਤੇ ਰੰਗਿ ਪਾਰਬ੍ਰਹਮ ਕੈ ਮਨੁ ਤਨੁ ਅਤਿ ਗੁਲਾਲੁ ॥

ਜੋ ਗੁਰਮੁਖ ਪਾਰਬ੍ਰਹਮ ਦੇ ਰੰਗਿ= ਪ੍ਰੇਮ ਵਿਚ ਰਤੇ= ਰੰਗੇ ਗਏ ਹਨ, ਉਨ੍ਹਾਂ ਦਾ ਮਨ ਤਨ ਅਤਿਅੰਤ ਗੁਲਾਲੁ= ਗਾਹੜੇ ਰੰਗ ਵਾਲਾ ਹੋਇਆ ਹੈ।

---

*ਇਹੋ ਸਲੋਕ ਅੱਗੇ ਪੰਨਾ ੧੨੫੦ ਉਤੇ ਭੀ ਆਵੇਗਾ।*

## ਨਾਨਕ ਵਿਣੁ ਨਾਵੈ ਆਲੂਦਿਆ ਜਿਤੀ ਹੋਰੁ ਖਿਆਲੁ॥ ੩ ॥

ਸਤਿਗੁਰੂ ਜੀ ਕਥਨ ਕਰਦੇ ਹਨ-ਪਰਮੇਸ਼ਰ ਦੇ ਨਾਮ ਤੋਂ ਬਿਨਾਂ ਹੋਰ ਜਿਤਨੇ-ਕੁ ਖਿਆਲ ਹਨ, ਉਹ ਸਭ ਆਲੂਦਿਆ= ਗੰਦੇ ਹਨ।

ਜਿਵੇਂ ਪੀਲੋ ਨੇ ਕਿਹਾ ਸੀ :-

"ਪੀਲੋ! ਅਸਾਂ ਨਾਲੋਂ ਸੇ ਭਲੇ ਜੰਮਦਿਆਂ ਜੁ ਮੁਏ। ਉਨ੍ਹਾਂ ਚਿੱਕੜ ਪਾਵ ਨ ਬੋੜਿਆ ਨ 'ਆਲੂਦ' ਭਏ।"

*(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੩ ਅੰਸੂ ੪੭)*

## ਪਵੜੀ॥ ਹਰਿ ਜੀਉ ਜਾ ਤੂ ਮੇਰਾ ਮਿਤ੍ਰੁ ਹੈ ਤਾ ਕਿਆ ਮੈ ਕਾੜਾ॥

ਹੇ ਹਰਿ ਜੀ ! ਜਦ ਤੂੰ ਮੇਰਾ ਮਿੱਤਰ ਹੈਂ ਤਾਂ ਮੈਨੂੰ ਕਾਹਦਾ ਕਾੜਾ= ਝੋਰਾ ਹੈ।

## ਜਿਨੀ ਠਗੀ ਜਗੁ ਠਗਿਆ ਸੇ ਤੁਧੁ ਮਾਰਿ ਨਿਵਾੜਾ॥

ਜਿਨ੍ਹਾਂ ਕਾਮ ਆਦਿਕ ਠੱਗਾਂ ਨੇ ਸਾਰੇ ਜਗਤ ਨੂੰ ਠਗਿਆ= ਠੱਗ ਲਿਆ ਹੈ, ਸੇ= ਉਹਨਾਂ ਠੱਗਾਂ ਨੂੰ ਆਪ ਨੇ ਮਾਰ ਕੇ ਮੇਰੇ ਮਗਰੋਂ ਨਿਵਾੜਾ= ਦੂਰ ਕਰ ਦਿੱਤਾ ਹੈ।

## ਗੁਰਿ ਭਉਜਲੁ ਪਾਰਿ ਲੰਘਾਇਆ ਜਿਤਾ ਪਾਵਾੜਾ॥

ਜਿਸ ਵੇਲੇ ਕਾਮ ਆਦਿਕਾਂ ਦਾ ਪੁਆੜਾ ਜਿੱਤਿਆ, ਤਾਂ ਗੁਰਾਂ ਨੇ ਕਿਰਪਾ ਕਰ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦਿੱਤਾ।

## ਗੁਰਮਤੀ ਸਭਿ ਰਸ ਭੋਗਦਾ ਵਡਾ ਆਖਾੜਾ॥

ਵੱਡਾ ਅਖਾੜਾ ਜੋ ਸੰਸਾਰ ਹੈ ਇਸ ਵਿਚ ਗੁਰਮਤੀਆ ਹੀ ਸਭ ਤਰ੍ਹਾਂ ਦੇ ਰਸਾਂ ਨੂੰ, *ਵਾ :-* ਅਨੰਦ ਨੂੰ ਭੋਗਦਾ ਹੈ।

## ਸਭਿ ਇੰਦ੍ਰੀਆਂ ਵਸਿ ਕਰਿ ਦਿਤੀਓ ਸਤਵੰਤਾ ਸਾੜਾ॥

ਸਤਵੰਤਾ= ਸੱਤ, ਚਿੱਤ, ਅਨੰਦ ਸਰੂਪ ਵਾਲਾ ਜੋ ਪ੍ਰਭੂ ਸਾੜਾ= ਸਾਡਾ ਰੱਖਜਕ ਹੈ, ਉਸ ਨੇ ਸਭ ਇੰਦ੍ਰੀਆਂ ਵਸੀਕਾਰ ਕਰ ਦਿੱਤੀਆਂ ਹਨ।

[ਪੰਨਾ ੧੦੯੮]

## ਜਿਤੁ ਲਾਈਅਨਿ ਤਿਤੈ ਲਗਦੀਆ ਨਹ ਖਿੰਜੋਤਾੜਾ॥

ਹੁਣ ਇੰਦ੍ਰੀਆਂ ਜਿਸ ਪਾਸੇ ਲਾਈਦੀਆਂ ਹਨ, ਓਸੇ ਪਾਸੇ ਲਗਦੀਆਂ ਹਨ, ਆਪੋ ਆਪਣੀ ਖਿਜੋਤਾੜਾ= ਖਿੱਚੋਤਾਣ ਨਹੀਂ ਕਰਦੀਆਂ।

## ਜੋ ਇਛੀ ਸੋ ਫਲੁ ਪਾਇਦਾ ਗੁਰਿ ਅੰਦਰਿ ਵਾੜਾ॥

ਹੁਣ ਜੋ ਇੱਛਾ ਕਰਦਾ ਹਾਂ ਉਹ ਫਲ ਪਾਉਂਦਾ ਹਾਂ, ਕਿਉਂਕਿ ਗੁਰਾਂ ਨੇ ਆਪਣੀ ਮੇਹਰ ਕਰ ਕੇ ਮਨ ਨੂੰ ਅੰਦਰ ਵਾੜ ਦਿੱਤਾ ਹੈ, ਭਾਵ ਅੰਤਰ ਮੁਖ ਕਰ ਦਿੱਤਾ ਹੈ। *ਵਾ :-* ਗੁਰਾਂ ਨੇ ਆਪਣਾ ਉਪਦੇਸ਼ ਅੰਦਰਿ ਵਾੜਾ= ਪ੍ਰਵੇਸ਼ ਕਰ ਦਿੱਤਾ ਹੈ।

## ਗੁਰੁ ਨਾਨਕੁ ਤੁਠਾ ਭਾਇਰਹੁ ਹਰਿ ਵਸਦਾ ਨੇੜਾ ॥੧੦॥

ਭਾਇਰਹੁ= ਹੇ ਭਾਈਓ ! ਪਰੇਮ ਵਿਚ ਰਹਿਣ ਕਰ ਕੇ ਜਿਸ ਵੇਲੇ ਗੁਰੂ ਤੁਠਾ= ਪ੍ਰਸੰਨ ਹੋਇਆ ਤਾਂ ਹਰੀ ਨੂੰ ਨੇੜੇ ਵੱਸਦਾ ਨਿਸਚੇ ਕੀਤਾ॥ ੧੦॥

## ਡਖਣੇ ਮਃ ੫ ॥ ਜਾ ਮੂੰ ਆਵਹਿ ਚਿਤਿ ਤੂ ਤਾ ਹਭੇ ਸੁਖ ਲਹਾਉ ॥

(ਜਗਿਆਸੂ ਰੂਪ ਸਖੀ ਬੇਨਤੀ ਕਰਦੀ ਹੈ- ਹੇ ਪਿਰੀ !) ਜਾ ਮੂੰ= ਜਦ ਮੈਨੂੰ ਤੂੰ ਚੇਤੇ ਆਵੇਂ ਤਾਂ ਮੈਂ ਹਭੇ= ਸਾਰੇ ਸੁਖ ਲਵਾਂ।

## ਨਾਨਕ ਮਨ ਹੀ ਮੰਝਿ ਰੰਗਾਵਲਾ ਪਿਰੀ ਤਹਿਜਾ ਨਾਉ ॥੧॥

(ਸਤਿਗੁਰੂ ਜੀ ਕਥਨ ਕਰਦੇ ਹਨ— ਹੇ) ਪਿਰੀ ! ਤਹਿਜਾ= ਆਪ ਜੀ ਦਾ ਨਾਉ= ਨਾਮ ਹੀ ਮੇਰੇ ਮਨ ਵਿਚ ਰੰਗਾਵਲਾ= ਅਨੰਦ ਦੇਣ ਵਾਲਾ ਹੈ॥ ੧॥

## ਮਃ ੫ ॥ ਕਪੜ ਭੋਗ ਵਿਕਾਰ ਏ ਹਭੇ ਹੀ ਛਾਰ ॥

ਸੋਹਣੇ ਕਪੜਿਆਂ ਦਾ ਪਾਉਣਾ ਅਤੇ ਵਿਸ਼ੇ-ਵਿਕਾਰਾਂ ਦਾ ਭੋਗਣਾ, ਇਹ ਹਭੇ= ਸਾਰੇ ਹੀ ਛਾਰ= ਖੇਹ ਰੂਪ ਹਨ।

## ਖਾਕੁ ਲੋੜੇਦਾ ਤੰਨਿ ਖੇ ਜੋ ਰਤੇ ਦੀਦਾਰ ॥੨॥

ਜੋ (ਗੁਰਮੁਖ ਵਾਹਿਗੁਰੂ ਦੇ) ਦੀਦਾਰ= ਸਰੂਪ ਵਿਚ ਰਤੇ ਹਨ, ਤੰਨਿ ਖੇ= ਉਹਨਾਂ ਦੇ ਚਰਨਾਂ ਦੀ ਧੂੜੀ ਮੈਂ ਲੋੜੇਦਾ= ਚਾਹੁੰਦਾ ਹਾਂ। *ਅਥਵਾ :-* ਖੇ= ਚਿਦਾਕਾਸ਼ ਵਿਚ ਵਿਚਰਨ ਵਾਲੇ ਜੋ ਗੁਰਮੁਖ ਹਨ, ਉਹਨਾਂ ਦੇ ਤੰਨਿ= ਸਰੀਰ ਦੀ ਧੂੜੀ ਚਾਹੁੰਦਾ ਹਾਂ॥ ੨॥

## ਮਃ ੫ ॥ ਕਿਆ ਤਕਹਿ ਬਿਆ ਪਾਸ ਕਰਿ ਹੀਅੜੇ ਹਿਕੁ ਅਧਾਰੁ ॥

(ਹੇ ਪੁਰਖਾ !) ਬਿਆ= ਦੂਜੇ ਪਾਸ= ਪਾਸੇ ਕੀ ਤਕਹਿ= ਤੱਕਦਾ ਹੈਂ, ਹੀਅੜੇ= ਹਿਰਦੇ ਵਿਚ ਹਿਕੁ= ਇਕ ਵਾਹਿਗੁਰੂ ਦਾ ਅਧਾਰੁ= ਆਸਰਾ ਫੜਨਾ ਕਰ।

## ਥੀਉ ਸੰਤਨ ਕੀ ਰੇਣੁ ਜਿਤੁ ਲਭੀ ਸੁਖ ਦਾਤਾਰੁ ॥ ੩ ॥

ਸੰਤਾਂ ਦੇ ਚਰਨਾਂ ਦੀ ਧੂੜ ਥੀਉ= ਹੋ ਜਾਹ, ਜਿਤੁ= ਜਿਸ ਕਰ ਕੇ ਸੁਖਾਂ ਦਾ ਦਾਤਾ (ਪਰਮੇਸ਼ਰ) ਲੱਭ ਜਾਵੇ॥ ੩॥

## ਪਉੜੀ ॥

## ਵਿਣੁ ਕਰਮਾ ਹਰਿ ਜੀਉ ਨ ਪਾਈਐ ਬਿਨੁ ਸਤਿਗੁਰ ਮਨੂਆ ਨ ਲਗੈ ॥

ਚੰਗੇ ਕਰਮਾਂ ਤੋਂ ਬਿਨਾਂ ਸਤਿਗੁਰੂ ਨਾ ਪਾਈਏ, ਸਤਿਗੁਰੂ ਤੋਂ ਬਿਨਾਂ ਮਨੂਆ= ਮਨ ਨਹੀਂ ਲੱਗਦਾ , ਮਨ ਲੱਗੇ ਤੋਂ ਬਿਨਾਂ ਹਰਿ ਜੀਉ ਨਾ ਪਾਈਏ। *ਅਥਵਾ :-* ਸ੍ਰੇਸ਼ਟ ਕਰਮਾਂ ਤੋਂ ਬਿਨਾਂ ਸਤਿਗੁਰੂ ਨਾ ਪਾਈਏ ਤੇ ਸਤਿਗੁਰੂ ਤੋਂ ਬਿਨਾਂ ਹਰਿ ਜੀ ਵਿਚ ਮਨ ਨਹੀਂ ਲੱਗਦਾ।

**ਧਰਮੁ ਧੀਰਾ ਕਲਿ ਅੰਦਰੇ ਇਹੁ ਪਾਪੀ ਮੂਲਿ ਨ ਤਗੈ ॥**

ਕਲਜੁਗ ਦੇ ਅੰਦਰ ਧਰਮ ਵਾਲਾ ਪੁਰਸ਼ ਹੀ ਧੀਰਾ= ਟਿਕਦਾ ਹੈ, ਜੋ ਪਾਪੀ ਪੁਰਸ਼ ਹੈ ਉਹ ਮੂਲਿ= ਕਦਾਚਿਤ ਤਗੈ= ਇਸਥਿਤ ਨਹੀਂ ਹੁੰਦਾ। ਵਾ :- ਤਗੈ= ਗਿਆਨਵਾਨ ਨਹੀਂ ਹੁੰਦਾ।

**ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਇਕ ਘੜੀ ਮੁਹਤੁ ਨ ਲਗੈ ॥**

ਜੋ ਕੰਮ ਅਹਿ= ਇਹ ਕਰੁ= ਹੱਥ ਕਰੇਗਾ ਉਸ ਦਾ ਫਲ ਅਹਿ= ਇਹੋ ਕਰੁ= ਹੱਥ ਪਾਏਗਾ, ਫਲ ਮਿਲਦਿਆਂ ਇਕ ਘੜੀ, ਮੁਹਤੁ= ਅੱਧੀ ਘੜੀ ਭੀ ਨਹੀਂ ਲੱਗਦੀ।

**ਚਾਰੇ ਜੁਗ ਮੈ ਸੋਧਿਆ ਵਿਣੁ ਸੰਗਤਿ ਅਹੰਕਾਰੁ ਨ ਭਗੈ ॥**

ਮੈਂ ਚੰਗੀ ਤਰ੍ਹਾਂ ਸੋਧਿਆ= ਵਿਚਾਰਿਆ ਹੈ ਕਿ ਚਾਰੇ ਜੁਗਾਂ ਵਿਚੋਂ ਜੁਗ ਚਾਹੇ ਕੋਈ ਭੀ ਹੋਵੇ ਪਰ ਸਤਿਸੰਗਤ ਕੀਤੇ ਤੋਂ ਬਿਨਾਂ ਹੰਕਾਰ ਨਹੀਂ ਭਗੈ= ਟੁੱਟਦਾ।

**ਹਉਮੈ ਮੂਲਿ ਨ ਛੁਟਈ ਵਿਣੁ ਸਾਧੂ ਸਤਸੰਗੇ ॥**

ਸੰਤਾਂ ਦੀ ਸਤਿਸੰਗਤ (ਕੀਤੇ ਤੋਂ) ਬਿਨਾਂ, ਹਉਮੈ ਮੂਲਿ= ਕਦਾਚਿਤ ਨਹੀਂ ਛੁਟਦੀ।

**ਤਿਚਰੁ ਥਾਹ ਨ ਪਾਵਈ ਜਿਚਰੁ ਸਾਹਿਬ ਸਿਉ ਮਨ ਭੰਗੇ ॥**

ਜਿਚਰੁ= ਜਦ ਤੱਕ ਸਾਹਿਬ= ਪਰਮਾਤਮਾ ਨਾਲੋਂ ਮਨ ਭੰਗੈ= ਵਿਘਨ ਵਾਲਾ ਹੈ, ਤਿਚਰੁ= ਤਦ ਤੱਕ ਥਾਹ= ਸੰਸਾਰ ਦਾ ਅੰਤ ਨਹੀਂ ਪਾਉਂਦਾ। ਵਾ :- ਓਨਾ ਚਿਰ ਚੁਰਾਸੀ ਲੱਖ ਜੂਨਾਂ ਦੇ ਭੋਗਣ ਦਾ ਥਾਹ= ਅੰਤ ਨਹੀਂ ਪੈਂਦਾ।

**ਜਿਨਿ ਜਨਿ ਗੁਰਮੁਖਿ ਸੇਵਿਆ ਤਿਸੁ ਘਰਿ ਦੀਬਾਣੁ ਅਭਗੈ ॥**

ਜਿਸ ਪੁਰਸ਼ ਨੇ ਗੁਰਾਂ ਦੁਆਰੇ ਪਰਮੇਸ਼ਰ ਨੂੰ ਸੇਵਿਆ ਹੈ, ਉਸ ਦੇ ਘਰ ਵਿਚ ਅਭਗੈ= ਪਰਮਾਤਮਾ ਦਾ ਦੀਬਾਣੁ= ਆਸਰਾ ਹੈ।

**ਹਰਿ ਕਿਰਪਾ ਤੇ ਸੁਖੁ ਪਾਇਆ ਗੁਰ ਸਤਿਗੁਰ ਚਰਣੀ ਲਗੈ ॥ ੧੧ ॥**

ਗੁਰ= ਪੂਜਨੀਕ ਸਤਿਗੁਰਾਂ ਦੀ ਚਰਨੀਂ ਜੋ ਪੁਰਸ਼ ਲੱਗੇ ਹਨ, ਉਹਨਾਂ ਨੇ ਹਰੀ ਦੀ ਕਿਰਪਾ ਨਾਲ ਆਤਮ-ਸੁਖ ਪਾਇਆ ॥ ੧੧ ॥

**ਡਖਣੇ ਮਃ ੫ ॥**

ਜਗਿਆਸੂ ਨੇ ਬੇਨਤੀ ਕੀਤੀ-''ਪਰਮਾਤਮਾ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ?'' ਉੱਤਰ:-

**ਲੋੜੀਦੋ ਹਭ ਜਾਇ ਸੋ ਮੀਰਾ ਮੀਰੰਨ ਸਿਰਿ ॥**

ਉਹ ਮੀਰੰਨ= ਪਾਤਸ਼ਾਹਾਂ ਦਾ ਸਿਰਿ ਮੀਰਾ= ਸ਼ਰੋਮਣੀ ਪਾਤਸ਼ਾਹ (ਵਾਹਿਗੁਰੂ) ਹਭ ਜਾਇ ਲੋੜੀਦੋ= ਜਗ੍ਹਾ ਪ੍ਰਾਪਤ ਹੋਣਾ ਚਾਹੀਦਾ ਹੈ।

**ਹਠ ਮੰਝਾਹੂ ਸੋ ਧਣੀ ਚਉਦੋ ਮੁਖਿ ਅਲਾਇ ॥ ੧ ॥**

ਉਹ ਧਣੀ ਪਰਮਾਤਮਾ ਹਠ= ਹਿਰਦੇ ਮੰਝਾਹੂ= ਵਿਚ ਹੈ, ਜਿਨ੍ਹਾਂ ਨੇ ਉਸ ਪਰਮਾਤਮਾ ਨੂੰ ਚਉਦੋ=

ਉਚਾਰਿਆ ਹੈ, ਉਹਨਾਂ ਦੁਆਰੇ ਹੇ ਪੁਰਸ਼ਾ ! ਤੂੰ ਭੀ ਮੁਖਿ= ਮੁਖ ਨਾਲ ਅਲਾਇ= ਕਥਨ ਕਰ॥ ੧॥

**ਮਃ ੫॥ ਮਾਣਿਕੂ ਮੋਹਿ ਮਾਉ ਡਿੰਨਾ ਧਣੀ ਅਪਾਹਿ॥**

ਮਾਉ= ਹੇ ਭਾਈ ! ਮਾਣਕ ਰੂਪ ਜੋ ਨਾਮ ਹੈ, ਉਹ ਮੋਹਿ= ਮੈਨੂੰ ਅਪਾਹਿ= ਨਿਰਲੇਪ ਧਣੀ ਨੇ ਅਪਾਹਿ= ਆਪ ਡਿੰਨਾ= ਦਿੱਤਾ ਹੈ। ਇਸ ਕਰ ਕੇ-

**ਹਿਆਉ ਮਹਿਜਾ ਠੰਢੜਾ ਮੁਖਹੁ ਸਚੁ ਅਲਾਇ॥ ੨॥**

ਮਹਿਜਾ= ਮੇਰਾ ਹਿਆਉ= ਹਿਰਦਾ ਠੰਡਾ ਹੋ ਗਿਆ ਹੈ, ਤਾਂ ਤੇ ਹੇ ਭਾਈ ! ਤੂੰ ਭੀ ਮੂੰਹ ਨਾਲ ਸੱਚ ਨਾਮ ਨੂੰ ਅਲਾਇ= ਕਥਨ ਕਰ॥ ੨॥

**ਮਃ ੫॥ ਮੂ ਥੀਆਊ ਸੇਜ ਨੈਣਾ ਪਿਰੀ ਵਿਛਾਵਣਾ॥**

ਉਸ ਵਾਹਿਗੁਰੂ ਦੀ ਪ੍ਰਾਪਤੀ ਲਈ ਮੂ= ਮੈਂ ਸੇਜਾ ਥੀਆਉ= ਹੁੰਦੀ ਹਾਂ ਅਤੇ ਨੈਣਾਂ=ਅੱਖਾਂ ਨੂੰ ਪਿਰੀ= ਪਤੀ ਦਾ ਵਿਛਾਉਣਾ ਵਿਛਾਉਂਦੀ ਹਾਂ।

**ਜੇ ਡੇਖੈ ਹਿਕ ਵਾਰ ਤਾ ਸੁਖ ਕੀਮਾਹੂ ਬਾਹਰੇ॥ ੩॥**

ਜੇਕਰ ਉਹ ਪਤੀ-ਪਰਮਾਤਮਾ ਮੇਰੇ ਵੱਲ ਇਕ ਵਾਰੀ ਭੀ ਡੇਖੈ= ਦੇਖ ਲਵੇ ਤਾਂ ਕੀਮਾਹੂ= ਕੀਮਤ ਤੋਂ ਬਾਹਰ ਭਾਵ ਬੇ-ਕੀਮਤੇ ਸੁਖ ਪ੍ਰਾਪਤ ਹੋਣਗੇ॥ ੩॥

**ਪਉੜੀ॥ ਮਨੁ ਲੋਚੈ ਹਰਿ ਮਿਲਣ ਕਉ ਕਿਉ ਦਰਸਨੁ ਪਾਈਆ॥**

ਮਨ ਹਰੀ ਨੂੰ ਮਿਲਣਾ ਲੋਚੈ= ਲੋਚਦਾ ਭਾਵ ਚਾਹੁੰਦਾ ਹੈ ਪਰ ਮੈਂ ਦਰਸ਼ਨ ਕਿਵੇਂ ਪਾਵਾਂ?

**ਮੈ ਲਖ ਵਿੜਤੇ ਸਾਹਿਬਾ ਜੇ ਬਿੰਦ ਬੋੁਲਾਈਆ॥**

ਹੇ ਸਾਹਿਬਾ= ਮਾਲਕਾ ! ਜੇਕਰ ਤੂੰ ਮੈਨੂੰ ਬਿੰਦ= ਰੰਚਕ ਮਾਤ੍ਰ ਭੀ ਬੁਲਾਵੇਂ ਤਾਂ ਮੈਂ ਲੱਖਾਂ ਪਦਾਰਥ ਵਿੜਤੇ= ਵੱਟ ਲਏ ਸਮਝਾਂਗੀ।

**ਮੈ ਚਾਰੇ ਕੁੰਡਾ ਭਾਲੀਆ ਤੁਧੁ ਜੇਵਡੁ ਨ ਸਾਈਆ॥**

ਮੈਂ ਚਾਰੇ ਦਿਸ਼ਾਂ ਵਿਖੇ ਢੂੰਡਿਆ ਹੈ, ਪਰ ਹੇ ਸਾਈਆਂ ! ਤੇਰੇ ਜੇਡਾ ਵੱਡਾ ਹੋਰ ਕੋਈ ਨਹੀਂ ਹੈ।

**ਮੈ ਦਸਿਹੁ ਮਾਰਗੁ ਸੰਤਹੋ ਕਿਉ ਪ੍ਰਭੂ ਮਿਲਾਈਆ॥**

ਹੇ ਸੰਤੋ ! ਮੈਨੂੰ ਰਾਹ ਦੱਸੋ, ਮੇਰਾ ਪ੍ਰਭੂ-ਪਰਮਾਤਮਾ ਨਾਲ ਮਿਲਾਪ ਕਿਵੇਂ ਹੋਵੇ?

**ਮਨੁ ਅਰਪਿਹੁ ਹਉਮੈ ਤਜਹੁ ਇਤੁ ਪੰਥਿ ਜੁਲਾਈਆ॥**

ਮਨ ਨੂੰ ਅਰਪੋ ਅਤੇ ਹਉਮੈ ਨੂੰ ਤਜਹੁ= ਤਿਆਗੋ, ਹੇ ਭਾਈ ! ਇਸ ਰਸਤੇ ਵਿਚ ਜੁਲਾਈਆ= ਚੱਲਣਾ ਕਰੋ।

*ਯਥਾ:-* ਹਉਮੈਂ ਤਜਿਨਿ ਨਾਮ ਲਿਵ ਲਾਵਨ। ਭਾਣਾ ਮਨਨ ਪੰਥ ਇਹ ਪਾਵਨ।

*(ਸ੍ਰੀ ਗੁਰ ਨਾਨਕ ਪ੍ਰਕਾਸ਼ ਪੂਰਬਾਰਧ, ਆਧਿ ੨੭, ਅੰਕ ੭੨)*

**ਨਿਤ ਸੇਵਿਹੁ ਸਾਹਿਬੁ ਆਪਣਾ ਸਤਸੰਗਿ ਮਿਲਾਈਆ ॥**

ਸਤਸੰਗ ਵਿਚ ਆਪਣੇ ਆਪ ਨੂੰ ਮਿਲਾ ਕੇ ਨਿਤਾਪ੍ਰਤੀ ਆਪਣੇ ਸਾਹਿਬੁ= ਪਰਮਾਤਮਾ ਨੂੰ ਸੇਵਨਾ ਕਰੋ।

**ਸਭੇ ਆਸਾ ਪੂਰੀਆ ਗੁਰ ਮਹਲਿ ਬੁਲਾਈਆ ॥**

ਜਦ ਗੁਰਾਂ ਨੇ ਮਹਲਿ= ਸਰੂਪ ਵਿਚ ਬੁਲਾਇਆ ਤਾਂ ਮਨ ਦੀਆਂ ਸਭ ਆਸਾਂ ਪੂਰਨ ਹੋ ਗਈਆਂ।

**ਤੁਧੁ ਜੇਵਡੁ ਹੋਰੁ ਨ ਸੁਝਈ ਮੇਰੇ ਮਿਤ੍ਰ ਗੋੁਸਾਈਆ ॥ ੧੨ ॥**

ਹੇ ਮੇਰੇ ਮਿੱਤਰ ਗੋੁਸਾਈਆ= ਪ੍ਰਿਥਵੀ ਦੇ ਮਾਲਕ! ਤੇਰੇ ਜੇਡਾ ਉਪਕਾਰੀ ਹੋਰ ਕੋਈ ਸੁੱਝਦਾ ਨਹੀਂ॥ ੧੨ ॥

**ਡਖਣੇ ਮਃ ੫ ॥ ਮੂ ਥੀਆਊ ਤਖਤੁ ਪਿਰੀ ਮਹਿੰਜੇ ਪਾਤਿਸਾਹ ॥**

ਮੇਰੇ ਵਿਚ ਇਤਨੀ ਸ਼ਰਧਾ ਹੈ ਜੇਕਰ ਮਹਿੰਜੇ= ਮੇਰੇ ਪਿਰੀ ਪਾਤਸ਼ਾਹ ਹੋਣ ਤਾਂ ਮੈਂ ਤਖ਼ਤ ਥੀਆਊ= ਹੁੰਦੀ ਹਾਂ, ਜਿਸ ਕਰ ਕੇ ਮੇਰੇ ਵਿਚ ਆ ਕੇ ਨਿਵਾਸ ਕਰਨ।

**ਪਾਵ ਮਿਲਾਵੇ ਕੋਲਿ ਕਵਲ ਜਿਵੈ ਬਿਗਸਾਵਦੋ ॥ ੧ ॥**

ਜੇਕਰ ਪਿਰੀ- ਪਰਮਾਤਮਾ ਆਪਣੇ ਪਾਵ= ਚਰਨਾਂ ਦੇ ਕੋਲ ਮਿਲਾਵੇ ਭਾਵ ਚਰਨਾਂ ਦਾ ਧਿਆਨ ਬਖਸ਼ੇ ਤਾਂ ਕੌਲ ਫੁੱਲ ਦੀ ਨਿਆਈਂ ਮੇਰਾ ਹਿਰਦਾ ਬਿਗਸਾਵਦੋ= ਖਿੜ ਜਾਵੇਗਾ॥ ੧ ॥

**ਮਃ ੫ ॥ ਪਿਰੀਆ ਸੰਦੜੀ ਭੁਖ ਮੂ ਲਾਵਣ ਥੀ ਵਿਥਰਾ ॥**

ਜਦ ਪਿਰੀ ਨੂੰ ਭੁੱਖ ਲਗੇ ਤਾਂ ਪਿਰੀ ਸੰਦੜੀ= ਦੀ ਭੁੱਖ ਦਾ ਮੈਂ ਲਾਵਣ= ਸਲੂਣਾ, ਥੀ ਵਿਥਰਾ= ਹੋਰ ਰਹਾਂ। ਵਾ :- ਜਿਨ੍ਹਾਂ ਨੂੰ ਪਿਰੀ ਸੰਦੜੀ= ਦੀ ਭੁੱਖ ਹੈ ਉਹਨਾਂ ਦਾ ਮੈਂ ਲਾਵਣ= ਸਲੂਣਾ ਹੋ ਰਵ੍ਹਾਂ। ਅਰਥਾਤ ਅਤਿਅੰਤ ਪਿਆਰਾ ਲੱਗਾਂ।

**ਜਾਣੁ ਮਿਠਾਈ ਇਖ ਬੇਈ ਪੀੜੇ ਨ ਹੁਟੈ ॥ ੨ ॥**

ਜਾਣੋਂ ਮਿਠਾਈ= ਮਿਠਾਸਤਾ ਇਖ= ਗੰਨੇ ਵਿਚ ਹੈ, ਜੋ ਬੇਈ ਪੀੜੇ= ਦੂਜੀ ਵਾਰ ਪੀੜਨੇ ਕਰ ਕੇ ਭੀ ਰਸ ਦੇਣ ਤੋਂ ਹੁਟੈ= ਹਟਦਾ ਨਹੀਂ।

ਇਸੇ ਪ੍ਰਕਾਰ ਹੀ ਆਤਮ-ਰਸ ਦੀ ਮਿਠਾਸਤਾ ਮਹਾਤਮਾਂ ਦੇ ਵਿਚ ਹੈ, ਦੂਜੀ ਵਾਰ ਪੀੜਨੇ ਭਾਵ ਪ੍ਰਸ਼ਨ ਕਰਨ ਨਾਲ ਭੀ ਉਹ ਮਹਾਤਮਾਂ ਉੱਤਰ ਦੇਣ ਤੋਂ ਹਟਦੇ ਨਹੀਂ, ਐਨ ਚੰਗੀ ਤਰ੍ਹਾਂ ਸਮਝਾ ਕੇ ਦਿਲ ਪਸੰਦੀ ਉੱਤਰ ਦਿੰਦੇ ਹਨ। ਅਥਵਾ ਜਾਣੋਂ ਮਿਠਾਸਤਾ ਇਖ= ਗੰਨੇ ਵਿਚ ਹੀ ਹੈ, ਬੇਈ= ਦੂਜੇ ਸ਼ਕਲ ਦੇ ਜੋ ਕਾਨੇ ਹਨ ਉਨ੍ਹਾਂ ਨੂੰ ਪੀੜ ਕੇ ਹੁਟ ਰਹੇ ਭਾਵ ਥੱਕ ਰਹੇ ਪਰ ਰਸ ਨਹੀਂ ਨਿਕਲਦਾ। ਇਸੇ ਤਰ੍ਹਾਂ ਜਾਣੋ ਆਤਮਾ-ਸੁਖ ਜੋ ਹੈ ਸੋ ਮਹਾਤਮਾਂ ਵਿਚ ਹੈ, ਬੇਈ= ਦੂਜੀ ਜਗ੍ਹਾ ਪਰ ਪੀੜੇ ਨ ਹੁਟੈ= ਪੀੜ ਨਹੀਂ ਹੱਟਦੀ॥ ੨ ॥

**ਮਃ ੫ ॥ ਠਗਾ ਨੀਹੁ* ਮਤ੍ਰੋੜਿ ਜਾਣੁ ਗੰਧ੍ਰਬਾ ਨਗਰੀ ॥**

---

*ਨੋਟ-ਠਗਾ ਨੀਹੁ 'ਮਤ੍ਰੋੜਿ' ਪਾਠ ਟੀਕਾ ਫਰੀਦ ਵਿਚ ਕੀਤਾ ਹੈ ਤੇ ਸ਼੍ਰੋਮਣੀ ਗੁਰਦਵਾਰਾ ਕਮੇਟੀ ਵਲੋਂ ਛਪੀ ਪਾਵਨ ਪਦ-ਛੇਦ ਬੀੜ ਵਿਚ ਵੀ ਇਹੋ 'ਮਤ੍ਰੋੜਿ' ਪਾਠ ਕੀਤਾ ਹੈ।

(ਸੰਸਾਰਕ ਜਿਤਨੇ- ਕੁ ਸੰਬੰਧੀ ਹਨ ਇਹ ਸਭ ਠੱਗ ਹਨ, ਇਨ੍ਹਾਂ ਸੰਬੰਧੀਆਂ ਰੂਪ) ਠੱਗਾਂ ਨਾਲ ਜੋ ਤੂੰ ਨੀਹੁ= ਪ੍ਰੇਮ ਕਰਦਾ ਹੈਂ ਇਸ ਨੂੰ ਤੂੰ ਮਤ੍ਰੋੜਿ= ਤੋੜਦੇ, ਇਨ੍ਹਾਂ ਨੂੰ ਗੰਧ੍ਰਬਾ ਨਗਰੀ= ਹਰੀ ਚੰਦ ਦੀ ਨਗਰੀ ਵਾਂਗ ਝੂਠਾ ਜਾਣ!

## ਸੁਖ ਘਟਾਊ ਡੂਇ ਇਸੁ ਪੰਧਾਣੂ ਘਰ ਘਣੇ ॥ ੩ ॥

ਇਨ੍ਹਾਂ ਦਾ ਸੁਖ ਡੂਇ= ਦੋ ਘਟਾਊ= ਘੜੀਆਂ ਦਾ ਹੈ, ਵਾ:- ਦੋ ਲੋਕਾਂ ਦੇ ਸੁਖ ਨੂੰ ਘਟਾਊ= ਘਟਾਉਣ ਵਾਲੇ ਹਨ, ਇਸ ਪੰਧਾਣੂ= ਰਸਤੇ ਚਲਣ ਕਰ ਕੇ ਘਣੇ= ਬਹੁਤ ਸਾਰੇ ਜੂਨੀਆਂ ਰੂਪੀ ਘਰਾਂ ਦੀ ਪ੍ਰਾਪਤੀ ਹੁੰਦੀ ਹੈ, ਭਾਵ ਚੁਰਾਸੀ ਲੱਖ ਜੂਨ ਭੋਗਣੀ ਪੈਂਦੀ ਹੈ॥ ੩ ॥

## ਪਉੜੀ॥ ਅਕਲ ਕਲਾ ਨਹ ਪਾਈਐ ਪ੍ਰਭੁ ਅਲਖ ਅਲੇਖੰ॥

ਉਹ ਪਰਮਾਤਮਾ ਚਾਰ ਕਲਾਂ ਕਰ ਕੇ, ਵਾ :- ਕਲਪਣਾਂ ਤੋਂ ਅਕਲ= ਰਹਿਤ ਹੈ, ਆਪਣੇ ਆਪ ਨਹੀਂ ਪਾਇਆ ਜਾਂਦਾ। ਉਹ ਪ੍ਰਭੂ ਅਲਖ ਹੈ ਅਤੇ ਅਲੇਖੰ= ਲੇਖਾਂ ਤੋਂ ਰਹਿਤ ਹੈ। *ਅਥਵਾ :-* ਆਪਣੀ ਅਕਲ ਦੀ ਕਲਾ= ਚਤੁਰਾਈ ਕਰ ਕੇ ਉਹ ਨਹੀਂ ਪਾਇਆ ਜਾਂਦਾ, ਉਹ ਪ੍ਰਭੂ ਅਲੱਖ ਹੈ ਤੇ ਲੇਖਾਂ ਤੋਂ ਰਹਿਤ ਹੈ।

[ਪੰਨਾ ੧੦੯੯]

## ਖਟੁ ਦਰਸਨ ਭ੍ਰਮਤੇ ਫਿਰਹਿ ਨਹ ਮਿਲੀਐ ਭੇਖੰ॥

ਖਟੁ ਦਰਸਨ= ਛੇ ਭੇਖਾਂ ਵਾਲੇ ਭੀ ਭਉਂਦੇ ਫਿਰਦੇ ਹਨ, ਪਰ ਉਹ ਭੇਖਾਂ ਦੇ ਧਾਰਨ ਕਰ ਕੇ ਭੀ ਮਿਲਦਾ ਨਹੀਂ।

## ਵਰਤ ਕਰਹਿ ਚੰਦ੍ਰਾਇਣਾ ਸੇ ਕਿਤੈ ਨ ਲੇਖੰ॥

ਭਾਵੇਂ ਚੰਦ੍ਰਾਇਣ* ਆਦਿਕ ਵਰਤ ਭੀ ਰੱਖਣਾ ਕਰਦੇ ਹਨ, ਪਰ ਉਹ ਕਿਸੇ ਲੇਖੇ ਵਿਚ ਨਹੀਂ।

## ਬੇਦ ਪੜਹਿ ਸੰਪੂਰਨਾ ਤਤੁ ਸਾਰ ਨ ਪੇਖੰ॥

ਸੰਪੂਰਨ ਵੇਦਾਂ ਦੇ ਪਾਠ ਨੂੰ ਪੜ੍ਹਦੇ ਹਨ ਪਰ ਤਤੁ= ਉਸ ਦੇ ਸਾਰ= ਸਿਧਾਂਤ ਨੂੰ ਨਾ ਵੇਖਿਆ, ਵਾ :- ਸਾਰੁ= ਸ੍ਰੇਸ਼ਟ ਤਤੁ= ਸਿਧਾਂਤ ਨੂੰ ਨਾ ਵੇਖਿਆ।

## ਤਿਲਕੁ ਕਢਹਿ ਇਸਨਾਨੁ ਕਰਿ ਅੰਤਰਿ ਕਾਲੇਖੰ॥

ਬਾਹਰੋਂ ਇਸ਼ਨਾਨ ਕਰ ਕੇ ਮੱਥੇ ਪਰ ਤਿਲਕ ਕੱਢਦੇ ਹਨ, ਪਰ ਹਿਰਦੇ ਅੰਦਰ ਪਾਪਾਂ ਰੂਪੀ ਕਾਲਖ ਹੈ।

## ਭੇਖੀ ਪ੍ਰਭੂ ਨ ਲਭਈ ਵਿਣੁ ਸਚੀ ਸਿਖੰ॥

ਗੁਰਾਂ ਦੀ ਸੱਚੀ ਸਿੱਖਿਆ ਤੋਂ ਬਿਨਾਂ ਭੇਖਾਂ ਦੇ ਧਾਰਨ ਨਾਲ ਪਰਮਾਤਮਾ ਨਹੀਂ ਲੱਭਦਾ।

## ਭੂਲਾ ਮਾਰਗਿ ਸੋ ਪਵੈ ਜਿਸੁ ਧੁਰਿ ਮਸਤਕਿ ਲੇਖੰ॥

ਉਹ ਜੀਵ ਭੁੱਲਾ ਹੋਇਆ (ਸ੍ਰੇਸ਼ਟ) ਰਸਤੇ ਵਿਚ ਪੈਂਦਾ ਹੈ, ਜਿਸ ਦੇ ਮੱਥੇ ਤੇ ਧੁਰੋਂ (ਸ੍ਰੇਸ਼ਟ) ਲੇਖ ਲਿਖਿਆ ਹੋਇਆ ਹੈ।

---

****ਚੰਦ੍ਰਾਇਣ ਵਰਤ** ਚੰਦਰਮਾ ਦੀ ਕਲਾ ਅਨੁਸਾਰ ਗ੍ਰਾਸ ਪਹਿਲੇ ਵਧਾਈ ਜਾਣਾ, ਏਕਮ ਨੂੰ ਇਕ ਗ੍ਰਾਸ, ਪੂਰਨਮਾਸ਼ੀ ਨੂੰ ਪੰਦਰਾਂ ਗ੍ਰਾਸ, ਫੇਰ ਜਿਵੇਂ-ਜਿਵੇਂ ਕਲਾ ਘਟਦੀ ਹੈ, ਤਿਵੇਂ-ਤਿਵੇਂ ਗ੍ਰਾਸ ਘਟਾਈ ਜਾਣਾ, ਇਸ ਨੂੰ ਚੰਦ੍ਰਾਇਣ ਵਰਤ ਕਹਿੰਦੇ ਹਨ।*

## ਤਿਨਿ ਜਨਮੁ ਸਵਾਰਿਆ ਆਪਣਾ ਜਿਨਿ ਗੁਰੁ ਅਖੀ ਦੇਖੰ ॥ ੧੩ ॥

ਜਿਸ ਨੇ ਅੱਖਾਂ ਨਾਲ ਗੁਰਾਂ ਦਾ ਦਰਸ਼ਨ ਦੇਖਿਆ ਹੈ, ਉਸ ਨੇ ਆਪਣੇ ਮਨੁੱਖਾ ਜਨਮ ਨੂੰ ਸਵਾਰ ਲਿਆ ਹੈ॥ ੧੩ ॥

## ਡਖਣੇ ਮਃ ੫ ॥ ਸੋ ਨਿਵਾਹੂ ਗਡਿ, ਜੋ ਚਲਾਊ ਨ ਥੀਐ ॥

ਹੇ ਪੁਰਖਾ ! ਉਸ ਨਿਵਾਹੂ= ਨਿਰਬਾਹ ਕਰਨ ਵਾਲੇ ਪਰਮਾਤਮਾ ਵਿਚ ਤੂੰ ਆਪਣੇ ਮਨ ਨੂੰ ਗਡਿ= ਦ੍ਰਿੜ੍ਹ ਕਰ, ਜੋ ਪਰਮਾਤਮਾ ਕਦੇ ਚਲਾਇਮਾਨ ਨਹੀਂ ਹੁੰਦਾ ਭਾਵ ਜੋ ਹਮੇਸ਼ਾਂ ਅਟੱਲ ਰਹਿੰਦਾ ਹੈ।

## ਕਾਰ ਕੂੜਾਵੀ ਛਡਿ ਸੰਮਲੁ ਸਚੁ ਧਣੀ ॥ ੧ ॥

ਕੂੜਾਵੀ= ਝੂਠੀ ਕਾਰ ਨੂੰ ਛੱਡ ਦੇ ਅਤੇ ਸੱਚੇ ਧਣੀ= ਮਾਲਕ (ਵਾਹਿਗੁਰੂ) ਨੂੰ ਸੰਭਾਲ॥ ੧ ॥

## ਮਃ ੫ ॥ ਹਭ ਸਮਾਣੀ ਜੋਤਿ ਜਿਉ ਜਲ ਘਟਾਊ ਚੰਦ੍ਰਮਾ ॥

(ਉਸ ਵਾਹਿਗੁਰੂ ਦੀ) ਜੋਤ ਹਭ= ਸਾਰਿਆਂ ਵਿਚ ਇਸ ਤਰ੍ਹਾਂ ਸਮਾਈ ਹੋਈ ਹੈ, ਜਿਵੇਂ ਜਲ ਵਾਲੇ ਘੜਿਆਂ ਵਿਚ ਚੰਦਰਮਾ ਦਾ ਪ੍ਰਤਿਬਿੰਬ ਸਮਾਉਂਦਾ ਹੈ।

## ਪਰਗਟੁ ਥੀਆ ਆਪਿ ਨਾਨਕ ਮਸਤਕਿ ਲਿਖਿਆ ॥ ੨ ॥

ਉਹਨਾਂ ਨੂੰ ਪਰਮੇਸ਼ਰ ਆਪ ਪ੍ਰਗਟ ਹੋਇਆ ਹੈ ਜਿਨ੍ਹਾਂ ਦੇ ਮਸਤਕਿ= ਮੱਥੇ ਪਰ ਸ੍ਰੇਸ਼ਟ ਲੇਖ ਲਿਖਿਆ ਹੋਇਆ ਹੈ॥ ੨ ॥

## ਮਃ ੫ ॥ ਮੁਖ ਸੁਹਾਵੇ ਨਾਮੁ ਚਉ ਆਠ ਪਹਰ ਗੁਣ ਗਾਉ ॥

੧) ਜੋ ਪੁਰਸ਼ ਮੂੰਹ ਨਾਲ ਸ਼ੋਭਨੀਕ ਨਾਮ ਨੂੰ ਚਉ= ਉਚਾਰਦੇ ਹਨ ਅਤੇ ਅੱਠੇ ਪਹਿਰ ਪ੍ਰਭੂ ਦੇ ਗੁਣਾਂ ਨੂੰ ਗਾਉਂਦੇ ਹਨ ਉਹ ਪੁਰਸ਼ ਪ੍ਰਲੋਕ ਦਰਗਾਹ ਵਿਚ ਮਾਨਨੀਕ ਹੁੰਦੇ ਹਨ ਅਤੇ ਉਨ੍ਹਾਂ ਨਿਥਾਵਿਆਂ ਨੂੰ ਸਰੂਪ ਥਾਂ ਮਿਲਦੀ ਹੈ।

੨) ਜੋ ਅੱਠੇ ਪਹਿਰ ਗੁਣਾਂ ਨੂੰ ਗਾਉਂਦੇ ਹਨ ਅਤੇ ਪਰਮੇਸ਼ਰ ਦੇ ਨਾਮ ਨੂੰ ਉਚਾਰਦੇ ਹਨ, ਉਹ ਮੂੰਹ ਸ਼ੋਭਨੀਕ ਹਨ।

## ਨਾਨਕ ਦਰਗਹ ਮੰਨੀਅਹਿ ਮਿਲੀ ਨਿਥਾਵੇ ਥਾਉ ॥ ੩ ॥

ਜਿਨ੍ਹਾਂ ਨਿਥਾਵਿਆਂ ਨੂੰ ਸਰੂਪ ਥਾਂ ਮਿਲੀ ਹੈ, ਉਹ ਪ੍ਰਲੋਕ ਦਰਗਾਹ ਵਿਚ ਮਾਨਨੀਕ ਹੁੰਦੇ ਹਨ॥ ੩ ॥

## ਪਉੜੀ ॥ ਬਾਹਰ ਭੇਖਿ ਨ ਪਾਈਐ ਪ੍ਰਭੁ ਅੰਤਰਜਾਮੀ ॥

ਉਹ ਅੰਤਰਜਾਮੀ ਪ੍ਰਭੂ ਬਾਹਰਲੇ ਭੇਖਾਂ ਕਰ ਕੇ ਨਹੀਂ ਪਾਈਦਾ।

## ਇਕਸੁ ਹਰਿ ਜੀਉ ਬਾਹਰੀ ਸਭ ਫਿਰੈ ਨਿਕਾਮੀ ॥

ਇਕਸੁ= ਇਕ ਹਰਿ ਜੀ ਤੋਂ ਬਾਹਰ ਹੋ ਕੇ ਸਾਰੀ ਦੁਨੀਆਂ ਨਿਕਾਮੀ= ਨਿਕੰਮੀ ਫਿਰੈ= ਫਿਰਦੀ ਹੈ।

## ਮਨੁ ਰਤਾ ਕੁਟੰਬ ਸਿਉ ਨਿਤ ਗਰਬਿ ਫਿਰਾਮੀ॥

ਸਾਰਿਆਂ ਦਾ ਮਨ ਕੁਟੰਬ= ਪਰਿਵਾਰ ਦੇ ਮੋਹ ਨਾਲ ਹੀ ਰਤਾ= ਜੁੜਿਆ ਹੋਇਆ ਹੈ, ਇਸ ਲਈ ਸਾਰੀ ਦੁਨੀਆਂ ਨਿਤਾਪ੍ਰਤੀ ਹੰਕਾਰ ਵਿਚ ਫਿਰਦੀ ਹੈ।

## ਫਿਰਹਿ ਗੁਮਾਨੀ ਜਗ ਮਹਿ ਕਿਆ ਗਰਬਹਿ ਦਾਮੀ॥

ਜਗਤ ਵਿਚ ਹੰਕਾਰ ਦੇ ਸਹਿਤ ਹੋਈ ਫਿਰਦੀ ਹੈ, ਇਸ ਕਰ ਕੇ ਹੇ ਭਾਈ ! ਦਾਮੀ= ਦਮੜਿਆਂ ਦਾ ਕੀ ਹੰਕਾਰ ਕਰਨਾ ਹੈ?

## ਚਲਦਿਆ ਨਾਲਿ ਨ ਚਲਈ ਖਿਨ ਜਾਇ ਬਿਲਾਮੀ॥

(ਅੰਤਮ ਸਮੇਂ ਪ੍ਰਲੋਕ ਵਿਚ) ਚਲਦਿਆ= ਜਾਂਦਿਆਂ ਹੋਇਆਂ ਇਹ ਮਾਇਆ ਨਾਲ ਚਲਦੀ ਨਹੀਂ ਹੈ, ਇਕ ਖਿਨ ਵਿਚ ਨਾਸ ਹੋ ਜਾਂਦੀ ਹੈ।

## ਬਿਚਰਦੇ ਫਿਰਹਿ ਸੰਸਾਰ ਮਹਿ ਹਰਿ ਜੀ ਹੁਕਾਮੀ॥

ਹਰਿ ਜੀ ਦੇ ਹੁਕਮ ਅਨੁਸਾਰ ਇਹ ਸਾਰੇ ਮਾਇਆਧਾਰੀ- ਜੀਵ ਸੰਸਾਰ ਵਿਚ ਤੁਰਦੇ- ਫਿਰਦੇ ਹਨ।

## ਕਰਮੁ ਖੁਲਾ ਗੁਰੁ ਪਾਇਆ ਹਰਿ ਮਿਲਿਆ ਸੁਆਮੀ॥

(ਪੂਰਬਲੇ) ਕਰਮ (ਦਾ ਦਰਵਾਜ਼ਾ) ਖੁਲ੍ਹਿਆ ਤਾਂ ਗੁਰਾਂ ਨੂੰ ਪਾਇਆ, ਜਾਂ ਗੁਰਾਂ ਨੂੰ ਪਾਇਆ ਤਾਂ ਹੀ ਹਰੀ ਸੁਆਮੀ= ਪਰਮਾਤਮਾ ਮਿਲਿਆ।

## ਜੋ ਜਨੁ ਹਰਿ ਕਾ ਸੇਵਕੋ ਹਰਿ ਤਿਸ ਕੀ ਕਾਮੀ॥੧੪॥

ਜੋ ਮਨੁੱਖ ਹਰੀ ਦਾ ਸੇਵਕ ਹੋ ਗਿਆ ਹੈ ਹਰੀ ਉਸ ਦੇ ਸਾਰੇ ਕੰਮ ਪੂਰੇ ਕਰਦਾ ਹੈ। ਵਾ :- ਉਸ ਦੀਆਂ ਕਾਮਨਾਂ ਪੂਰੀਆਂ ਕਰਦਾ ਹੈ॥ ੧੪॥

## ਡਖਣੇ ਮः ੫॥ ਮੁਖਹੁ ਅਲਾਏ ਹਭ ਮਰਣੁ ਪਛਾਣੰਦੋ ਕੋਇ॥

ਮੂੰਹੋਂ ਤਾਂ ਸਭ ਕੋਈ ਮਰਨਾ ਅਲਾਏ= ਆਖਦਾ ਹੈ (ਪਰ ਅਸਲ) ਮਰਨ ਨੂੰ ਕੋਈ ਵਿਰਲਾ ਹੀ ਪਛਾਣਦਾ ਹੈ।

## ਨਾਨਕ ਤਿਨਾ ਖਾਕੁ ਜਿਨਾ ਯਕੀਨਾ ਹਿਕ ਸਿਉ॥੧॥

ਗੁਰੂ ਜੀ ਕਥਨ ਕਰਦੇ ਹਨ— ਉਨ੍ਹਾਂ ਗੁਰਮੁਖਾਂ ਦੀ ਚਰਨ-ਧੂੜੀ ਗ੍ਰਹਿਣ ਕਰ, ਜਿਨ੍ਹਾਂ ਦਾ ਇਕ ਨਾਲ ਯਕੀਨਾ= ਭਰੋਸਾ ਹੈ॥ ੧॥

## ਮः ੫॥ ਜਾਣੁ ਵਸੰਦੋ ਮੰਝਿ ਪਛਾਣੂ ਕੋ ਹੇਕੜੋ॥

ਜਾਣਨਾ ਕਰੋ ਉਹ ਪ੍ਰਭੂ ਹਿਰਦੇ ਵਿਚ ਹੀ ਵੱਸਦਾ ਹੈ, ਪ੍ਰੰਤੂ ਉਸ ਦੇ ਪਛਾਣਨ ਵਾਲਾ ਕੋਈ ਇਕ ਵਿਰਲਾ ਹੀ ਹੈ।

## ਤੈ ਤਨਿ ਪੜਦਾ ਨਾਹਿ ਨਾਨਕ ਜੈ ਗੁਰੁ ਭੇਟਿਆ॥੨॥

ਗੁਰੂ ਜੀ ਕਥਨ ਕਰਦੇ ਹਨ- ਜੈ= ਜਿਸ ਨੂੰ ਪੂਰੇ ਗੁਰੂ ਮਿਲੇ ਹਨ, ਤੈ ਤਨਿ= ਉਸ ਦੇ ਅੰਤਹਕਰਨ ਵਿੱਚ ਅਗਿਆਨ ਦਾ ਪੜਦਾ ਨਹੀਂ ਰਿਹਾ॥ ੨॥

## ਮਃ ੫ ॥ ਮਤੜੀ ਕਾਂਢ* ਕੁਆਹ ਪਾਵ ਧੋਵੰਦੋ ਪੀਵਸਾ ॥

ਗੁਰੂ ਸਾਹਿਬ ਕੁ-ਮਤੜੀ= ਖੋਟੀ ਮਤ ਨੂੰ ਬਾਹਰ ਕੱਢਣ ਵਾਲੇ ਆਹ= ਹਨ। *ਅਥਵਾ :-* ਜੋ ਗੁਰੂ ਸ਼ੁਭ ਮਤੀ ਦੇ ਉਚਾਰਨ ਵਾਲੇ ਹਨ, ਮੈਂ ਉਨ੍ਹਾਂ ਗੁਰਾਂ ਦੇ ਪਾਵ= ਚਰਨਾਂ ਨੂੰ ਧੋ ਕੇ ਪੀਂਦਾ ਹਾਂ।

## ਮੂ ਤਨਿ ਪ੍ਰੇਮੁ ਅਥਾਹ ਪਸਣ ਕੂ ਸਚਾ ਧਣੀ ॥ ੩ ॥

ਸੱਚੇ ਧਣੀ= ਪਰਮਾਤਮਾ ਦੇ ਪਸਣ ਕੂ= ਵੇਖਣ ਨੂੰ, ਮੂ= ਮੇਰੇ ਤਨ ਵਿਖੇ ਅਥਾਹ= ਬਿਅੰਤ ਪਰੇਮ ਹੈ ॥ ੩ ॥

## ਪਉੜੀ ॥ ਨਿਰਭਉ ਨਾਮੁ ਵਿਸਾਰਿਆ ਨਾਲਿ ਮਾਇਆ ਰਚਾ ॥

ਜਿਸ ਨੇ ਨਿਰਭਉ= ਪ੍ਰਭੂ ਦੇ ਨਾਮ ਨੂੰ ਭੁਲਾ ਦਿੱਤਾ ਹੈ ਤੇ ਮਾਇਆ ਨਾਲ ਰਚਿਆ ਹੋਇਆ ਹੈ।

## ਆਵੈ ਜਾਇ ਭਵਾਈਐ ਬਹੁ ਜੋਨੀ ਨਚਾ ॥

ਉਹ ਆਉਣ ਜਾਣ ਵਿਚ ਭੁਆਇਆਂ ਜਾਂਦਾ ਹੈ ਅਤੇ ਬਹੁਤੀਆਂ ਜੂਨੀਆਂ ਵਿਚ ਨੱਚਦਾ ਹੈ।

## ਬਚਨੁ ਕਰੇ ਤੈ ਖਿਸਕਿ ਜਾਇ ਬੋਲੇ ਸਭੁ ਕਚਾ ॥

ਜੋ ਭੀ ਬਚਨ ਉਚਾਰਨ ਕਰਦਾ ਹੈ ਉਸ ਤੋਂ ਖਿਸਕ ਜਾਂਦਾ ਹੈ, ਸਾਰੇ ਕਚਾ= ਝੂਠੇ ਹੀ ਬਚਨ ਬੋਲਦਾ ਹੈ।

## ਅੰਦਰਹੁ ਥੋਥਾ ਕੂੜਿਆਰੁ ਕੂੜੀ ਸਭ ਖਚਾ ॥

ਉਹ ਝੂਠਾ ਮਨੁੱਖ ਅੰਦਰੋਂ ਸ਼ੁਭ ਗੁਣਾਂ ਤੋਂ ਖਾਲੀ ਹੈ, ਸਾਰੀਆਂ ਝੂਠੀਆਂ ਹੀ ਖਚਾ= ਗੱਪਾਂ ਮਾਰਦਾ ਹੈ।

## ਵੈਰੁ ਕਰੇ ਨਿਰਵੈਰ ਨਾਲਿ ਝੂਠੇ ਲਾਲਚਾ ॥

ਝੂਠਿਆਂ ਪਦਾਰਥਾਂ ਦੇ ਲਾਲਚ ਕਰ ਕੇ ਨਿਰਵੈਰ= ਮਹਾਤਮਾਂ ਨਾਲ ਵੈਰ ਭਾਵ ਕਰਦਾ ਹੈ।

## ਮਾਰਿਆ ਸਚੈ ਪਾਤਿਸਾਹਿ ਵੇਖਿ ਧੁਰਿ ਕਰਮਚਾ ॥

ਧੁਰ ਤੋਂ ਹੀ ਖੋਟੇ ਕਰਮ ਕਰਦਾ ਵੇਖ ਕੇ ਸੱਚੇ ਪਾਤਸ਼ਾਹ ਨੇ ਮਾਰਨਾ ਕੀਤਾ ਹੈ।

## ਜਮਦੂਤੀ ਹੈ ਹੇਰਿਆ ਦੁਖ ਹੀ ਮਹਿ ਪਚਾ ॥

ਜਿਸ ਵੇਲੇ ਜਮਦੂਤਾਂ ਨੇ ਕਰੜੀ ਨਿਗਾਹ ਨਾਲ ਉਸ ਨੂੰ ਹੇਰਿਆ= ਦੇਖਿਆ ਤਾਂ ਦੁੱਖਾਂ ਵਿਚ ਹੀ ਪਚਾ= ਸੜਦਾ ਹੈ।

## ਹੋਆ ਤਪਾਵਸੁ ਧਰਮ ਕਾ ਨਾਨਕ ਦਰਿ ਸਚਾ ॥ ੧੫ ॥

ਗੁਰੂ ਜੀ ਕਥਨ ਕਰਦੇ ਹਨ— ਉਸ ਪ੍ਰਭੂ ਦੇ ਸੱਚੇ ਦਰਬਾਰ ਵਿਚ ਧਰਮ ਦਾ ਹੀ ਤਪਾਵਸੁ= ਨਿਆਂ ਹੋ ਰਿਹਾ ਹੈ ॥ ੧੫ ॥

---

**ਸੰਪ੍ਰਦਾਈ ਪਾਠ-'ਮਤੜੀ ਕਾਂਢ ਕੁਆਹ' ਠੀਕ ਹੈ। ਗਿਆਨੀ ਨਰੈਣ ਸਿੰਘ ਜੀ ਨੇ ਬਾਈ ਵਾਰਾਂ ਦੇ ਟੀਕੇ ਵਿਚ 'ਮਤੜੀ ਕਾਂਢ ਕੁਆਹ' ਹੀ ਲਿਖਿਆ ਹੈ।*

*ਮਹਾਨ ਕੋਸ਼ ਵਾਲੇ ਨੇ ਇੰਞ ਲਿਖਿਆ ਹੈ-ਮਤੜੀ ਕਾਂਢਕੁ ਆਹ ਪਾਵ ਧੋਵੰਦੋ ਪੀਵਸਾ। ਸ਼ੁਭ ਮਤੀ, ਨਵੀਂ ਜੁਗਤ ਦੇ ਕੱਢਣ ਵਾਲਾ ਜੋ ਗੁਰੂ ਹੈ ਉਸ ਦੇ ਚਰਨਾਂ ਨੂੰ ਧੋ ਕੇ ਮੈਂ ਪੀਂਦਾ ਹਾਂ। (ਦੇਖੋ ਸ਼ਬਦ "ਕਾਂਢਕ")*

*ਫਰੀਦਕੋਟ ਵਾਲੇ ਟੀਕੇ ਵਿਚ ਮੂਲ ਪਾਠ ਮਤੜੀ ਕਾਂਢਕੁ ਆਹ ਲਿਖਿਆ ਹੈ। ਅਰਥ ਕੀਤਾ ਹੈ- ਕੁਮਤੀ ਭਾਵ ਖੋਟੀ ਮਤ ਦੇ ਕੱਢਣ ਵਾਲੇ ਜੋ ਸੰਤ ਜਨ ਆਹ=ਹੈਂ।*

*ਵਾ:-ਮਤੜੀ=ਸ੍ਰੇਸ਼ਟ ਬੁੱਧੀ ਕੇ ਕਾਂਢਕੁ=ਪਰਗਟ ਕਰਨ ਵਾਲੇ ਜੋ ਹੈਂ ਤਿਨ ਕੇ ਪੈਰ ਧੋਇ ਕੇ ਮੈਂ ਪੀਵੋਂ।*

**ਡਖਣੇ ਮਃ ੫ ॥ ਪਰਭਾਤੇ ਪ੍ਰਭ ਨਾਮੁ ਜਪਿ ਗੁਰ ਕੇ ਚਰਣ ਧਿਆਇ ॥**

ਹੇ ਭਾਈ ! ਪਰਭਾਤੇ= ਅੰਮ੍ਰਿਤ ਵੇਲੇ ਉੱਠ ਕੇ ਪ੍ਰਭੂ ਦੇ ਨਾਮ ਨੂੰ ਜਪਣਾ ਕਰ ਅਤੇ ਗੁਰਾਂ ਦੇ ਚਰਨਾਂ ਨੂੰ ਧਿਆਉਣਾ ਕਰ। ਕਿਉਂਕਿ-

**ਜਨਮ ਮਰਣ ਮਲੁ ਉਤਰੈ ਸਚੇ ਕੇ ਗੁਣ ਗਾਇ ॥ ੧ ॥**

ਸੱਚੇ ਦੇ ਗੁਣ ਗਾਉਣ ਕਰ ਕੇ ਜਨਮ ਮਰਨ ਦੇ ਦੇਣ ਵਾਲੀ ਪਾਪਾਂ ਰੂਪੀ ਮੈਲ ਉਤਰ ਜਾਏਗੀ ॥ ੧ ॥

**ਮਃ ੫ ॥ ਦੇਹ ਅੰਧਾਰੀ ਅੰਧੁ ਸੁੰਞੀ ਨਾਮ ਵਿਹੂਣੀਆ ॥**

ਅੰਨ੍ਹੇ ਅਗਿਆਨੀਆਂ ਦੀ ਦੇਹ ਅੰਧਾਰੀ= ਅੰਨ੍ਹੀ ਹੋ ਰਹੀ ਹੈ, ਵਾਹਿਗੁਰੂ ਨਾਮ ਅਤੇ ਸ਼ੁਭ ਗੁਣਾਂ ਤੋਂ ਸੁੰਞੀ= ਖਾਲੀ ਹੈ।

**ਨਾਨਕ ਸਫਲ ਜਨੰਮੁ ਜੈ ਘਟਿ ਵੁਠਾ ਸਚੁ ਧਣੀ ॥ ੨ ॥**

ਗੁਰੂ ਜੀ ਕਥਨ ਕਰਦੇ ਹਨ— ਉਸ ਦਾ ਮਨੁੱਖਾ ਜਨਮ ਧਾਰਿਆ ਸਫਲਾ ਹੈ, ਜੈ= ਜਿਸ ਦੇ ਹਿਰਦੇ ਵਿੱਚ ਸੱਚਾ ਧਣੀ= ਪਰਮਾਤਮਾ ਆਪ ਵੁਠਾ= ਵਸਿਆ ਹੈ ॥ ੨ ॥

**ਮਃ ੫ ॥ ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ ॥**

ਲੋਈ= ਪ੍ਰਕਾਸ਼ ਰੂਪ ਪਰਮਾਤਮਾ ਨੂੰ ਮੈਂ ਲੋਇਣ= ਅੱਖਾਂ ਨਾਲ ਦੇਖਿਆ ਹੈ, ਪਰ ਦਰਸ਼ਨ ਦੀ ਪਿਆਸ ਬੁਝੀ ਨਹੀਂ, ਸਗੋਂ ਦਰਸਨਾਂ ਦੀ ਪਿਆਸ ਮੂ= ਮੈਨੂੰ ਘਣੀ= ਬਹੁਤ ਲੱਗ ਰਹੀ ਹੈ।

**[ਪੰਨਾ ੧੧੦੦]**

**ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥ ੩ ॥**

ਗੁਰੂ ਜੀ ਕਥਨ ਕਰਦੇ ਹਨ— ਉਹ ਅਖੜੀਆ= ਅੱਖਾਂ ਬਿਅੰਨਿ= ਹੋਰ ਹੀ ਹਨ, ਜਿਨੀ= ਜਿਨ੍ਹਾਂ ਸ਼ੁੱਧ ਬੁੱਧੀ, *ਵਾ :-* ਗਿਆਨ ਵੈਰਾਗ ਰੂਪੀ ਅੱਖਾਂ ਨਾਲ ਮੇਰਾ ਪਤੀ-ਪਰਮਾਤਮਾ ਡਿਸੰਦੋ= ਦਿੱਸਦਾ ਹੈ ॥ ੩ ॥

**ਪਉੜੀ ॥ ਜਿਨਿ ਜਨਿ ਗੁਰਮੁਖਿ ਸੇਵਿਆ ਤਿਨਿ ਸਭਿ ਸੁਖ ਪਾਈ ॥**

ਜਿਸ ਗੁਰਮੁਖ ਜਨ ਨੇ ਗੁਰਾਂ ਦੁਆਰੇ ਪ੍ਰਭੂ ਨੂੰ, *ਵਾ :-* ਸਤਸੰਗ ਨੂੰ ਸੇਵਿਆ ਹੈ, ਤਿਸ ਨੇ ਸਾਰੇ ਸੁਖ ਪਾਉਣਾ ਕੀਤੇ ਹਨ। *ਵਾ :-* ਸਾਰਿਆਂ ਸੁਖਾਂ ਦੇ ਦੇਣ ਵਾਲੀ ਜੋ ਆਤਮ-ਵਸਤੂ ਹੈ ਉਹ ਪਾਈ ਹੈ।

**ਓਹੁ ਆਪਿ ਤਰਿਆ ਕੁਟੰਬ ਸਿਉ ਸਭੁ ਜਗਤੁ ਤਰਾਈ ॥**

ਉਹ ਆਪ ਸਾਰੇ ਕੁਟੰਬ ਨਾਲ ਤਰ ਗਿਆ ਹੈ ਅਤੇ ਉਪਦੇਸ਼ ਦੇ ਕੇ ਸਾਰੇ ਜਗਤ ਨੂੰ ਭੀ ਤਾਰਨਾ ਕੀਤਾ ਹੈ।

**ਓਨਿ ਹਰਿ ਨਾਮਾ ਧਨੁ ਸੰਚਿਆ ਸਭ ਤਿਖਾ ਬੁਝਾਈ ॥**

ਉਸ ਨੇ ਅਮੋਲਕ ਹਰੀ ਨਾਮ- ਧਨ ਨੂੰ ਸੰਚਿਆ= ਇਕੱਠਾ ਕੀਤਾ ਹੈ ਅਤੇ (ਜਿਸ ਨਾਮ-ਧਨ ਨੇ ਪਦਾਰਥਾਂ ਦੀ) ਸਾਰੀ ਤਰੇਹ ਬੁਝਾ ਦਿੱਤੀ ਹੈ।

**ਓਨਿ ਛਡੇ ਲਾਲਚ ਦੁਨੀ ਕੇ ਅੰਤਰਿ ਲਿਵ ਲਾਈ ॥**

ਉਸ ਨੇ ਦੁਨੀਆਂ ਦੇ ਸਾਰੇ ਲਾਲਚ ਛੱਡ ਦਿੱਤੇ ਹਨ ਅਤੇ ਅੰਦਰੋਂ ਮਨ ਕਰ ਕੇ ਪ੍ਰਭੂ ਵਿਚ ਬਿਰਤੀ

ਲਗਾਈ ਹੈ।

## ਓਸੁ ਸਦਾ ਸਦਾ ਘਰਿ ਅਨੰਦੁ ਹੈ ਹਰਿ ਸਖਾ ਸਹਾਈ॥

ਉਸ ਦੇ ਘਰ ਵਿਚ ਸਦਾ ਸਦਾ= ਹਮੇਸ਼ਾਂ ਅਨੰਦ ਹੀ ਹੋ ਰਿਹਾ ਹੈ ਕਿਉਂਕਿ ਹਰੀ- ਮਿੱਤਰ ਉਸ ਦੀ ਸਹਾਇਤਾ ਕਰਨ ਵਾਲਾ ਹੋਇਆ ਹੈ।

## ਓਨਿ ਵੈਰੀ ਮਿਤ੍ਰ ਸਮ ਕੀਤਿਆ ਸਭ ਨਾਲਿ ਸੁਭਾਈ॥

ਉਸ ਨੇ ਜਿਤਨੇ- ਕੁ ਵੈਰੀ ਤੇ ਮਿੱਤਰ ਹਨ, ਉਹਨਾਂ ਸਭਨਾਂ ਨਾਲ ਸਮ ਸੁਭਾਈ= ਸਮਦ੍ਰਿਸ਼ਟੀ ਸੁਭਾਅ ਨਾਲ ਵਰਤਣਾ ਕੀਤਾ ਹੈ।

## ਹੋਆ ਓਹੀ ਅਲੁ ਜਗ ਮਹਿ ਗੁਰ ਗਿਆਨੁ ਜਪਾਈ॥

ਜਿਸ ਨੂੰ ਗੁਰਾਂ ਦੁਆਰੇ ਗਿਆਨ ਤੇ ਜਪ ਦੀ ਰੀਤੀ ਆਈ ਹੈ, ਉਹ ਗੁਰਮੁਖ ਜਗਤ ਵਿਚ ਅਲੁ= ਤ੍ਰਿਪਤ ਹੋਇਆ ਹੈ। *ਅਥਵਾ :-* ਉਹ ਸਾਰੇ ਜਗਤ ਵਿਚ ਓਹੀਅਲੁ= ਪਰਗਟ ਹੋਇਆ ਹੈ।

## ਪੂਰਬਿ ਲਿਖਿਆ ਪਾਇਆ ਹਰਿ ਸਿਉ ਬਣਿ ਆਈ॥੧੯॥

ਜਿਸ ਵੇਲੇ ਪੂਰਬਲੇ ਲਿਖੇ ਕਰਮਾਂ ਦਾ ਫਲ ਪਾਇਆ ਤਾਂ ਹਰੀ ਨਾਲ ਪ੍ਰੀਤੀ ਬਣ ਆਈ॥ ੧੯॥

## ਡਖਣੇ ਮਃ ੫॥ ਸਚੁ ਸੁਹਾਵਾ ਕਾਢੀਐ ਕੂੜੈ ਕੂੜੀ ਸੋਇ॥

ਸੱਚ ਨਾਮ ਜਪਣ ਵਾਲਾ ਮਨੁੱਖ ਸੁਹਾਵਾ= ਸੁੰਦਰ ਕਥਨ ਕਰੀਦਾ ਹੈ ਅਤੇ ਝੂਠੇ ਦੀ ਝੂਠੀ ਹੀ ਸੋਇ= ਸੋਭਾ ਹੈ।

## ਨਾਨਕ ਵਿਰਲੇ ਜਾਣੀਅਹਿ ਜਿਨ ਸਚੁ ਪਲੈ ਹੋਇ॥੧॥

ਗੁਰੂ ਜੀ ਕਥਨ ਕਰਦੇ ਹਨ- ਉਹ ਗੁਰਮੁਖ ਵਿਰਲੇ ਹੀ ਜਾਣੀਦੇ ਹਨ, ਜਿਨ੍ਹਾਂ ਦੇ ਬੁੱਧੀ ਰੂਪ ਪੱਲੇ ਵਿਚ ਸੱਚ ਨਾਮ ਹੁੰਦਾ ਹੈ॥ ੧॥

## ਮਃ ੫॥ ਸਜਣ ਮੁਖੁ ਅਨੂਪੁ ਅਠੇ ਪਹਰ ਨਿਹਾਲਸਾ॥

ਸਜਣ= ਪਰਮਾਤਮਾ ਦੇ ਅਨੂਪੁ= ਸੁੰਦਰ ਮੁੱਖੜੇ ਨੂੰ ਅੱਠੇ ਪਹਿਰ ਨਿਹਾਲਸਾ= ਦੇਖਦੀ ਹਾਂ।

## ਸੁਤੜੀ ਸੋ ਸਹੁ ਡਿਠੁ ਤੈ ਸੁਪਨੇ ਹਉ ਖੰਨੀਐ॥੨॥

ਸੁਤੜੀ= ਸੁੱਤੀ ਪਈ ਨੇ ਉਸ ਸਹੁ= ਪਤੀ- ਪਰਮਾਤਮਾ ਨੂੰ ਡਿਠੁ= ਵੇਖਿਆ ਹੈ, ਇਸ ਲਈ ਮੈਂ ਉਸ ਸੁਪਨੇ ਤੋਂ ਖੰਨੀਐ= ਕੁਰਬਾਨ ਜਾਂਦੀ ਹਾਂ।

*ਯਥਾ:-* ਜਾਗਨ ਤੇ ਸੁਪਨਾ ਭਲਾ ਬਸੀਐ ਪ੍ਰਭ ਸੰਗਿ॥ *(ਪੰਨਾ ੮੧੯)*

*ਅਥਵਾ :-* ਮੈਂ ਅੱਠੇ ਪਹਿਰ ਚਾਹੁੰਦੀ ਹਾਂ ਕਿ ਸਜਣ= ਪਰਮਾਤਮਾ ਦੇ ਸੁੰਦਰ ਮੁੱਖ ਨੂੰ ਦੇਖਾਂ, ਜਿਸ ਵੇਲੇ ਮੈਂ ਸਮਾਧੀ ਰੂਪ ਨੀਂਦ ਵਿਚ ਸੁੱਤੀ ਤਾਂ ਚਿਤ ਬਿਰਤੀ ਦੀ ਇਕਾਗਰਤਾ ਰੂਪ ਸੁਪਨੇ ਵਿਚ ਉਸ ਪਤੀ ਨੂੰ ਦੇਖਿਆ, ਇਸ ਲਈ ਉਸ ਇਕਾਗਰਤਾ ਰੂਪ ਸੁਪਨੇ ਤੋਂ ਮੈਂ ਬਲਿਹਾਰ ਜਾਂਦੀ ਹਾਂ॥ ੨॥

**ਮਃ ੫ ॥ ਸਜਣ ਸਚੁ ਪਰਖਿ ਮੁਖਿ ਅਲਾਵਣੁ ਥੋਥਰਾ ॥**

ਹੇ ਭਾਈ ! ਸੱਚੇ ਸਜਣ (ਪਰਮਾਤਮਾ) ਦੀ ਪਰਖਿ= ਪਛਾਣ ਕਰ, ਧਾਰਨਾ ਤੋਂ ਬਿਨਾਂ ਮੂੰਹੋਂ ਨਾਮ ਕਥਨ ਕਰਨਾ ਥੋਥਰਾ= ਖਾਲੀ ਹੈ।

**ਮੰਨ ਮਝਾਹੂ ਲਖਿ ਤੁਧਹੁ ਦੂਰਿ ਨ ਸੁ ਪਿਰੀ ॥ ੩ ॥**

ਆਪਣੇ ਮਨ ਦੇ ਮਝਾਹੂ= ਵਿਚ ਹੀ ਸੱਚੇ ਸੱਜਣ ਨੂੰ ਜਾਣ ਲੈ ਕਿਉਂਕਿ ਉਹ ਪਤੀ- ਪਰਮਾਤਮਾ ਤੈਥੋਂ ਦੂਰ ਨਹੀਂ ਹੈ॥ ੩ ॥

**ਪਉੜੀ ॥ ਧਰਤਿ ਆਕਾਸੁ ਪਾਤਾਲੁ ਹੈ ਚੰਦੁ ਸੂਰੁ ਬਿਨਾਸੀ ॥**

ਧਰਤੀ, ਅਕਾਸ਼, ਪਤਾਲ ਤੇ ਸੂਰਜ, ਚੰਦਰਮਾ ਆਦਿਕ ਸਭ ਨਾਸ ਹੋਣ ਵਾਲੇ ਹਨ।

**ਬਾਦਿਸਾਹ ਸਾਹ ਉਮਰਾਵ ਖਾਨ ਢਾਹਿ ਡੇਰੇ ਜਾਸੀ ॥**

ਬੜੇ- ਬੜੇ ਬਾਦਸ਼ਾਹ, ਸਾਹ= ਸ਼ਾਹੂਕਾਰ (ਅਮੀਰ) ਉਮਰਾਵ= ਸੂਬੇਦਾਰ, ਖਾਨ= ਸਰਦਾਰ, ਵਾ:- ਪੰਜ ਹਜ਼ਾਰੀ ਤੇ ਦਸ ਹਜ਼ਾਰੀ ਇਤਿਆਦਿਕ ਸਾਰੇ ਡੇਰੇ ਢਾਹ ਕੇ ਚਲੇ ਜਾਣਗੇ।

**ਰੰਗ ਤੁੰਗ* ਗਰੀਬ ਮਸਤ ਸਭੁ ਲੋਕੁ ਸਿਧਾਸੀ ॥**

ਕਾਲੇ ਪੀਲੇ ਆਦਿਕ ਸਾਰੇ ਰੰਗ, ਤੁੰਗ= ਉਤਕ੍ਰਿਸ਼ਟ ਧਨਾਢ ਲੋਕ, ਗਰੀਬ ਤੇ ਅਲਮਸਤ ਇਤਿਆਦਿਕ ਸਾਰੇ ਲੋਕ ਚਲੇ ਜਾਣਗੇ।

**ਕਾਜੀ ਸੇਖ ਮਸਾਇਕਾ ਸਭੇ ਉਠਿ ਜਾਸੀ ॥**

ਕਾਜ਼ੀ, ਸ਼ੇਖ ਅਤੇ ਮਸਾਇਕਾ= ਮਿਹਨਤਾਂ ਕਰਨ ਵਾਲੇ ਸਾਰੇ ਹੀ ਉੱਠ ਕੇ ਚਲੇ ਜਾਣਗੇ।

**ਪੀਰ ਪੈਕਾਬਰ ਅਉਲੀਏ ਕੋ ਥਿਰੁ ਨ ਰਹਾਸੀ ॥**

(ਮੁਸਲਮਾਨਾਂ ਦੇ) ਪੀਰ= ਗੁਰੂ, ਖੁਦਾ ਦਾ ਪੈਗਾਮ ਲਿਆਉਣ ਵਾਲੇ ਪੈਕੰਬਰ ਅਤੇ ਅਉਲਿਆਵਾਂ ਵਿੱਚੋਂ ਕੋਈ ਭੀ ਅਚੱਲ ਨਹੀਂ ਰਹੇਗਾ।

**ਰੋਜਾ ਬਾਗ ਨਿਵਾਜ ਕਤੇਬ ਵਿਣੁ ਬੁਝੇ ਸਭ ਜਾਸੀ ॥**

ਰੋਜਾ ਰੱਖਣ ਵਾਲੇ, ਬਾਂਗਾਂ ਦੇਣ ਵਾਲੇ, ਨਮਾਜ਼ਾਂ ਪੜ੍ਹਨ ਵਾਲੇ, ਕਤੇਬਾਂ ਉਚਾਰਨ ਵਾਲੇ ਇਤਿਆਦਿਕ ਵਿਣੁ ਬੁਝੇ= ਗਿਆਨ ਤੋਂ ਬਿਨਾਂ ਹੋਣ ਕਰ ਕੇ ਸਾਰੇ ਹੀ ਚਲੇ ਜਾਣਗੇ।

**ਲਖ ਚਉਰਾਸੀਹ ਮੇਦਨੀ ਸਭ ਆਵੈ ਜਾਸੀ ॥**

ਚੁਰਾਸੀ ਲੱਖ ਤਰ੍ਹਾਂ ਦੀ ਜਿੰਨੀ ਮੇਦਨੀ= ਸ੍ਰਿਸ਼ਟੀ ਹੈ, ਸਭ ਜੰਮਦੀ ਮਰਦੀ ਰਹੇਗੀ।

**ਨਿਹਚਲੁ ਸਚੁ ਖੁਦਾਇ ਏਕੁ, ਖੁਦਾਇ ਬੰਦਾ ਅਬਿਨਾਸੀ ॥ ੧੭ ॥**

ਇਕ ਸੱਚਾ ਖੁਦਾ ਨਿਹਚਲੁ= ਅਚੱਲ ਹੈ, ਜਾਂ ਖੁਦਾ ਦਾ ਬੰਦਾ= ਬੰਦਗੀ ਕਰਨ ਵਾਲਾ ਭਗਤ

---

*ਤੁੰਗ ਦੀ ਜਗ੍ਹਾ 'ਤੁਰੰਗ' ਪਾਠ ਵੀ ਹੁੰਦਾ ਹੈ, ਤੁਰੰਗ ਦਾ ਅਰਥ ਹੈ ਘੋੜਾ। ਭਾਵ— ਰੰਗਾਂ- ਰੰਗਾਂ ਦੇ ਤੁਰੰਗ=ਘੋੜੇ, ਗਰੀਬ ਲੋਕ ਤੇ ਮਸਤ ਲੋਕ ਜੋ ਭੀ ਹਨ, ਸਭਨਾਂ ਨੇ ਇਸ ਸੰਸਾਰ ਤੋਂ ਸਿਧਾਸੀ=ਚਲਿਆਂ ਜਾਣਾ ਹੈ।

ਅਬਿਨਾਸੀ= ਨਾਸ ਤੋਂ ਰਹਿਤ ਹੈ॥ ੧੭॥

**ਡਖਣੇ ਮਃ ੫ ॥ ਡਿਠੀ ਹਭ ਢੰਢੋਲਿ ਹਿਕਸੁ ਬਾਝੁ ਨ ਕੋਇ॥**

ਸਾਰੀ ਦੁਨੀਆਂ ਢੂੰਡ ਕੇ ਦੇਖੀ ਹੈ, ਪਰ ਇਕ ਪ੍ਰਭੂ ਤੋਂ ਬਿਨਾਂ ਹੋਰ ਕੋਈ ਰਾਖਾ ਨਹੀਂ ਹੈ।

**ਆਉ ਸਜਣ ਤੂ ਮੁਖਿ ਲਗੁ ਮੇਰਾ ਤਨੁ ਮਨੁ ਠੰਢਾ ਹੋਇ॥ ੧॥**

ਹੇ ਸਜਣ= ਪਰਮਾਤਮਾ ! ਤੂੰ ਆ ਕੇ ਮੇਰੇ ਮੂੰਹ ਲੱਗ ਭਾਵ ਦਰਸ਼ਨ ਦੇਣਾ ਕਰ, ਜਿਸ ਕਰ ਕੇ ਮੇਰਾ ਤਨ ਮਨ ਠੰਢਾ= ਸੀਤਲ ਹੋ ਜਾਵੇ॥ ੧॥

**ਮਃ ੫ ॥ ਆਸਕੁ ਆਸਾ ਬਾਹਰਾ ਮੂ ਮਨਿ ਵਡੀ ਆਸ॥**

੧) ਜਿਸ ਦਾ ਮੈਂ ਆਸ਼ਕ ਹਾਂ ਉਹ ਗੁਰੂ ਰਾਮਦਾਸ ਤਾਂ ਮੇਰੀ ਆਸਾ ਤੋਂ ਬਾਹਰ ਹੈ ਤੇ ਮੇਰੇ ਮਨ ਵਿਚ ਉਹਨਾਂ ਦੀ ਵੱਡੀ ਆਸਾ ਲੱਗ ਰਹੀ ਹੈ।

੨) ਪਰਮੇਸ਼ਰ ਦੇ ਜਿਹੜੇ ਆਸ਼ਕ ਹਨ ਉਹ ਤਾਂ ਆਸਾਂ ਤੋਂ ਬਾਹਰ ਹਨ ਤੇ ਮੇਰੇ ਮਨ ਵਿਚ ਉਸ ਦੀ ਪਰਾਪਤੀ ਦੀ ਵੱਡੀ ਆਸਾ ਲੱਗ ਰਹੀ ਹੈ।

੩) ਮੈਂ ਆਸ਼ਕ ਨੂੰ ਬਾਹਰਾ= ਬਾਹਲੀ (ਬਹੁਤੀ) ਆਸਾ ਲੱਗ ਰਹੀ ਹੈ, ਕਹੇ ਨੂੰ ਸਪਸ਼ਟ ਕਰਦੇ ਹਨ- ਮੇਰੇ ਮਨ ਵਿਚ ਵੱਡੀ ਆਸਾ ਲੱਗ ਰਹੀ ਹੈ।

**ਆਸ ਨਿਰਾਸਾ ਹਿਕੁ ਤੂ ਹਉ ਬਲਿ ਬਲਿ ਬਲਿ ਗਈਆਸ॥ ੨॥**

ਹੇ ਪਰਮੇਸ਼ਰ ! ਇਕ ਤੂੰ ਹੀ ਆਸਾ ਤੋਂ ਨਿਰਾਸ ਹੈਂ, *ਅਥਵਾ :-* ਹੇ ਪਰਮੇਸ਼ਰ ! ਇਕ ਤੂੰ ਹੀ ਨਿਰਾਸਿਆਂ ਦੀ ਆਸਾ ਪੂਰਨ ਕਰਨ ਵਾਲਾ ਹੈਂ, ਜਾਂ ਇਕ ਤੂੰ ਹੀ ਆਸਾ ਵਾਲੇ ਨੂੰ ਨਿਰਾਸਾ= ਆਸਾ ਤੋਂ ਰਹਿਤ ਕਰਨ ਵਾਲਾ ਹੈਂ, ਇਸ ਲਈ ਤੁਹਾਡੇ ਉਪਰੋਂ ਮਨ, ਬਾਣੀ, ਸਰੀਰ ਕਰ ਕੇ ਬਲਿਹਾਰ ਜਾਂਦਾ ਹਾਂ॥ ੨॥

**ਮਃ ੫ ॥ ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ॥**

ਪ੍ਰਭੂ ਦਾ ਵਿਛੋੜਾ ਸੁਣ ਕੇ ਦੁੱਖ ਪਰਾਪਤ ਹੁੰਦਾ ਹੈ ਅਤੇ ਦਰਸ਼ਨ ਦੇਖੇ ਤੋਂ ਬਿਨਾਂ ਮਰਿਓਦਿ= ਮਰਨਾ ਹੁੰਦਾ ਹੈ।

**ਬਾਝੁ ਪਿਆਰੇ ਆਪਣੇ ਬਿਰਹੀ ਨ ਧੀਰੋਦਿ॥ ੩॥**

ਆਪਣੇ ਪਿਆਰੇ ਪ੍ਰਭੂ ਨੂੰ ਮਿਲੇ ਤੋਂ ਬਿਨਾਂ ਬਿਰਹੀ= ਪ੍ਰੇਮੀ ਪੁਰਸ਼ ਧੀਰੋਦਿ= ਧੀਰਜ ਨਹੀਂ ਧਰ ਸਕਦਾ॥ ੩॥

**ਪਉੜੀ॥ ਤਟ ਤੀਰਥ ਦੇਵ ਦੇਵਾਲਿਆ ਕੇਦਾਰੁ ਮਥੁਰਾ ਕਾਸੀ॥**

ਤਟ= ਕਿਨਾਰਿਆਂ ਦੇ ਸਹਿਤ, ਕੇਦਾਰ ਨਾਥ, ਮਥਰਾ ਤੇ ਕਾਂਸ਼ੀ ਆਦਿਕ ਜੋ ਭੀ ਤੀਰਥ ਹਨ ਸਭ ਨਾਸ ਰੂਪ ਹਨ, ਦੇਵ= ਦੇਵਤੇ ਤੇ ਦੇਵਾਲਿਆ= ਮੰਦਰ ਆਦਿਕ ਸਭ ਨਾਸਵੰਤ ਹਨ।

**ਕੋਟਿ ਤੇਤੀਸਾ ਦੇਵਤੇ ਸਣੁ ਇੰਦ੍ਰੈ ਜਾਸੀ॥**

ਤੇਤੀ ਕ੍ਰੋੜ ਦੇਵਤਿਆਂ ਦੇ ਸਣੁ= ਸਹਿਤ ਇੰਦਰ ਨੇ ਭੀ ਚਲਿਆਂ ਜਾਣਾ ਹੈ।

## ਸਿਮ੍ਰਿਤਿ ਸਾਸਤ੍ਰ ਬੇਦ ਚਾਰਿ ਖਟੁ ਦਰਸ ਸਮਾਸੀ॥

(ਸਤਾਈ) ਸ੍ਰਿਮਿਤੀਆਂ, (ਛੇ) ਸ਼ਾਸਤ੍ਰ, (ਚਾਰ) ਵੇਦ, ਖਟੁ ਦਰਸ= ਛੈਂ ਭੇਖਾਂ ਨੇ ਭੀ ਸਮਾ ਜਾਣਾ ਹੈ।

## ਪੋਥੀ ਪੰਡਿਤ ਗੀਤ ਕਵਿਤ ਕਵਤੇ ਭੀ ਜਾਸੀ॥

ਪੋਥੀਆਂ, ਪੰਡਿਤ= ਵਿਦਵਾਨ ਲੋਕ, ਗੀਤ, ਕਵਿਤ= ਕਬਿਤ (ਦੋਹਰੇ, ਚੌਪਈਆਂ ਆਦਿਕ) ਕਵਤੇ= ਕਵਿਤਾ ਦੇ ਉਚਾਰਨ ਵਾਲੇ ਕਵੀ ਲੋਕ ਭੀ ਚਲੇ ਜਾਣਗੇ।

## ਜਤੀ ਸਤੀ ਸੰਨਿਆਸੀਆ ਸਭਿ ਕਾਲੈ ਵਾਸੀ॥

(ਸਮੇਂ ਅਨੁਸਾਰ) ਜਤੀ, ਸਤੀ ਤੇ ਸੰਨਿਆਸੀ ਆਦਿਕ ਸਭ ਕਾਲ ਦੇ ਵਸੀਕਾਰ ਹੋ ਜਾਣਗੇ।

## ਮੁਨਿ ਜੋਗੀ ਦਿਗੰਬਰਾ ਜਮੈ ਸਣੁ ਜਾਸੀ॥

ਮੁਨੀ, ਜੋਗੀ ਤੇ ਦਿਗੰਬਰਾ= ਨਾਂਗੇ ਆਦਿਕ ਸਭਨਾ ਨੇ ਜਮਾਂ ਦੇ ਸਣੁ= ਨਾਲ ਚਲਿਆਂ ਜਾਣਾ ਹੈ।

ਵਾ :- ਜਮ ਦੇ ਸਣੁ= ਸਹਿਤ ਸਭ ਨੇ ਚਲਿਆਂ ਜਾਣਾ ਹੈ।

## ਜੋ ਦੀਸੈ ਸੋ ਵਿਣਸਣਾ ਸਭ ਬਿਨਸਿ ਬਿਨਾਸੀ॥

੧) ਜੋ ਦਿਸਦਾ ਹੈ ਉਹ ਵਿਣਸਣਾ= ਨਾਸ ਹੋਣ ਵਾਲਾ ਹੈ, ਇਸ ਲਈ ਬਿਨਸਨਹਾਰ ਸਭ ਕੁਝ ਬਿਨਸ ਜਾਏਗਾ।

੨) ਵਰਤਮਾਨ ਵਿਚ ਜੋ ਦਿਸ ਰਿਹਾ ਹੈ, ਉਹ ਸਭ ਵਿਣਸਣਾ= ਨਾਸ ਹੋ ਰਿਹਾ ਹੈ, ਪਿੱਛੇ ਭੂਤਕਾਲ ਵਿਚ ਭੀ ਸਭ ਕੁਝ ਬਿਨਸਿ= ਨਾਸ ਹੋ ਚੁੱਕਾ ਹੈ, ਅੱਗੇ ਭਵਿੱਖਤ ਵਿਚ ਭੀ ਸਭ ਕੁਝ ਬਿਨਾਸੀ= ਨਾਸ ਹੋ ਜਾਏਗਾ।

੩) ਜੋ ਕੁਝ ਦਿਸ ਰਿਹਾ ਹੈ ਸਭ ਨਾਸ ਹੋ ਜਾਣਾ ਹੈ ਪਰ ਤੂੰ ਬਿਨਸਿ= ਸ਼ੀਘਰ (ਜਲਦੀ) ਇਸ ਦੀ ਬਿਨਾਸੀ= ਆਸਾ ਤੋਂ ਬਿਨਾਂ ਹੋ ਜਾਹ।

## ਥਿਰੁ ਪਾਰਬ੍ਰਹਮੁ ਪਰਮੇਸਰੋ ਸੇਵਕੁ ਥਿਰੁ ਹੋਸੀ॥੧੮॥

ਇਕ ਪਾਰਬ੍ਰਹਮ ਪਰਮੇਸ਼ਰ ਹੀ ਥਿਰੁ= ਅਚੱਲ ਹੈ, ਜਾਂ ਉਸ ਪਰਮੇਸ਼ਰ ਦਾ ਅਸਲ ਸੇਵਕ ਥਿਰੁ= ਇਸਥਿਤ ਹੋਵੇਗਾ॥ ੧੮॥

## ਸਲੋਕ ਡਖਣੇ ਮਃ ੫॥ ਸੈ ਨੰਗੇ ਨਹ ਨੰਗ ਭੁਖੇ ਲਖ ਨ ਭੁਖਿਆ॥

ਗੁਰੂ ਜੀ ਕਥਨ ਕਰਦੇ ਹਨ— ਜਿਨ੍ਹਾਂ ਵੱਲ ਪਿਰੀ= ਪਰਮਾਤਮਾ ਸੁਭ ਦਿਸਟਿ= ਚੰਗੀ ਕਿਰਪਾ ਦ੍ਰਿਸ਼ਟੀ ਨਾਲ ਦੇਖਦਾ ਹੈ, ਉਹ ਗੁਰਮੁਖ ਭਾਵੇਂ ਸੌ ਤਰ੍ਹਾਂ ਕਰ ਕੇ ਨੰਗੇ ਹਨ ਪਰ ਫਿਰ ਭੀ ਨੰਗੇ ਨਹੀਂ ਹਨ, ਕਿਉਂਕਿ ਉਹਨਾਂ ਦੀ ਮਾਨਤਾ ਬੜੀ ਹੈ। ਭਾਵੇਂ ਉਹਨਾਂ ਦੇ ਲਖ= ਲੱਖਾਂ ਅਰਥਾਤ ਬਹੁਤੇ ਦਿਨ ਭੁੱਖਿਆਂ ਬੀਤਦੇ ਹਨ ਪਰ ਫਿਰ ਭੀ ਉਹ ਭੁੱਖੇ ਨਹੀਂ ਹਨ, ਕਿਉਂਕਿ ਉਹ ਸੰਤੋਖੀ ਹਨ।

## ਡੁਖੇ ਕੋੜਿ ਨ ਡੁਖ ਨਾਨਕ ਪਿਰੀ ਪਿਖੰਦੋ ਸੁਭ ਦਿਸਟਿ॥੧॥

ਭਾਵੇਂ ਉਹਨਾਂ ਨੂੰ ਕਰੋੜਾਂ ਡੁਖੇ= ਦੁੱਖ ਮਿਲਦੇ ਹਨ, ਪਰ ਫਿਰ ਭੀ ਉਹ ਦੁੱਖ ਨਹੀਂ ਮੰਨਦੇ, ਕਿਉਂਕਿ

ਇਕ ਤਾਂ ਪ੍ਰਭੂ ਦੀ ਕਿਰਪਾ ਹੈ, ਦੂਜਾ ਉਹਨਾਂ ਦੇ ਅੰਦਰ ਗਿਆਨ ਹੈ ਤੇ ਗਿਆਨਵਾਨ ਕਦੇ ਭੀ ਦੁੱਖ ਨਹੀਂ ਮੰਨਦਾ।

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥
ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥ ੧॥ *(ਪੰਨਾ ੬੩੩)*

**[ਪੰਨਾ ੧੧੦੧]**

## ਮਃ ੫॥ ਸੁਖ ਸਮੂਹਾ ਭੋਗ ਭੂਮਿ ਸਬਾਈ ਕੋ ਧਣੀ॥

ਭਾਵੇਂ ਸਾਰੇ ਦੁਨਿਆਵੀ ਸੁਖਾਂ ਨੂੰ ਭੋਗਦਾ ਹੋਵੇ ਅਤੇ ਭਾਵੇਂ ਸਾਰੀ ਧਰਤੀ ਦਾ ਧਣੀ= ਮਾਲਕ (ਰਾਜਾ) ਭੀ ਹੋਵੇ।

## ਨਾਨਕ ਹਭੋ ਰੋਗੁ ਮਿਰਤਕ ਨਾਮ ਵਿਹੂਣਿਆ॥ ੨॥

ਗੁਰੂ ਜੀ ਕਥਨ ਕਰਦੇ ਹਨ— ਜੇਕਰ ਨਾਮ-ਸਿਮਰਨ ਤੋਂ ਵਿਹੂਣਿਆ= ਬਿਨਾਂ ਹੈ ਤਾਂ ਉਸ ਨੂੰ ਹਭੋ= ਸਾਰੇ ਰੋਗ ਆ ਕੇ ਚੰਮੜਦੇ ਹਨ ਤੇ ਉਹ ਮਿਰਤਕ= ਮੁਰਦੇ ਤੁਲ ਹੈ॥ ੨॥

## ਮਃ ੫॥ ਹਿਕਸ ਕੂੰ ਤੂ ਆਹਿ ਪਛਾਣੂ ਭੀ ਹਿਕੁ ਕਰਿ॥

ਹੇ ਭਾਈ ! ਤੂੰ ਹਿਕਸ= ਇਕ ਪ੍ਰਭੂ ਦੀ ਪਰਾਪਤੀ ਕੂੰ- ਨੂੰ ਆਹਿ= ਚਾਹੁਣਾ ਕਰ ਅਤੇ ਪਛਾਣੂ ਭੀ ਇਕ ਨੂੰ ਬਣਾ ਲੈਣਾ ਕਰ।

## ਨਾਨਕ ਆਸੜੀ ਨਿਬਾਹਿ ਮਾਨੁਖ ਪਰਥਾਈ ਲਜੀਵਦੋ॥ ੩॥

ਗੁਰੂ ਜੀ ਕਥਨ ਕਰਦੇ ਹਨ— ਉਹ ਪਰਮੇਸ਼ਰ ਹੀ ਆਸਾ ਦੇ ਪੂਰਨ ਕਰਨ ਵਾਲਾ ਹੈ, ਮਨੁੱਖ ਜਾਂ ਦੇਵੀ ਦੇਵਤਿਆਂ ਦੇ ਪਰਥਾਈ= ਪਾਸੋਂ ਮੰਗਣਾ ਲਜੀਵਦੋ= ਸ਼ਰਮ ਦਾ ਕੰਮ ਹੈ, ਜਾਂ ਸ਼ਰਮਿੰਦੇ ਹੋਈਦਾ ਹੈ॥ ੩॥

ਭਾਈ ਸਾਹਿਬ ਭਾਈ ਗੁਰਦਾਸ ਜੀ ਲਿਖਦੇ ਹਨ-

ਸਚੁ ਦਾਤਾਰੁ ਵਿਸਾਰ ਕੈ ਮੰਗਤਿਆਂ ਨੋ ਮੰਗਣ ਜਾਹੀ॥ *(ਵਾਰ ੧੫/੬)*

## ਪਉੜੀ॥ ਨਿਹਚਲੁ ਏਕੁ ਨਰਾਇਣੋ ਹਰਿ ਅਗਮ ਅਗਾਧਾ॥

ਅਗਮ ਅਗਾਧ ਜੋ ਇਕ ਹਰੀ ਨਰਾਇਣ ਹੈ, ਓਹੀ ਨਿਹਚਲੁ= ਅਚੱਲ ਹੈ।

## ਨਿਹਚਲੁ ਨਾਮੁ ਨਿਧਾਨੁ ਹੈ ਜਿਸੁ ਸਿਮਰਤ ਹਰਿ ਲਾਧਾ॥

ਨਾਮ ਰੂਪ ਨਿਧਾਨੁ= ਖਜ਼ਾਨਾ ਨਿਹਚਲੁ= ਅਚੱਲ ਹੈ, ਜਿਸ ਨਾਮ ਦੇ ਸਿਮਰਨ ਕਰ ਕੇ ਹਰੀ ਲਾਧਾ= ਲਭਦਾ (ਪਰਾਪਤ) ਹੁੰਦਾ ਹੈ।

## ਨਿਹਚਲੁ ਕੀਰਤਨੁ ਗੁਣ ਗੋਬਿੰਦ ਗੁਰਮੁਖਿ ਗਾਵਾਧਾ॥

੧) ਗੁਰਮੁਖ ਲੋਕ ਹਮੇਸ਼ਾਂ ਨਿਸਚਲ ਗੋਬਿੰਦ ਦੇ ਗੁਣਾਂ ਦਾ ਕੀਰਤਨ ਗਾਵਾਧਾ= ਗਾਉਂਦੇ ਹਨ।

੨) ਗੋਬਿੰਦ ਦੇ ਗੁਣਾਂ ਦਾ ਕੀਰਤਨ ਗਾਉਣ ਵਾਲੇ ਗੁਰਮੁਖ ਭੀ ਨਿਹਚਲੁ= ਅਚੱਲ ਹਨ।

## ਸਚੁ ਧਰਮੁ ਤਪੁ ਨਿਹਚਲੋ ਦਿਨੁ ਰੈਨਿ ਅਰਾਧਾ॥

੧) ਸੱਚ ਬੋਲਣ ਰੂਪ ਧਰਮ ਤੇ ਦਿਨ ਰਾਤ ਅਰਾਧਾ= ਸਿਮਰਨ ਰੂਪ ਤਪ ਅਚੱਲ ਹੈ।

੨) ਜਿਸ ਨੇ ਦਿਨ ਰਾਤ ਸੱਚ ਨਾਮ ਨੂੰ ਅਰਾਧਿਆ ਹੈ, ਸ੍ਰੈ ਧਰਮ ਨੂੰ ਦ੍ਰਿੜ੍ਹ ਕੀਤਾ ਹੈ ਤੇ ਗੁਰ ਸੇਵਾ ਕਰਨ ਰੂਪ ਤਪ ਕੀਤਾ ਹੈ' ਉਹ ਗੁਰਮੁਖ ਭੀ ਨਿਹਚਲੋ= ਅਚੱਲ ਹੈ।

*ਯਥਾ:-* ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ॥ *(ਪੰਨਾ ੪੨੩)*

## ਦਇਆ ਧਰਮੁ ਤਪੁ ਨਿਹਚਲੋ ਜਿਸੁ ਕਰਮਿ ਲਿਖਾਧਾ॥

ਜਿਸ ਦੇ ਕਰਮਾਂ ਵਿਚ ਲਿਖਿਆ ਹੋਇਆ ਹੈ, ਉਸ ਜੀਵ ਨੂੰ ਅਚੱਲ ਕਰਨ ਵਾਲੇ ਦਇਆ, ਧਰਮ ਤੇ ਤਪ ਆਦਿਕ ਸ਼ੁਭ ਗੁਣ ਪਰਾਪਤ ਹੁੰਦੇ ਹਨ।

## ਨਿਹਚਲੁ ਮਸਤਕਿ ਲੇਖੁ ਲਿਖਿਆ ਸੋ ਟਲੈ ਨ ਟਲਾਧਾ॥

ਪ੍ਰਭੂ ਨੇ ਜੀਵਾਂ ਦੇ ਮੱਥੇ ਪਰ ਜੋ ਲੇਖ ਲਿਖ ਦਿੱਤਾ ਹੈ ਉਹ ਨਿਹਚਲੁ= ਅਚੱਲ ਹੈ, ਭੋਗੇ ਤੋਂ ਬਿਨਾਂ ਉਹ ਲੇਖ ਕਿਸੇ ਦਾ ਟਲਾਧਾ= ਟਾਲਿਆ (ਹਟਾਇਆ) ਹੋਇਆ ਟਲੈ ਨ= ਹਟਦਾ ਨਹੀਂ।

## ਨਿਹਚਲ ਸੰਗਤਿ ਸਾਧ ਜਨ ਬਚਨ ਨਿਹਚਲੁ ਗੁਰ ਸਾਧਾ॥

ਸੰਤ ਜਨਾਂ ਦੀ ਸੰਗਤ ਨਿਸਚਲ ਹੈ ਅਤੇ ਗੁਰਾਂ ਦਾ ਤੇ ਸੰਤਾਂ ਦਾ ਬਚਨ ਭੀ ਅੱਚਲ ਹੈ, ਗੁਰੂ ਤੇ ਸੰਤ ਜੋ ਭੀ ਬਚਨ ਆਖਦੇ ਹਨ ਉਹ ਪੂਰੇ ਹੁੰਦੇ ਹਨ।

*ਯਥਾ:-* ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ॥
ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ॥ ੨॥
ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ॥
ਦ੍ਰਿਸਟਿਮਾਨ ਹੈ ਸਗਲ ਬਿਨਾਸੀ ਇਕਿ ਸਾਧ ਬਚਨ ਅਗਾਧਾ॥ ੩॥

*(ਸਾਰਗ ਮ: ੫, ਪੰਨਾ ੧੨੦੪)*

## ਜਿਨ ਕਉ ਪੂਰਬਿ ਲਿਖਿਆ ਤਿਨ ਸਦਾ ਸਦਾ ਆਰਾਧਾ॥੧੯॥

ਜਿਨ੍ਹਾਂ ਨੂੰ ਪੂਰਬਿ= ਪਿਛਲੇ ਕਰਮਾਂ ਦਾ ਲੇਖ ਲਿਖਿਆ ਹੋਇਆ ਫਲ ਦੇਣ ਨੂੰ ਪਰਾਪਤ ਹੋਇਆ ਹੈ, ਉਹਨਾਂ ਨੇ ਸਦਾ= ਨਿਤ ਰੂਪ ਹਰੀ ਨੂੰ ਸਦਾ ਸਦਾ ਆਰਾਧਣਾ ਕੀਤਾ ਹੈ॥ ੧੯॥

## ਸਲੋਕ ਡਖਣੇ ਮਃ ੫॥ ਜੋ ਡੁਬੰਦੋ ਆਪਿ, ਸੋ ਤਰਾਏ ਕਿਨ੍ਹ ਖੇ॥

ਜੋ ਪੱਥਰ ਆਪ ਡੁੱਬ ਜਾਂਦਾ ਹੈ ਉਹ ਭਲਾ (ਹੋਰ) ਕਿਸ ਨੂੰ ਤਾਰ ਸਕਦਾ ਹੈ?

ਏਸੇ ਤਰ੍ਹਾਂ- ਜੋ ਅਗਿਆਨੀ ਪਾਪੀ ਗੁਰੂ ਆਪ ਸੰਸਾਰ-ਸਮੁੰਦਰ ਵਿਚ ਡੁੱਬ ਰਿਹਾ ਹੈ, ਉਸ ਨੇ ਭਲਾ ਕਿਨ੍ਹ ਖੇ= ਕਿਸ ਨੂੰ ਤਾਰਨਾ ਹੈ?

## ਤਾਰੇਦੜੋ ਭੀ ਤਾਰਿ, ਨਾਨਕ ਪਿਰ ਸਿਉ ਰਤਿਆ॥੧॥

ਗੁਰੂ ਜੀ ਕਥਨ ਕਰਦੇ ਹਨ- ਜੋ ਆਪਣੇ ਪਿਰ= ਪਤੀ- ਪਰਮਾਤਮਾ ਦੇ ਪ੍ਰੇਮ ਨਾਲ ਰਤਿਆ= ਰੰਗਿਆ

ਰਹਿੰਦਾ ਹੈ ਜਾਂ ਤਦਾਕਾਰ ਰਹਿੰਦਾ ਹੈ, ਉਹ ਤਾਰੇਦੜੋ= ਤਾਰਨ ਵਾਲਾ ਹੀ ਸਭ ਨੂੰ ਤਾਰ ਸਕਦਾ ਹੈ॥ ੧॥

**ਮਃ ੫॥ ਜਿਥੈ ਕੋਇ ਕਥੰਨਿ, ਨਾਉ ਸੁਣੰਦੋ ਮਾ ਪਿਰੀ॥**

ਜਿਸ ਜਗ੍ਹਾ ਕੋਈ ਕਥਨ ਵਾਲਾ ਬੈਠਾ ਹੋਵੇ ਤੇ ਉਸ ਕੋਲੋਂ ਮਾ ਪਿਰੀ= ਮੇਰੇ ਪਿਆਰੇ ਪਿਰੀ- ਪਰਮਾਤਮਾ ਦਾ ਨਾਮ ਸੁਣੀਦਾ ਹੋਵੇ।

**ਮੂੰ ਜੁਲਾਊਂ ਤਥਿ, ਨਾਨਕ ਪਿਰੀ ਪਸੰਦੋ ਹਰਿਓ ਥੀਓਸਿ॥ ੨॥**

ਮੂੰ= ਮੈਂ ਤਥਿ= ਤਿਸ ਥਾਂ ਪਰ ਜੁਲਾਊਂ= ਚਲ ਕੇ ਜਾਂਦੀ ਹਾਂ, ਕਿਉਂਕਿ ਪਿਰੀ ਦੇ ਪਿਆਰਿਆਂ ਦਾ ਦਰਸ਼ਨ ਕਰਨ ਨਾਲ ਮਨ ਸ਼ੁਭ ਗੁਣਾਂ ਨਾਲ ਹਰਿਆ ਥੀਓਸਿ= ਹੁੰਦਾ ਹੈ॥ ੨॥

**ਮਃ ੫॥ ਮੇਰੀ ਮੇਰੀ ਕਿਆ ਕਰਹਿ ਪੁਤ੍ਰ ਕਲਤ੍ਰ ਸਨੇਹ॥**

ਹੇ ਭਾਈ ! ਪੁੱਤਰ ਤੇ ਕਲਤ੍ਰ= ਇਸਤ੍ਰੀ ਦੇ ਸਨੇਹ= ਪਰੇਮ ਵੱਸ ਹੋ ਕੇ ਤੂੰ ਮੇਰੀ ਮੇਰੀ ਕੀ ਕਰ ਰਿਹਾ ਹੈਂ?

**ਨਾਨਕ ਨਾਮ ਵਿਹੂਣਿਆ ਨਿਮੁਣੀਆਦੀ ਦੇਹ॥ ੩॥**

ਗੁਰੂ ਜੀ ਕਥਨ ਕਰਦੇ ਹਨ— ਹੇ ਨਾਮ-ਸਿਮਰਨ ਤੋਂ ਵਿਹੂਣਿਆ= ਹੀਣਿਆਂ ਪੁਰਸ਼ਾ ! ਤੇਰੀ ਏਹ ਦੇਹ ਮੁਨਿਆਦ ਤੋਂ ਨਿ= ਬਿਨਾਂ ਹੈ ਇਸ ਦੇ ਨਾਸ ਹੋਣ ਦਾ ਕੋਈ ਪਤਾ ਨਹੀਂ ਹੈ, ਇਸ ਲਈ (ਤੂੰ) ਇਸ ਨੂੰ ਸਫਲ ਕਰਨ ਦਾ ਯਤਨ ਕਰ ਲੈ॥ ੮॥ ਆਪਣੀ ਸ਼ਰਧਾ ਦੱਸਦੇ ਹਨ-

**ਪਉੜੀ॥ ਨੈਨੀ ਦੇਖਉ ਗੁਰ ਦਰਸਨੋ ਗੁਰ ਚਰਣੀ ਮਥਾ॥**

ਨੈਣੀ= ਅੱਖਾਂ ਨਾਲ ਮੈਂ ਆਪਣੇ ਗੁਰੂ ਦਾ ਦਰਸ਼ਨ ਵੇਖਦਾ ਹਾਂ ਅਤੇ ਮਥਾ= ਸਿਰ ਗੁਰੂ ਦੇ ਚਰਨਾਂ ਪਰ ਰੱਖਦਾ ਹਾਂ।

**ਪੈਰੀ ਮਾਰਗਿ ਗੁਰ ਚਲਦਾ ਪਖਾ ਫੇਰੀ ਹਥਾ॥**

ਪੈਰਾਂ ਨਾਲ ਗੁਰਾਂ ਦੇ ਰਸਤੇ ਚਲਦਾ ਹਾਂ ਅਤੇ ਹੱਥਾਂ ਨਾਲ ਪੱਖਾ ਫੇਰੀ= ਫੇਰਦਾ (ਝੱਲਦਾ) ਹਾਂ।

**ਅਕਾਲ ਮੂਰਤਿ ਰਿਦੈ ਧਿਆਇਦਾ ਦਿਨੁ ਰੈਨਿ ਜਪੰਥਾ॥**

ਅਕਾਲ ਮੂਰਤਿ= ਅਕਾਲ ਸਰੂਪ ਪਰਮਾਤਮਾ ਨੂੰ ਹਿਰਦੇ ਵਿਚ ਧਿਆਉਂਦਾ ਹਾਂ ਤੇ ਦਿਨ ਰਾਤ ਇਕ ਰਸ ਨਾਮ ਜਪਦਾ ਹਾਂ।

**ਮੈ ਛਡਿਆ ਸਗਲ ਅਪਾਇਣੋ ਭਰਵਾਸੈ ਗੁਰ ਸਮਰਥਾ॥**

ਸਮਰੱਥ ਗੁਰੂ ਦੇ ਭਰੋਸੇ ਰਹਿ ਕੇ ਮੈਂ ਸਾਰਾ ਅਪਾਇਣੋ= ਹੰਕਾਰ ਛੱਡ ਦਿੱਤਾ ਹੈ।

**ਗੁਰਿ ਬਖਸਿਆ ਨਾਮੁ ਨਿਧਾਨੁ ਸਭੋ ਦੁਖੁ ਲਥਾ॥**

ਗੁਰੂ ਨੇ ਮੈਨੂੰ ਨਾਮ ਰੂਪ ਨਿਧਾਨੁ= ਖਜ਼ਾਨਾ ਬਖਸ਼ਿਆ ਹੈ, ਜਿਸ ਕਰ ਕੇ ਮੇਰਾ ਸਾਰਾ ਦੁੱਖ ਲਥਾ= ਲਹਿ ਗਿਆ ਹੈ।

**ਭੋਗਹੁ ਭੁੰਚਹੁ ਭਾਈਹੋ ਪਲੈ ਨਾਮੁ ਅਗਥਾ॥**

ਹੇ ਭਾਈਓ ! ਬੁੱਧੀ ਰੂਪ ਪੱਲੇ ਵਿਚ ਅਗਥਾ= ਅਕੱਥ ਹਰੀ ਦਾ ਨਾਮ ਸੰਭਾਲ ਕੇ ਭੋਗਹੁ ਭੁੰਚਹੁ= ਖਾਵੋ

ਖਰਚੋ, ਭਾਵ ਆਪ ਜਪੋ ਤੇ ਹੋਰਨਾਂ ਪਾਸੋਂ ਜਪਵਾਓ।

## ਨਾਮੁ ਦਾਨੁ ਇਸਨਾਨੁ ਦਿੜੁ ਸਦਾ ਕਰਹੁ ਗੁਰ ਕਥਾ ॥

ਨਾਮ, ਦਾਨ ਤੇ ਇਸ਼ਨਾਨ ਆਦਿਕ ਸ਼ੁਭ ਕਰਮਾਂ ਨੂੰ ਦ੍ਰਿੜ੍ਹ ਕਰ ਕੇ, ਸਦਾ ਹੀ ਗੁਰੂ ਦੀ ਕਥਾ ਕਰੋ !

## ਸਹਜੁ ਭਇਆ ਪ੍ਰਭੁ ਪਾਇਆ ਜਮ ਕਾ ਭਉ ਲਥਾ ॥ ੨੦ ॥

ਜਿਸ ਨੂੰ ਇਸ ਤਰ੍ਹਾਂ ਦਾ ਸਹਜੁ= ਗਿਆਨ ਹੋਇਆ ਹੈ, ਉਸ ਨੇ ਪ੍ਰਭੂ ਨੂੰ ਪਾ ਲਿਆ ਹੈ ਅਤੇ ਜਮਾਂ ਦਾ ਭਉ= ਡਰ ਲਹਿ ਗਿਆ ਹੈ॥ ੨੦॥

## ਸਲੋਕ ਡਖਣੇ ਮਃ ੫ ॥ ਲਗੜੀਆ ਪਿਰੀਅੰਨਿ ਪੇਖੰਦੀਆ ਨਾ ਤਿਪੀਆ ॥

(ਗੁਰਮੁਖਾਂ ਦੀਆਂ ਅੱਖਾਂ) ਪਿਆਰੇ ਪਿਰੀ (ਪਰਮਾਤਮਾ) ਦੇ ਦੇਖਣ ਵਿਚ ਲਗੜੀਆ= ਲਗੀਆਂ ਹੋਈਆਂ ਹਨ, (ਦਰਸ਼ਨ ਦੇਖਦੀਆਂ ਹੋਈਆਂ ਅੱਖਾਂ) ਤਿਪੀਆ ਨਾ= ਰੱਜ ਦੀਆਂ ਨਹੀਂ।

*ਯਥਾ:-* ਸਜਣ ਮੁਖੁ ਅਨੂਪੁ ਅਠੇ ਪਹਰ ਨਿਹਾਲਸਾ॥ *(ਪੰਨਾ ੧੧੦੦)*

ਏਸੇ ਤਰ੍ਹਾਂ ਆਸ਼ਕ ਲੋਕ ਉਸ ਦੇ ਦੇਖਣ ਵਿਚ ਤੜਫਦੇ ਰਹਿੰਦੇ ਹਨ। ਰੱਬੀ- ਆਸ਼ਕਾਂ ਦੀ ਵਿਦਵਾਨਾਂ ਨੇ ਨੌ ਨਿਸ਼ਾਨੀਆਂ ਦੱਸੀਆਂ ਹਨ—

*ਆਸ਼ਕਾਰਾ ਨਵ ਨਿਸ਼ਾਨੀਂ ਐ ਪਿਸਰ! ਆਹ ਸ਼ਰਦੋ[੧], ਰੰਗ ਜ਼ਰਦੋ[੨], ਚਸ਼ਮ-ਤਰ[੩]।*
*ਕਮ ਗੁਫਤਨੋ[੪], ਕਮ ਖ਼ੁਰਦਨੋ[੫], ਖ਼ੁਆਬਸ਼ ਹਰਾਮ[੬]। ਇੰਤਜਾਰੀ, ਬੇਕਰਾਰੀ, ਦਸਤ-ਸਰ।*

*(ਹਰੀ ਨਰਾਇਣ, ਪੰਨਾ ੪੬੦)*

## ਹਭ ਮਝਾਹੂ ਸੋ ਧਣੀ ਬਿਆ ਨ ਡਿਠੋ ਕੋਇ ॥ ੧ ॥

ਸੋ ਧਣੀ= ਉਹ ਮਾਲਕ (ਪਰਮਾਤਮਾ) ਹਭ ਮਝਾਹੂ= ਸਾਰਿਆਂ ਦੇ ਹਿਰਦੇ ਵਿਚ ਹੈ, ਉਸ ਤੋਂ ਬਿਨਾਂ ਹੋਰ ਕੋਈ ਬਿਆ= ਦੂਜਾ (ਅੱਖਾਂ ਨੇ) ਦੇਖਿਆ ਨਹੀਂ ਹੈ॥ ੧॥

## ਮਃ ੫ ॥ ਕਥੜੀਆ ਸੰਤਾਹ ਤੇ ਸੁਖਾਊ ਪੰਧੀਆ ॥

(ਪੂਰਨ ਸੰਤਾਂ ਦੀਆਂ ਜੋ) ਕਥੜੀਆ= ਕਥਾਵਾਂ ਹਨ ਤੇ= ਉਹ (ਕਥਾਵਾਂ) ਸੁਖਾਊ ਪੰਧੀਆ= ਸੁਖਾਂ ਦੀਆਂ ਗਲੀਆਂ ਹਨ।

## ਨਾਨਕ ਲਧੜੀਆ ਤਿੰਨਾਹ ਜਿਨਾ ਭਾਗੁ ਮਥਾਹੜੈ ॥ ੨ ॥

ਗੁਰੂ ਜੀ ਕਥਨ ਕਰਦੇ ਹਨ— ਜਿਨ੍ਹਾਂ ਦੇ ਮਥਾਹੜੈ= ਮੱਥੇ ਦੇ (ਉੱਤਮ) ਭਾਗ ਹਨ ਤਿੰਨਾਹ= ਉਹਨਾਂ (ਗੁਰਮੁਖਾਂ) ਨੂੰ (ਉਹ ਗਲੀਆਂ) ਲਧੜੀਆ= ਲਭੀਆਂ ਹਨ॥ ੨॥

## ਮਃ ੫ ॥ ਡੂੰਗਰਿ ਜਲਾ ਥਲਾ ਭੂਮਿ ਬਨਾ ਫਲ ਕੰਦਰਾ ॥

ਡੂੰਗਰਿ= ਪਹਾੜਾਂ ਵਿਚ, ਜਲਾਂ ਵਿਚ, ਥਲਾਂ ਵਿਚ ਭੂਮਿ= ਧਰਤੀ ਵਿਚ, ਬਨਾ= ਜੰਗਲਾਂ ਵਿਚ (ਪੱਤੇ, ਫੁੱਲ) ਤੇ ਫਲ (ਆਦਿਕਾਂ ਵਿਚ) ਅਤੇ (ਪਹਾੜਾਂ ਦੀਆਂ) ਕੰਦਰਾ= ਗੁਫਾਂ ਵਿਚ ਉਹ ਪੂਰਨ ਹੈ।

---

*੧. ਠੰਡੇ ਸਾਹ ਲੈਣੇ। ੨. ਮੂੰਹ ਦਾ ਰੰਗ ਪੀਲਾ ਹੋ ਜਾਣਾ। ੩. ਅੱਖਾਂ ਭਿੱਜੀਆਂ ਰਹਿਣੀਆਂ। ੪. ਬਹੁਤ ਘੱਟ ਬੋਲਣਾ। ੫. ਭੁੱਖ ਘਟ ਜਾਣੀ। ੬. ਨੀਂਦ ਹਰਾਮ ਹੋ ਜਾਣੀ ਭਾਵ ਨੀਂਦ ਨਾ ਆਉਣੀ। ੭. ਇੰਤਜ਼ਾਰ ਵਿਚ ਬੈਠੇ ਰਹਿਣਾ। ੮. ਬੇਚੈਨੀ ਬਣੀ ਰਹਿਣੀ। ੯. ਹੱਥਾਂ ਵਿਚ ਸਿਰ ਫੜ ਕੇ ਬੈਠੇ ਰਹਿਣਾ।*

## ਪਾਤਾਲਾ ਆਕਾਸ ਪੂਰਨੁ ਹਭ ਘਟਾ ॥

(ਸੱਤਾਂ) ਪਤਾਲਾਂ ਵਿਚ, (ਸੱਤਾਂ) ਅਕਾਸ਼ਾਂ ਵਿਚ ਅਤੇ ਹਭ= ਸਾਰਿਆਂ ਘਟਾ= ਸਰੀਰਾਂ (ਵਿਚ ਉਹ ਪਰਮੇਸ਼ਰ ਪਰੀ) ਪੂਰਨ ਹੈ।

## ਨਾਨਕ ਪੇਖਿ ਜੀਓ ਇਕਤੁ ਸੂਤਿ ਪਰੋਤੀਆ ॥ ੩ ॥

ਗੁਰੂ ਜੀ ਕਥਨ ਕਰਦੇ ਹਨ— (ਮੈਂ ਉਸ ਨੂੰ) ਦੇਖ ਕੇ ਜੀਓ= ਜੀਊਂਦਾ ਹਾਂ, (ਜਿਸ ਪ੍ਰਭੂ ਨੇ ਸਾਰੀਆਂ ਦੇਹਾਂ) ਇਕ (ਚੇਤਨ ਸੱਤਾ ਰੂਪੀ) ਸੂਤਰ ਵਿਚ ਪਰੋਤੀਆਂ ਹੋਈਆਂ ਹਨ॥ ੩ ॥

ਅਗਲੀ ਪੌੜੀ ਵਿਚ ਦਸਦੇ ਹਨ ਕਿ ਮੇਰਾ ਸਭ ਕੁਝ ਹਰੀ ਹੀ ਹੈ—

## ਪਉੜੀ ॥ ਹਰਿ ਜੀ ਮਾਤਾ ਹਰਿ ਜੀ ਪਿਤਾ ਹਰਿ ਜੀਉ ਪ੍ਰਤਿਪਾਲਕ ॥

ਹਰੀ ਜੀ ਮਾਂ ਹੈ, ਹਰੀ ਜੀ ਪਿਉ ਹੈ ਅਤੇ ਹਰਿ ਜੀਉ ਹੀ ਸਭਨਾਂ ਦੀ ਪ੍ਰਤਿਪਾਲਕ= ਪਾਲਣਾ ਕਰਨ ਵਾਲਾ ਹੈ।

## ਹਰਿ ਜੀ ਮੇਰੀ ਸਾਰ ਕਰੇ ਹਮ ਹਰਿ ਕੇ ਬਾਲਕ ॥

ਹਰਿ ਜੀਉ ਹੀ ਮੇਰੀ ਸਾਰ= ਸੰਭਾਲ ਕਰਦਾ ਹੈ, ਅਸੀਂ ਹਰੀ ਦੇ ਪੁੱਤਰ ਹਾਂ।

## ਸਹਜੇ ਸਹਜਿ ਖਿਲਾਇਦਾ ਨਹੀ ਕਰਦਾ ਆਲਕ ॥

ਸਹਜੇ= ਸੁਭਾਵਕ ਹੀ ਸਹਜਿ= ਗਿਆਨ ਰੂਪ ਦਿਨ ਵਿਚ ਖਿਡਾਉਂਦਾ ਹੈ, ਆਲਕ= ਆਲਸ ਬਿਲਕੁਲ ਨਹੀਂ ਕਰਦਾ।

## ਅਉਗਣੁ ਕੋ ਨ ਚਿਤਾਰਦਾ ਗਲ ਸੇਤੀ ਲਾਇਕ ॥

ਔਗੁਣ ਤਾਂ ਬਹੁਤ ਕੀਤੇ ਹਨ ਪਰ ਉਹ ਪ੍ਰਭੂ ਕੋਈ ਭੀ ਚਿਤਾਰਦਾ= ਵੇਖਦਾ ਨਹੀਂ ਹੈਂ, ਵਾ :- ਯਾਦ ਨਹੀਂ ਕਰਦਾ ਤੇ ਆਪਣੇ ਗਲ ਨਾਲ ਲਾਇਕ= ਲਾ ਲੈਂਦਾ ਹੈ।

## ਮੁਹਿ ਮੰਗਾਂ ਸੋਈ ਦੇਵਦਾ ਹਰਿ ਪਿਤਾ ਸੁਖ ਦਾਇਕ ॥

ਜੋ ਮੂੰਹੋਂ ਮੰਗਦਾ ਹਾਂ ਓਹੀ ਪਦਾਰਥ ਦੇ ਦੇਂਦਾ ਹੈ, ਹਰੀ- ਪਿਤਾ ਇਸ ਤਰ੍ਹਾਂ ਦਾ ਸੁਖ ਦਾਇਕ= ਦੇਣ ਵਾਲਾ ਹੈ।

*ਯਥਾ:*-ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ ॥

ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ ॥ ੨ ॥ *(ਪੰਨਾ ੬੮੧)*

### ਪੰਨਾ ੧੧੦੨

## ਗਿਆਨੁ ਗ਼ਸਿ ਨਾਮੁ ਧਨੁ ਸਉਪਿਓਨੁ ਇਸੁ ਸਉਦੇ ਲਾਇਕ ॥

ਬ੍ਰਹਮ ਗਿਆਨ ਦੀ ਰਾਸਿ= ਪੂੰਜੀ ਤੇ ਨਾਮ- ਧਨ ਮੈਨੂੰ ਸੌਂਪ ਦਿੱਤਾ ਹੈ, ਵਾ :- ਸ਼ਰਧਾ ਰੂਪ ਪੂੰਜੀ ਕਰ ਕੇ ਨਾਮ- ਗਿਆਨ ਰੂਪ ਧਨ ਮੈਨੂੰ ਸੌਂਪ ਦਿੱਤਾ ਹੈ ਤੇ ਇਸ ਉਤਮ ਸੌਦੇ ਦੇ ਲਾਇਕ= ਯੋਗ ਮੈਨੂੰ ਕਰ ਦਿੱਤਾ ਹੈ।

## ਸਾਝੀ ਗੁਰ ਨਾਲਿ ਬਹਾਲਿਆ ਸਰਬ ਸੁਖ ਪਾਇਕ ॥

ਸਾਝੀ= ਭਾਈਵਾਲ ਕਰ ਕੇ ਮੈਨੂੰ ਗੁਰਾਂ ਨਾਲ ਬਿਠਾ ਦਿੱਤਾ ਹੈ, ਇਸ ਲਈ ਮੈਂ ਦਾਸ ਨੇ ਸਾਰੇ ਸੁਖ

ਪਾਇਕ*= ਪਾਉਣਾ ਕੀਤੇ ਹਨ।

## ਮੈ ਨਾਲਹੁ ਕਦੇ ਨ ਵਿਛੁੜੈ ਹਰਿ ਪਿਤਾ ਸਭਨਾ ਗਲਾ ਲਾਇਕ ॥ ੨੧ ॥

ਉਹ ਹਰੀ- ਪਿਤਾ ਮੇਰੇ ਨਾਲੋਂ ਕਦੇ ਵਿਛੁੜਦਾ ਨਹੀਂ ਹੈ, ਕਿਉਂਕਿ ਹਰੀ- ਪਿਤਾ ਸ਼ਾਰੀਆਂ ਗੱਲਾਂ ਦੇ ਕਰਨੇ ਲਾਇਕ ਹੈ। ਭਾਵ ਸਭ ਗੱਲਾਂ ਕਰਨ ਨੂੰ ਸਮਰੱਥ ਹੈ॥ ੨੧॥

## ਸਲੋਕ ਡਖਣੇ ਮਃ ੫ ॥

## ਨਾਨਕ ਕਚੜਿਆ ਸਿਉ ਤੋੜਿ ਢੂੰਢਿ ਸਜਣ ਸੰਤ ਪਕਿਆ ॥

ਗੁਰੂ ਜੀ ਕਥਨ ਕਰਦੇ ਹਨ— ਸੰਬੰਧੀਆਂ ਰੂਪ ਕੱਚਿਆਂ (ਮਿੱਤਰਾਂ) ਨਾਲੋਂ ਪਰੀਤੀ ਤੋੜ ਕੇ ਸਾਧਨਾਂ ਵਿਚ ਪੱਕੇ ਜੋ ਸੰਤ ਸਜਣ ਹਨ, ਉਹਨਾਂ ਨੂੰ ਢੂੰਢਿ= ਲੱਭ ਲੈ।

*ਯਥਾ :*-ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨਿ੍॥
ਜੋ ਜੋ ਵੰਞੈਂ ਡੀਹੜਾ ਸੋ ਉਮਰ ਹਥ ਪਵੰਨਿ॥ ੮੯ ॥ *(ਪੰਨਾ ੧੩੮੨)*

## ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ ॥ ੧ ॥

ਉਹ (ਸੰਬੰਧੀ ਤਾਂ) ਜੀਊਂਦੇ (ਹੀ) ਵਿਛੜ ਜਾਂਦੇ ਹਨ °(ਪਰ) ਉਹ (ਪੱਕੇ ਸੰਤ ਮਿੱਤਰ ਅਜਿਹੇ ਹਨ, ਚਾਹੇ) ਮਰ ਭੀ ਜਾਵੇ ਤਾਂ ਵੀ ਛੱਡ ਨਹੀਂ ਜਾਂਦੇ। (ਮਗਰੋਂ ਅਖੰਡਪਾਠ ਤੇ ਭੰਡਾਰਾ ਕਰ ਦੇਂਦੇ ਹਨ ਅਤੇ ਵਾਹਿਗੁਰੂ ਅੱਗੇ ਅਰਦਾਸ ਕਰਦੇ ਹਨ ਕਿ ਇਸ ਪ੍ਰਾਣੀ ਦੀ ਆਤਮਾ ਨੂੰ ਸ਼ਾਂਤੀ ਪਰਾਪਤ ਹੋਵੇ ਤੇ ਕੱਚੇ ਸੰਬੰਧੀ ਮਿੱਤਰ ਆਦਿਕ ਜੀਊਂਦਿਆਂ ਹੀ ਬਿਪਤਾ ਸਮੇਂ ਵਿਚ ਛੱਡ ਜਾਂਦੇ ਹਨ।

## ਮਃ ੫ ॥ ਨਾਨਕ ਬਿਜੁਲੀਆ ਚਮਕੰਨਿ ਘੁਰਨਿ੍ ਘਟਾ ਅਤਿ ਕਾਲੀਆ ॥
## ਬਰਸਨਿ ਮੇਘ ਅਪਾਰ ਨਾਨਕ ਸੰਗਮਿ ਪਿਰੀ ਸੁਹੰਦੀਆ ॥ ੨ ॥

ਗੁਰੂ ਜੀ ਕਥਨ ਕਰਦੇ ਹਨ— ਜਿਵੇਂ ਅਕਾਸ਼ ਵਿਚ ਬਿਜਲੀਆਂ ਚਮਕਦੀਆਂ ਹਨ ਅਤੇ ਅਤਿ= ਬਹੁਤ ਹੀ ਕਾਲੀਆਂ ਘਟਾਂ ਆ ਕੇ ਘੁਰਨਿ੍= ਗਰਜਦੀਆਂ ਹਨ। ਫੇਰ ਅਪਾਰ= ਬੇਅੰਤ ਬੱਦਲ ਆ ਕੇ ਵਰਸਦੇ ਹਨ ਪਰ ਅਜਿਹੇ ਡਰਾਉਣੇ ਸਮੇਂ ਵਿਚ ਭੀ ਜੋ ਇਸਤ੍ਰੀਆਂ ਆਪਣੇ ਪਤੀ ਦੇ ਨਾਲ ਹਨ ਉਹ ਸ਼ੋਭਾ ਵਾਲੀਆਂ ਹਨ। ਤਿਵੇਂ ਬਿਜੁਲੀਆ ਵਾਂਗ ਮਾਇਆ ਕਈ ਤਰ੍ਹਾਂ ਦੇ ਹਾਵ-ਭਾਵ ਕਰ ਕੇ ਚਮਕ ਰਹੀ ਹੈ, ਅਤਸੇ ਕਰ ਕੇ ਮੋਹ ਰੂਪ ਕਾਲੀਆਂ ਘਟਾਂ ਭੀ ਗਰਜ ਰਹੀਆਂ ਹਨ। ਕਰਮਾਂ ਰੂਪੀ ਬੱਦਲ ਬੇਅੰਤ ਪਦਾਰਥਾਂ ਰੂਪੀ ਜਲ ਦੀ ਵਰਖਾ ਭੀ ਕਰਦੇ ਹਨ, ਇਸ ਤਰ੍ਹਾਂ ਦੇ ਡਰਾਉਣੇ ਸਮੇਂ ਵਿਚ ਜੋ ਜਗਿਆਸੂ ਰੂਪ ਇਸਤ੍ਰੀਆਂ ਆਪਣੇ ਪਤੀ-ਪਰਮਾਤਮਾ ਦੇ ਸੰਗਮਿ= ਨਾਲ ਹਨ ਉਹ ਸੁਹੰਦੀਆ= ਸ਼ੋਭਾ ਵਾਲੀਆਂ ਹਨ॥ ੨ ॥

## ਮਃ ੫ ॥ ਜਲ ਥਲ ਨੀਰਿ ਭਰੇ ਸੀਤਲ ਪਵਣ ਝੁਲਾਰਦੇ ॥

ਜਲ ਦੇ ਥਲ= ਅਸਥਾਨ ਤਲਾਵ ਨੀਰਿ= ਪਾਣੀ ਨਾਲ ਭਰੇ ਹੋਏ ਹਨ ਅਤੇ ਸੀਤਲ= ਠੰਡੀ ਹਵਾ ਦੇ ਬੁੱਲੇ ਭੀ ਆਉਂਦੇ ਹਨ।

---

*ਜਾਂ ਸਾਰੇ ਸੁਖ ਮੇਰੇ ਪਾਇਕ=ਦਾਸ ਹੋ ਗਏ ਹਨ।*

°*ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ॥*
*ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ॥ ੧॥* (ਪੰਨਾ ੬੩੪)

## ਸੇਜੜੀਆ ਸੋਇੰਨ ਹੀਰੇ ਲਾਲ ਜੁੜੰਦੀਆ ॥

ਸੋਇੰਨ= ਸੋਹਣੀਆਂ ਸੇਜਾਂ ਭੀ ਵਿਛੀਆਂ ਹੋਈਆਂ ਹਨ, ਹੀਰੇ ਤੇ ਲਾਲਾਂ ਦੇ ਜੜਾਊ ਗਹਿਣੇ ਭੀ ਪਹਿਨੇ ਹੋਏ ਹਨ। *ਵਾ :-* ਪਲੰਘਾਂ ਦੇ ਨਾਲ ਹੀਰੇ ਲਾਲ ਆਦਿਕ ਜੜਤਕਾਰੀ ਕੀਤੇ ਹੋਏ ਹਨ।

## ਸੁਭਰ ਕਪੜ ਭੋਗ ਨਾਨਕ ਪਿਰੀ ਵਿਹੂਣੀ ਤਤੀਆ ॥ ੩ ॥

ਗੁਰੂ ਜੀ ਕਥਨ ਕਰਦੇ ਹਨ— ਸੋਹਣੇ-ਸੋਹਣੇ ਕੱਪੜੇ ਤੇ ਭੋਗ= ਪਦਾਰਥ ਭੀ ਆਪਣੇ ਪਾਸ ਭਰਪੂਰ ਹਨ, ਪਰ ਇਤਨੇ ਪਦਾਰਥਾਂ ਦੇ ਹੁੰਦਿਆਂ ਭੀ ਇਸਤ੍ਰੀ ਆਪਣੇ ਪਤੀ ਦੀ ਪਰਾਪਤੀ ਤੋਂ ਬਿਨਾਂ ਤਤੀਆ= ਦੁਖੀ ਹੈ।

ਏਸੇ ਤਰ੍ਹਾਂ- ***ਜਲ ਥਲ ਨਾਰਿ ਭਰੇ ਸੀਤਲ ਪਵਣ ਝੁਲਾਰਦੇ ॥***

ਜਲ ਦੇ ਅਸਥਾਨ ਅੰਤਹਕਰਨ ਵਿਚ ਸ਼ਾਸਤ੍ਰ ਗਿਆਨ ਰੂਪੀ ਜਲ ਭਰਿਆ ਹੋਇਆ ਹੈ, ਵੇਦਾਂ ਦੇ ਮਹਾਂ ਵਾਕਾਂ ਰੂਪੀ ਠੰਡੀ ਹਵਾ ਭੀ ਚਲਦੀ ਹੈ।

***ਸੇਜੜੀਆ ਸੋਇੰਨ ਹੀਰੇ ਲਾਲ ਜੁੜੰਦੀਆ ॥***

(ਕਰੁਣਾ, ਮੈਤ੍ਰੀ, ਮੁੱਦਤਾ ਆਦਿਕ) ਸ਼ੁਭ ਗੁਣਾਂ ਰੂਪੀ ਸ਼ੋਭਨੀਕ ਸੇਜਾ ਹੈ, ਗਿਆਨ ਵੈਰਾਗ ਰੂਪੀ ਜੜਾਊ ਗਹਿਣੇ ਭੀ ਹਨ।

***ਸੁਭਰ ਕਪੜ ਭੋਗ ਨਾਨਕ ਪਿਰੀ ਵਿਹੂਣੀ ਤਤੀਆ ॥***

ਸਾਧਨਾਂ ਰੂਪੀ ਸ੍ਰੇਸ਼ਟ ਕਪੜਿਆਂ ਦੇ ਭੋਗ= ਪਦਾਰਥ ਭੀ ਹਨ, ਇਤਨੇ ਪਦਾਰਥਾਂ ਦੇ ਹੁੰਦਿਆਂ ਹੋਇਆਂ ਭੀ ਜਗਿਆਸੂ ਰੂਪ ਇਸਤਰੀ ਪਤੀ ਤੋਂ ਬਿਨਾਂ ਤਤੀਆ= ਦੁਖੀ ਰਹਿੰਦੀ ਹੈ।

ਗੁਰੂ ਜੀ ਕਥਨ ਕਰਦੇ ਹਨ— **ਜਲ ਥਲ ਨੀਰਿ ਭਰੇ**= ਨਾਮ ਰੂਪ ਜਲ ਦੇ ਅਸਥਾਨ ਵੇਦ ਸ਼ਾਸਤਰ ਪੜ੍ਹੇ ਹੋਏ ਹਨ, **ਸੀਤਲ ਪਵਣ ਝੁਲਾਰਦੇ**= ਕਥਾ ਕੀਰਤਨ ਦੇ ਉਚਾਰਨ ਰੂਪ ਠੰਡੇ ਹਵਾ ਦੇ ਬੁੱਲੇ ਭੀ ਆਉਂਦੇ ਹਨ। **ਸੇਜੜੀਆ ਸੋਇੰਨ**= ਸ਼ਰਧਾ ਸਹਿਤ ਬੁੱਧੀ ਰੂਪ ਸੇਜਾ ਭੀ ਸ਼ੋਭਨੀਕ ਹੈ। **ਹੀਰੇ**= ਨਾਮ, **ਲਾਲ**= ਪਰੇਮ ਆਦਿਕ ਜੜਾਊ ਗਹਿਣੇ ਭੀ ਹਨ। **ਸੁਭਰ**= ਭਗਤੀ ਰੂਪ ਸੁਗੰਧੀ, **ਕਪੜ**= ਪ੍ਰੇਮ ਰੂਪ ਕਪੜੇ। *ਵਾ :-* ਪਟ ਪਰਮੇਸਰ ਲੇਈ। ਇਤਿਆਦਿਕ ਭਾਵੇਂ ਬਹੁਤੇ ਸਾਧਨਾਂ ਰੂਪ ਪਦਾਰਥ ਭੀ ਹਨ ਪਰ **ਪਿਰੀ ਵਿਹੂਣੀ ਤਤੀਆ ॥ ੩ ॥** ਪਤੀ- ਪਰਮਾਤਮਾ ਦੀ ਪਰਾਪਤੀ ਹੋਏ ਤੋਂ ਬਿਨਾਂ ਏਹ ਜਗਿਆਸੂ ਰੂਪ ਇਸਤ੍ਰੀ ਤਤੀਆ= ਦੁਖੀ ਹੈ ॥ ੩ ॥

## ਪਉੜੀ ॥ ਕਾਰਣੁ ਕਰਤੇ ਜੋ ਕੀਆ ਸੋਈ ਹੈ ਕਰਣਾ ॥

ਕਰਤੇ ਪੁਰਖ ਪਰਮਾਤਮਾ ਨੇ ਜੋ ਕਾਰਨ ਕੀਤਾ ਹੈ, ਓਹੀ ਕਾਰਜ ਜੀਵਾਂ ਨੇ ਕਰਨਾ ਹੈ।

## ਜੇ ਸਉ ਧਾਵਹਿ ਪ੍ਰਾਣੀਆ ਪਾਵਹਿ ਧੁਰਿ ਲਹਣਾ ॥

ਹੇ ਪ੍ਰਾਣੀਆ= ਪੁਰਸ਼ਾ ! ਜੇਕਰ ਤੂੰ ਸਉ= ਸੈਂਕੜੇ ਕੋਹਾਂ ਤੱਕ ਭੀ ਦੌੜਦਾ ਜਾਏਂ, ਪਰ ਧੁਰ ਤੋਂ ਜੋ ਪੂਰਬਲੇ ਜਨਮ ਦਾ ਲਹਿਣਾ ਲਿਖਿਆ ਹੈ ਓਹੀ ਤੂੰ ਪਾਵੇਂਗਾ।

*ਯਥਾ:-* ਕਹਿਣਾ ਉਸੀ ਪਹਿ ਜੋ ਮਾਨਹਿ ਕਹਿਣਾ, ਨ ਮਾਨਹਿ ਕਹਿਣਾ ਤਾਂ ਕਿਆ ਕਹਿਣਾ।
ਬਹਿਣਾ ਉਸੀ ਪਹਿ ਜੋ ਲਖੇ ਗੁਣ ਕੋ, ਨ ਲਖੇ ਗੁਣ ਕੋ ਤਾਂ ਕਿਆ ਬਹਿਣਾ।
ਰਹਿਣਾ ਉਸੀ ਪਹਿ ਜੋ ਰਖੇ ਹਿਤ ਸਿਉਂ, ਨ ਰਖੇ ਹਿਤ ਸਿਉਂ ਤਾਂ ਕਿਆ ਰਹਿਣਾ।
ਲਹਿਣਾ ਓਹੀ ਜੋ ਲਿਖਾ ਲਿਲਾਰ ਮੇਂ, ਨਾ ਲਿਖਾ ਲਿਲਾਰ ਮੇਂ ਤਾਂ ਕਿਆ ਲਹਿਣਾ।

**ਬਿਨੁ ਕਰਮਾ ਕਿਛੂ ਨ ਲਭਈ ਜੇ ਫਿਰਹਿ ਸਭ ਧਰਣਾ॥**

ਜੇਕਰ ਸਾਰੀ ਧਰਣਾ= ਧਰਤੀ ਪਰ ਫਿਰ ਭੀ ਲਵੇਂ, ਤਾਂ ਭੀ ਕਰਮਾਂ ਤੋਂ ਬਿਨਾਂ ਕੁਝ ਨਹੀਂ ਲੱਭਦਾ।

*ਯਥਾ:-* ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ॥ *(ਜਪੁ ਜੀ, ਪੰਨਾ ੨)*

**ਗੁਰ ਮਿਲਿ ਭਉ ਗੋਵਿੰਦ ਕਾ ਭੈ ਡਰੁ ਦੂਰਿ ਕਰਣਾ॥**

ਜਿਸ ਨੇ ਗੁਰਾਂ ਨਾਲ ਮਿਲ ਕੇ ਗੋਬਿੰਦ ਦਾ ਭਉ= ਡਰ ਹਿਰਦੇ ਵਿਚ ਧਾਰਿਆ ਹੈ, ਉਸ ਨੇ ਜਮਾਂ ਦਾ ਭੈ ਤੇ ਮਰਨ ਦਾ ਡਰ ਦੂਰ ਕਰ ਦਿੱਤਾ ਹੈ। *ਅਥਵਾ :-* ਡਰੁ= ਡਰਾਉਣੇ ਜਮ ਦਾ ਭੈ ਦੂਰ ਕਰ ਦਿੱਤਾ ਹੈ।

**ਭੈ ਤੇ ਬੈਰਾਗੁ ਊਪਜੈ ਹਰਿ ਖੋਜਤ ਫਿਰਣਾ॥**

ਪਰਮੇਸ਼ਰ ਦੇ ਭੈ= ਡਰ ਤੋਂ ਹੀ ਵੈਰਾਗ ਪੈਦਾ ਹੁੰਦਾ ਹੈ ਤੇ ਵੈਰਾਗ ਦੇ ਹੋਣ ਕਰ ਕੇ ਹੀ ਇਹ ਜੀਵ ਹਰੀ ਨੂੰ ਢੂੰਡਦਾ ਫਿਰਦਾ ਹੈ।

**ਖੋਜਤ ਖੋਜਤ ਸਹਜੁ ਉਪਜਿਆ ਫਿਰਿ ਜਨਮਿ ਨ ਮਰਣਾ॥**

ਢੂੰਡਦਿਆਂ ਢੂੰਡਦਿਆਂ ਜਿਸ ਨੂੰ ਸਹਜੁ= ਗਿਆਨ ਪੈਦਾ ਹੋਇਆ ਹੈ, ਉਹ ਫਿਰ ਜੰਮਦਾ ਮਰਦਾ ਨਹੀਂ ਹੈ।

**ਹਿਆਇ ਕਮਾਇ ਧਿਆਇਆ ਪਾਇਆ ਸਾਧ ਸਰਣਾ॥**

ਜਿਸ ਨੇ ਸੰਤਾਂ ਦੀ ਸ਼ਰਨ ਨੂੰ ਪਾਇਆ ਹੈ ਉਸ ਨੇ ਹਿਆਇ= ਹਿਰਦੇ ਵਿਚ ਨਾਮ ਨੂੰ ਧਿਆਇਆ ਹੈ ਤੇ ਉਸ ਦੀ ਕਮਾਈ ਕੀਤੀ ਹੈ।

**ਬੋਹਿਥੁ ਨਾਨਕ ਦੇਉ ਗੁਰੁ, ਜਿਸੁ ਹਰਿ ਚੜਾਏ ਤਿਸੁ ਭਉਜਲੁ ਤਰਣਾ॥੨੨॥**

ਦੇਉ= ਪ੍ਰਕਾਸ਼ ਰੂਪ ਹਰੀ ਜਿਸ ਜਗਿਆਸੂ ਨੂੰ ਗੁਰੂ ਨਾਨਕ ਦੇਵ ਜੀ ਦੀ ਬਾਣੀ ਰੂਪ ਬੋਹਿਥੁ= ਜਹਾਜ਼ ਉੱਤੇ ਚੜ੍ਹਾਉਂਦਾ ਹੈ, ਉਸ ਨੇ ਸੰਸਾਰ-ਸਮੁੰਦਰ ਤੋਂ ਤਰਨਾ ਕੀਤਾ ਹੈ॥ ੨੨॥

**ਉਥਾਨਕਾ:**-ਇਕ ਸਿੱਖ ਨੇ ਆ ਕੇ ਬੇਨਤੀ ਕੀਤੀ-"ਮੈਨੂੰ ਸਿੱਖੀ ਦਾਨ ਬਖਸ਼ੋ।"

ਇਹ ਗੱਲ ਸੁਣ ਕੇ ਗੁਰੂ ਸਾਹਿਬ ਜੀ ਉਸ ਨੂੰ ਆਖਦੇ ਹਨ-

**ਸਲੋਕ ਮਃ ੫॥ ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥**

ਹੇ ਭਾਈ ! ਸਭ ਤੋਂ ਪਹਿਲਾ ਜੀਉਣ ਦੀ ਆਸਾ ਛੱਡ ਕੇ ਮਰਨੇ ਨੂੰ ਮਨਜ਼ੂਰ ਕਰ।

**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥੧॥**

ਸਾਰਿਆਂ ਦੇ ਚਰਨਾਂ ਦੀ ਰੇਣੁਕਾ= ਧੂੜੀ ਹੋ ਜਾ ਤਾਂ ਫਿਰ (ਸਿੱਖੀ ਲੈਣ ਵਾਸਤੇ) ਸਾਡੇ ਪਾਸ ਆਉਣਾ ਕਰ॥ ੧॥

**ਮਃ ੫॥ ਮੁਆ ਜੀਵੰਦਾ ਪੇਖੁ, ਜੀਵੰਦੇ ਮਰਿ ਜਾਨਿ॥**

ਜੋ ਜੀਵਤ ਭਾਵ ਤੋਂ ਮਰ ਗਿਆ ਹੈ ਉਸ ਨੂੰ ਜੀਊਂਦਾ ਵੇਖੋ ਅਤੇ ਜੋ ਜੀਵਤ ਭਾਵ ਵਿਚ ਜੀਊਂਦੇ ਹਨ ਉਹਨਾਂ ਨੂੰ ਮਰਿਆ ਜਾਣੋ।

**ਜਿਨ੍ਹਾ ਮੁਹਬਤਿ ਇਕ ਸਿਉ ਤੇ ਮਾਣਸ ਪਰਧਾਨ॥ ੨॥**

ਜਿਨ੍ਹਾਂ ਦੀ ਇਕ ਵਾਹਿਗੁਰੂ ਨਾਲ ਪ੍ਰੀਤੀ ਹੈ, ਉਹ ਪਰਧਾਨ ਪੁਰਖ ਹਨ॥ ੨॥

**ਮਃ ੫॥ ਜਿਸੁ ਮਨਿ ਵਸੈ ਪਾਰਬ੍ਰਹਮੁ ਨਿਕਟਿ ਨ ਆਵੈ ਪੀਰ॥**

ਜਿਸ ਦੇ ਮਨ ਵਿਚ ਪਾਰਬ੍ਰਹਮ ਵਸਦਾ ਹੈ, ਉਸ ਦੇ ਨੇੜੇ ਕੋਈ ਪੀਰ= ਪੀੜ ਨਹੀਂ ਆਉਂਦੀ। ਅਤੇ-

**ਭੁਖ ਤਿਖ ਤਿਸੁ ਨ ਵਿਆਪਈ ਜਮੁ ਨਹੀ ਆਵੈ ਨੀਰ॥ ੩॥**

ਉਸ ਨੂੰ ਪਦਾਰਥਾਂ ਦੀ ਭੁੱਖ ਤਰੇਹ ਭੀ ਨਹੀਂ ਵਿਆਪਦੀ= ਲੱਗਦੀ, ਵਾ:- ਭਰਮ ਰੂਪ ਭੁੱਖ ਤੇ ਤ੍ਰਿਸ਼ਨਾ ਰੂਪੀ ਤਰੇਹ ਨਹੀਂ ਲੱਗਦੀ ਅਤੇ ਜਮਕਾਲ ਭੀ ਉਸ ਦੇ ਨੀਰ= ਨੇੜੇ ਨਹੀਂ ਆਉਂਦਾ॥ ੩॥

**ਪਉੜੀ॥ ਕੀਮਤਿ ਕਹਣੁ ਨ ਜਾਈਐ ਸਚੁ ਸਾਹ ਅਡੋਲੈ॥**

ਹੇ ਸੱਚੇ ਅਡੋਲ ਸਾਹ= ਪਰਮਾਤਮਾ ! ਆਪ ਜੀ ਦੀ ਕੀਮਤ ਸਾਥੋਂ ਕਹੀ ਨਹੀਂ ਜਾਂਦੀ।

*ਯਥਾ:*-ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ॥
ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ॥
ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥ ੩॥
ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ॥
ਮਸੂ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ॥
ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥ ੪॥ ੨॥ *(ਮਹਲਾ ੧, ਪੰਨਾ ੧੪)*

**ਸਿਧ ਸਾਧਿਕ ਗਿਆਨੀ ਧਿਆਨੀਆ ਕਉਣੁ ਤੁਧੁਨੋ ਤੋਲੈ॥**

ਸਿਧਾਂ, ਸਾਧਿਕਾਂ, ਗਿਆਨੀਆਂ ਤੇ ਧਿਆਨੀਆਂ ਵਿਚੋਂ ਭੀ ਆਪ ਜੀ ਦਾ ਤੋਲੈ= ਵਿਚਾਰ ਕੌਣ ਕਰ ਸਕਦਾ ਹੈ ? ਭਾਵ ਕੋਈ ਨਹੀਂ ਕਰ ਸਕਦਾ।

*ਯਥਾ :*- ਗਿਆਨੀ ਧਿਆਨੀ ਗੁਰ ਗੁਰਹਾਈ॥ ਕਹਣੁ ਨ ਜਾਈ ਤੇਰੀ ਤਿਲੁ ਵਡਿਆਈ॥

*(ਮਹਲਾ ੧, ਪੰਨਾ ੩੪੯)*

**ਭੰਨਣ ਘੜਣ ਸਮਰਥੁ ਹੈ ਓਪਤਿ ਸਭ ਪਰਲੈ॥**

ਸਰੀਰਾਂ ਰੂਪ ਭਾਂਡਿਆਂ ਦੇ ਘੜਨ ਤੇ ਭੰਨਣ= ਤੋੜਨ ਨੂੰ ਤੂੰ ਸਮਰੱਥ ਹੈਂ, ਸਾਰੇ ਸੰਸਾਰ ਦੀ ਉਤਪੱਤੀ ਤੇ ਪਰਲੋ ਕਰਨੀ ਆਪ ਜੀ ਦੇ ਹੱਥ ਵਿਚ ਹੈ।

**ਕਰਣ ਕਾਰਣ ਸਮਰਥੁ ਹੈ ਘਟਿ ਘਟਿ ਸਭ ਬੋਲੈ॥**

ਸਾਰਿਆਂ ਕਾਰਨਾਂ ਕਾਰਜਾਂ ਦੇ ਕਰਨ ਨੂੰ ਤੂੰ ਸਮਰੱਥ ਹੈਂ ਅਤੇ ਸਭ ਦੇ ਸਰੀਰ ਵਿਚ ਤੂੰਹੀਂ ਬੋਲ ਰਿਹਾ ਹੈਂ!

**ਰਿਜਕੁ ਸਮਾਹੇ ਸਭਸੈ ਕਿਆ ਮਾਣਸੁ ਡੋਲੈ॥**

(ਜਦ) ਤੂੰਹੀ ਸਭ ਕਿਸੇ ਨੂੰ ਰਿਜਕੁ= ਖਾਨ ਪਾਨ ਸਮਾਹੇ= ਪਹੁੰਚਾ ਰਿਹਾ ਹੈਂ, ਇਹ ਮਨੁੱਖ ਕਿਸ ਵਾਸਤੇ ਡੋਲੈ= ਭਟਕਦਾ ਫਿਰਦਾ ਹੈ।

## ਗਹਿਰ ਗਭੀਰੁ ਅਥਾਹੁ ਤੂ ਗੁਣ ਗਿਆਨ ਅਮੋਲੈ॥

ਹੇ ਪ੍ਰਭੂ ! ਤੂੰ ਗਹਿਰੁ= ਡੂੰਘਾ, ਗੰਭੀਰੁ= ਨਿਰਹਲ ਤੇ ਅਥਾਹੁ= ਬੇਅੰਤ ਹੈਂ, ਤੇਰੇ ਗੁਣਾਂ ਦਾ ਗਿਆਨ ਅਮੋਲਕ ਹੈ, ਜਾਂ ਗਿਆਨ ਆਦਿਕ ਗੁਣ ਤੇਰੇ ਅਮੋਲਕ ਹਨ। *ਅਥਵਾ :-* ਆਪ ਜੀ ਦੇ ਗੁਣ ਅਮੋਲਕ ਗਿਆਨ= ਜਾਣੀਦੇ ਹਨ।

## ਸੋਈ ਕੰਮੁ ਕਮਾਵਣਾ ਕੀਆ ਧੁਰਿ ਮਉਲੈ॥

ਹੇ ਮਉਲੈ= ਮੌਲਾ (ਪਰਮਾਤਮਾ) ! ਜੋ ਤੁਸਾਂ ਨੇ ਧੁਰ ਤੋਂ ਹੁਕਮ ਕੀਤਾ ਹੈ ਅਸੀਂ ਓਹੀ ਕੰਮ ਕਮਾਉਣਾ ਕਰਦੇ ਹਾਂ।

## ਤੁਧਹੁ ਬਾਹਰਿ ਕਿਛੁ ਨਹੀ ਨਾਨਕੁ ਗੁਣ ਬੋਲੈ॥੨੩॥੧॥੨॥

ਗੁਰੂ ਜੀ ਕਥਨ ਕਰਦੇ ਹਨ- ਆਪ ਜੀ ਦੇ ਹੁਕਮ ਤੋਂ ਬਾਹਰ ਕੁਝ ਭੀ ਨਹੀਂ ਹੁੰਦਾ, ਇਸ ਲਈ ਮੈਂ ਆਪ ਜੀ ਦੀ ਉਸਤਤੀ ਰੂਪ ਗੁਣਾਂ ਨੂੰ ਬੋਲਦਾ ਹਾਂ॥ ੨੩॥ ੧॥ ੨॥

# ਰਾਗੁ ਮਾਰੂ ਭਗਤ ਬਾਣੀ

## ਰਾਗੁ ਮਾਰੂ ਬਾਣੀ ਕ਼ਬੀਰ ਜੀਉ ਕੀ ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ:**-ਇਕ ਵਾਮ ਮਾਰਗੀਆ ਪੰਡਿਤ (ਮੱਛੀ, ਮਦਰਾ (ਸ਼ਰਾਬ), ਮਾਸ, ਮੁਦ੍ਰਾ, ਮੈਥਨ, ਇਨ੍ਹਾਂ) ਪੰਜਾਂ ਮਕਾਰਾਂ ਦਾ ਉਪਦੇਸ਼ ਦੇ ਰਿਹਾ ਸੀ। ਉਸ ਦੇ ਪ੍ਰਤੀ ਭਗਤ ਕਬੀਰ ਜੀ ਉਪਦੇਸ਼ ਦਿੰਦੇ ਹਨ-

**ਪਡੀਆ ਕਵਨ ਕੁਮਤਿ ਤੁਮ ਲਾਗੇ ॥**

ਹੇ ਪੰਡਿਤ ! ਤੁਸੀਂ ਕਿਸ ਖੋਟੀ ਮਤ ਵਿਚ ਲੱਗ ਰਹੇ ਹੋ, ਜੋ ਹਰ ਇਕ ਨੂੰ ਉਲਟਾ ਉਪਦੇਸ਼ ਦੇਂਦੇ ਹੋ।

**ਬੂਡਹੁਗੇ ਪਰਵਾਰ ਸਕਲ ਸਿਉ ਰਾਮੁ ਨ ਜਪਹੁ ਅਭਾਗੇ ॥ ੧ ॥ ਰਹਾਉ ॥**

ਆਪਣੇ ਪ੍ਰਤੱਖ ਪਰਿਵਾਰ, *ਵਾ :-* ਸਿੱਖੀ ਸੇਵਕੀ ਰੂਪੀ ਪਰਿਵਾਰ, *ਵਾ :-* ਇੰਦ੍ਰੀਆਂ ਰੂਪੀ ਸਾਰੇ ਪਰਿਵਾਰ ਸਹਿਤ ਸੰਸਾਰ-ਸਮੁੰਦਰ ਅਥਵਾ ਨਰਕਾਂ ਵਿਚ ਡੁੱਬ ਜਾਓਗੇ।' ਹੇ ਅਭਾਗੇ= ਖੋਟੇ ਭਾਗਾਂ ਵਾਲੇ, ਕਰਮ- ਜਾਲ ਵਿਚ ਫਸ ਕੇ ਰਾਮ ਨਾਮ ਤਾਂ ਜਪਦੇ ਨਹੀਂ ਹੋ। ਪੰਡਿਤ ਨੇ ਕਿਹਾ- "ਮੈਂ ਚਾਰ ਵੇਦ, ੧੮ ਪੁਰਾਣ ਪੜ੍ਹਿਆ ਹੋਇਆ ਹਾਂ, ਰਾਮ ਨਾਮ ਜਪ ਕੇ ਕੀ ਕਰਨਾ ਹੈ?" ਇਹ ਗੱਲ ਸੁਣ ਕੇ ਕਬੀਰ ਜੀ ਆਖਦੇ ਹਨ-

**[ਪੰਨਾ ੧੧੦੩]**

**ਬੇਦ ਪੁਰਾਨ ਪੜੇ ਕਾ ਕਿਆ ਗੁਨੁ, ਖਰ ਚੰਦਨ ਜਸ ਭਾਰਾ ॥**

ਵੇਦਾਂ ਪੁਰਾਣਾਂ ਦੇ ਪੜ੍ਹਨ ਦਾ ਭਲਾ ਕਿਆ ਗੁਨੁ= ਕੀ ਲਾਭ ਹੈ? ਭਾਵ ਕੁਛ ਲਾਭ ਨਹੀਂ, ਜੇਕਰ ਨਾਮ ਨਾ ਜਪਿਆ। ਜਿਵੇਂ ਖਰ= ਗਧੇ ਉੱਤੇ ਚੰਦਨ ਦਾ ਭਾਰ ਲੱਦਿਆ ਹੋਵੇ ਤਾਂ ਗਧੇ ਨੂੰ ਕੋਈ ਲਾਭ ਨਹੀਂ। ਕਿਉਂਕਿ ਚੰਦਨ ਦੇ ਭਾਰ ਕਰ ਕੇ ਉਸ ਨੇ ਕੋਈ ਸੀਤਲ ਥੋਹੜਾ ਹੋ ਜਾਣਾ ਹੈ। ਜਿਵੇਂ ਗਧੇ ਉਤੇ ਚੰਦਨ ਰਖਿਆ ਨਿਸਫਲ ਹੈ, ਇਸੇ ਤਰ੍ਹਾਂ ਧਾਰਨਾ ਅਤੇ ਰਾਮ ਨਾਮ-ਸਿਮਰਨ ਤੋਂ ਬਿਨਾ ਵੇਦਾਂ ਪੁਰਾਣਾਂ ਦਾ ਪੜ੍ਹਨਾ ਨਿਸਫਲ ਹੈ। ਏਸੇ ਕਰ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ:

ੳ) ਬੇਦ ਪੁਰਾਣ ਕਥੇ ਸੁਣੇ ਹਾਰੇ ਮੁਨੀ ਅਨੇਕਾ ॥ *(ਮਾਰੂ ਮ: ੧, ਪੰਨਾ ੧੦੦੮)*

ਅ) ਬੇਦ ਪੁਰਾਨ ਸਾਧ ਮਗ ਸੁਨਿ ਕਰਿ ਨਿਮਖ ਨ ਹਰਿ ਗੁਨ ਗਾਵੈ॥ ੧ ॥ *(ਮ: ੯, ਪੰਨਾ ੨੨੦)*

ੲ) ਬੇਦ ਪੁਰਾਣ ਪੜੈ ਸੁਣਿ ਥਾਟਾ ॥ ਬਿਨੁ ਰਸ ਮਾਤੇ ਮਨੁ ਬਹੁ ਨਾਟਾ ॥ ੭ ॥ *(ਮ: ੧, ਪੰਨਾ ੨੨੬)*

ਬੇਦ ਪੁਰਾਣ ਪੜ੍ਹਨੇ ਤਾਂ ਹੀ ਸਫਲੇ ਹਨ ਜੇਕਰ ਪਰਮੇਸ਼ਰ ਦਾ ਸਿਮਰਨ ਕਰੇ :

ਵੇਦ ਪੁਰਾਨ ਪੜੇ ਕੋ ਇਹ ਗੁਨ ਸਿਮਰੇ ਹਰਿ ਕੋ ਨਾਮਾ ॥ *(ਮ: ੯, ਪੰਨਾ ੨੨੦)*

## ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ॥੧॥

ਰਾਮ ਨਾਮ-ਸਿਮਰਨ ਦੀ ਗਤਿ= ਰੀਤੀ (ਮਰਯਾਦਾ) ਤਾਂ, ਤੂੰ ਜਾਣੀ ਨਹੀਂ ਤਾਂ ਇਹ ਦੱਸ, ਸੰਸਾਰ-ਸਮੁੰਦਰ ਤੋਂ ਪਾਰ ਕਿਵੇਂ ਉਤਰੇਂਗਾ?॥ ੧॥

## ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ॥

(ਜਨੇਊ ਪਾਉਣ ਵੇਲੇ, ਵਿਵਾਹ ਕਰਨ ਸਮੇਂ ਅਤੇ ਯੱਗ ਆਦਿਕਾਂ ਵੇਲੇ ਜਿਹਵਾ ਦੇ ਸੁਆਦ ਲਈ ਬੱਕਰੇ, ਘੋੜੇ ਆਦਿ) ਜੀਆਂ ਨੂੰ ਬਧਹੁ= ਮਾਰ ਕੇ ਉਸ ਨੂੰ ਸ੍ਰੇਸ਼ਟ ਧਰਮ ਕਰ ਕੇ ਥਾਪਦੇ ਹੋ, ਹੇ ਭਾਈ ! ਤਾਂ ਫਿਰ ਅਧਰਮ ਕਤ= ਕਿਸ ਨੂੰ ਕਹਿੰਦੇ ਹੋ?

## ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ॥੨॥

(ਜੀਵ ਹਿੰਸਿਆਂ ਕਰਨੀ ਪਰਮ ਧਰਮ ਸਮਝ ਕੇ) ਆਪਣੇ ਆਪ ਨੂੰ ਮੁਨਿਵਰ= ਸ੍ਰੇਸ਼ਟ ਮੁਨੀ ਥਾਪਣਾ ਕਰਦੇ ਹੋ ਤਾਂ ਫਿਰ ਕਸਾਈ ਕਿਸ ਨੂੰ ਕਹੋਗੇ? (ਸਾਡੇ ਖਿਆਲ ਅਨੁਸਾਰ ਤਾਂ ਅਸਲੀ ਕਸਾਈ ਤੁਸੀਂ ਹੀ ਹੋ।)

## ਮਨ ਕੇ ਅੰਧੇ ਆਪਿ ਨ ਬੂਝਹੁ ਕਾਹਿ ਬੁਝਾਵਹੁ ਭਾਈ॥

ਹੇ ਮਨ ਦੇ ਅੰਨ੍ਹੇ ਪੰਡਿਤ ! ਤੁਸੀਂ ਆਪ ਸਿਧਾਂਤ ਨੂੰ ਬੁੱਝਦੇ ਨਹੀਂ ਹੋ ਤੇ ਹੇ ਭਾਈ! ਹੋਰਨਾਂ ਨੂੰ ਕਿਸ ਵਾਸਤੇ ਸਮਝਾਉਂਦੇ ਹੋ?

## ਮਾਇਆ ਕਾਰਨ ਬਿਦਿਆ ਬੇਚਹੁ ਜਨਮੁ ਅਬਿਰਥਾ ਜਾਈ॥ ੩॥

ਮਾਇਆ ਦੀ ਪ੍ਰਾਪਤੀ ਕਾਰਨ= ਵਾਸਤੇ, ਵਿਦਿਆ ਨੂੰ ਵੇਚਦੇ ਹੋ, ਭਾਵ ਚੁਕਾਵਾ ਚੁੱਕ ਕੇ ਕਥਾ ਕਰਦੇ ਹੋ, ਇਸ ਕਰ ਕੇ ਤੇਰਾ ਮਨੁੱਖਾ ਜਨਮ ਅਬਿਰਥਾ= ਨਿਸਫਲ ਜਾ ਰਿਹਾ ਹੈ॥ ੩॥

## ਨਾਰਦ ਬਚਨ ਬਿਆਸੁ ਕਹਤ ਹੈ ਸੁਕ ਕਉ ਪੂਛਹੁ ਜਾਈ॥

(ਜੇਕਰ ਮੇਰੇ ਬਚਨਾਂ ਉੱਪਰ ਤੇਰਾ ਭਰੋਸਾ ਨਹੀਂ ਹੈ ਤਾਂ ਬੜੇ-ਬੜੇ ਵਿਦਿਆ ਦੇ ਭੰਡਾਰ) ਬਿਆਸ ਆਦਿਕ ਜੋ ਸ੍ਰਿਸ਼ਟੀ ਦੇ ਅਚਾਰੀਆ ਹੋਏ ਹਨ ਉਹਨਾਂ ਪਾਸੋਂ ਪੁੱਛ ਲੈ।

ਅਰਥਾਤ-ਵਿਸ਼ਨੂੰ ਜੀ ਨੇ ਬ੍ਰਹਮਾ ਨੂੰ ਰਾਮ ਨਾਮ ਦਾ ਉਪਦੇਸ਼ ਦਿੱਤਾ, ਬ੍ਰਹਮਾ ਨੇ ਨਾਰਦ ਨੂੰ ਦਿੱਤਾ ਹੈ। ਨਾਰਦ ਨੇ ਆਪਣਾ ਬਚਨ= ਉਪਦੇਸ਼ ਬਿਆਸ ਭਗਵਾਨ ਨੂੰ ਕਥਨ ਕੀਤਾ ਹੈ, ਕਿਉਂਕਿ ਬਿਆਸ ਜੀ ਨੇ ਭਾਵੇਂ ਚਾਰ ਵੇਦਾਂ ਦਾ ਟੀਕਾ ਕੀਤਾ ਹੈ ਪਰ ਮਨ ਨੂੰ ਸ਼ਾਂਤੀ ਨਹੀਂ ਆਈ, ਜਿਸ ਵੇਲੇ ਬਿਆਸ ਜੀ ਨੂੰ ਰਾਮ ਨਾਮ-ਸਿਮਰਨ ਦਾ ਉਪਦੇਸ਼ ਦਿੱਤਾ ਤਾ ਉਨ੍ਹਾਂ ਨੂੰ ਸ਼ਾਂਤੀ ਆਈ।

*ਯਥਾ* :-ਸਿਆਮ ਵੇਦ ਕਉ ਸੋਧਿ ਕਰਿ ਮਥਿ ਵੇਦਾਂਤੁ ਬਿਆਸਿ ਸੁਣਾਇਆ।
ਕਥਨੀ ਬਦਨੀ ਬਾਹਰਾ ਆਪੇ ਅਪਣਾ ਬ੍ਰਹਮੁ ਜਣਾਇਆ।
ਨਦਰੀ ਕਿਸੈ ਨ ਲਿਆਵਈ ਹਉਮੈ ਅੰਦਰਿ ਭਰਮਿ ਭੁਲਾਇਆ।
ਆਪੁ ਪੁਜਾਇ ਜਗਤ ਵਿਚਿ ਭਾਉ ਭਗਤਿ ਦਾ ਮਰਮੁ ਨ ਪਾਇਆ।
ਤ੍ਰਿਪਤਿ ਨ ਆਵੀ ਵੇਦਿ ਮਥਿ ਅਗਨੀ ਅੰਦਰਿ ਤਪਤਿ ਤਪਾਇਆ।

ਮਾਇਆ ਡੰਡ ਨ ਉਤਰੇ ਜਮ ਡੰਡੈ ਬਹੁ ਦੁਖਿ ਰੂਆਇਆ।
ਨਾਰਦਿ ਮੁਨਿ ਉਪਦੇਸਿਆ ਮਥਿ ਭਾਗਵਤ ਗੁਨਿ ਗੀਤ ਕਰਾਇਆ।
ਬਿਨੁ ਸਰਨੀ ਨਹਿ ਕੋਇ ਤਰਾਇਆ॥ ੧੧॥

*(ਭਾਈ ਗੁਰਦਾਸ ਜੀ, ਵਾਰ ੧)*

ਬਿਆਸ ਜੀ ਨੇ ਆਪਣੇ ਪੁੱਤਰ ਸੁਕਦੇਵ ਨੂੰ ਰਾਮ ਨਾਮ-ਸਿਮਰਨ ਦਾ ਉਪਦੇਸ਼ ਦਿੱਤਾ। ਸੁਕਦੇਵ ਨੇ ਅੱਗੋਂ ਰਾਜਾ ਪ੍ਰੀਛਤ ਨੂੰ ਉਪਦੇਸ਼ ਦਿੱਤਾ ਹੈ। ਇਸ ਲਈ ਸੁਕਦੇਵ ਰਿਖੀ ਜੀ ਪਾਸੋਂ ਜਾ ਕੇ ਪੁੱਛਣਾ ਕਰ ਅਰਥਾਤ ਸੁਕਦੇਵ ਰਚਿਤ ਗ੍ਰੰਥਾਂ ਨੂੰ ਪੜ੍ਹ ਕੇ ਵੇਖ !

## ਕਹਿ ਕਬੀਰ ਰਾਮੈ ਰਮਿ ਛੂਟਹੁ ਨਾਹਿ ਤ ਬੂਡੇ ਭਾਈ॥ ੪॥ ੧॥

ਕਬੀਰ ਜੀ ਕਹਿੰਦੇ ਹਨ— ਹੇ ਪੰਡਿਤ ! ਇਹ ਨਿਯਮ ਸਮਝ ਲੈ, ਰਾਮ ਹੀ ਰਾਮ ਨੂੰ ਰਮਿ= ਜਪੋਗੇ ਤਾਂ ਛੁੱਟ ਜਾਓਗੇ, ਨਹੀਂ ਤਾਂ ਹੇ ਭਾਈ ! ਨਰਕਾਂ ਵਿਚ ਹੀ ਡੁੱਬ ਜਾਓਗੇ॥ ੪॥ ੧॥

**ਉਥਾਨਕਾ:**-ਕੋਈ ਪਖੰਡੀ ਸਾਧੂ ਸਿਰ 'ਤੇ ਜੜਾਵਾਂ ਰੱਖ ਕੇ ਸਰੀਰ ਤੇ ਭਸਮ ਮਲ ਕੇ ਆਖਦਾ ਫਿਰਦਾ ਸੀ-'ਜੰਗਲ ਵਿਚ ਰਹਿਣ ਕਰ ਕੇ ਹੀ ਪਰਮੇਸ਼ਰ ਪ੍ਰਾਪਤ ਹੁੰਦਾ ਹੈ, ਘਰਾਂ ਵਿਚ ਨਹੀਂ।' ਇਹ ਗੱਲ ਸੁਣ ਕੇ ਭਗਤ ਕਬੀਰ ਜੀ ਉਸ ਨੂੰ ਉਪਦੇਸ਼ ਦੇਂਦੇ ਹਨ-

## ਬਨਹਿ ਬਸੇ ਕਿਉ ਪਾਈਐ ਜਉ ਲਉ ਮਨਹੁ ਨ ਤਜਹਿ ਬਿਕਾਰ॥

ਸਿਰਫ ਬਨਹਿ= ਜੰਗਲ ਵਿਚ ਵਸਣ ਨਾਲ ਪਰਮੇਸ਼ਰ ਕਿਵੇਂ ਪ੍ਰਾਪਤ ਹੋ ਸਕਦਾ ਹੈ? ਜਉ ਲਉ= ਜਦ ਤਕ ਇਹ ਪੁਰਸ਼ ਆਪਣੇ ਮਨ 'ਚੋਂ ਕਾਮ ਆਦਿ ਵਿਕਾਰਾਂ ਨੂੰ ਤਿਆਗਣਾ ਨਾ ਕਰੇ।

## ਜਿਹ ਘਰੁ ਬਨੁ ਸਮਸਰਿ ਕੀਆ ਤੇ ਪੂਰੇ ਸੰਸਾਰ॥ ੧॥

ਜਿਸ ਪੁਰਸ਼ ਨੇ ਸ਼ੁੱਧ ਮਨ ਨਾਲ ਘਰ ਤੇ ਬਨੁ= ਜੰਗਲ ਨੂੰ ਇਕ ਬਰਾਬਰ ਜਾਣਨਾ ਕੀਤਾ ਹੈ, ਉਹ ਸੰਸਾਰ ਵਿਚ ਪੂਰਨ ਜੋਗੀ ਹੈ।

*ਯਥਾ:*-ਰੇ ਮਨ ਐਸੋ ਕਰਿ ਸੰਨਿਆਸਾ॥
ਬਨ ਸੇ ਸਦਨ ਸਭੈ ਕਰ ਸਮਝਹੁ ਮਨ ਹੀ ਮਾਹਿ ਉਦਾਸਾ॥ ੧॥

*(ਰਾਮਕਲੀ ਪਾਤਸ਼ਾਹੀ ੧੦)*

## ਸਾਰ ਸੁਖੁ ਪਾਈਐ ਰਾਮਾ॥ ਰੰਗਿ ਰਵਹੁ ਆਤਮੈ ਰਾਮ॥ ੧॥ ਰਹਾਉ॥

ਰਾਮ ਦੇ ਉਚਾਰਨ ਨਾਲ ਸਾਰ= ਸ੍ਰੇਸ਼ਟ ਆਤਮ-ਸੁਖ ਪ੍ਰਾਪਤ ਹੁੰਦਾ ਹੈ। ਰੰਗਿ= ਪਰੇਮ ਨਾਲ ਆਤਮ-ਰਾਮ ਨੂੰ ਰਵਹੁ= ਉਚਾਰਨਾ ਕਰੋ। *ਅਥਵਾ* :- ਆਤਮੈ= ਮਨ ਵਿਚ ਰੰਗਿ= ਪ੍ਰੇਮ ਧਾਰ ਕੇ ਰਾਮ ਨੂੰ ਉਚਾਰਨਾ ਕਰੋ॥ ੧॥ ਰਹਾਉ॥

## ਜਟਾ ਭਸਮ ਲੇਪਨ ਕੀਆ ਕਹਾ ਗੁਫਾ ਮਹਿ ਬਾਸੁ॥

ਸਿਰ 'ਤੇ ਜੜਾਵਾਂ ਰੱਖ ਕੇ, ਸਰੀਰ ਉੱਤੇ ਭਸਮ= ਸੁਆਹ ਦਾ ਲੇਪਨ ਕਰ ਲਿਆ ਅਤੇ ਪਹਾੜ ਦੀ ਗੁਫਾ ਵਿਚ ਨਿਵਾਸ ਕਰ ਲਿਆ ਤਾਂ ਕੀ ਹੋ ਗਿਆ? ਇਹਨਾਂ ਕਰਤਬਾਂ ਦੇ ਕਰਨ ਨਾਲ ਕੁਝ ਲਾਭ ਨਹੀਂ ਹੈ।

## ਮਨੁ ਜੀਤੇ ਜਗੁ ਜੀਤਿਆ ਜਾਂ ਤੇ ਬਿਖਿਆ ਤੇ ਹੋਇ ਉਦਾਸੁ ॥ ੨ ॥

ਜਿਸ ਨੇ ਮਨ (ਰੂਪੀ ਸ਼ੱਤਰੂ) ਨੂੰ ਜਿੱਤਿਆ ਹੈ, ਉਸ ਨੇ ਸਾਰੇ ਸੰਸਾਰ ਨੂੰ ਜਿੱਤ ਲਿਆ ਹੈ।*

*ਪ੍ਰਸ਼ਨ*- ਇਸ ਗੱਲ ਦਾ ਪਤਾ ਕਿਵੇਂ ਲਗ ਸਕਦਾ ਹੈ ਕਿ ਇਸ ਨੇ ਮਨ ਨੂੰ ਜਿੱਤ ਲਿਆ ਹੈ? *ਉੱਤਰ*- ਕਾਰਜ ਦੁਆਰਾ ਕਾਰਨ ਦਾ ਅਨੁਮਾਨ ਹੁੰਦਾ ਹੈ, ਜੇਕਰ ਮਨ ਵਿਸ਼ੇ-ਵਿਕਾਰਾਂ ਵਲੋਂ ਉਦਾਸ ਹੋ ਗਿਆ ਹੈ ਤਾਂ ਸਮਝੋ ਮਨ ਜਿੱਤਿਆ ਗਿਆ ਹੈ।

## ਅੰਜਨੁ ਦੇਇ ਸਭੈ ਕੋਈ ਟੁਕੁ ਚਾਹਨ ਮਾਹਿ ਬਿਡਾਨੁ ॥

ਗਿਆਨ ਰੂਪੀ ਅੰਜਨੁ= ਸੁਰਮਾ ਸਭ ਕੋਈ ਦੇਂਦਾ ਹੈ, ਭਾਵ ਗਿਆਨ ਦੀਆਂ ਗੱਲਾਂ ਤਾਂ ਸਭ ਕੋਈ ਸੁਣਾਉਂਦਾ ਹੈ ਪਰ ਹਿਰਦੇ ਵਿਚ ਪਦਾਰਥਾਂ ਦੀ ਟੁਕੁ= ਥੋੜੀ ਜੇਹੀ ਜਿਹੜੀ ਚਾਹਨ= ਇੱਛਾ ਹੈ, ਏਹੀ ਬਿਡਾਨੁ= ਅਸਚਰਜ ਭਾਵ ਦੁਖਦਾਇਕ ਹੈ। ਇਸੇ ਕਰ ਕੇ ਸਰੂਪ ਦਾ ਬੋਧ ਨਹੀਂ ਹੁੰਦਾ।

## ਗਿਆਨ ਅੰਜਨੁ ਜਿਹ ਪਾਇਆ ਤੇ ਲੋਇਨ ਪਰਵਾਨੁ ॥ ੩ ॥

ਜਿਨ੍ਹਾਂ ਨੇ ਗੁਰ-ਉਪਦੇਸ਼ ਦੁਆਰਾ ਕ੍ਰਮ ਪੂਰਬਕ ਨਿਸ਼ਕਪਟ ਸਾਧਨ ਕਰ ਕੇ ਯਥਾਰਥ ਗਿਆਨ ਰੂਪੀ ਅੰਜਨੁ= ਸੁਰਮਾ ਪਾਇਆ ਹੈ ਤੇ= ਉਹ ਮਨ ਬੁੱਧੀ ਰੂਪੀ ਨੇਤਰ ਪ੍ਰਮਾਣੀਕ ਹਨ॥ ੩ ॥

## ਕਹਿ ਕਬੀਰ ਅਬ ਜਾਨਿਆ ਗੁਰਿ ਗਿਆਨੁ ਦੀਆ ਸਮਝਾਇ ॥

ਕਬੀਰ ਜੀ ਕਹਿੰਦੇ ਹਨ— ਮੈਂ ਹੁਣ ਸ੍ਵੈ ਸਰੂਪ ਨੂੰ ਜਾਣ ਲਿਆ ਹੈ ਕਿਉਂਕਿ ਗੁਰਾਂ ਨੇ ਮੈਨੂੰ ਯਥਾਰਥ ਗਿਆਨ ਸਮਝਾ ਦਿੱਤਾ ਹੈ

## ਅੰਤਰ ਗਤਿ ਹਰਿ ਭੇਟਿਆ ਅਬ ਮੇਰਾ ਮਨੁ ਕਤਹੂ ਨ ਜਾਇ ॥ ੪ ॥ ੨ ॥

ਅੰਤਰ= ਅੰਤਹਕਰਨ ਵਿਚ ਗਤਿ= ਪ੍ਰਾਪਤ ਰੂਪ ਹਰੀ ਭੇਟਿਆ= ਮਿਲ ਗਿਆ ਹੈ, ਇਸ ਕਰ ਕੇ ਹੁਣ ਮੇਰਾ ਮਨ ਉਸ ਨੂੰ ਛੱਡ ਕੇ ਹੋਰ ਕਿਸੇ ਵਲ ਨਹੀਂ ਜਾਂਦਾ। ਵਾ :- ਅੰਤਰਾ ਭੇਦ ਗਤਿ= ਨਾਸ ਹੋਣ ਕਰ ਕੇ ਹਰੀ ਮਿਲ ਗਿਆ ਹੈ, ਇਸ ਲਈ ਹੁਣ ਮੇਰਾ ਮਨ ਹੋਰ ਕਿਸੇ ਤਰਫ਼ ਨਹੀਂ ਜਾਂਦਾ॥ ੪॥ ੨॥

**ਉਥਾਨਕਾ:**-ਕੋਈ ਸੰਤਾਂ ਦਾ ਭੇਖ ਬਣਾ ਕੇ ਮੰਗਦਾ ਫਿਰਦਾ ਸੀ, ਲੋਕਾਂ ਨੂੰ ਆਖੇ-''ਮੈਨੂੰ ਰੋਟੀ ਖੁਆਓ ਮੈਂ ਤੁਹਾਨੂੰ ਰਿਧੀਆਂ ਸਿਧੀਆਂ ਦੇਵਾਂਗਾ।'' ਜਦ ਕਬੀਰ ਜੀ ਪਾਸੋਂ ਵੀ ਉਸ ਨੇ ਆ ਕੇ ਮੰਗਿਆ ਤਾਂ ਉਸ ਦੇ ਪ੍ਰਥਾਇ ਕਬੀਰ ਜੀ ਉਪਦੇਸ਼ ਦੇਂਦੇ ਹਨ :-

## ਰਿਧਿ ਸਿਧਿ ਜਾ ਕਉ ਫੁਰੀ ਤਬ ਕਾਹੂ ਸਿਉ ਕਿਆ ਕਾਜ ॥

ਜਿਸ ਨੂੰ ਰਿਧੀ ਸਿਧੀ ਫੁਰੀ= ਸਫੁਰਨ ਭਾਵ ਪਰਗਟ ਹੋਈ ਹੈ ਤਾਂ ਉਸ ਦਾ ਕਿਸੇ ਪਾਸੋਂ ਮੰਗਣ ਦਾ ਕੀ ਕੰਮ ਹੈ?

## ਤੇਰੇ ਕਹਨੇ ਕੀ ਗਤਿ ਕਿਆ ਕਹਉ ਮੈ ਬੋਲਤ ਹੀ ਬਡ ਲਾਜ ॥ ੧ ॥

(ਜਿਹੜਾ ਮੈਨੂੰ ਰੋਟੀ ਖਵਾਏਗਾ ਉਸ ਨੂੰ ਮੈਂ ਰਿਧੀ ਸਿਧੀ ਦੇਵਾਂਗਾ, ਇਸ ਤਰ੍ਹਾਂ) ਤੇਰੇ ਕਹਿਣ ਦੀ ਗਤਿ= ਰੀਤੀ ਸੁਣ ਕੇ ਮੈਂ ਤੈਨੂੰ ਕੀ ਕਹਾਂ ? ਤੈਂ ਮਿਥਿਆ ਵਾਦੀ ਨਾਲ ਬੋਲਣ ਕਰ ਕੇ ਹੀ ਮੈਨੂੰ ਬੜੀ ਲਾਜ= ਸ਼ਰਮ ਆਉਂਦੀ ਹੈ॥ ੧ ॥

---

*ਯਥਾ :- ਮਨਿ ਜੀਤੈ ਜਗੁ ਜੀਤੁ ॥ (ਜਪੁ ਜੀ, ਪੰਨਾ ੬)

ਅੱਗੋਂ ਉਸ ਨੇ ਕਿਹਾ-"ਮੈਂ ਰਾਮ ਨੂੰ ਪਾਇਆ ਹੈ।" ਤਾਂ ਕਬੀਰ ਜੀ ਨੇ ਕਿਹਾ-

**ਰਾਮੁ ਜਿਹ ਪਾਇਆ ਰਾਮ॥ ਤੇ ਭਵਹਿ ਨ ਬਾਰੈ ਬਾਰ॥ ੧॥ ਰਹਾਉ॥**

ਰਾਮ= ਹੇ ਭਾਈ ! ਜਿਸ ਨੇ ਰਾਮੁ= ਪਰਮਾਤਮਾ ਨੂੰ ਪਾਉਣਾ ਕੀਤਾ ਹੈ, ਉਹ ਪੁਰਸ਼ ਬਾਰੈ ਬਾਰ= ਮੁੜ-ਮੁੜ ਕੇ ਹਰ ਇਕ ਦੇ ਬੂਹੇ ਅੱਗੇ ਨਹੀਂ ਫਿਰਦਾ।

**ਝੂਠਾ ਜਗੁ ਡਹਕੈ ਘਨਾ ਦਿਨ ਦੁਇ ਬਰਤਨ ਕੀ ਆਸ॥**

ਝੂਠਾ ਜੋ ਸੰਸਾਰ ਹੈ ਇਸ ਵਿਚ ਤੂੰ ਘਨਾ= ਬਹੁਤਾ ਡਹਕੈ= ਭਟਕਦਾ ਫਿਰਦਾ ਹੈਂ।

*ਯਥਾ:-* ਦੁਆਰਹਿ ਦੁਆਰਿ ਸੁਆਨ ਜਿਉ ਡੋਲਤ, ਨਹ ਸੁਧ ਰਾਮ ਭਜਨ ਕੀ॥ ੧॥
ਮਾਨਸ ਜਨਮ ਅਕਾਰਥ ਖੋਵਤ ਲਾਜ ਨ ਲੋਕ ਹਸਨ ਕੀ॥ ੧॥

*(ਆਸਾ ਮਹਲਾ ੯, ਪੰਨਾ ੪੧੧)*

ਜਿਨ੍ਹਾਂ ਪਦਾਰਥਾਂ ਦੇ ਵਰਤਣ ਦੀ ਤੂੰ ਬਹੁਤੀ ਆਸਾ ਕਰਦਾ ਹੈਂ, ਇਹ ਇਕ ਦੋ ਦਿਨ ਰਹਿਣ ਵਾਲੇ ਹਨ:

ਜਿਸ ਨੋ ਤੂੰ ਅਸਥਿਰੁ ਕਰਿ ਮਾਨਹਿ ਤੇ ਪਾਹੁਨ ਦੋ ਦਾਹਾ॥

*(ਆਸਾ ਮਹਲਾ ੫, ਪੰਨਾ ੪੦੧)*

**ਰਾਮ ਉਦਕੁ ਜਿਹ ਜਨ ਪੀਆ ਤਿਹਿ ਬਹੁਰਿ ਨ ਭਈ ਪਿਆਸ॥ ੨॥**

ਜਿਸ (ਗੁਰਮੁਖ ਜਗਿਆਸੂ) ਜਨ ਨੇ ਗੁਰਾਂ ਦੁਆਰੇ ਰਾਮ ਨਾਮ ਰੂਪੀ ਉਦਕੁ= ਜਲ ਪੀਣਾ ਕੀਤਾ ਹੈ, ਉਸ ਨੂੰ ਫਿਰ ਪਦਾਰਥਾਂ ਅਤੇ ਵਿਸ਼ੇ-ਵਿਕਾਰਾਂ ਦੀ ਪਿਆਸ= ਤਰੇਹ ਨਹੀਂ ਹੁੰਦੀ॥ ੨॥

**ਗੁਰ ਪ੍ਰਸਾਦਿ ਜਿਹ ਬੂਝਿਆ ਆਸਾ ਤੇ ਭਇਆ ਨਿਰਾਸੁ॥**

ਗੁਰਾਂ ਦੀ ਕਿਰਪਾ ਨਾਲ ਜਿਨ੍ਹਾਂ ਨੇ ਨਾਮ ਦਾ ਚਿੰਤਨ ਕਰਨਾ, *ਅਥਵਾ :-* ਸ੍ਵੈ ਸਰੂਪ ਨੂੰ ਬੁਝਣਾ ਕੀਤਾ ਹੈ, ਉਹ ਆਸਾ ਰੂਪ ਪ੍ਰਪੰਚ ਤੋਂ ਨਿਰਾਸ ਹੋ ਗਿਆ ਹੈ ਅਤੇ ਤੂੰ ਕਈ ਤਰ੍ਹਾਂ ਦੀ ਆਸ ਕਰਦਾ ਫਿਰਦਾ ਹੈਂ, ਇਸ ਤੋਂ ਮਾਲੂਮ ਹੁੰਦਾ ਹੈ ਤੂੰ ਪਖੰਡੀ ਹੈਂ।

**ਸਭੁ ਸਚੁ ਨਦਰੀ ਆਇਆ ਜਉ ਆਤਮ ਭਇਆ ਉਦਾਸੁ॥ ੩॥**

ਉਨ੍ਹਾਂ ਨੂੰ ਸੱਚਾ (ਪਰਮਾਤਮਾ) ਹੀ ਸਾਰੇ ਪਰੀ ਪੂਰਨ ਨਿਗਾਹ ਆਇਆ ਹੈ, ਜਉ= ਜਿਸ ਵੇਲੇ ਆਤਮ= ਮਨ ਸੰਸਾਰ ਤੋਂ ਉਦਾਸੀਨ ਹੋਇਆ॥ ੩॥

**ਰਾਮ ਨਾਮ ਰਸੁ ਚਾਖਿਆ ਹਰਿ ਨਾਮਾ ਹਰ ਤਾਰਿ॥**

ਮਨ ਦੇ ਉਦਾਸੀਨ ਹੋਣ ਨਾਲ ਰਾਮ ਨਾਮ ਰੂਪੀ ਰਸ ਚਖਣਾ ਕੀਤਾ ਹੈ ਅਤੇ ਹਰਿ ਹਰਿ ਨਾਮ ਵਿਚ ਉਨ੍ਹਾਂ ਨੇ ਤਾਰਿ= ਤੇਲ ਧਾਰਾ ਵਾਂਗ ਬਿਰਤੀ ਲਗਾਉਣਾ ਕੀਤੀ ਹੈ। *ਅਥਵਾ :-* ਹਰਿ ਹਰਿ ਦਾ ਨਾਮ ਜੋ ਤਾਰਨ ਵਾਲਾ ਹੈ, ਉਸ ਹਰੀ ਦੇ ਰਾਮ ਨਾਮ-ਰਸ ਨੂੰ ਜਿਨ੍ਹਾਂ ਨੇ ਚਖਿਆ ਹੈ।

**ਕਹੁ ਕਬੀਰ ਕੰਚਨੁ ਭਇਆ ਭ੍ਰਮੁ ਗਇਆ ਸਮੁਦ੍ਰੈ ਪਾਰਿ॥ ੪॥ ੩॥**

ਕਬੀਰ ਜੀ ਕਰਦੇ ਹਨ— ਉਹ ਸੋਨੇ ਵਾਂਗ ਸ਼ੁੱਧ ਹੋ ਗਿਆ, ਉਸ ਦਾ ਭਰਮ ਸਮੁੰਦਰ ਤੋਂ ਪਾਰ ਚਲਾ

ਗਿਆ, ਭਾਵ ਅਤਿਅੰਤ ਦੂਰ ਹੋ ਗਿਆ। *ਵਾ :-* ਭਰਮ ਦੇ ਨਵਿਰਤ ਹੋਣ ਨਾਲ ਇਹ ਜੀਵ ਸੰਸਾਰ-ਸਮੁੰਦਰ ਤੋਂ ਪਾਰ ਹੋ ਗਿਆ। *ਵਾ :-* ਸਮੁਦ੍ਰੈ (ਸਮ+ਉਦਰੈ)= ਭਲੀ ਪ੍ਰਕਾਰ ਮਾਤਾ ਦੇ ਪੇਟ ਵਿਚ ਆਉਣ ਜਾਣ ਤੋਂ ਪਾਰ ਹੋ ਗਿਆ ਹੈ॥ ੪॥ ੩॥

**ਉਥਾਨਕਾ:**-ਬਹੁਤ ਸਾਰੇ ਕਾਂਸ਼ੀ ਨਿਵਾਸੀ ਪੰਡਿਤਾਂ ਨੇ ਇਕੱਠਿਆਂ ਹੋ ਕੇ ਕਬੀਰ ਜੀ ਨੂੰ ਆ ਕੇ ਕਿਹਾ ਕਿ ਤੂੰ ਜੁਲਾਹਿਆ ਸਭ ਤੋਂ ਨੀਚ ਜ਼ਾਤ ਵਾਲਾ ਹੈਂ ਅਤੇ ਗ੍ਰਹਿਸਤੀ ਹੋ ਕੇ ਤੂੰ ਸੰਤਾਂ ਮਹਾਤਮਾਂ ਨੂੰ ਭੀ ਉਪਦੇਸ਼ ਕਰਦਾ ਹੈਂ ਤੇ ਹਰ ਇਕ ਮਤ ਦੀ ਨਖੇਧੀ ਕਰਦਾ ਹੈਂ, ਇਸ ਕਰ ਕੇ ਤੂੰ ਮੁਕਤ ਨਹੀਂ ਹੋਵੇਂਗਾ। ਸੰਸਾਰ ਵਿਚ ਆਉਣ ਜਾਣ ਦਾ ਚੱਕਰ ਤੇਰਾ ਬਣਿਆਂ ਹੀ ਰਹੇਗਾ।

ਇਹ ਗੱਲ ਸੁਣ ਕੇ ਕਬੀਰ ਜੀ ਫੁਰਮਾਉਂਦੇ ਹਨ-

(ਪਹਿਲੇ ਰਹਾਉ ਦੀ ਪੰਗਤੀ ਦਾ ਅਰਥ ਕਰਨਾ)

***ਬਹੁਰਿ ਹਮ ਕਾਹੇ ਆਵਹਿਗੇ॥***

ਜਦ ਬ੍ਰਹਮ ਗਿਆਨ ਦੁਆਰਾ ਇਕ ਵਾਰੀ ਅਸੀਂ ਪਰਮਾਤਮਾ ਨਾਲ ਮਿਲ ਗਏ ਤਾਂ ਫਿਰ ਸੰਸਾਰ ਵਿਚ ਅਸੀਂ ਕਿਸ ਵਾਸਤੇ ਆਵਾਂਗੇ? ਭਾਵ ਫਿਰ ਨਹੀਂ ਆਵਾਂਗੇ।

ਪੰਡਿਤਾਂ ਆਖਿਆ- "ਤੂੰ ਜੀਵ ਜੁਲਾਹਿਆ, ਨੀਚ ਉਪਾਧੀ ਵਾਲਾ ਤੇਰਾ ਪਰਮਾਤਮਾ ਨਾਲ ਮਿਲਾਪ ਕਿਵੇਂ ਹੋ ਗਿਆ? *ਉੱਤਰ :-*

## ਉਦਕ ਸਮੁੰਦ ਸਲਲ ਕੀ ਸਾਖਿਆ ਨਦੀ ਤਰੰਗ ਸਮਾਵਹਿਗੇ॥

(ਦ੍ਰਿਸ਼ਟਾਂਤ-ਇਹ) ਸਮੁੰਦਰ ਦਾ ਉਦਕ= ਜਲ ਹੈ, (ਇਹ ਤਲਾਬ ਦਾ) ਸਲਲ= ਜਲ ਹੈ, ਇਹ ਨਦੀ ਦਾ ਤਰੰਗ= ਜਲ ਚਲ ਰਿਹਾ ਹੈ, ਉਪਾਧੀਂ ਭੇਦ ਕਰ ਕੇ ਇਹ ਸਭ ਜਲ ਦੀਆਂ ਸਾਖਿਆ= ਸੰਗਿਆਂ ਹੋ ਰਹੀਆਂ ਹਨ। ਅਰਥਾਤ ਵੱਖਰੇ-ਵੱਖਰੇ ਅਸਥਾਨ 'ਤੇ ਪਾਣੀ ਹੋਣ ਉਸ ਦੇ ਨਾਮ ਭੀ ਵੱਖਰੇ ਵੱਖਰੇ ਲਏ ਜਾਂਦੇ ਹਨ। ਪਰ ਜਿਸ ਵੇਲੇ ਉਪਾਧੀ ਦੂਰ ਹੋ ਜਾਵੇ ਤਾਂ ਸਾਰਾ ਜਲ ਕੇਵਲ ਜਲ ਵਿਚ ਹੀ ਸਮਾ ਜਾਂਦਾ ਹੈ। ਏਸੇ ਤਰ੍ਹਾਂ ਅੰਤਹਕਰਨ, ਅਵਿਦਿਆ ਉਪਾਧੀ ਕਰ ਕੇ ਸਭ ਕੁਝ ਬ੍ਰਹਮ ਤੋਂ ਭਿੰਨ ਪ੍ਰਤੀਤ ਹੋ ਰਿਹਾ ਹੈ ਕਿ ਇਹ ਉਦਕ ਸਮੁੰਦ= ਈਸ਼ਵਰ ਹੈ, ਇਹ ਨਦੀ ਤਰੰਗ= ਜੀਵ ਹੈ, ਪਰ ਵੇਲੇ ਅੰਤਹਕਰਨ ਅਤੇ ਅਵਿਦਿਆ ਉਪਾਧੀ ਦੂਰ ਕਰ ਦਿੱਤੀ ਤਾਂ ਜੀਵ ਈਸ਼ਵਰ ਸਭ ਬ੍ਰਹਮ ਦੇ ਨਾਲ ਅਭੇਦ ਹੋ ਜਾਂਦੇ ਹਨ।

## ਸੁੰਨਹਿ ਸੁੰਨੁ ਮਿਲਿਆ ਸਮਦਰਸੀ ਪਵਨ ਰੂਪ ਹੋਇ ਜਾਵਹਿਗੇ॥ ੧॥

ਸਮਦਰਸੀ= ਸਮਦ੍ਰਿਸ਼ਟੀ ਹੋ ਕੇ ਅਫੁਰ ਰੂਪ ਪਰਮਾਤਮਾ ਨਾਲ ਅਫੁਰ ਰੂਪ ਹੋ ਕੇ ਮਿਲ ਗਿਆ ਹਾਂ।

*ਯਥਾ :-* ਨੀਦ ਭੂਖ ਸਭ ਪਰਹਰਿ ਤਿਆਗੀ ਸੂੰਨੇ ਸੁੰਨਿ ਸਮਾਵੈ॥ *(ਆਸਾ ਮ: ੧, ਪੰਨਾ ੪੪੨)*

ਅਤੇ ਮੈਂ ਪਾਵਨ ਰੂਪ ਅਰਥਾਤ ਪਵਿੱਤਰ ਰੂਪ ਹੋ ਗਿਆ ਹਾਂ, ਜੇ ਤੁਸੀਂ ਵੀ ਨਿਰਸੰਕਲਪ ਹੋ ਕੇ ਅਫੁਰ ਨਾਲ ਮਿਲੋਗੇ ਤਾਂ ਤੁਸੀਂ ਵੀ ਪਵਿੱਤਰ ਰੂਪ ਹੋ ਜਾਓਗੇ।

## ਬਹੁਰਿ ਹਮ ਕਾਹੇ ਆਵਹਿਗੇ॥

(ਸੰਸਾਰ ਵਿਚ ਉਹ ਪੁਰਸ਼ ਬਾਰ-ਬਾਰ ਆਉਂਦਾ ਹੈ, ਜਿਸ ਦੇ ਸੰਚਿਤ ਕਰਮ ਰਹਿੰਦੇ ਹੋਣ, ਪਰ ਮੇਰੇ ਤਾਂ ਸੰਚਿਤ ਕਰਮ ਅਤੇ ਕਿਰੇਮਾਨ ਕਰਮ ਸਾਰੇ ਹੀ ਗਿਆਨ-ਅਗਨੀ ਵਿਚ ਸੜ ਗਏ ਅਰਥਾਤ ਅਭਾਵ ਹੋ ਗਏ

ਹਨ) ਇਸ ਕਰ ਕੇ ਅਸੀਂ ਫਿਰ ਸੰਸਾਰ ਵਿਚ ਕਿਸ ਵਾਸਤੇ ਆਵਾਂਗੇ? (ਭਾਵ ਫਿਰ ਨਹੀਂ ਆਵਾਂਗੇ, ਕਿਉਂਕਿ ਮੁੜ ਕੇ ਜਨਮ ਲੈਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ)।

**ਆਵਨ ਜਾਨਾ ਹੁਕਮੁ ਤਿਸੈ ਕਾ ਹੁਕਮੈ ਬੁਝਿ ਸਮਾਵਹਿਗੇ ॥ ੧ ॥ ਰਹਾਉ ॥**

ਸੰਸਾਰ ਵਿਚ ਆਉਣਾ ਜਾਣਾ ਅਗਿਆਨੀਆਂ ਦਾ ਹੁੰਦਾ ਹੈ, ਇਹ ਅਕਾਲ ਪੁਰਖ ਦਾ ਹੁਕਮ ਹੈ। ਜਾਂ- ਉਸ ਪਰਮਾਤਮਾ ਦਾ ਹੁਕਮ ਨਾ ਮੰਨਣ ਕਰ ਕੇ ਸੰਸਾਰ ਵਿਚ ਆਉਣਾ ਜਾਣਾ ਹੁੰਦਾ ਹੈ। ਪਰ ਅਸੀਂ ਤਾਂ ਹੁਕਮ ਬੁਝਿ= ਸਮਝ ਕੇ ਉਸ ਪਰਮਾਤਮਾ ਦੇ ਵਿਚ ਹੀ ਸਮਾਵਹਿਗੇ= ਸਮਾ ਗਏ ਹਾਂ॥ ੧ ॥ ਰਹਾਉ॥

**ਜਬ ਚੂਕੈ ਪੰਚ ਧਾਤੁ ਕੀ ਰਚਨਾ ਐਸੇ ਭਰਮੁ ਚੁਕਾਵਹਿਗੇ ॥**

(ਤੁਸੀਂ ਇਉਂ ਨਿਸਚੇ ਕਰੋ) ਜਿਸ ਵੇਲੇ ਪੰਜਾਂ ਤੱਤਾਂ ਦੀ ਰਚਨਾ ਸੰਸਾਰ ਫੁਰਨਾ ਚੂਕੈ= ਦੂਰ ਹੋ ਜਾਵੇ ਤਾਂ ਭਰਮ ਦੂਰ ਹੋ ਜਾਂਦਾ ਹੈ। *ਵਾ :-* ਪੰਚ ਧਾਤੁ= ਕਾਮ ਆਦਿਕਾਂ ਦੀ ਰਚਨਾ ਜਦ ਦੂਰ ਹੋ ਜਾਵੇ ਤਾਂ ਇਸ ਤਰ੍ਹਾਂ ਸਾਧਨ ਦੇ ਹੋਣ ਨਾਲ ਭਰਮ ਦੂਰ ਹੋ ਜਾਂਦਾ ਹੈ।

**ਦਰਸਨੁ ਛੋਡਿ ਭਏ ਸਮਦਰਸੀ ਏਕੋ ਨਾਮੁ ਧਿਆਵਹਿਗੇ ॥ ੨ ॥**

ਛਿਆਂ ਦਰਸਨੁ= ਭੇਖਾਂ ਦੇ ਅਭਿਮਾਨ ਨੂੰ ਛੱਡ ਕੇ, *ਅਥਵਾ :-* ਛੇ ਦਰਸਨੁ= ਸ਼ਾਸਤ੍ਰਾਂ ਦੇ ਪੜ੍ਹਨ ਦਾ ਹੰਕਾਰ ਛੱਡ ਕੇ ਸਮਦਰਸੀ= ਸਮਦ੍ਰਿਸ਼ਟੀ ਹੋਏ ਹਾਂ ਅਤੇ ਇਕ ਪਰਮਾਤਮਾ ਦੇ ਨਾਮ ਨੂੰ ਹੀ ਧਿਆਉਂਦੇ ਹਾਂ॥ ੨ ॥

**ਜਿਤ ਹਮ ਲਾਏ ਤਿਤ ਹੀ ਲਾਗੇ ਤੈਸੇ ਕਰਮ ਕਮਾਵਹਿਗੇ ॥**

ਜਿਸ ਪਾਸੇ ਪਰਮੇਸ਼ਰ ਨੇ ਪਰੇਰ ਕੇ ਸਾਨੂੰ ਲਾਇਆ ਹੈ, ਉਸੇ ਪਾਸੇ ਲੱਗ ਰਹੇ ਹਾਂ, ਜਿਸ ਤਰ੍ਹਾਂ ਉਹ ਹੁਕਮ ਕਰਦਾ ਹੈ ਉਸੇ ਤਰ੍ਹਾਂ ਹੀ ਕਰਮ ਕਮਾਉਂਦੇ ਹਾਂ।

*ਅਥਵਾ :-* ਜਿਸ ਪਾਸੇ ਪਰੇਰ ਕੇ ਅਸਾਂ ਨੇ ਇੰਦ੍ਰੀਏ ਲਗਾਏ ਹਨ ਉਸੇ ਤਰਫ ਲਗ ਰਹੇ ਹਨ, ਜਿਵੇਂ ਹੁਕਮ ਦੇਂਦੇ ਹਾਂ, ਇੰਦਰੇ ਤਿਵੇਂ ਹੀ ਕਰਮ ਕਮਾਉਂਦੇ ਹਨ।

ਕਬੀਰ ਜੀ ਤੋਂ ਇਹ ਗੱਲਾਂ ਸੁਣ ਕੇ ਪੰਡਿਤਾਂ ਨੇ ਕਿਹਾ-"ਸਾਡਾ ਜਨਮ ਮਰਨ ਕਿਵੇਂ ਨਵਿਰਤ ਹੋਵੇ?" ਤਾਂ ਕਬੀਰ ਜੀ ਨੇ ਕਿਹਾ-

**ਹਰਿ ਜੀ ਕ੍ਰਿਪਾ ਕਰੇ ਜਉ ਅਪਨੀ ਤੌ ਗੁਰ ਕੇ ਸਬਦਿ ਸਮਾਵਹਿਗੇ ॥ ੩ ॥**

ਜੇਕਰ ਹਰਿ ਜੀ= ਅਕਾਲ ਪੁਰਖ ਆਪਣੀ ਕਿਰਪਾ ਦ੍ਰਿਸ਼ਟੀ ਕਰੇ ਤਾਂ ਤੁਹਾਡਾ ਗੁਰਾਂ ਦੇ ਉਪਦੇਸ਼ ਵਿਚ ਸਮਾਉਣਾ ਹੋਵੇਗਾ॥ ੩ ॥

[ਪੰਨਾ ੧੧੦੪]

**ਜੀਵਤ ਮਰਹੁ ਮਰਹੁ ਫੁਨਿ ਜੀਵਹੁ ਪੁਨਰਪਿ ਜਨਮੁ ਨ ਹੋਈ ॥**

ਜਿਸ ਸੰਸਾਰ ਦੀ ਤਰਫ ਤੁਸੀਂ ਜੀਉਂਦੇ ਹੋ, ਉਧਰੋਂ ਮਰ ਜਾਓ ਅਤੇ ਜਿਸ ਪਰਮਾਤਮਾ ਦੇ ਭਜਨ-ਸਿਮਰਨ ਵਲੋਂ ਮਰੇ ਹੋਏ ਹੋ, ਉਸ ਤਰਫ ਜੀਅ ਪਵੋ ਪੁਨਾ ਅਪਿ= ਨਿਸਚੇ ਕਰ ਕੇ ਤੁਹਾਡਾ ਜਨਮ ਮਰਨ ਨਹੀਂ ਹੋਵੇਗਾ।

**ਕਹੁ ਕਬੀਰ ਜੋ ਨਾਮਿ ਸਮਾਨੇ ਸੁੰਨ ਰਹਿਆ ਲਿਵ ਸੋਈ ॥ ੪ ॥ ੪ ॥**

ਕਬੀਰ ਜੀ ਕਹਿੰਦੇ ਹਨ— ਜੋ ਪੁਰਸ਼ ਨਾਮ ਜਪਣ ਵਿਚ ਸਮਾਏ ਹਨ, ਓਹੀ ਸੁੰਨ= ਅਫੁਰ (ਪਰਮਾਤਮਾ)

ਵਿਚ ਲਿਵ ਲਗਾ ਰਹੇ ਹਨ॥ ੪॥ ੪॥

**ਉਥਾਨਕਾ:**-ਇਕ ਸਮੇਂ ਭਗਤ ਕਬੀਰ ਜੀ ਨੇ ਬਹੁਤ ਪਰੇਮਾ ਭਗਤੀ ਕੀਤੀ, ਜਿਸ ਦੇ ਪ੍ਰਤਾਪ ਕਰ ਕੇ ਭਗਵਾਨ ਜੀ ਰਹਿ ਨਾ ਸਕੇ ਝਟ ਆ ਕੇ ਦਰਸ਼ਨ ਦੇ ਦਿੱਤਾ। ਭਗਤ ਕਬੀਰ ਜੀ ਉੱਠ ਕੇ ਜਦ ਚਰਨਾਂ ਪਰ ਨਮਸਕਾਰ ਕਰਨ ਲੱਗੇ ਤਾਂ ਕੌਤਕ ਕਰਨ ਵਾਸਤੇ ਭਗਵਾਨ ਜੀ ਨੇ ਕਿਹਾ-''ਅਸੀਂ ਛੱਤ੍ਰੀ ਮਹਾਰਾਜੇ ਹਾਂ, ਤੂੰ ਪਾਵਲੀ ਭਾਵ ਜੁਲਾਹਿਆ ਹੈਂ। ਇਸ ਕਰ ਕੇ ਤੂੰ ਸਾਡੇ ਨਾਲ ਛੋਹ ਨਾ, ਪਰੇ ਹਟ ਜਾਹ।'' ਇਹ ਗੱਲ ਸੁਣ ਕੇ ਕਬੀਰ ਜੀ ਆਖਦੇ ਹਨ, ਹੇ ਭਗਵਾਨ!

## ਜਉ ਤੁਮ੍ ਮੋਕਉ ਦੂਰਿ ਕਰਤ ਹਉ ਤਉ ਤੁਮ ਮੁਕਤਿ ਬਤਾਵਹੁ॥

ਜੇਕਰ ਆਪ ਮੈਨੂੰ ਦੂਰ ਹਟਾਉਣਾ ਕਰਦੇ ਹੋ, ਤਾਂ ਤੁਸੀਂ ਮੁਕਤੀ ਦਾ ਸਰੂਪ ਮੈਨੂੰ ਦੱਸੋ, ਮੁਕਤੀ ਕਿਸ ਨੂੰ ਆਖਦੇ ਹੋ? (ਮੁਕਤੀ ਦਾ ਸਰੂਪ ਤਾਂ ਏਹੀ ਹੈ ਪਰਮਾਨੰਦ ਦੀ ਪ੍ਰਾਪਤੀ ਸੰਸਾਰ ਅਨਰਥ ਦੁੱਖ ਦੀ ਨਵਿਰਤੀ ਫਿਰ ਆਪ ਮੈਨੂੰ ਕਿਵੇਂ ਦੂਰ ਕਰ ਸਕਦੇ ਹੋ?)

ਭਗਵਾਨ ਨੇ ਕਿਹਾ-''ਹੇ ਕਬੀਰ ! ਤੂੰ ਮੈਨੂੰ ਜਾਣਦਾ ਭੀ ਹੈਂ ਕਿ ਨਹੀਂ?'' ਤਾਂ ਕਬੀਰ ਜੀ ਨੇ ਆਖਿਆ-

## ਏਕ ਅਨੇਕ ਹੋਇ ਰਹਿਓ ਸਗਲ ਮਹਿ ਅਬ ਕੈਸੇ ਭਰਮਾਵਹੁ॥ ੧॥

ਹੇ ਭਗਵਾਨ ! ਇਕ ਆਪ ਹੀ ਅਨੇਕ ਰੂਪ ਹੋ ਕੇ ਸਾਰਿਆਂ ਵਿਚ ਪਰੀ ਪੂਰਨ ਹੋ ਰਹੇ ਹੋ, ਐਸੇ ਅਡੋਲ ਨਿਸ਼ਚੇ ਦੇ ਹੁੰਦਿਆਂ ਹੁਣ ਆਪ ਮੈਨੂੰ ਕਿਵੇਂ ਭਰਮਾ ਸਕਦੇ ਹੋ? ਵਾ :- ਹੁਣ ਮੈਨੂੰ ਕਿਵੇਂ ਭਰਮਾਉਂਦੇ ਹੋ ਕਿ ਸਾਡੇ ਨਾਲ ਛੋਹ ਨਾ॥ ੧॥

ਭਗਵਾਨ ਨੇ ਆਖਿਆ-''ਤੂੰ ਫਿਕਰ ਨਾ ਕਰ ਮੈਂ ਤੈਨੂੰ ਸੰਸਾਰ-ਸਾਗਰ ਤੋਂ ਜ਼ਰੂਰ ਤਾਰ ਲਵਾਂਗਾ।''

ਤਾਂ ਕਬੀਰ ਜੀ ਨੇ ਕਿਹਾ-

## ਰਾਮ ਮੋਕਉ ਤਾਰਿ ਕਹਾਂ ਲੈ ਜਈਹੈ॥

ਹੇ ਰਾਮ ! ਮੈਨੂੰ ਤਾਰ ਕੇ ਕਿਥੇ ਲੈ ਜਾਓਗੇ?

## ਸੋਧਉ, ਮੁਕਤਿ ਕਹਾ ਦੇਉ ਕੈਸੀ, ਕਰਿ ਪ੍ਰਸਾਦੁ ਮੋਹਿ ਪਾਈ ਹੈ॥੧॥ਰਹਾਉ॥

ਮੈਂ ਆਪਣੇ ਦਿਲ ਵਿਚ ਸੋਧਦਾ ਹਾਂ ਮੁਕਤੀ ਕਿਥੇ ਹੈ ਅਤੇ ਕੈਸੀ ਮੁਕਤੀ ਦਿਓਗੇ? (ਸਾਲੋਕ, ਸਰੂਪ, ਸਮੀਪ, ਸਾਯੁਜ ਇਨ੍ਹਾਂ ਚਾਰ ਮੁਕਤੀਆਂ ਦੀ ਤਾਂ ਮੈਨੂੰ ਇੱਛਾ ਹੀ ਨਹੀਂ ਹੈ)। ਆਪ ਦੀ, ਵਾ :- ਗੁਰਾਂ ਦੀ ਕਿਰਪਾ ਕਰ ਕੇ ਮੈਂ 'ਕੈਵਲ ਮੁਕਤੀ' ਪਾ ਲਈ ਹੋਈ ਹੈ॥ ੧॥

ਭਗਵਾਨ ਨੇ ਕਿਹਾ-''ਭਾਵੇਂ ਤੂੰ ਮੁਕਤੀ ਪਾ ਲਈ ਫਿਰ ਵੀ ਮੈਂ ਤਾਰਨੇ ਵਾਲਾ ਹਾਂ, ਤੂੰ ਤਰਨ ਵਾਲਾ ਹੈਂ।'' ਇਹ ਗੱਲ ਸੁਣ ਕੇ ਕਬੀਰ ਜੀ ਨੇ ਕਿਹਾ-

## ਤਾਰਨ ਤਰਨੁ ਤਬੈ ਲਗੁ ਕਹੀਐ ਜਬ ਲਗੁ ਤਤੁ ਨ ਜਾਨਿਆ॥

ਤਾਰਨੇ ਵਾਲਾ ਤੇ ਤਰਨ ਵਾਲਾ ਉਸ ਵੇਲੇ ਤੱਕ ਕਹੀਦਾ ਹੈ, ਜਿੰਨਾ ਚਿਰ ਤਕ ਤਤੁ= ਸਿਧਾਂਤ ਨਹੀਂ ਜਾਣਿਆ ਜਾਂਦਾ।

## ਅਬ ਤਉ ਬਿਮਲ ਭਏ ਘਟ ਹੀ ਮਹਿ ਕਹਿ ਕਬੀਰ ਮਨੁ ਮਾਨਿਆ॥੨॥੫॥

ਕਬੀਰ ਜੀ ਕਹਿੰਦੇ ਹਨ— ਹੁਣ ਤਾਂ ਸਰੀਰ ਦੇ ਵਿਚ ਹੀ ਬਿਮਲ= ਨਿਰਮਲ ਹੋ ਗਏ ਹਾਂ, ਜਿਸ ਵੇਲੇ

ਗੁਰਾਂ ਦੇ ਮਨੁ= ਮੰਤਰ ਨੂੰ ਮਾਨਿਆ= ਮੰਨਣਾ ਕੀਤਾ॥ ੨ ॥ ੫ ॥

**ਉਥਾਨਕਾ:**-ਕੋਈ ਵੇਸ਼ਵਾ ਗਾਮੀ ਪੁਰਸ਼ ਕਈ ਤਰ੍ਹਾਂ ਦੇ ਮੰਦ ਕਰਮਾਂ ਨੂੰ ਕਰ ਰਿਹਾ ਸੀ, ਉਸ ਨੂੰ ਵੈਰਾਗ ਜਨਕ ਉਪਦੇਸ਼ ਦੇਂਦੇ ਹਨ। (ਪਹਿਲੇ ਰਹਾਉ ਦੀ ਤੁਕ ਦਾ ਅਰਥ ਕਰਨਾ-)

***ਕਾਹੇ ਕੀਜਤੁ ਹੈ ਮਨਿ ਭਾਵਨੁ॥***

ਹੇ ਪੁਰਸ਼ਾ ! ਕਿਸ ਵਾਸਤੇ ਮਨ ਭਾਉਂਦੀਆਂ ਗੱਲਾਂ ਕਰਦਾ ਹੈਂ। ਵਿਚਾਰ ਕੇ ਦੇਖ ਲੈ-

## ਜਿਨਿ ਗੜ ਕੋਟ ਕੀਏ ਕੰਚਨ ਕੇ ਛੋਡਿ ਗਇਆ ਸੋ ਰਾਵਨੁ॥੧॥

ਜਿਸ ਰਾਵਨ ਨੇ ਸੋਨੇ ਦੇ ਕਿਲ੍ਹੇ ਤੇ ਕੋਟ= ਫਸੀਲਾਂ (ਕੰਧਾਂ) ਬਣਾਈਆਂ ਹਨ ਤੇ ਸਾਰੇ ਦੇਵਤੇ ਆਪਣੇ ਆਗਿਆਕਾਰੀ ਕੀਤੇ ਸਨ, ਉਹ ਰਾਵਣ ਅੰਤ ਨੂੰ ਆਪਣੀ ਸਾਰੀ ਦੌਲਤ ਛੱਡ ਕੇ (ਪ੍ਰਲੋਕ ਵਿਚ ਖਾਲੀ ਹੱਥੀਂ) ਚਲਿਆ ਗਿਆ॥ ੧ ॥

## ਕਾਹੇ ਕੀਜਤੁ ਹੈ ਮਨਿ ਭਾਵਨੁ॥

ਹੇ ਪੁਰਸ਼ਾ ! ਤੂੰ ਕਿਸ ਵਾਸਤੇ ਮਨ ਭਾਉਂਦੀਆਂ ਗੱਲਾਂ ਕਰਦਾ ਹੈਂ ?

## ਜਬ ਜਮੁ ਆਇ ਕੇਸ ਤੇ ਪਕਰੈ ਤਹ ਹਰਿ ਕੋ ਨਾਮੁ ਛਡਾਵਨ॥੧॥ਰਹਾਉ॥

ਜਿਸ ਵੇਲੇ ਜਮ ਆ ਕੇ ਤੈਨੂੰ ਕੇਸਾਂ ਤੇ= ਤੋਂ ਫੜੇਗਾ, ਤਹ= ਉਸ ਵੇਲੇ ਹਰੀ ਦਾ ਨਾਮ ਹੀ ਛੁਡਾਉਣੇ ਵਾਲਾ ਹੋਵੇਗਾ॥ ੧ ॥ ਰਹਾਉ॥

## ਕਾਲੁ ਅਕਾਲੁ ਖਸਮ ਕਾ ਕੀਨ੍ਹਾ ਇਹੁ ਪਰਪੰਚੁ ਬਧਾਵਨੁ॥

(ਕਿਉਂਕਿ ਇਹ ਜਮ) ਕਾਲ, ਅਕਾਲ ਪੁਰਖ ਜੋ ਖਸਮ ਹੈ, ਉਸ ਦਾ ਕੀਤਾ ਹੋਇਆ ਹੈ, ਇਸ ਸੰਸਾਰ ਦੇ ਬੰਨ੍ਹਣ ਲਈ। *ਵਾ :-* ਕਾਲ ਅਕਾਲ= ਮਰਨਾ ਜੰਮਣਾ ਖਸਮ= ਪਰਮਾਤਮਾ ਦਾ ਕੀਤਾ ਹੋਇਆ ਹੈ, ਇਸ ਪ੍ਰਪੰਚ ਦੇ ਵਧਾਉਣ ਵਾਸਤੇ। *ਅਥਵਾ :-* ਇਹ ਜੀਵ ਉਸ ਨੂੰ ਭੁਲਾ ਕੇ ਪਰਪੰਚ= ਛਲ-ਵਲ ਵਧਾਉਣਾ ਕਰਦਾ ਹੈ।

## ਕਹਿ ਕਬੀਰ ਤੇ ਅੰਤੇ ਮੁਕਤੇ ਜਿਨ੍ ਹਿਰਦੈ ਰਾਮ ਰਸਾਇਨੁ॥੨॥੬॥

ਕਬੀਰ ਜੀ ਕਹਿੰਦੇ ਹਨ— ਉਹ ਪੁਰਸ਼ ਅੰਤ ਨੂੰ ਮੋਖਸ਼ ਰੂਪ ਹਨ, ਜਿਨ੍ਹਾਂ ਦੇ ਹਿਰਦੇ ਵਿਚ ਰਸਾਇਨੁ ਰਸ+ਆਇਨੁ= ਰਸਾਂ ਦੇ ਘਰ (ਮਾਲਕ ਦਾ) ਰਾਮ ਨਾਮ ਹੈ॥ ੨ ॥ ੬ ॥

**ਉਥਾਨਕਾ:**-ਸੰਤ ਮੰਡਲੀ ਨੇ ਆ ਕੇ ਭਗਤ ਕਬੀਰ ਜੀ ਦੇ ਪਾਸ ਬੇਨਤੀ ਕੀਤੀ-"ਆਪ ਨੂੰ ਕਿਹੜੇ ਸਾਧਨ ਕਰਨ ਨਾਲ ਪਰਮੇਸ਼ਰ ਦੀ ਪ੍ਰਾਪਤੀ ਹੋਈ ਹੈ ਤੇ ਸਾਨੂੰ ਕਿਵੇਂ ਹੋਵੇ?"

ਇਹ ਗੱਲ ਸੁਣ ਕੇ ਕਬੀਰ ਜੀ ਆਖਦੇ ਹਨ (ਪਹਿਲੇ ਰਹਾਉ ਦੀ ਪੰਗਤੀ ਦਾ ਅਰਥ ਕਰਨਾ)—

***ਬਾਬਾ ਅਬ ਨ ਬਸਉ ਇਹ ਗਾਉ॥***

ਬਾਬਾ- ਹੇ ਭਾਈ ! ਜਿਸ ਸਰੀਰ ਰੂਪੀ ਗਾਉ= ਪਿੰਡ ਵਿਚ ਮੈਂ ਵਸਦਾ ਨਹੀਂ ਹਾਂ, ਭਾਵ ਦੇਹ ਅਧਿਆਸ ਨਹੀਂ ਕਰਦਾ। ਅਰਥਾਤ ਦੇਹ ਅਧਿਆਸ ਤੋਂ ਰਹਿਤ ਹੋਣ ਕਰ ਕੇ ਪ੍ਰਭੂ ਦੀ ਪ੍ਰਾਪਤੀ ਹੋਈ ਹੈ।

ਜਿਹੜੇ ਪੁਰਸ਼ ਦੇਹ ਅਧਿਆਸ ਕਰਦੇ ਹਨ, ਹੁਣ ਉਹਨਾਂ ਦੀ ਗੱਲ ਸੁਣੋ-

## ਦੇਹੀ ਗਾਵਾ ਜੀਉ ਧਰ ਮਹਤਉ ਬਸਹਿ ਪੰਚ ਕਿਰਸਾਨਾ॥

ਦੇਹ ਰੂਪੀ ਇਕ ਗਾਵਾ= ਪਿੰਡ ਹੈ, ਜੀਵ ਮਹਤਉ= ਨੰਬਰਦਾਰ (ਮੁਖੀਆ) ਹੈ। (ਸ਼ੁਭਾਸ਼ੁਭ ਕਰਮਾਂ ਰੂਪੀ) ਧਰ= ਪ੍ਰਿਥਵੀ ਹੈ, (ਇਸ ਪਿੰਡ ਵਿਚ ਪੰਜ ਗਿਆਨ ਇੰਦ੍ਰੀਏ) ਕਿਰਸਾਨਾ= ਜ਼ਿਮੀਂਦਾਰ (ਵਸ ਰਹੇ) ਹਨ।

*ਪ੍ਰਸ਼ਨ*- ਉਹਨਾਂ ਜਿਮੀਂਦਾਰਾਂ ਦਾ ਨਾਮ ਕੀ ਹੈ? *ਉੱਤਰ*-

## ਨੈਨੂ ਨਕਟੂ ਸ੍ਰਵਨੂ ਰਸ ਪਤਿ ਇੰਦ੍ਰੀ ਕਹਿਆ ਨ ਮਾਨਾ॥੧॥

ਨੈਨੂ= ਨੇਤਰ, ਨਕਟੂ= ਨੱਕ, ਸ੍ਰਵਨੂ= ਕੰਨ, ਰਸ= ਰਸਨਾ, ਪਤਿ= ਤ੍ਵਚਾ (ਇਹ ਪੰਜ ਗਿਆਨ ਇੰਦ੍ਰੀਏ ਰੂਪ ਜ਼ਿਮੀਂਦਾਰ ਜੀਵ ਰੂਪ ਨੰਬਰਦਾਰ ਦਾ) ਕਿਹਾ ਨਹੀਂ ਮੰਨਦੇ॥ ੧॥

## ਬਾਬਾ ਅਬ ਨ ਬਸਉ ਇਹ ਗਾਉ॥

ਹੇ ਭਾਈ ! ਇਸ ਦੇਹ ਰੂਪ ਪਿੰਡ ਵਿਚ ਹੁਣ ਮੈਂ ਵਸਦਾ ਨਹੀਂ, ਭਾਵ ਦੇਹ ਅਧਿਆਸ ਨਹੀਂ ਕਰਦਾ।

## ਘਰੀ ਘਰੀ ਕਾ ਲੇਖਾ ਮਾਗੈ ਕਾਇਥੁ ਚੇਤੂ ਨਾਉ॥੧॥ ਰਹਾਉ॥

ਘੜੀ-ਘੜੀ ਦਾ ਹਿਸਾਬ ਮੰਗਦੇ ਹਨ ਕਾਇਥੁ= ਮੁਨਸ਼ੀ ਚੇਤੂ= ਚਿਤਰ ਗੁਪਤ (ਜਿਨ੍ਹਾਂ ਦਾ) ਨਾਮ ਹੈ॥ ੧॥

ਸੱਜੇ ਮੋਢੇ 'ਤੇ ਬੈਠਾ ਚਿਤਰ ਦਿਨ ਦੀਆਂ ਸਾਰੀਆਂ ਗੱਲਾਂ ਲਿਖਦਾ ਹੈ, ਖੱਬੇ ਮੋਢੇ 'ਤੇ ਬੈਠਾ ਗੁਪਤ ਰਾਤ ਦੀ ਸਾਰੀ ਗੱਲ ਲਿਖਦਾ ਹੈ।

*ਯਥਾ:*-ਜਮਦੂਤ ਮਹਾ ਭਇਆਨ॥ ਚਿਤ ਗੁਪਤ ਕਰਮਹਿ ਜਾਨ॥
ਦਿਨੁ ਰੈਨਿ ਸਾਖਿ ਸੁਨਾਇ॥ ਨਾਨਕਾ ਹਰਿ ਸਰਨਾਇ॥ ੩॥ *(ਪੰਨਾ ੮੩੮)*

*ਤਥਾ:*-ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ॥ ੩॥ *(ਪੰਨਾ ੬੧੬)*

## ਧਰਮ ਰਾਇ ਜਬ ਲੇਖਾ ਮਾਗੈ ਬਾਕੀ ਨਿਕਸੀ ਭਾਰੀ॥

ਜਿਸ ਵੇਲੇ ਧਰਮਰਾਜ ਨੇ ਹਿਸਾਬ ਮੰਗਿਆ ਤਾਂ ਪਾਪਾਂ ਦੀ ਬਾਕੀ ਭਾਰੀ= ਬਹੁਤ ਸਾਰੀ ਨਿਕਲ ਪਈ।

## ਪੰਚ ਕ੍ਰਿਸਾਨਵਾ ਭਾਗਿ ਗਏ ਲੈ ਬਾਧਿਓ ਜੀਉ ਦਰਬਾਰੀ॥੨॥

(ਉਸ ਵੇਲੇ ਪੰਜ ਗਿਆਨ ਇੰਦ੍ਰੀਆਂ ਰੂਪੀ) ਜ਼ਿਮੀਦਾਰ ਭਾਗਿ ਗਏ= ਦੌੜ ਗਏ ਤੇ ਸਰੂਪ ਦਰਬਾਰ ਵਾਲੇ ਜੀਵ ਨੂੰ ਲੈ ਕੇ ਬੰਨ੍ਹਣਾ ਕੀਤਾ। ਯਾਨੇ ਗ੍ਰਿਫਤਾਰ ਕਰ ਲਿਆ। ਵਾ :- ਪਰਲੋਕ ਦਰਬਾਰ ਵਾਲੇ ਜਮਦੂਤਾਂ ਨੇ ਇਸ ਜੀਵ ਨੂੰ ਲੈ ਕੇ ਬੰਨ੍ਹ ਲੈਣਾ ਕੀਤਾ।

## ਕਹੈ ਕਬੀਰ ਸੁਨਹੁ ਰੇ ਸੰਤਹੁ ਖੇਤ ਹੀ ਕਰਹੁ ਨਿਬੇਰਾ॥

ਕਬੀਰ ਜੀ ਕਹਿੰਦੇ ਹਨ— ਹੇ ਸੰਤ ਜੀ ! ਸੁਣਨਾ ਕਰੋ, ਛੇਤੀ ਤੋਂ ਛੇਤੀ ਭਜਨ-ਸਿਮਰਨ ਕਰ ਕੇ ਇਸ ਮਨੁੱਖਾ ਦੇਹ ਰੂਪੀ ਖੇਤ ਹੀ= ਖੇਤ (ਵਿਚੋਂ ਪਾਪਾਂ ਦਾ) ਨਿਬੇੜਾ ਕਰੋ ਅਤੇ ਵਾਹਿਗੁਰੂ ਅੱਗੇ ਇਸ ਤਰ੍ਹਾਂ ਬੇਨਤੀ ਕਰੋ-

## ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ॥੩॥੭॥

ਹੇ ਅਕਾਲ ਪੁਰਖ! ਹੁਣ ਦੀ ਵਾਰੀ ਇਸ ਮਨੁੱਖਾ ਦੇਹ ਵਿਖੇ ਬੰਦੇ= ਦਾਸ ਨੂੰ ਬਖਸ਼ ਲੈਣਾ ਕਰ, ਜਿਸ

ਕਰ ਕੇ ਮੁੜ ਸੰਸਾਰ ਵਿਚ ਫੇਰਾ ਨਾ ਹੋਵੇ ਅਰਥਾਤ ਜਨਮ ਨਾ ਲੈਣਾ ਪਵੇ॥ ੩ ॥ ੭ ॥

## ਰਾਗੁ ਮਾਰੂ ਬਾਣੀ ਕਬੀਰ ਜੀਉ ਕੀ ੧ਓ ਸਤਿਗੁਰ ਪ੍ਰਸਾਦਿ॥

**ਉਥਾਨਕਾ:**-ਬਾਂਗਰ ਦੇਸ਼ ਦੇ ਰਹਿਣ ਵਾਲਾ ਇਕ ਬੈਰਾਗੀ ਸਾਧੂ ਦੁਆਰਕਾ, ਰਾਮੇਸ਼ਵਰ, ਪ੍ਰਯਾਗਰਾਜ, ਬਿੰਦ੍ਰਾਬਨ, ਜਗਨਨਾਥ ਆਦਿ ਤੀਰਥ ਯਾਤਰਾ ਕਰਦਾ ਹੋਇਆ ਕਾਂਸ਼ੀ ਵਿਚ ਕਬੀਰ ਜੀ ਪਾਸ ਆ ਕੇ ਪੁੱਜਾ। ਕਬੀਰ ਜੀ ਨੂੰ ਦੇਖ ਕੇ ਕਹਿੰਦਾ ਹੈ ਕਿ ਤੀਰਥ ਯਾਤਰਾ ਕਰਨ ਨਾਲ ਪਰਮਾਤਮਾ ਦਾ ਦਰਸ਼ਨ ਹੁੰਦਾ ਹੈ, ਜੇਕਰ ਆਪ ਨੂੰ ਭੀ ਦਰਸ਼ਨ ਦੀ ਇੱਛਾ ਹੈ ਤਾਂ ਆਪ ਤੀਰਥ ਯਾਤਰਾ ਕਰੋ। ਇਹ ਗੱਲ ਸੁਣ ਕੇ ਕਬੀਰ ਜੀ ਆਖਦੇ ਹਨ-

### ਅਨਭਉ ਕਿਨੈ ਨ ਦੇਖਿਆ ਬੈਰਾਗੀਅੜੇ॥

ਹੇ ਬੈਰਾਗੀਅੜੇ= ਬੈਰਾਗੀ ! ਅਨਭਉ= ਭੈ ਰਹਿਤ, ਵਾ :- ਪ੍ਰਕਾਸ਼ ਰੂਪ ਪਰਮਾਤਮਾ ਨੂੰ ਬ੍ਰਹਮ ਗਿਆਨ ਤੋਂ ਬਿਨਾਂ ਕੇਵਲ ਤੀਰਥ ਯਾਤਰਾ ਕਰਨ ਨਾਲ ਕਿਸੀ ਨੇ ਭੀ ਨਹੀਂ ਦੇਖਿਆ।

### ਬਿਨੁ ਭੈ ਅਨਭਉ ਹੋਇ ਵਣਾਹੰਬੈ॥ ੧ ॥

ਭੈ ਧਾਰੇ ਬਿਨਾਂ ਅਨਭਉ= ਨਿਰਖੌਫ ਪਰਮਾਤਮਾ ਕਿਵੇਂ ਪ੍ਰਾਪਤ ਹੋ ਸਕਦਾ ਹੈ? ਤਾਂ ਬੈਰਾਗੀ ਨੇ ਕਿਹਾ, ਵਣਾਹੰਬੈ= ਠੀਕ ਹੈ, ਜੋ ਕੁਝ ਆਪ ਕਹਿ ਰਹੇ ਹੋ, ਸਤ ਹੈ। *ਪ੍ਰਸ਼ਨ*- ਭੈ ਕਿਵੇਂ ਪਰਾਪਤ ਹੋਵੇ? *ਉੱਤਰ*-

### ਸਹੁ ਹਦੂਰਿ ਦੇਖੈ ਤਾਂ ਭਉ ਪਵੈ ਬੈਰਾਗੀਅੜੇ॥

ਹੇ ਬੈਰਾਗੀਅੜੇ= ਬੈਰਾਗੀ! ਸਹੁ= ਅਕਾਲ ਪੁਰਖ ਨੂੰ ਸਾਰੇ ਹਾਜ਼ਰਾ ਹਜ਼ੂਰ ਵੇਖੇ ਤਾਂ ਦਿਲ ਵਿਚ ਭਉ= ਖੌਫ ਪੈਂਦਾ ਹੈ।

### ਹੁਕਮੈ ਬੂਝੈ ਤ ਨਿਰਭਉ ਹੋਇ ਵਣਾਹੰਬੈ॥ ੨ ॥

ਡਰ ਧਾਰ ਕੇ ਪਰਮਾਤਮਾ ਦੇ ਹੁਕਮ ਨੂੰ ਬੁੱਝਣਾ ਕਰੇ, ਤਾਂ ਜਮਾਂ ਦੇ, ਵਾ :- ਜੰਮਣ ਮਰਨ ਦੇ ਭੈ ਤੋਂ ਰਹਿਤ ਹੁੰਦਾ ਹੈ (ਬੈਰਾਗੀ ਨੇ ਕਿਹਾ)— ਵਣਾਹੰਬੈ= ਠੀਕ ਹੈ॥ ੨ ॥

### ਹਰਿ ਪਾਖੰਡੁ ਨ ਕੀਜਈ ਬੈਰਾਗੀਅੜੇ॥

ਹੇ ਬੈਰਾਗੀ ! ਹਰ ਇਕ ਨਾਲ ਪਖੰਡ ਨਹੀਂ ਕਰਨਾ ਚਾਹੀਦਾ। ਵਾ :- ਹਰੀ ਨਾਲ ਪਖੰਡ ਨਾ ਕਰੀਏ। *ਪ੍ਰਸ਼ਨ*- ਹਰੀ ਨਾਲ ਕਿਹੜਾ ਪਖੰਡ ਕਰਨਾ ਹੈ? *ਉੱਤਰ*-

ਮਾਥੇ ਤਿਲਕੁ ਹਥਿ ਮਾਲਾ ਬਾਨਾਂ॥ ਲੋਗਨ ਰਾਮੁ ਖਿਲਉਨਾ ਜਾਨਾਂ॥ ੧ ॥

*(ਕਬੀਰ ਜੀ, ਪੰਨਾ ੧੧੫੮)*

### ਪਾਖੰਡਿ ਰਤਾ ਸਭੁ ਲੋਕੁ ਵਣਾਹੰਬੈ॥ ੩ ॥

ਸਾਰੇ ਲੋਕ ਪਖੰਡ ਵਿਚ ਰਤਾ= ਤਦਾਕਾਰ ਹਨ (ਤਾਂ ਬੈਰਾਗੀ ਨੇ ਕਿਹਾ) ਵਣਾਹੰਬੈ= ਠੀਕ ਹੈ॥ ੩ ॥

### ਤ੍ਰਿਸਨਾ ਪਾਸੁ ਨ ਛੋਡਈ ਬੈਰਾਗੀਅੜੇ॥

ਹੇ ਬੈਰਾਗੀ! ਮਾਇਆ ਦੀ ਤ੍ਰਿਸ਼ਨਾ ਰੂਪ ਪਾਸੁ= ਫਾਹੀ ਇਸ ਜੀਵ ਨੂੰ ਛੱਡਦੀ ਨਹੀਂ, ਇਸ ਕਰ ਕੇ ਸਾਰੇ ਲੋਕ ਪਖੰਡ ਕਰਦੇ ਹਨ।

## ਮਮਤਾ ਜਾਲਿਆ ਪਿੰਡੁ ਵਣਾਹੰਬੈ॥ ੪॥

ਮਮਤਾ ਨੇ ਹੀ ਪਿੰਡੁ= ਸੂਖਮ ਸਰੀਰ ਭਾਵ ਅੰਤਹਕਰਨ ਨੂੰ ਜਾਲਿਆ= ਸਾੜਿਆ ਹੋਇਆ ਹੈ (ਤਾਂ ਬੈਰਾਗੀ ਨੇ ਕਿਹਾ—) ਵਣਾਹੰਬੈ= ਠੀਕ ਹੈ (ਆਪ ਜੀ ਦਾ ਕਹਿਣਾ ਯਥਾਰਥ ਹੈ)॥ ੪॥

## ਚਿੰਤਾ ਜਾਲਿ ਤਨੁ ਜਾਲਿਆ ਬੈਰਾਗੀਅੜੇ॥

ਹੇ ਬੈਰਾਗੀ ! ਚਿੰਤਾ ਰੂਪੀ ਜਾਲਿ= ਜ੍ਵਾਲਾ (ਅੱਗ) ਨੇ ਤਨੁ= ਅੰਤਹਕਰਨ ਨੂੰ ਸਾੜ ਰਖਿਆ ਹੈ।

ਵਾ :- ਜਾਲਿ= ਸਮੂਹ ਚਿੰਤਾ ਨੇ ਤਨ ਨੂੰ ਜਾਲਿਆ= ਸਾੜਿਆ ਹੋਇਆ ਹੈ।

## ਜੇ ਮਨੁ ਮਿਰਤਕੁ ਹੋਇ ਵਣਾਹੰਬੈ॥ ੫॥

ਜੇਕਰ ਮਨ (ਜੀਵਤ ਭਾਵ ਤੋਂ) ਮਿਰਤਕੁ ਹੋਇ= ਮਰ ਜਾਵੇ (ਤਾਂ ਹੀ ਚਿੰਤਾ ਦੀ ਲਾਟ ਤੋਂ ਬਚ ਸਕਦਾ ਹੈ ਤਾਂ ਬੈਰਾਗੀ ਨੇ ਕਿਹਾ) ਵਣਾਹੰਬੈ= ਠੀਕ ਹੈ॥ ੫॥

## ਸਤਿਗੁਰ ਬਿਨੁ ਬੈਰਾਗੁ ਨ ਹੋਵਈ ਬੈਰਾਗੀਅੜੇ॥

ਹੇ ਬੈਰਾਗੀ ! ਪੂਰਨ ਸਤਿਗੁਰਾਂ ਦੀ ਕਿਰਪਾ ਬਿਨਾਂ ਪੂਰਾ ਵੈਰਾਗ ਉਤਪੰਨ ਨਹੀਂ ਹੁੰਦਾ।

## ਜੇ ਲੋਚੈ ਸਭੁ ਕੋਇ ਵਣਾਹੰਬੈ॥ ੬॥

ਜੇਕਰ ਭਾਵੇਂ ਸਭ ਕੋਈ ਲੋਚੈ= ਚਾਹੁੰਦਾ ਭੀ ਰਹੇ (ਤਾਂ ਬੈਰਾਗੀ ਨੇ ਕਿਹਾ—) ਵਣਾਹੰਬੈ= ਠੀਕ ਹੈ॥ ੬॥

ਬੈਰਾਗੀ ਨੇ ਕਿਹਾ, "ਪੂਰਨ ਗੁਰਾਂ ਦੀ ਪਰਾਪਤੀ ਕਿਵੇਂ ਹੋਵੇ?" ਤਾਂ ਕਬੀਰ ਜੀ ਨੇ ਕਿਹਾ-

## ਕਰਮੁ ਹੋਵੈ ਸਤਿਗੁਰੁ ਮਿਲੈ ਬੈਰਾਗੀਅੜੇ॥
## ਸਹਜੇ ਪਾਵੈ ਸੋਇ ਵਣਾਹੰਬੈ॥ ੭॥

ਹੇ ਬੈਰਾਗੀ ! ਪੂਰਬ ਜਨਮ ਦੇ ਸ੍ਰੇਸ਼ਟ ਕਰਮ ਕੀਤੇ ਹੋਏ ਹੋਣ ਤਾਂ (ਪੂਰਨ) ਸਤਿਗੁਰੂ ਜੀ ਇਸ ਨੂੰ ਮਿਲਦੇ ਹਨ। (ਜਿਸ ਨੂੰ ਪੂਰਨ ਗੁਰੂ ਮਿਲੇ ਹਨ) ਓਹੀ ਸਹਜੇ= ਯਥਾਰਥ ਗਿਆਨ ਨੂੰ ਪਾਉਂਦਾ ਹੈ (ਤਾਂ ਬੈਰਾਗੀ ਨੇ ਕਿਹਾ—) ਵਣਾਹੰਬੈ= ਠੀਕ ਹੈ।

## ਕਹੁ ਕਬੀਰ ਇਕ ਬੇਨਤੀ ਬੈਰਾਗੀਅੜੇ॥

ਕਬੀਰ ਜੀ ਆਖਦੇ ਹਨ— ਹੇ ਬੈਰਾਗੀ ! ਤੂੰ ਪਰਮਾਤਮਾ ਅੱਗੇ ਇਕ ਬੇਨਤੀ ਕਹੁ ਕਿ ਹੇ ਪ੍ਰਭੂ!

## ਮੋਕਉ ਭਉਜਲੁ ਪਾਰਿ ਉਤਾਰਿ ਵਣਾਹੰਬੈ॥ ੮॥ ੧॥ ੮॥

ਮੈਨੂੰ ਭਉਜਲੁ= ਸੰਸਾਰ-ਸਮੁੰਦਰ ਤੋਂ ਪਾਰ ਉਤਾਰਨਾ ਕਰ (ਇਹ ਗੱਲ ਸੁਣ ਕੇ ਬੈਰਾਗੀ ਨੇ ਕਿਹਾ) ਵਣਾਹੰਬੈ= ਠੀਕ ਹੈ (ਜੋ ਕੁਛ ਵੀ ਆਪ ਜੀ ਨੇ ਕਿਹਾ ਹੈ ਸਭ ਸੱਚ ਕਥਨ ਕੀਤਾ ਹੈ)॥ ੮॥ ੧॥ ੮॥

**ਉਥਾਨਕਾ:**-ਕਾਂਸ਼ੀ ਨਿਵਾਸੀ ਬ੍ਰਾਹਮਣਾਂ ਨੇ ਕਿਹਾ— "ਹੇ ਕਬੀਰ ! ਤੂੰ ਨੀਚ ਹੈਂ ਕਿਉਂਕਿ ਤੇਰੀ ਜੁਲਾਹਾ ਜ਼ਾਤਿ ਹੈ, ਇਸ ਕਰ ਕੇ ਤੈਨੂੰ ਪਰਮਾਤਮਾ ਦੀ ਪ੍ਰਾਪਤੀ ਕਦੇ ਨਹੀਂ ਹੋਣੀ ਚਾਹੇ ਕਿਤਨੇ ਸਾਧਨ ਕਰ ਲੈ, ਪਰਮਾਤਮਾ ਦੀ ਪ੍ਰਾਪਤੀ ਉੱਚੀ ਜ਼ਾਤੀ ਵਾਲਿਆਂ ਨੂੰ ਹੈ।"

ਇਹ ਗੱਲ ਸੁਣ ਕੇ ਕਬੀਰ ਜੀ ਨੇ ਕਿਹਾ-"ਤੁਹਾਡੇ ਦਿਲ ਵਿਚ ਜੋ ਉੱਚੀ ਜ਼ਾਤੀ ਦਾ ਮਾਣ ਹੈ, ਇਹ ਪਰਮਾਤਮਾ ਦੀ ਦਰਗਾਹ ਵਿਚ ਕਬੂਲ ਨਹੀਂ ਹੈ। ਜਿਵੇਂ:-

## ਸਾਖੀ- ਰਾਜੇ ਦੁਰਯੋਧਨ ਦੀ

ਜਿਸ ਵੇਲੇ ਪਾਂਡਵ ਕੌਰਵਾਂ ਅੱਗੇ ਹਾਰ ਗਏ ਤੇ ਆਪਣਾ ਆਪ ਸਭ ਗੁਆ ਬੈਠੇ ਤਾਂ ਕ੍ਰਿਸ਼ਨ ਜੀ ਮਹਾਰਾਜ ਦੇ ਦਿਲ ਵਿਚ ਤਰਸ ਆਇਆ ਕਿ ਇਹ ਬਾਦਸ਼ਾਹ ਸਨ, ਹੁਣ ਸਭ ਕੁਝ ਹਰਾ ਬੈਠੇ ਹਨ ਤੇ ਦੁਰਯੋਧਨ ਪਾਸੋਂ ਇਨ੍ਹਾਂ ਨੂੰ ਪੰਜ ਪਿੰਡਾਂ ਦਾ ਮਾਮਲਾ ਦਿਵਾ ਆਈਏ ਤੇ ਖੁਦ ਆਪ ਵਕੀਲ ਬਣ ਕੇ ਚਲ ਪਏ।

ਚਲਦਿਆਂ-ਚਲਦਿਆਂ ਜਿਸ ਵੇਲੇ ਹਸਤਨਾਪੁਰ ਦੇ ਪਾਸ ਪਹੁੰਚੇ ਤਾਂ ਦੁਰਯੋਧਨ ਨੂੰ ਕਿਸੇ ਆਦਮੀ ਨੇ ਪਹਿਲੇ ਹੀ ਖ਼ਬਰ ਪਹੁੰਚਾ ਦਿੱਤੀ, ਕਿ ਤੇਰੇ ਪਾਸ ਕ੍ਰਿਸ਼ਨ ਮਹਾਰਾਜ ਜੀ ਆ ਰਹੇ ਹਨ।

ਇਹ ਗੱਲ ਸੁਣ ਕੇ ਦੁਰਯੋਧਨ ਵਿਚਾਰਾਂ ਵਿਚ ਪੈ ਗਿਆ ਕਿ ਕ੍ਰਿਸ਼ਨ ਜੀ ਅੱਗੇ ਜੇ ਮੈਂ ਨਾ ਉਠਿਆ ਤਾਂ ਕੋਈ ਸਰਾਪ ਨਾ ਦੇ ਦੇਣ ਤੇ ਜੇ ਮੈਂ ਉੱਠਦਾ ਹਾਂ ਤਾਂ ਓਹ ਗੁੱਜਰ ਹੈ ਤੇ ਮੈਂ ਰਾਜਾ ਹਾਂ। ਗੁੱਜਰ ਦੇ ਸਾਹਮਣੇ ਖਲੋਵਾਂ ਤਾਂ ਮੇਰੀ ਹੱਤਕ ਹੈ। ਇਹ ਗੱਲ ਵਿਚਾਰ ਕੇ ਘੋੜਿਆਂ ਦੇ ਵੇਖਣ ਦਾ ਬਹਾਨਾ ਕਰ ਕੇ ਆਪ ਹਾਥੀ ਘੋੜਿਆਂ ਦੇ ਤਬੇਲੇ ਵੱਲ ਉਠ ਕੇ ਚਲਾ ਗਿਆ। ਅੰਤਰਜਾਮੀ ਕ੍ਰਿਸ਼ਨ ਭਗਵਾਨ ਜੀ ਉਸ ਦੇ ਦਿਲ ਦੀ ਖੁਟਿਆਈ ਸਮਝ ਕੇ ਅਤੇ ਹੰਕਾਰੀ ਜਾਣ ਕੇ ਉਸ ਵੱਲ ਨਾ ਗਏ। ਆਪਣੇ ਪ੍ਰੇਮੀ ਬਿਦਰ ਦੇ ਘਰ ਚਲੇ ਗਏ, ਦਰਵਾਜ਼ੇ ਪਰ ਖੜੋ ਕੇ ਬੂਹਾ ਖੜਕਾਇਆ।*

ਉਸ ਵੇਲੇ ਬਿਦਰ ਆਪ ਘਰ ਨਹੀਂ ਸੀ, ਉਸ ਦੀ ਔਰਤ ਇਸ਼ਨਾਨ ਕਰ ਰਹੀ ਸੀ। ਉਸ ਨੇ ਜਦ ਸ੍ਰੀ ਕ੍ਰਿਸ਼ਨ ਜੀ ਦੀ ਅਵਾਜ਼ ਸੁਣੀ ਤਾਂ ਇਸ਼ਨਾਨ ਕਰਨਾ ਤਾਂ ਕਿਧਰੇ ਰਿਹਾ ਕਪੜੇ ਪਾਉਣੇ ਭੀ ਭੁੱਲ ਗਏ ਨੰਗੀ ਨੇ ਹੀ ਝਟਪਟ ਬੂਹਾ ਖੋਲ੍ਹ ਦਿੱਤਾ, ਉਸ ਵੇਲੇ ਕ੍ਰਿਸ਼ਨ ਜੀ ਨੇ ਆਪਣਾ ਪੀਤੰਬਰ ਲਾਹ ਕੇ ਉਸ ਉਤੇ ਪਾ ਦਿੱਤਾ।

ਘਰ ਬਿਠਾ ਕੇ ਬੜਾ ਸਤਿਕਾਰ ਕੀਤਾ, ਘਰ ਵਿਚ ਹੋਰ ਤਾਂ ਕੁਝ ਨਹੀਂ ਸੀ, ਕੇਲਿਆਂ ਦੀਆਂ ਫਲੀਆਂ ਪਈਆਂ ਸਨ ਓਹੋ ਹੀ ਛਿਲ-ਛਿਲ ਕੇ ਖਵਾਈ ਜਾਵੇ। ਪਰੇਮ ਵਿਚ ਮਸਤ ਹੋ ਕੇ ਗੁਲਫਾ ਬਾਹਰ ਸੁੱਟੀ ਜਾਵੇ ਤੇ ਛਿੱਲੜ ਅੱਗੇ ਰੱਖੀ ਜਾਵੇ ਪਰ ਕ੍ਰਿਸ਼ਨ ਜੀ ਉਸ ਦਾ ਪਰੇਮ ਵੇਖ ਕੇ ਓਹੀ ਕਬੂਲ ਕਰ ਗਏ।

ਇਤਨੇ ਨੂੰ ਬਿਦਰ ਵੀ ਬਾਹਰੋਂ ਆ ਗਿਆ ਤੇ ਆ ਕੇ ਕੀ ਵੇਖਦਾ ਹੈ ਕਿ ਕ੍ਰਿਸ਼ਨ ਭਗਵਾਨ ਜੀ ਘਰ ਆਏ ਬੈਠੇ ਹਨ। ਅਗਾਂਹ ਹੋ ਕੇ ਬੜੇ ਪ੍ਰੇਮ ਅਤੇ ਨਿਮਰਤਾ ਸਹਿਤ ਮੱਥਾ ਟੇਕ ਕੇ ਪਾਸ ਬੈਠ ਗਿਆ, ਆਪਣੀ ਘਰ ਵਾਲੀ ਨੂੰ ਛਿੱਲੜ ਖਵਾਂਦਿਆਂ ਵੇਖ ਕੇ ਆਖਦਾ ਹੈ:-

"ਹੇ ਪਾਪਾਤਮੇ ! ਇਹ ਤੂੰ ਕੀ ਕਰ ਰਹੀ ਹੈਂ, ਗੁੱਦਾ ਬਾਹਰ ਸੁੱਟੀ ਜਾ ਰਹੀ ਹੈਂ ਤੇ ਛਿੱਲੜ ਭਗਵਾਨ ਨੂੰ ਖੁਆ ਰਹੀ ਹੈਂ?" ਇਤਨੀ ਗੱਲ ਕਹਿ ਕੇ ਉਸ ਦੇ ਹੱਥੋਂ ਫਲੀਆਂ ਖੋਹ ਕੇ ਆਪ ਛਿਲ ਕੇ ਜਦ ਗੁੱਦਾ ਖੁਆਉਣ ਲੱਗਾ ਤਾਂ ਕ੍ਰਿਸ਼ਨ ਭਗਵਾਨ ਨੇ ਕਿਹਾ "ਹੇ ਬਿਦਰ ! ਜੋ ਸੁਆਦ ਛਿੱਲੜਾਂ ਵਿਚ ਸੀ, ਉਹ ਸ੍ਵਾਦ ਇਸ ਗੁੱਦੇ ਵਿਚ ਨਹੀਂ ਹੈ!"

ਹੁਣ ਰਾਤ ਨੂੰ ਰੋਟੀ ਤਿਆਰ ਕਰ ਕੇ ਭਗਵਾਨ ਨੂੰ ਖਵਾਉਣੀ ਸੀ। ਔਰਤ ਨੂੰ ਆਖਦਾ ਹੈ— "ਭਾਗਵਾਨੇ ! ਤੂੰ ਛਿੱਲੜ ਖੁਆ ਕੇ ਭਗਵਾਨ ਦੀ ਬੜੀ ਨਿਰਾਦਰੀ ਕੀਤੀ ਹੈ, ਹੁਣ ਤੂੰ ਬੈਠ ਤੇ ਮੈਂ ਆਪ ਸਾਗ ਧਰ ਕੇ ਰੋਟੀ

---

*ਯਥਾ:-ਦੀਨਾ ਦੀਨ ਦਇਆਲ ਭਏ ਹੈ ਜਿਉ ਕ੍ਰਿਸਨੁ ਬਿਦਰ ਘਰਿ ਆਇਆ॥

(ਬਸੰਤੁ ਮਹਲਾ ੪, ਪੰਨਾ ੧੧੬੧)

ਖਵਾਉਂਦਾ ਹਾਂ।'' ਇਤਨੀ ਗੱਲ ਆਖ ਕੇ ਬਿਦਰ ਆਪ ਰੋਟੀ ਤਿਆਰ ਕਰਨ ਲੱਗ ਪਿਆ। ਸਾਗ ਚੀਰਨ ਲਗਿਆਂ ਕੀ ਕਰਦਾ ਹੈ ਕਿ ਪੱਤੇ ਤੋੜ ਕੇ ਬਾਹਰ ਸੁਟ ਦਿੱਤੇ ਤੇ ਡੰਡਲ ਚੀਰ ਕੇ ਕੁੰਨੀ ਵਿਚ ਪਾ ਕੇ ਧਰ ਦਿਤੇ ਤੇ ਲੂਣ ਵੀ ਨਾ ਪਾਇਆ, ਰੋਟੀ ਪਕਾ ਕੇ ਕ੍ਰਿਸ਼ਨ ਜੀ ਅੱਗੇ ਧਰ ਦਿੱਤੀ। ਉਹ ਤਾਂ ਪਰੇਮ ਵਿਚ ਮਸਤ ਹੋ ਕੇ ਖਾ ਗਏ। ਜਿਸ ਵੇਲੇ ਉਸ ਦੀ ਔਰਤ ਬੈਠ ਕੇ ਸ਼ੀਤ ਪ੍ਰਸ਼ਾਦ ਛਕਣ ਲੱਗੀ ਤਾਂ ਡੰਡਲਾ ਵਾਲਾ ਮੋਟਾ ਤੇ ਅਲੂਣਾ ਸਾਗ ਜਾਣ ਕੇ ਹਸਦੀ ਹੋਈ ਪਤੀ ਨੂੰ ਆਖਦੀ ਹੈ ਕਿ ਮੈਂ ਤਾਂ ਪੁੱਠਾ ਕੰਮ ਕੀਤਾ ਸੀ ਪਰ ਤੁਸਾਂ ਕਿਹੜਾ ਸਿੱਧਾ ਕਰ ਦਿੱਤਾ ਹੈ? ਅਲੂਣਾ ਸਾਗ ਬਣਾ ਕੇ ਭਗਵਾਨ ਨੂੰ ਖਵਾਇਆ ਹੈ। ਬਸ ਏਸ ਤਰ੍ਹਾਂ ਪਰੇਮ ਦੀਆਂ ਕਹਾਣੀਆਂ ਕਰਦਿਆਂ ਹੋਇਆਂ ਨੇ ਸਾਰੀ ਰਾਤ ਕ੍ਰਿਸ਼ਨ ਜੀ ਦੀ ਸੇਵਾ ਵਿਚ ਹੀ ਬਿਤਾ ਦਿੱਤੀ। ਦਿਨ ਚੜ੍ਹਦਿਆਂ ਨਾਲ ਦੁਰਯੋਧਨ ਦਾ ਭੇਜਿਆ ਹੋਇਆ ਆਦਮੀ ਆ ਕੇ ਆਖਦਾ ਹੈ ਕਿ ਮਹਾਰਾਜ ਜੀ ! ਆਪ ਜੀ ਨੂੰ ਰਾਜਾ ਸਾਹਿਬ ਬੁਲਾਉਂਦੇ ਹਨ। ਦੂਤ ਦੀ ਗੱਲ ਸੁਣ ਕੇ ਕ੍ਰਿਸ਼ਨ ਜੀ ਤਿਆਰ ਹੋ ਕੇ ਰਾਜ ਸਭਾ ਵਿਚ ਜਦ ਪਹੁੰਚੇ ਤਾਂ ਦੁਰਯੋਧਨ ਨੇ ਕਿਹਾ, ''ਤੁਹਾਨੂੰ ਮੇਰੇ ਘਰ ਆਉਣਾ ਚਾਹੀਦਾ ਸੀ ਗੋਲੇ ਦੇ ਘਰ ਕਿਉਂ ਗਏ?'' ਇਹ ਗੱਲ ਸੁਣ ਕੇ ਕ੍ਰਿਸ਼ਨ ਜੀ ਨੇ ਕਿਹਾ—

## [ਪੰਨਾ ੧੧੦੫]

## ਰਾਜਨ ਕਉਨੁ ਤੁਮਾਰੈ ਆਵੈ ॥

ਹੇ ਹੰਕਾਰੀ ਰਾਜਨ ! ਤੇਰੇ ਘਰ ਵਿਚ ਕੌਣ ਆਵੇ?

## ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ ॥ ੧ ॥ ਰਹਾਉ ॥

ਬਿਦਰ ਭਗਤ ਦਾ ਭਾਉ= ਪਰੇਮ ਅਜੇਹਾ ਵੇਖਿਆ ਹੈ, ਭਾਵੇਂ ਉਹ ਗਰੀਬ ਸੀ ਤਾਂ ਭੀ ਮੈਨੂੰ ਭਾ ਗਿਆ। ਭਾਵ ਚੰਗਾ ਲੱਗਾ ਹੈ (ਸਾਰੀ ਰਾਤ ਪਰੇਮ ਨਾਲ ਮੇਰੀ ਸੇਵਾ ਕਰਦਾ ਰਿਹਾ ਹੈ)॥ ੧ ॥ ਰਹਾਉ॥

## ਹਸਤੀ ਦੇਖਿ ਭਰਮ ਤੇ ਭੂਲਾ ਸ੍ਰੀ ਭਗਵਾਨੁ ਨ ਜਾਨਿਆ ॥

ਤੂੰ ਭਰਮ* ਵਿਚ ਭੁੱਲਾ ਹੋਇਆ, ਸਾਡਾ ਆਉਣਾ ਸੁਣ ਕੇ ਹਾਥੀ ਘੋੜਿਆਂ ਦੇ ਵੇਖਣ ਲਈ ਤਬੇਲੇ ਚਲਾ ਗਿਆ ਅਤੇ ਮੈਨੂੰ ਸੰਪੂਰਨ ਜਗਤ ਦੇ ਐਸ੍ਵਰਜ ਦਾ ਮਾਲਕ ਸ੍ਰੀ ਭਗਵਾਨੁ= ਪਰਮਾਤਮਾ ਰੂਪ ਕਰ ਕੇ ਨਾ ਜਾਣਿਆਂ। ਤਾਂ ਦੁਰਯੋਧਨ ਨੇ ਕਿਹਾ-''ਮੈਂ ਆਪ ਜੀ ਵਾਸਤੇ ਗਿਰੀਆਂ, ਛੁਹਾਰੇ, ਪਿਸਤਾ ਵਗੈਰਾ ਪਾ ਕੇ ਦੁੱਧ ਗਰਮ ਕਰ ਰੱਖਿਆ ਸੀ।'' ਇਹ ਗੱਲ ਸੁਣ ਕੇ ਕ੍ਰਿਸ਼ਨ ਜੀ ਨੇ ਆਖਿਆ:-

## ਤੁਮਰੋ ਦੂਧੁ ਬਿਦਰ ਕੋ ਪਾਨ੍ਹੋ ਅੰਮ੍ਰਿਤੁ ਕਰਿ ਮੈ ਮਾਨਿਆ ॥ ੧ ॥

ਹੇ ਰਾਜਨ ! ਭਾਵਨਾ ਤੋਂ ਬਿਨਾਂ ਤੇਰਾ ਦੁੱਧ ਕਿਸੇ ਕੰਮ ਦਾ ਨਹੀਂ ਹੈ ਤੇ ਬਿਦਰ ਦਾ ਪਰੇਮ ਨਾਲ ਪਿਲਾਇਆ ਹੋਇਆ ਜਿਹੜਾ ਪਾਣੀ ਹੈ ਉਹ ਮੈਂ ਤੇਰੇ ਦੁੱਧ ਨਾਲੋਂ ਵੀ ਅੰਮ੍ਰਿਤ ਰੂਪ ਕਰਕੇ ਮੰਨਣਾ ਕੀਤਾ ਹੈ। ਭਾਵ ਤੇਰੇ ਦੁੱਧ ਨਾਲੋਂ ਮੈਨੂੰ ਬਿਦਰ ਦਾ ਪਾਣੀ ਚੰਗਾ ਲੱਗਾ ਹੈ।

ਫਿਰ ਦੁਰਯੋਧਨ ਨੇ ਕਿਹਾ-''ਮੈਂ ਆਪ ਜੀ ਵਾਸਤੇ ਖੀਰ ਬਣਵਾਈ ਸੀ।'' ਤਾਂ ਕ੍ਰਿਸ਼ਨ ਜੀ ਨੇ ਕਿਹਾ-

---

*ਭਰਮ ਦਾ ਸਰੂਪ ਹੀ ਇਹੋ ਹੈ, ਅਸਲ ਨੂੰ ਹੋਰ ਰੂਪ ਸਮਝਣਾ, ਜਿਵੇਂ ਕ੍ਰਿਸ਼ਨ ਜੀ ਛਤ੍ਰੀ ਸਨ ਪਰ ਉਹਨਾਂ ਨੂੰ ਗੁੱਜਰ ਰੂਪ ਸਮਝਦਾ ਰਿਹਾ।

## ਖੀਰ ਸਮਾਨਿ ਸਾਗੁ ਮੈ ਪਾਇਆ ਗੁਨ ਗਾਵਤ ਰੈਨਿ ਬਿਹਾਨੀ॥

ਖੀਰ ਵਾਂਗ (ਮਿੱਠਾ) ਸਾਗ ਮੈਂ (ਬਿਦਰ ਪਾਸੋਂ) ਪਾਇਆ ਭਾਵ ਖਾਧਾ ਹੈ (ਜਿਵੇਂ ਖੀਰ ਵਿਚ ਲੂਣ ਨਹੀਂ ਪਾਈਦਾ, ਤਿਵੇਂ ਸਾਗ ਵਿਚ ਵੀ ਲੂਣ ਨਹੀਂ ਸੀ, ਇਸ ਵਾਸਤੇ ਉਹ ਸਾਰਾ ਸਾਗ ਖੀਰ ਵਾਂਗ ਮਿੱਠਾ ਸੀ, ਫੇਰ ਮੇਰੇ) ਗੁਣ ਗਾਉਂਦਿਆਂ-ਗਾਉਂਦਿਆਂ ਦੋਹਾਂ ਦੀ ਰਾਤ ਬਤੀਤ ਹੋਈ ਹੈ।

*ਵਾ :-* ਸਾਗ ਦੇ ਗੁਣ ਗਾਉਂਦਿਆਂ ਹੋਇਆਂ ਮੇਰੀ ਰਾਤ ਬਤੀਤ ਹੋਈ ਹੈ।

## ਕਬੀਰ ਕੋ ਠਾਕੁਰੁ ਅਨਦ ਬਿਨੋਦੀ ਜਾਤਿ ਨ ਕਾਹੂ ਕੀ ਮਾਨੀ॥੨॥੯॥

ਕਬੀਰ ਜੀ ਕਹਿੰਦੇ ਹਨ- ਮੈਂ ਕਬੀਰ ਦਾ ਠਾਕੁਰੁ= ਸੁਆਮੀ (ਪਰਮਾਤਮਾ) ਅਨੰਦ ਦਾਇਕ ਬਿਨੋਦੀ= ਕੌਤਕਾਂ ਦੇ ਕਰਨ ਵਾਲਾ ਹੈ, ਜਿਸ ਨੇ ਕਿਸੇ ਦੀ ਵੀ ਜ਼ਾਤ ਪਾਤ ਨਹੀਂ ਮੰਨੀ (ਉਹ ਤਾਂ ਕੇਵਲ ਪਰੇਮ ਦਾ ਭੁੱਖਾ ਹੈ)।

*ਯਥਾ:-* ਆਇਆ ਸੁਣਿਆ ਬਿਦਰ ਦੇ ਬੋਲੈ ਦੁਰਜੋਧਨੁ ਹੋਇ ਰੁਖਾ।
ਘਰਿ ਅਸਾਡੇ ਛਡਿ ਕੈ ਗੋਲੇ ਦੇ ਘਰਿ ਜਾਹਿ ਕਿ ਸੁਖਾ।
ਭੀਖਮੁ ਦੋਣਾ ਕਰਣ ਤਜਿ ਸਭਾ ਸੀਗਾਰ ਵਡੇ ਮਾਨੁਖਾ।
ਝੁੰਗੀ ਜਾਇ ਵਲਾਇਓਨੁ ਸਭਨਾ ਦੇ ਜੀਅ ਅੰਦਰਿ ਧੁਖਾ।
ਹਸਿ ਬੋਲੈ ਭਗਵਾਨ ਜੀ ਸੁਣਿ ਹੋ ਰਾਜਾ ਹੋਇ ਸਨਮੁਖਾ।
ਤੇਰੇ ਭਾਉ ਨ ਦਿਸਈ ਮੇਰੇ ਨਾਹੀ ਅਪਦਾ ਦੁਖਾ।
ਭਾਉ ਜਿਵੇਹਾ ਬਿਦਰ ਦੇ ਹੋਰੀ ਦੇ ਚਿਤਿ ਚਾਉ ਨ ਚੁਖਾ।
ਗੋਬਿੰਦ ਭਾਉ ਭਗਤਿ ਦਾ ਭੁਖਾ॥ ੭॥ *(ਭਾਈ ਗੁਰਦਾਸ ਜੀ, ਵਾਰ ੧੦)*

## ਸਲੋਕ ਕਬੀਰ॥

## ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥

**ਪਹਿਲਾ ਅਰਥ-** (ਦ੍ਰਿਸ਼ਟਾਂਤ) ਜਿਸ ਵੇਲੇ ਗਗਨ= ਉਤਕ੍ਰਿਸ਼ਟ-ਅਕਾਸ਼ਮਈ ਦਮਾਮਾ= ਧੌਂਸਾ, ਨਗਾਰਾ ਬਾਜਿਓ= ਵਜਦਾ ਹੈ ਤਾਂ ਲੜਾਈ ਕਰਨ ਵਾਸਤੇ ਸੂਰਮਿਆਂ ਦੇ ਚਿਤ ਰੂਪੀ ਨਿਸ਼ਾਨੇ ਪਰ ਜੋਸ਼ (ਕਰੋਧ) ਰੂਪੀ ਘਾਉ= ਜ਼ਖ਼ਮ ਪੈ ਜਾਂਦਾ ਹੈ।

## ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥੧॥

ਸੂਰਮਿਆਂ ਨੇ ਜਿਹੜਾ ਖੇਤੁ= ਜੁੱਧ ਭੂਮਿਕਾ ਨੂੰ ਮਾਂਡਿਓ= ਬਣਾਇਆ ਹੈ, ਉਸ ਵਿਚ ਆਹਮੋ ਸਾਹਮਣੇ ਖਲੋ ਕੇ ਆਖਦੇ ਹਨ-ਹੁਣ ਜੂਝਨ= ਲੜਨ ਦਾ ਦਾਉ= ਸਮਾਂ ਯਾਨੇ ਅਵਸਰ ਹੈ।

## ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥

ਅਸਲੀ ਸੂਰਮਾ ਓਹੀ ਜਾਣਿਆਂ ਜਾਂਦਾ ਹੈ ਜਿਹੜਾ ਆਪਣੇ ਦੀਨ ਹੇਤ= ਧਰਮ ਵਾਸਤੇ ਲੜਦਾ ਹੈ।

## ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥੨॥੨॥

ਵੈਰੀਆਂ ਨੂੰ ਪੁਰਜਾ ਪੁਰਜਾ= ਰਤਾ ਰਤਾ ਕੱਟ ਕੇ ਮਾਰਨਾ ਕਰੇ, *ਅਥਵਾ :-* ਵੈਰੀਆਂ ਨੂੰ ਪੁਰਜਾ ਪੁਰਜਾ=

ਰੰਚਕ ਰੰਚਕ ਕੱਟ ਕੇ ਆਪ ਭੀ ਵਿਚੇ ਮਰ ਜਾਵੇ ਪਰ ਖੇਤੁ= ਰਣਿਭੂਮਿਕਾ ਨੂੰ ਕਦੇ ਛੱਡੇ ਨਾ॥ ੨॥ ੨॥

*ਯਥਾ:*-ਧੰਨ ਜੀਓ ਤਿਹ ਕੋ ਜਗ ਮੈ, ਮੁਖ ਤੇ ਹਰਿ ਚਿੱਤ ਮੈ ਜੁਧੁ ਬਿਚਾਰੈ॥
ਦੇਹ ਅਨਿੱਤ ਨ ਨਿੱਤ ਰਹੈ ਜਸੁ ਨਾਵ ਚੜੈ ਭਵ ਸਾਗਰ ਤਾਰੈ॥
ਧੀਰਜ ਧਾਮ ਬਨਾਇ ਇਹੈ ਤਨ ਬੁਧਿ ਸੁ ਦੀਪਕ ਜਿਉ ਉਜਿਆਰੈ॥
ਗਜਾਨਹਿ ਕੀ ਬਢਨੀ ਮਨਹੁ ਹਾਥ ਲੈ ਕਾਤੁਰਤਾ ਕੁਤਵਾਰ ਬੁਹਾਰੈ॥ ੨੪੯੨॥

*(ਦਸਮ ਗ੍ਰੰਥ, ਪੰਨਾ ੫੭੦)*

*ਤਥਾ:*-ਦੇਹਿ ਸ਼ਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ॥
ਨ ਡਰੋਂ ਅਰਿ ਸੋਂ ਜਬ ਜਾਇ ਲਰੋਂ ਨਿਸਚੈ ਕਰ ਆਪਨੀ ਜੀਤ ਕਰੋਂ॥
ਅਰੁ ਸਿਖ ਹੋ ਅਪਨੇ ਹੀ ਮਨ ਕੋ ਇਹ ਲਾਲਚ ਹਉ ਗੁਨ ਤਉ ਉਚਰੋਂ॥
ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮਹਿ ਤਬ ਜੂਝ ਮਰੋਂ॥ ੨੩੧॥

*(ਦਸਮ ਗ੍ਰੰਥ, ਚੰਡੀ ਚਰਿਤ੍ਰ, ਪੰਨਾ ੯੯)*

**ਦੂਜਾ ਅਰਥ-**

***ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥***

(ਦਾਦ੍ਰਿਸ਼ਟਾਂਤ) ਜਿਸ ਵੇਲੇ ਚੇਤਨ ਦੇਵ ਰੂਪ ਆਕਾਸ਼ ਵਿਚ ਵਿਚਰਨ ਵਾਲੇ ਪੂਰਨ ਮਹਾਤਮਾਂ ਨੇ ਉਪਦੇਸ਼ ਰੂਪੀ ਦਮਾਮਾ= ਨਗਾਰਾ ਵਜਾਇਆ, ਤਾਂ ਉਤਮ ਜਗਿਆਸੂਆਂ ਦੇ ਹਿਰਦੇ ਰੂਪ ਨਿਸ਼ਾਨੇ ਪਰ ਵੈਰਾਗ ਰੂਪੀ ਘਾਉ= ਜ਼ਖ਼ਮ ਪੈ ਗਿਆ।

***ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥ ੧॥***

ਜਿਨ੍ਹਾਂ ਸੂਰਮਿਆਂ ਨੇ ਭਾਵ ਉੱਤਮ ਜਗਿਆਸੂਆਂ ਨੇ ਖੇਤੁ= ਸਤਸੰਗ ਵਿਚ ਆਪਣੇ ਆਪ ਨੂੰ ਮਾਂਡਿਓ= ਇਸਥਿਤ ਕੀਤਾ ਹੈ ਉਹ ਇਓਂ ਕਹਿੰਦੇ ਹਨ— ਕਾਮ ਆਦਿਕਾਂ ਰੂਪ ਸ਼ਤਰੂਆਂ ਨਾਲ ਲੜਨ ਦਾ ਸਮਾਂ ਅਬ= ਹੁਣ ਹੀ ਹੈ ਜੋ ਮਨੁੱਖਾ ਦੇਹ ਪ੍ਰਾਪਤ ਹੋਈ ਹੈ।

***ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥***

ਉੱਤਮ ਜਗਿਆਸੂ ਓਹੋ ਹੀ ਜਾਣੀਦਾ ਹੈ, ਜਿਹੜਾ ਦੀਨ= ਧਰਮ ਰੂਪ ਪਰਮਾਤਮਾ ਦੀ ਪ੍ਰਾਪਤੀ ਵਾਸਤੇ ਕਾਮ ਆਦਿਕਾਂ ਨਾਲ ਲੜਦਾ ਹੈ। *ਅਥਵਾ :—* ਦੀਨ= ਧਰਮ ਦੀ ਸਫਲਤਾ ਵਾਸਤੇ ਜੋ ਕਾਮ ਆਦਿਕਾਂ ਨਾਲ ਲੜਦਾ ਹੈ।

***ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥ ੨॥ ੨॥***

ਕਾਮ ਆਦਿਕਾਂ ਨੂੰ ਰਤਾ ਰਤਾ ਕੱਟ ਕੇ ਮਾਰ ਦੇਵੇ, *ਵਾ :-* ਕਾਮ ਆਦਿਕਾਂ ਨੂੰ ਰਤਾ ਰਤਾ ਕੱਟ ਕੇ ਜੀਵਤ ਭਾਵ ਤੋਂ ਮਰਨਾ ਕਰੇ, ਖੇਤੁ= ਸਤਸੰਗ ਨੂੰ ਕਦੇ ਵੀ ਨਾ ਛੱਡੇ। *ਵਾ :-* ਅੰਤਰ ਮੁਖ ਬਿਰਤੀ ਰੂਪੀ ਖੇਤ ਨੂੰ ਕਦੇ ਵੀ ਨਾ ਛੱਡੇ॥ ੨॥ ੨॥

# ਕਬੀਰ ਕਾ ਸਬਦੁ ਰਾਗੁ ਮਾਰੂ ਬਾਣੀ ਨਾਮਦੇਉ ਜੀ ਕੀ

## ੧ੴ ਸਤਿਗੁਰ ਪ੍ਰਸਾਦਿ॥

ਅੱਗੇ ਬਾਣੀ ਨਾਮਦੇਵ ਜੀ ਦੀ ਚਲੀ ਹੈ, ਨਾਮਦੇਵ ਜੀ ਦਾ ਸ਼ਬਦ ਕਹਿ ਕੇ ਪਿਛੋਂ ਇਕ ਸ਼ਬਦ ਕਬੀਰ

ਜੀ ਦਾ **ਦੀਨੁ ਬਿਸਾਰਿਓ ਰੇ ਦਿਵਾਨੇ ਦੀਨੁ ਬਿਸਾਰਿਓ ਰੇ॥** ਵਾਲਾ ਆਵੇਗਾ।

**ਉਥਾਨਕਾ**:-ਭਗਤ ਨਾਮਦੇਵ ਜੀ ਇਸ ਸ਼ਬਦ ਦੁਆਰਾ ਨਾਮ ਦਾ ਪ੍ਰਤਾਪ ਕਥਨ ਕਰਦੇ ਹਨ-

**ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ ਦੂਲਹ ਪ੍ਰਭ ਕੀ ਸਰਨਿ ਪਰਿਓ॥**

ਚਾਰ ਮੁਕਤੀਆਂ (ਸਾਲੋਕ, ਸਰੂਪ, ਸਮੀਪ, ਸਾਯੁਜ) ਅਤੇ ਚਾਰ ਸਿਧੀਆਂ ਮਿਲ ਕੇ ਉਸ ਦੇ ਬੂਹੇ 'ਤੇ ਪੁਕਾਰਦੀਆਂ ਹਨ, ਜਿਹੜਾ ਪੁਰਸ਼ ਦੂਲਹ= ਪਤੀ-ਪਰਮਾਤਮਾ ਦੀ ਸ਼ਰਨ ਵਿਚ ਪਿਆ ਹੈ।

*ਵਾ* :- ਚਾਰ ਤੇ ਚਾਰ ਅੱਠ, ਸਿਧੀਆਂ* ਤੇ ਕੈਵਲ ਮੁਕਤੀ ਉਸ ਨੂੰ ਮਿਲਿ ਕੈ= ਪ੍ਰਾਪਤ ਹੁੰਦੀਆਂ ਹਨ, ਜੋ ਦੂਲਹ= ਅਨੰਦੀ ਪ੍ਰਭੂ ਦੀ ਸ਼ਰਨ ਪਿਆ ਹੈ।

**ਮੁਕਤਿ ਭਇਓ ਚਉਹੂੰ ਜੁਗ ਜਾਨਿਓ ਜਸੁ ਕੀਰਤਿ ਮਾਥੈ ਛਤ੍ਰੁ ਧਰਿਓ॥੧॥**

ਉਹ ਪੁਰਸ਼ ਚੌਹਾਂ ਹੀ ਜੁਗਾਂ ਵਿਚ ਮੁਕਤ ਹੋਇਆ ਜਾਣਿਆਂ ਜਾਂਦਾ ਹੈ। *ਵਾ* :- ਚਾਰ ਜੁਗ ਜਿਸ ਵਿਚ ਵਰਤਣ, ਉਸ ਸੰਸਾਰ ਵਿਚ ਮੁਕਤ ਰੂਪ ਹੋਇਆ ਜਾਣਿਆਂ ਜਾਂਦਾ ਹੈ (ਜਿਸ ਨੇ ਵਾਹਿਗੁਰੂ ਦੇ) ਜਸ ਕੀ= ਕਰਨ ਵਿਚ ਰਤਿ= ਪਰੀਤੀ ਰੂਪ ਛਤਰ ਆਪਣੇ ਮਾਥੈ= ਸਿਰ 'ਤੇ ਧਾਰਨ ਕੀਤਾ ਹੈ।

*ਵਾ* :- ਜਿਸ ਨੇ ਬਾਣੀ ਦੁਆਰਾ ਜਸ ਕਰਨਾ ਤੇ ਰਾਗ ਦੁਆਰੇ ਕੀਰਤਿ= ਕੀਰਤਨ ਭਗਤੀ ਕਰਨ ਰੂਪ ਛਤਰ ਆਪਣੇ ਸਿਰ 'ਤੇ ਧਾਰਨ ਕੀਤਾ ਹੈ।

**ਰਾਜਾ ਰਾਮ ਜਪਤ ਕੋ ਕੋ ਨ ਤਰਿਓ॥**

ਰਾਜਾ= ਪ੍ਰਕਾਸ਼ ਰੂਪ ਵਾਹਿਗੁਰੂ ਦਾ ਨਾਮ ਜਪਦਿਆਂ ਹੋਇਆਂ ਕੌਣ-ਕੌਣ ਨਹੀਂ ਤਰਿਆ? ਭਾਵ ਸਭ ਤਰ ਗਏ ਹਨ।

*ਯਥਾ*:-ਹਰਿ ਕੈ ਭਜਨਿ ਕਉਨ ਕਉਨ ਨ ਤਾਰੇ॥

ਖਗ ਤਨ ਮੀਨ ਤਨ ਮ੍ਰਿਗ ਤਨ ਬਰਾਹ ਤਨ, ਸਾਧੂ ਸੰਗਿ ਉਧਾਰੇ॥ ੧॥ ਰਹਾਉ॥

ਦੇਵ ਕੁਲ ਦੈਤ ਕੁਲ ਜਖ੍ਯ ਕਿੰਨਰ ਨਰ ਸਾਗਰ ਉਤਰੇ ਪਾਰੇ॥

ਜੋ ਜੋ ਭਜਨੁ ਕਰੈ ਸਾਧੂ ਸੰਗਿ ਤਾ ਕੇ ਦੂਖ ਬਿਦਾਰੇ॥ ੧॥ *(ਮਲਾਰ ਮ: ੫, ਪੰਨਾ ੧੨੬੯)*

*ਵਾ* :- ਕੋਕੋ= ਕਾਗ ਭਸੁੰਡ, ਗਰੁੜ, ਜਟਾਊ, ਬਾਂਦਰ ਇਤਿਆਦੀ ਸਭ ਤਰ ਗਏ ਹਨ ਤੇ ਤੂੰ ਕਿਉਂ ਨਾ ਤਰੇਂਗਾ ?

**ਗੁਰ ਉਪਦੇਸਿ ਸਾਧ ਕੀ ਸੰਗਤਿ**
**ਭਗਤੁ ਭਗਤੁ ਤਾ ਕੋ ਨਾਮੁ ਪਰਿਓ॥੧॥ ਰਹਾਉ॥**

ਜਿਸ ਨੇ ਗੁਰਾਂ ਦਾ ਉਪਦੇਸ਼ ਲੈ ਕੇ ਸੰਤਾਂ ਦੀ ਸੰਗਤ ਵਿਚ ਬੈਠ ਕੇ ਨਾਮ ਜਪਿਆ ਹੈ, ਉਸ ਦਾ ਨਾਮ ਸੰਸਾਰ ਵਿਚ ਭਗਤ ਭਗਤ ਪੈ ਗਿਆ ਹੈ।

*ਯਥਾ*:-ਭਗਤੁ ਭਗਤੁ ਜਗਿ ਵਜਿਆ ਚਹੁ ਚਕਾਂ ਦੇ ਵਿਚਿ ਚਮਿਰੇਟਾ॥ ੧੭॥

*(ਭਾਈ ਗੁਰਦਾਸ ਜੀ, ਵਾਰ ੧੦)*

---

**ਅੱਠ ਸਿਧੀਆਂ ਦੇ ਨਾਮ— ਅਣਿਮਾ, ਮਹਿਮਾ, ਗਰਿਮਾ, ਲਘਿਮਾ, ਪ੍ਰਾਪਤ, ਪ੍ਰਕਾਮਯ, ਈਖਤਾ, ਵਸੀਕਰਨ।*

*ਤਥਾ:-* ਜਾ ਕੈ ਮਨਿ ਗੁਰ ਕੀ ਪਰਤੀਤਿ॥ ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥

ਭਗਤੁ ਭਗਤੁ ਸੁਨੀਐ ਤਿਹੁ ਲੋਇ॥ ਜਾ ਕੈ ਹਿਰਦੈ ਏਕੋ ਹੋਇ॥

*(ਗਉੜੀ ਸੁਖਮਨੀ ਮ: ੫, ਪੰਨਾ ੨੮੩)*

**ਸੰਖ ਚਕ੍ਰ ਮਾਲਾ ਤਿਲਕੁ ਬਿਰਾਜਿਤ ਦੇਖਿ ਪ੍ਰਤਾਪੁ ਜਮੁ ਡਰਿਓ॥**

(ਜਿਨ੍ਹਾਂ ਭਗਤਾਂ ਦੇ ਸਰੀਰ ਉੱਤੇ ਅੰਤ ਸਮੇਂ ਵਿਸ਼ਨੂੰ ਭਗਵਾਨ ਵਾਲੇ ਚਿੰਨ੍ਹ) ਸੰਖ, ਚੱਕਰ, ਬਜੰਤੀ ਮਾਲਾ ਤੇ ਮੱਥੇ ਪਰ ਤਿਲਕ ਵਗੈਰਾ ਬਿਰਾਜਦੇ ਹਨ।

*ਯਥਾ :-*ਹਰਿ ਕਾ ਚਿਹਨੁ ਸੋਈ ਹਰਿ ਜਨ ਕਾ ਹਰਿ ਆਪੇ ਜਨ ਮਹਿ ਆਪੁ ਰਖਾਂਤਿ॥

*(ਮਲਾਰ ਮ: ੪, ਪੰਨਾ ੧੨੬੪)*

ਉਹਨਾਂ ਦੇ ਪ੍ਰਤਾਪ ਨੂੰ ਵੇਖ ਕੇ ਧਰਮ ਰਾਜ ਵੀ ਡਰ ਜਾਂਦਾ ਹੈ।

**ਨਿਰਭਉ ਭਏ ਰਾਮ ਬਲ ਗਰਜਿਤ ਜਨਮ ਮਰਨ ਸੰਤਾਪ ਹਿਰਿਓ॥੨॥**

ਉਹ ਭਗਤ ਨਿਰਭੈ ਹੋਏ ਹੋਏ ਰਾਮ ਦੇ ਬਲ ਕਰ ਕੇ ਗਜਦੇ ਹਨ ਅਤੇ ਜਨਮ ਮਰਨ ਦਾ ਸੰਤਾਪ= ਕਲੇਸ਼ ਉਹਨਾਂ ਨੇ ਹਿਰਿਓ= ਦੂਰ ਕੀਤਾ ਹੈ॥ ੨॥

**ਅੰਬਰੀਕ ਕਉ ਦੀਓ ਅਭੈ ਪਦੁ ਰਾਜੁ ਭਭੀਖਨ ਅਧਿਕ ਕਰਿਓ॥**

ਜਿਸ ਪਰਮਾਤਮਾ ਨੇ ਅੰਬਰੀਕ ਰਾਜੇ ਨੂੰ ਨਿਰਭੈ ਪਦ ਦਿੱਤਾ ਹੈ, ਉਸੇ ਦੀ ਕਿਰਪਾ ਨਾਲ ਭਭੀਖਨ ਨੇ ਲੰਕਾ ਦਾ ਰਾਜ ਰਾਵਣ ਨਾਲੋਂ ਭੀ ਅਧਿਕ ਕੀਤਾ ਹੈ।

*ਯਥਾ :-* ਸਤਿਗੁਰ ਬਚਨੁ ਬਚਨੁ ਹੈ ਨੀਕੋ ਗੁਰ ਬਚਨੀ ਅੰਮ੍ਰਿਤੁ ਪਾਵੈਗੋ॥

ਜਿਉ ਅੰਬਰੀਕਿ ਅਮਰਾ ਪਦ ਪਾਏ ਸਤਿਗੁਰ ਮੁਖ ਬਚਨ ਧਿਆਵੈਗੋ॥ ੨॥

*(ਕਾਨੜਾ ਮ: ੪, ਪੰਨਾ ੧੩੧੧)*

ਅੰਬਰੀਕ ਰਾਜੇ ਨੂੰ ਦੁਰਬਾਸ਼ਾ ਰਿਖੀ ਤੋਂ ਕਿਸ ਤਰ੍ਹਾਂ ਨਿਰਭੈ ਪਦ ਦਿੱਤਾ ਹੈ?

## ਸਾਖੀ- ਰਾਜੇ ਅੰਬਰੀਕ ਦੀ

ਮਧ ਭਾਰਤ ਨਾਗਪੁਰ ਦੇ ਰਾਜੇ ਨਾਭਾਗ ਦੇ ਪੁੱਤਰ ਰਾਜਾ ਅੰਬਰੀਕ ਹੋਏ ਹਨ। ਇਹ ਸ਼ੁਰੂ ਤੋਂ ਹੀ ਸੰਤਾਂ ਦੀ ਸੰਗਤ ਦੇ ਕਾਰਨ ਉੱਚ ਖਿਆਲਾਂ ਵਾਲੇ ਦਰਸਾਏ ਗਏ ਹਨ। ਇਹ ਹਰ ਵੇਲੇ ਪੂਜਾ ਭਗਤੀ ਵਿਚ ਨਿਮਗਨ ਰਹਿੰਦੇ ਸਨ ਅਤੇ ਆਏ ਗਏ ਸੰਤਾਂ ਰਿਖੀਆਂ ਅਭਿਆਗਤਾਂ ਦੀ ਸੇਵਾ ਕਰਦੇ ਰਹਿੰਦੇ ਸਨ. ਕਿਉਂਕਿ ਇਨ੍ਹਾਂ ਦੇ ਮਨ ਵਿਚ ਇਕ ਪ੍ਰਪੱਕ ਨਿਸਚਾ ਹੋ ਚੁਕਾ ਸੀ. ਕਿ ਇਸ ਮਨੁੱਖ ਜਨਮ ਦੀ ਸਫਲਤਾ ਸੰਤ ਸੇਵਾ ਤੇ ਸਿਮਰਨ ਭਗਤੀ ਤੋਂ ਬਗੈਰ ਨਹੀਂ ਹੋ ਸਕਦੀ। ਇਸੇ ਕਾਰਨ ਰਾਜ-ਭਾਗ ਵੱਲ ਖਿਆਲ ਘਟ ਦੇਂਦੇ ਸਨ, ਬਹੁਤੀ ਰੁਚੀ ਸੰਤ ਸੇਵਾ ਤੇ ਸਿਮਰਨ ਭਗਤੀ ਵਿਚ ਦਿੱਤੀ ਰਖਦੇ ਸਨ। ਇਨ੍ਹਾਂ ਦੀ ਪ੍ਰਮਾਰਥਕ ਰੁਚੀ ਨੂੰ ਵੇਖ ਕੇ ਵਿਸ਼ਨੂੰ ਭਗਵਾਨ ਜੀ ਬੜੇ ਪ੍ਰਸੰਨ ਹੋਏ ਤੇ ਇਨ੍ਹਾਂ ਦੀ ਸਹਾਇਤਾ ਵਾਸਤੇ ਆਪਣਾ ਸੁਦਰਸ਼ਨ ਚੱਕਰ ਅੰਬਰੀਕ ਜੀ ਦੇ ਰਾਜ-ਮਹਲ ਭਾਵ ਸ਼ਾਹੀ ਮੰਦਰ ਦੇ ਬਾਹਰਲੇ ਬੂਹੇ ਅੱਗੇ ਟੰਗ ਦਿੱਤਾ ਅਤੇ ਉਸ ਨੂੰ ਇਹ ਹੁਕਮ ਦਿੱਤਾ ਕਿ ਇਥੋਂ ਦਾ ਸਾਰਾ ਕੰਮ ਤੂੰ ਭੁਗਤਾਨਾ ਹੋਵੇਗਾ। ਬਲਕਿ ਜੇ ਕੋਈ ਬਿਪਤਾ ਭੀ ਆ ਜਾਵੇ ਜਾਂ ਕੋਈ ਦੁਸ਼ਮਣ ਸਾਹਮਣੇ ਆਵੇ ਤਾਂ ਉਸ ਵੇਲੇ ਹਰ ਤਰ੍ਹਾਂ ਨਾਲ ਅੰਬਰੀਕ ਦੀ ਰਖਿਆ ਕਰਨੀ ਹੈ। ਪਰ ਇਸ ਗੱਲ ਦਾ ਅੰਬਰੀਕ

ਜੀ ਨੂੰ ਕੋਈ ਪਤਾ ਨਹੀਂ ਸੀ ਕਿ ਮੇਰੀ ਸਹਾਇਤਾ ਵਾਸਤੇ ਭਗਵਾਨ ਨੇ ਮੇਰੇ ਦਰਵਾਜ਼ੇ ਪਰ ਸੁਦਰਸ਼ਨ ਚੱਕਰ ਪਹਿਰੇਦਾਰ ਵਾਂਗ ਖੜਾ ਕੀਤਾ ਹੋਇਆ ਹੈ, ਕਿਉਂਕਿ ਇਹ ਹਰ ਵੇਲੇ ਆਪਣੇ ਅਨੰਦ ਵਿਚ ਮਗਨ ਰਹਿੰਦੇ ਸਨ। ਇਸ ਲਈ ਭਗਵਾਨ ਨੇ ਇਹ ਦਸਿਆ ਭੀ ਨਹੀਂ ਸੀ, ਨਾਲੇ ਭਗਵਾਨ ਨੇ ਆਪਣੇ ਬਿਰਦ ਦੀ ਪਾਲਣਾ ਆਪ ਹੀ ਕਰਨੀ ਹੈ, ਦੱਸਣ ਦੀ ਲੋੜ ਭੀ ਨਹੀਂ ਸੀ।

ਅੰਬਰੀਕ ਜੀ ਆਪਣੇ ਨਿਯਮ ਦੇ ਅਨੁਸਾਰ ਇਕਾਦਸ਼ੀ ਦਾ ਵਰਤ ਭੀ ਰੱਖਿਆ ਕਰਦੇ ਹਨ। ਇਕਾਦਸ਼ੀ ਵਰਤ ਰਖਦਿਆਂ-ਰਖਦਿਆਂ ਕਾਫੀ ਸਮਾਂ ਗੁਜ਼ਰ ਗਿਆ, ਕੋਈ ਵਿਘਨ ਨਾ ਪਿਆ। ਇਕ ਸਮੇਂ ਸਾਲ ਪਿੱਛੋਂ ਜੋ ਨਿਰਜਲਾ ਇਕਾਦਸ਼ੀ ਆਉਂਦੀ ਹੈ, ਉਸ ਦਾ ਵਰਤ ਅੰਬਰੀਕ ਜੀ ਨੇ ਰਖਿਆ ਹੋਇਆ ਸੀ ਤੇ ਰਾਤ ਨੂੰ ਇਨ੍ਹਾਂ ਦੀ ਪ੍ਰੀਖਿਆ ਲੈਣ ਵਾਸਤੇ ਦੁਰਬਾਸ਼ਾ ਰਿਖੀ ਜੀ ਇਨ੍ਹਾਂ ਦੇ ਘਰ ਆ ਗਏ (ਕਿਉਂਕਿ ਪੁੰਨਾਤਮਾ ਹੋਣ ਕਰ ਕੇ ਅੰਬਰੀਕ ਰਾਜੇ ਦੀ ਸਾਰੇ ਸਾਧੂਆਂ ਮਹਾਤਮਾਂ ਵਿਖੇ ਉਪਮਾ ਹੋ ਰਹੀ ਸੀ, ਜਿਸ ਨੂੰ ਸੁਣ ਕੇ ਦੁਰਬਾਸ਼ਾ ਰਿਖੀ ਜੀ ਬਰਦਾਸ਼ਤ ਨਾ ਕਰ ਸਕੇ)। ਅੱਗੋਂ ਇਨ੍ਹਾਂ ਨੇ ਉਹਨਾਂ ਦਾ ਬੜਾ ਸੁਆਗਤ ਕੀਤਾ। ਜੀ ਆਇਆਂ ਨੂੰ ਆਖ ਕੇ ਪਲੰਘ ਵਿਛਾ ਦਿੱਤਾ ਅਤੇ ਦੁਰਬਾਸ਼ਾ ਰਿਖੀ ਜੀ ਬਿਰਾਜ ਗਏ।

ਜਦ ਅੰਮ੍ਰਿਤ ਵੇਲੇ ਰਿਖੀ ਜੀ ਇਸ਼ਨਾਨ ਕਰਨ ਚਲੇ ਤਾਂ ਰਾਜਾ ਜੀ ਨੇ ਹੱਥ ਜੋੜ ਕੇ ਨਿਮੰਤ੍ਰਣ ਵਾਸਤੇ ਕਿਹਾ। ਦੁਰਬਾਸ਼ਾ ਰਿਖੀ ਜੀ ਨੇ ਪਰਵਾਨ ਕਰ ਲਿਆ ਤੇ ਕਿਹਾ-"ਹੁਣ ਤਾਂ ਇਸ਼ਨਾਨ ਕਰਨ ਜਾ ਰਹੇ ਹਾਂ, ਆ ਕੇ ਛਕ ਲਵਾਂਗੇ।" ਇਤਨੀ ਗੱਲ ਕਹਿ ਕੇ ਉਹ ਜਮਨਾ ਵੱਲ ਚੱਲੇ ਗਏ ਤੇ ਅੰਬਰੀਕ ਜੀ ਪਿਛੋਂ ਆਪਣੇ ਆਸਣ ਪਰ ਬੈਠ ਕੇ ਨੇਤਰਾਂ ਨੂੰ ਜੋੜ ਕੇ ਭਗਵਾਨ ਦੇ ਅਨੰਦ ਵਿਚ ਨਿਮਗਨ ਹੋ ਗਏ। ਨਿਤ ਨਿਯਮ ਅਨੁਸਾਰ ਸਿਮਰਨ ਭਗਤੀ ਕਰ ਕੇ ਜਦ ਉਠ ਖਲੋਤੇ ਤਦ ਰਿਖੀ ਜੀ ਵੱਲ ਤਕਦੇ ਹਨ ਕਿ ਹੁਣ ਭੀ ਆਉਂਦੇ ਹਨ, ਹੁਣ ਭੀ ਆ ਜਾਂਦੇ ਹਨ ਪਰ ਦੁਰਬਾਸ਼ਾ ਰਿਖੀ ਜੀ ਕੋਈ ਨਾ ਆਏ। ਫਿਰ ਮਨ ਵਿਚ ਵਿਚਾਰਦੇ ਹਨ ਕਿ ਦੁਆਦਸ਼ੀ ਬੀਤਣ ਵਿਚ ਥੋੜ੍ਹਾ ਸਮਾਂ ਰਹਿੰਦਾ ਜਾਂਦਾ ਹੈ ਤੇ ਮੈਂ ਵਰਤ ਖੋਲ੍ਹਣਾ ਹੈ ਜੇਕਰ ਨਾ ਆਏ ਤਾਂ ਮੇਰਾ ਨਿਯਮ ਟੁੱਟਦਾ ਹੈ ਤੇ ਜੇਕਰ ਉਹਨਾਂ ਨੂੰ ਭੋਜਨ ਛਕਾਏ ਤੋਂ ਬਿਨਾਂ ਮੈਂ ਆਪ ਕੁਝ ਖਾ ਲਵਾਂ ਤਾਂ ਬੜਾ ਭਾਰੀ ਪਾਪ ਹੈ, ਕਿਉਂਕਿ ਸੰਤਾਂ ਨੂੰ ਭੋਜਨ ਵਰਜ ਕੇ ਜਿਹੜਾ ਆਪ ਪਹਿਲੇ ਖਾਣਾ ਹੈ, ਇਸ ਵਿਚ ਬੜਾ ਭਾਰੀ ਦੋਸ਼ ਹੈ। ਪਰ (ਦੁਰਬਾਸ਼ਾ) ਰਿਖੀ ਜੀ ਜਾਣ-ਬੁੱਝ ਕੇ ਦੇਰ ਕਰ ਰਹੇ ਸਨ ਕਿਉਂਕਿ ਦੁਆਦਸ਼ੀ ਦੇ ਬੀਤਣ ਵਿਚ ਸਮਾਂ ਥੋੜ੍ਹਾ ਸੀ। ਰਿਖੀ ਜੀ ਨੇ ਵਿਚਾਰਿਆ ਕਿ ਮੇਰੇ ਜਾਣ ਤੋਂ ਪਹਿਲਾਂ ਜੇ ਇਸ ਨੇ ਵਰਤ ਖੋਲ੍ਹ ਲਿਆ ਤਾਂ ਮੈਂ ਇਸ ਨੂੰ ਸਰਾਪ ਦੇਵਾਂਗਾ ਤੇ ਜੇਕਰ ਇਸ ਨੇ ਵਰਤ ਨਾ ਖੋਲ੍ਹਿਆ ਤਾਂ ਇਸ ਦਾ ਪਿਛਲਾ ਨਿਯਮ ਸਾਰਾ ਭੰਗ ਹੋ ਜਾਵੇਗਾ।

ਪਰ ਉਸ ਵੇਲੇ ਰਾਜੇ ਨੇ ਬੜੇ-ਬੜੇ ਪੰਡਿਤਾਂ ਨੂੰ ਸਦ ਕੇ ਧਾਰਮਿਕ ਨਿਯਮ ਪੁੱਛੇ ਕਿ ਸੰਤਾਂ ਨੂੰ ਭੋਜਨ ਵਰਜਿਆ ਹੋਇਆ ਹੋਵੇ ਤੇ ਉਹ ਵੇਲੇ ਸਿਰ ਨਾ ਆਉਣ ਤੇ ਵਰਤ ਭੀ ਖੋਲ੍ਹਣਾ ਹੋਵੇ ਤਾਂ ਕਿਵੇਂ ਖੋਲ੍ਹਿਆ ਜਾਵੇ?

ਪੰਡਿਤਾਂ ਨੇ ਸੋਚ-ਵਿਚਾਰ ਕੇ ਕਿਹਾ-"ਹੇ ਰਾਜਨ ! ਅੰਨ ਮੂੰਹ ਲਗਾ ਕੇ ਵਰਤ ਖੋਲ੍ਹਣ ਦੀ ਥਾਂ ਆਪ ਜਲ ਨਾਲ ਵਰਤ ਖੋਲ੍ਹ ਸਕਦੇ ਹੋ ਕਿਉਂਕਿ ਜਲ ਅੰਨ ਹੈ ਵੀ ਤੇ ਨਹੀਂ ਵੀ।

ਇਹ ਗੱਲ ਸੁਣ ਕੇ ਅੰਬਰੀਕ ਨੇ ਠਾਕੁਰ ਜੀ ਦੇ ਚਰਨਾਂ ਦਾ ਜਲ (ਭਾਵ ਚਰਨਾਮ੍ਰਿਤ) ਲੈ ਕੇ ਵਰਤ ਖੋਲ੍ਹ ਲਿਆ, ਇਤਨੇ ਨੂੰ ਦੁਰਬਾਸ਼ਾ ਰਿਖੀ ਆ ਗਿਆ। ਆਉਂਦਿਆਂ ਸਾਰ ਹੀ ਪੁਛਿਆ-"ਹੇ ਰਾਜਨ ! ਤੂੰ ਵਰਤ ਖੋਲ੍ਹਿਆ ਹੈ ਕਿ ਨਹੀਂ?" ਤਾਂ ਰਾਜੇ ਕਿਹਾ-"ਹਾਂ ਜੀ, ਠਾਕੁਰ ਜੀ ਦਾ ਚਰਨਾਮ੍ਰਿਤ ਪੀ ਕੇ ਖੋਲ੍ਹ ਲਿਆ ਹੈ।" ਬਸ ਇਹ ਗੱਲ ਸੁਣ ਕੇ ਦੁਰਬਾਸ਼ਾ ਰਿਖੀ ਲੋਹਾ-ਲਾਖਾ ਹੋ ਗਿਆ ਤੇ ਬੁਰੇ ਭਲੇ ਸ਼ਬਦ ਕਹਿਣ ਲੱਗ ਪਿਆ ਕਿ ਤੂੰ ਬੜਾ ਹੰਕਾਰੀ ਹੋ ਗਿਆ ਹੈਂ। ਸ਼ਾਸਤ੍ਰਾਂ ਦੇ ਨਿਯਮਾਂ ਦੀ ਵਿਰੋਧਤਾ ਕੀਤੀ ਹੈ, ਅਥਿਤੀ ਨੂੰ ਭੋਜਨ ਛਕਾਏ

ਤੋਂ ਬਿਨਾਂ ਵਰਤ ਖੋਲ੍ਹ ਲੈਣਾ ਕਿਹੜੇ ਸ਼ਾਸਤ੍ਰ ਵਿਚ ਲਿਖਿਆ ਹੈ? ਤੂੰ ਮੇਰਾ ਬੜਾ ਭਾਰੀ ਨਿਰਾਦਰ ਕੀਤਾ ਹੈ ਇਸ ਲਈ ਮੈਂ ਤੈਨੂੰ ਸਰਾਪ ਦੇਂਦਾ ਹਾਂ।

ਦੁਰਬਾਸ਼ਾ ਰਿਖੀ ਦੇ ਕ੍ਰੋਧ ਭਰੇ ਬਚਨ ਸੁਣ ਕੇ ਅੰਬਰੀਕ ਜੀ ਨੇ ਹੱਥ ਜੋੜ ਕੇ ਖਿਮਾ ਮੰਗੀ ਤੇ ਕਿਹਾ- "ਮੈਂ ਨਿਰਦੋਸ਼ ਹਾਂ, ਕਿਉਂਕਿ ਮੈਂ ਆਪ ਜੀ ਦੀ ਬੜੀ ਇੰਤਜ਼ਾਰ ਕੀਤੀ ਹੈ, ਪਰ ਆਪ ਆਏ ਨਹੀਂ। ਇਧਰੋਂ ਤਰੌਦਸ਼ੀ ਲੱਗ ਰਹੀ ਸੀ ਤੇ ਮੇਰਾ ਨਿਯਮ ਜੋ ਕਈ ਸਾਲਾਂ ਤੋਂ ਲਗਾਤਾਰ ਚਲਿਆ ਆ ਰਿਹਾ ਸੀ, ਉਸ ਨੂੰ ਭੰਗ ਹੁੰਦਾ ਵੇਖ ਕੇ ਮੈਂ ਠਾਕੁਰ ਜੀ ਦੇ ਚਰਨਾਂਮ੍ਰਿਤ ਨਾਲ ਵਰਤ ਖੋਲ੍ਹ ਲੀਤਾ ਹੈ, ਪਰੰਤੂ ਅੰਨ ਨਹੀਂ ਛਕਿਆ, ਆਪ ਕਿਰਪਾ ਕਰੋ ਤੇ ਪਹਿਲੇ ਭੋਜਨ ਪਾਓ, ਫਿਰ ਮੈਂ ਛਕਾਂਗਾ।"

ਇਹ ਗੱਲ ਸੁਣ ਕੇ ਭੀ ਦੁਰਬਾਸ਼ਾ ਰਿਖੀ ਦਾ ਮਨ ਸ਼ਾਂਤ ਨਾ ਹੋਇਆ ਸਗੋਂ ਹੋਰ ਕ੍ਰੋਧ ਵਧ ਗਿਆ। ਜਦ ਸਰਾਪ ਦੇਣ ਲੱਗਾ ਤਾਂ ਉਸ ਵੇਲੇ ਸੁਦਰਸ਼ਨ ਚੱਕਰ ਹਮਲਾ ਕਰ ਕੇ ਦੁਰਬਾਸ਼ਾ ਰਿਖੀ ਦੇ ਉੱਪਰ ਡਿੱਗਣ ਲੱਗਾ ਤਾਂ ਦੁਰਬਾਸ਼ਾ ਰਿਖੀ ਜੀ ਭੈ ਭੀਤ ਹੋ ਕੇ ਉਠ ਦੌੜੇ। ਰਿਖੀ ਜੀ ਅੱਗੇ-ਅੱਗੇ ਤੇ ਸੁਦਰਸ਼ਨ ਚੱਕਰ ਪਿੱਛੇ-ਪਿੱਛੇ। ਜਦ ਰਿਖੀ ਨੂੰ ਇਸ ਲੋਕ ਵਿਚ ਠਾਹਰ ਨਾ ਮਿਲੀ ਤਾਂ ਦੇਵ ਲੋਕ ਵਿਚ ਚਲੇ ਗਏ। ਪਹਿਲੇ ਇੰਦ੍ਰ ਪਾਸ ਗਏ, ਫਿਰ ਬ੍ਰਿਹਿਸਪਤੀ ਜੀ ਪਾਸ ਤੇ ਬ੍ਰਹਮਾ ਜੀ ਸ਼ਿਵ ਜੀ ਕੋਲ ਗਏ ਪਰ ਕਿਸੇ ਨੇ ਭੀ ਸਹਾਇਤਾ ਨਾ ਕੀਤੀ।

ਸਾਰਿਆਂ ਨੇ ਕਿਹਾ-"ਤੂੰ ਸੰਤ ਦੋਖੀ ਹੈਂ, ਇਸ ਕਰ ਕੇ ਅਸੀਂ ਤੇਰੀ ਸਹਾਇਤਾ ਨਹੀਂ ਕਰ ਸਕਦੇ।" ਫਿਰ ਦੁਰਬਾਸ਼ਾ ਰਿਖੀ ਵਿਸ਼ਨੂੰ ਜੀ ਪਾਸ ਆ ਕੇ ਕਹਿੰਦਾ ਹੈ-"ਆਪ ਮੇਰੀ ਰਖਿਆ ਕਰੋ ਕਿਉਂਕਿ ਆਪ ਬ੍ਰਾਹਮੰਨ ਹੋ, ਫਿਰ ਆਪ ਸ਼ਰਨ ਪਾਲ ਹੋ ਅਤੇ ਆਰਤ ਹਰਨ ਹੋ (ਦੁੱਖਾਂ ਦੇ ਅਭਾਵ ਕਰਨ ਵਾਲੇ ਹੋ) ਤੇ ਮੈਂ ਬ੍ਰਾਹਮਣ ਹਾਂ ਅਤੇ ਦੁਖੀ ਹੋ ਕੇ ਆਪ ਜੀ ਦੀ ਸ਼ਰਨ ਆਇਆ ਹਾਂ ਆਪ ਕਿਰਪਾ ਕਰੋ।"

ਇਹ ਗੱਲ ਸੁਣ ਕੇ ਵਿਸ਼ਨੂੰ ਭਗਵਾਨ ਜੀ ਨੇ ਕਿਹਾ-"ਇਸ ਵੇਲੇ ਭਗਤ ਵਛਲ ਜੋ ਮੇਰਾ ਬਿਰਦ ਹੈ ਇਸ ਨੇ ਤਿੰਨੇ ਨਾਮ ਹਰੀਹਰ ਕਰ ਦਿਤੇ ਹਨ। ਹੁਣ ਨਾ ਮੈਂ ਨਾ ਬ੍ਰਾਹਮੰਨ ਹਾਂ, ਨਾ ਆਰਤ ਹਰਨ ਹਾਂ, ਨਾ ਹੀ ਸ਼ਰਨ ਪਾਲ ਹਾਂ, ਕਿਉਂਕਿ ਤੂੰ ਸੰਤ ਦੋਖੀ ਹੈਂ,* ਇਸ ਲਈ ਹੁਣ ਮੈਂ ਤੇਰੀ ਸਹਾਇਤਾ ਨਹੀਂ ਕਰ ਸਕਦਾ।

ਫਿਰ ਦੁਰਬਾਸ਼ਾ ਰਿਖੀ ਨੇ ਕਿਹਾ-"ਆਪ ਕਿਰਪਾ ਕਰ ਕੇ ਕੋਈ ਰਾਹ ਦੱਸੋ ਜਿਸ ਕਰ ਕੇ ਮੇਰਾ ਇਹ ਗੁਨਾਹ ਬਖਸ਼ਿਆ ਜਾਵੇ?" ਤਾਂ ਭਗਵਾਨ ਨੇ ਕਿਹਾ-"ਜਿਸ ਦਾ ਤੂੰ ਵਿਰੋਧੀ ਹੋ ਕੇ ਭੱਜਿਆ ਆਇਆ ਹੈਂ ਓਸੇ ਮਹਾਂ ਪੁਰਸ਼ ਦੀ ਸ਼ਰਨ ਵਿਚ ਜਾ ਕੇ ਡਿਗ ਪਉ ਤਾਂ ਤੇਰਾ ਬਚਾਉ ਹੋ ਸਕਦਾ ਹੈ।"

ਇਹ ਗੱਲ ਸੁਣ ਕੇ ਦੁਰਬਾਸ਼ਾ ਰਿਖੀ ਵਾਪਸ ਹਟ ਕੇ ਅੰਬਰੀਕ ਜੀ ਦੀ ਸ਼ਰਨ ਆ ਪਿਆ ਤੇ ਹੱਥ ਜੋੜ ਕੇ ਬੇਨਤੀ ਕੀਤੀ-"ਮੇਰੇ ਪਾਸੋਂ ਬੜਾ ਭਾਰੀ ਗੁਨਾਹ ਹੋ ਗਿਆ ਹੈ ਆਪ ਕਿਰਪਾ ਕਰ ਕੇ ਬਖਸ਼ ਲਓ।" ਦੁਰਬਾਸ਼ਾ ਰਿਖੀ ਦੀ ਨਿੰਮ੍ਰਤਾ ਨੂੰ ਵੇਖ ਕੇ ਅੰਬਰੀਕ ਜੀ ਨੇ ਸੁਦਰਸ਼ਨ ਚੱਕਰ ਵੱਲ ਇਸ਼ਾਰਾ ਕਰ ਦਿੱਤਾ ਕਿ ਬਸ ਇਸ ਨੂੰ ਕੁਝ ਨਾ ਕਹੁ। ਅੰਬਰੀਕ ਜੀ ਦੇ ਇਸ਼ਾਰੇ ਨੂੰ ਵੇਖ ਦੇ ਸੁਦਰਸ਼ਨ ਚੱਕਰ ਆਪਣੇ ਟਿਕਾਣੇ ਜਾ ਬੈਠਾ।

ਇਸ ਵਜ੍ਹਾ ਕਰ ਕੇ ਦੁਰਬਾਸ਼ਾ ਰਿਖੀ ਨੂੰ ਸੁਦਰਸ਼ਨ ਚੱਕਰ ਤੋਂ ਛੁਡਾਉਣਾ ਕੀਤਾ ਹੈ ਅਤੇ ਐਸੇ ਭਿਆਨਕ ਸਮੇਂ ਤੋਂ ਪਰਮਾਤਮਾ ਨੇ ਅੰਬਰੀਕ ਨੂੰ ਨਿਰਭੈ ਪਦ ਦੇਣਾ ਕੀਤਾ ਹੈ।

---

*ਯਥਾ-ਸੰਤ ਦੋਖੀ ਕਾ ਥਾਉ ਕੋ ਨਾਹਿ॥ (ਪੰਨਾ ੨੮੯)

ਇਹ ਅੰਬਰੀਕ ਜੀ ਦਾ ਤੇ ਦੁਰਬਾਸ਼ਾ ਰਿਖੀ ਦਾ ਪ੍ਰਸੰਗ ਭਾਈ ਗੁਰਦਾਸ ਜੀ ਨੇ ਭੀ ਲਿਖਿਆ ਹੈ:-

ਅੰਬਰੀਕ ਮੁਹਿ ਵਰਤੁ ਹੈ ਰਾਤਿ ਪਈ ਦੁਰਬਾਸਾ ਆਇਆ।
ਭੀੜਾ[੧] ਓਸੁ ਉਪਾਰਣਾ[੨] ਓਹੁ ਉਠਿ ਨ੍ਹਾਵਣਿ ਨਦੀ ਸਿਧਾਇਆ[੩]।
ਚਰਣੋਦਕੁ[੪] ਲੈ ਪੋਖਿਆ ਓਹੁ ਸਰਾਪੁ ਦੇਣ ਨੋ ਧਾਇਆ।
ਚਕ੍ਰ ਸੁਦਰਸਨੁ ਕਾਲ ਰੂਪ ਹੋਇ ਭੀਹਾਵਲੁ[੫] ਗਰਬੁ ਗਵਾਇਆ।
ਬਾਮ੍ਹਣੁ ਭੰਨਾ[੬] ਜੀਉ ਲੈ ਰਖਿ ਨ ਹੰਘਨਿ[੭] ਦੇਵ ਸਬਾਇਆ।
ਇੰਦ੍ਰ ਲੋਕੁ ਸਿਵ ਲੋਕੁ ਤਜਿ ਬ੍ਰਹਮ ਲੋਕੁ ਬੈਕੁੰਠ ਤਜਾਇਆ।
ਦੇਵਤਿਆਂ ਭਗਵਾਨੁ ਸਣੁ[੮] ਸਿਖਿ ਦੇਇ ਸਭਨਾਂ ਸਮਝਾਇਆ।
ਆਇ ਪਇਆ ਸਰਣਾਗਤੀ ਮਾਰੀਦਾ ਅੰਬਰੀਕ ਛੁਡਾਇਆ।
ਭਗਤਿ ਵਛਲੁ[੯] ਜਗਿ ਬਿਰਦੁ[੧੦] ਸਦਾਇਆ॥ ੪॥ *(ਵਾਰ ੧੦)*

## ਨਉ ਨਿਧਿ ਠਾਕੁਰਿ ਦਈ ਸੁਦਾਮੈ ਧ੍ਰੂਅ ਅਟਲੁ ਅਜਹੂ ਨ ਟਰਿਓ॥ ੩॥

ਠਾਕੁਰਿ= ਪਰਮਾਤਮਾ ਨੇ (ਕ੍ਰਿਸ਼ਨ ਰੂਪ ਹੋ ਕੇ ਦਲਿੱਦ੍ਰੀ) ਸੁਦਾਮੇ ਨੂੰ ਨੌ ਨਿਧੀਆਂ ਦੇ ਦਿੱਤੀਆਂ ਤੇ ਉਸ ਦਾ ਦਲਿੱਦ੍ਰ ਹਟਾ ਦਿੱਤਾ।

*ਯਥਾ:*-ਮਿਲਿਓ ਸੁਦਾਮਾ ਭਾਵਨੀ ਧਾਰਿ ਸਭੁ ਕਿਛੁ ਆਗੈ ਦਾਲਦੁ ਭੰਜਿ ਸਮਾਇਆ॥ ੪॥

*(ਬਸੰਤੁ ਮ: ੪, ਪੰਨਾ ੧੧੯੧)*

ਉਸੇ ਦੀ ਕਿਰਪਾ ਨਾਲ ਧ੍ਰੂਅ ਭਗਤ ਅਟੱਲ ਪਦਵੀ 'ਤੇ ਇਸਥਿਤ ਹੈ, ਅਜੇ ਤਕ ਵੀ ਆਪਣੀ ਜਗ੍ਹਾ ਤੋਂ ਹਿਲਿਆ ਨਹੀਂ।

*ਯਥਾ:*- ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ॥

*(ਮਾਰੂ ਮਹਲਾ ੫, ਪੰਨਾ ੯੯੯)*

## ਭਗਤ ਹੇਤਿ ਮਾਰਿਓ ਹਰਨਾਖਸੁ ਨਰਸਿੰਘ ਰੂਪ ਹੋਇ ਦੇਹ ਧਰਿਓ॥

ਆਪਣੇ ਭਗਤ (ਪ੍ਰਹਿਲਾਦ ਦੀ ਰਖਿਆ) ਵਾਸਤੇ ਨਰਸਿੰਘ= ਅੱਧਾ ਆਦਮੀ ਦਾ ਅੱਧਾ ਸ਼ੇਰ ਦਾ ਰੂਪ ਹੋ ਕੇ ਐਸੀ ਭਿਆਨਕ ਦੇਹ ਧਾਰ ਕੇ ਹਰਨਾਖਸ਼ ਦੈਂਤ ਨੂੰ ਮਾਰਿਆ ਹੈ।

*ਯਥਾ:*- ਕੀਨੀ ਰਖਿਆ ਭਗਤ ਪ੍ਰਹਿਲਾਦੈ ਹਰਨਾਖਸ ਨਖਹਿ ਬਿਦਾਰੇ॥

*(ਮਾਰੂ ਮ: ੫, ਪੰਨਾ ੯੯੯)*

*ਤਥਾ:*-ਅਬ ਰਾਖਹੁ ਦਾਸ ਭਾਟ ਕੀ ਲਾਜ॥

ਜੈਸੀ ਰਾਖੀ ਲਾਜ ਭਗਤ ਪ੍ਰਹਿਲਾਦ ਕੀ ਹਰਨਾਖਸ ਫਾਰੇ ਕਰ ਆਜ॥ *(ਪੰਨਾ ੧੪੦੦)*

## ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿ ਕੇ ਦੁਆਰ ਖਰੋ॥ ੪॥ ੧॥

ਨਾਮਦੇਵ ਜੀ ਕਹਿੰਦੇ ਹਨ— ਉਹ ਕੇਸਵ= ਪਰਮਾਤਮਾ ਭਗਤਾਂ ਦੇ ਵਸੀਕਾਰ ਹੈ, ਜੋ ਅਜੇ ਤਕ ਬਲ ਰਾਜਾ ਦੇ ਦੁਆਰ= ਦਰਵਾਜ਼ੇ ਪਰ ਪਹਿਰੇਦਾਰ ਹੋ ਕੇ ਖਰੋ= ਖੜਾ ਹੈ ॥ ੪॥ ੧॥

---

*੧ ਵਰਤ। ੨ ਖੋਲ੍ਹਣਾ। ੩ ਚਲਾ ਗਿਆ। ੪ ਚਰਨਾਂ ਦਾ ਜਲ ਭਾਵ ਚਰਨਾਂਮ੍ਰਿਤ। ੫ ਭਿਆਨਕ। ੬ ਦੌੜ ਗਿਆ। ੭ ਸਕਦੇ। ੮ ਸਹਿਤ। ੯ ਭਗਤਾਂ ਦਾ ਪਿਆਰਾ। ੧੦ ਧਰਮ।*

## ਸਾਖੀ- ਬਲ ਰਾਜੇ ਦੀ

ਪ੍ਰਹਿਲਾਦ ਜੀ ਦਾ ਪੋਤਰਾ ਬਲ ਰਾਜਾ ਆਪਣੀ ਰਾਜਧਾਨੀ ਮੁਲਤਾਨ ਸ਼ਹਿਰ ਵਿਖੇ ਇੰਦ੍ਰ ਪਦਵੀ ਦੀ ਇੱਛਾ ਨੂੰ ਰੱਖ ਕੇ ਅਸੁਮੇਧ ਯੱਗ ਕਰਾਉਣ ਲੱਗਾ। ਜਦੋਂ ਇਕ ਸੌ ਅਸੁਮੇਧ ਯੱਗ ਆਪਣੇ ਗੁਰੂ ਸ਼ੁਕਰ ਪੁਰੋਹਤ ਦੇ ਅਨੁਸਾਰ ਹੋ ਕੇ ਕਰਵਾ ਚੁੱਕਾ ਅਤੇ ਕੇਵਲ ਬਾਕੀ ਇਕੋ ਹੀ ਯੱਗ ਰਹਿ ਗਿਆ*।

ਤਾਂ ਇੰਦ੍ਰ ਨੂੰ ਫਿਕਰ ਪੈ ਗਿਆ ਕਿ ਹੁਣ ਮੇਰੇ ਪਾਸੋਂ ਸੁਰਗ ਦਾ ਰਾਜ ਖੋਹਿਆ ਜਾਵੇਗਾ। ਉਸ ਨੇ ਆਪਣੇ ਬਚਾਓ ਵਾਸਤੇ ਬੜੇ ਜਤਨ ਕੀਤੇ। ਸਾਰੇ ਦੇਵਤਿਆਂ ਦੇ ਪਾਸ ਬੇਨਤੀ ਕੀਤੀ ਕਿ ਮੇਰੀ ਰਖਿਆ ਕਰੋ, ਪਰ ਦੇਵਤੇ ਤਾਂ ਆਪ ਹੀ ਇੰਦ੍ਰ ਦੇ ਅਧੀਨ ਸਨ ਅਤੇ ਜੋ ਯੱਗ ਕਰ ਕੇ ਦੇਵ ਲੋਕ ਨੂੰ ਆ ਰਿਹਾ ਹੈ, ਉਸ ਨੂੰ ਕੋਈ ਰੋਕ ਭੀ ਨਹੀਂ ਸੀ ਸਕਦਾ। ਅਖੀਰ ਨੂੰ ਇੰਦ੍ਰ ਨੇ ਵਿਸ਼ਨੂੰ ਮਹਾਰਾਜ ਜੀ ਦੇ ਪਾਸ ਜਾ ਕੇ ਬੇਨਤੀ ਕੀਤੀ ਕਿ ਦੈਂਤਾਂ ਦਾ ਰਾਜਾ ਸੁਰਗ ਦਾ ਰਾਜ ਲੈਣ ਵਾਸਤੇ ਯੱਗ ਕਰਵਾ ਰਿਹਾ ਹੈ। ਕੇਵਲ ਇਕੋ ਹੀ ਯੱਗ ਬਾਕੀ ਹੈ, ਉਸ ਦਾ ਏਥੇ ਆਉਣਾ ਸਾਨੂੰ ਤੁਹਾਨੂੰ ਸਭਨਾਂ ਨੂੰ ਹੀ ਦੁਖਦਾਈ ਹੋ ਜਾਵੇਗਾ। ਉਸ ਦੇ ਏਥੇ ਆਉਣ ਨਾਲ ਸਾਰੇ ਹੀ ਸ੍ਰੇਸ਼ਟਾਚਾਰ ਬੰਦ ਹੋ ਜਾਵਣਗੇ ਅਤੇ ਮੁੜ ਸੁਰਗ ਦੀ ਰਾਜਧਾਨੀ ਪਰ ਦੈਂਤਾ ਦਾ ਕਬਜ਼ਾ ਹੋ ਜਾਵੇਗਾ।

ਦੁਖੀ ਹੋਏ ਇੰਦ੍ਰ ਦੀ ਬੇਨਤੀ ਨੂੰ ਸੁਣ ਕੇ ਭਗਵਾਨ ਵਿਸ਼ਨੂੰ ਜੀ ਨੇ ਧੀਰਜ ਦਿੱਤਾ ਕਿ ਤੂੰ ਕੋਈ ਚਿੰਤਾ ਨਾ ਕਰ ਮੈਂ ਤੇਰੀ ਸਹਾਇਤਾ ਕਰਾਂਗਾ।

ਇਸ ਪ੍ਰਕਾਰ ਇੰਦ੍ਰ ਦੀ ਰਖਿਆ ਵਾਸਤੇ ਵਿਸ਼ਨੂੰ ਮਹਾਰਾਜ ਜੀ 'ਬਾਵਨ ਅਵਤਾਰ' ਧਾਰ ਕੇ (ਭਾਵ ਬਵੰਜਾ ਉਂਗਲਾਂ ਦਾ ਸਰੀਰ ਬਣਾ ਕੇ) ਬਲ ਰਾਜੇ ਦੇ ਮੰਦਰਾਂ ਅੱਗੇ, ਜਿਥੇ ਉਹ ਸ਼ੁਕਰ ਪੁਰੋਹਤ ਦੇ ਸਮੇਤ ਬੈਠਾ ਯੱਗ ਕਰਵਾ ਰਿਹਾ ਸੀ ਉਥੇ ਪੁੱਜੇ ਅਤੇ ਆਪਣੇ ਮੁਖੋਂ ਮਿੱਠੀ ਸੁਰ ਨਾਲ ਵੇਦਾਂ ਦੀਆਂ ਸ਼ੁਰਤੀਆਂ ਪੜ੍ਹਨ ਲੱਗ ਪਏ। ਬਲ ਰਾਜੇ ਨੇ ਬਾਲਕ ਬ੍ਰਾਹਮਣ ਦੇ ਮੂੰਹੋਂ ਜਦ ਵੇਦਾਂ ਦੀ ਧੁਨੀ ਸੁਣੀ ਤਾਂ ਇਉਂ ਮੋਹਤ ਹੋ.ਗਏ (ਜਿਵੇਂ ਬੀਨ 'ਤੇ ਸੱਪ ਮਸਤ ਹੁੰਦਾ ਹੈ, ਉੱਠ ਕੇ ਬੜਾ ਸੁਆਗਤ ਕੀਤਾ ਅਤੇ ਬੇਨਤੀ ਕੀਤੀ-"ਮਹਾਰਾਜ ! ਮੰਗੋ, ਜੋ ਤੁਹਾਡੇ ਹਿਰਦੇ ਵਿਚ ਇੱਛਾ ਹੈ ਮੈਂ ਸੇਵਾ ਕਰ ਕੇ ਪ੍ਰਸੰਨਤਾ ਲਵਾਂ।" ਭਗਵਾਨ ਜੀ ਕਹਿਣ ਲਗੇ-"ਰਾਜਨ ! ਸੰਤੋਖੀ ਬ੍ਰਾਹਮਣ ਹਾਂ ਇਸ ਵਾਸਤੇ ਕਿਸੇ ਵੀ ਪਦਾਰਥ ਦੀ ਮੈਨੂੰ ਲੋੜ ਨਹੀਂ ਹੈ।" ਬਲ ਰਾਜੇ ਨੇ ਫਿਰ ਬੇਨਤੀ ਕੀਤੀ- "ਮਹਾਰਾਜ ਮੇਰੀ ਪ੍ਰਸੰਨਤਾ ਤਦੇ ਹੀ ਹੋਵੇਗੀ ਜੇਕਰ ਆਪ ਮੇਰੇ ਪਾਸੋਂ ਕੋਈ ਸੇਵਾ ਲਵੋਗੇ।"

ਬਾਵਨ ਜੀ ਨੇ ਕਿਹਾ-"ਮੈਂ ਸ੍ਵੈ ਇੱਛਾ ਅਨੁਸਾਰ ਸਾਰੇ ਵਿਚਰ ਰਿਹਾ ਹਾਂ ਮੈਨੂੰ ਕਿਸੇ ਚੀਜ਼ ਦੀ ਲੋੜ ਨਹੀਂ ਹੈ।" ਬਲ ਰਾਜੇ ਦੇ ਬਾਰ-ਬਾਰ ਬੇਨਤੀ ਕਰਨ 'ਤੇ ਬਾਵਨ ਨੇ ਆਖਿਆ-"ਜੇ ਤੁਹਾਡੇ ਮਨ ਵਿਚ ਸੇਵਾ ਕਰਨ ਦੀ ਬਹੁਤ ਇੱਛਾ ਹੈ ਤਾਂ ਮੇਰੀਆਂ ਢਾਈ ਕਰਮਾਂ ਧਰਤੀ ਦਾਨ ਦਾ ਸੰਕਲਪ ਕਰ ਦਿਓ, ਮੈਂ ਛੱਪਰੀ ਬਣਾ ਕੇ ਤੁਹਾਡੇ ਬੂਹੇ ਅੱਗੇ ਹੀ ਖੜਾ ਵੇਦਾਂ ਦੀਆਂ ਰਿਚਾਂ ਸੁਣਾਉਂਦਾ ਰਹਾਂਗਾ, ਹੋਰ ਮੈਨੂੰ ਕਿਸੇ ਪਦਾਰਥ ਦੀ ਇੱਛਾ ਨਹੀਂ।"

ਇਹ ਗੱਲ ਸੁਣ ਕੇ ਬਲ ਰਾਜਾ ਕਹਿਣ ਲੱਗਾ-"ਮਹਾਰਾਜ ! ਮੈਂ ਚੱਕ੍ਰਵਰਤੀ ਬਾਦਸ਼ਾਹ ਅਤੇ ਬੜੇ-ਬੜੇ ਅਸੁਮੇਧ ਯੱਗਾਂ ਦੇ ਕਰਨ ਵਾਲਾ ਆਪ ਨੇ ਮੇਰੇ ਪਾਸੋਂ ਇਹ ਕੀ ਦਾਨ ਮੰਗਿਆ ਹੈ? ਮੈਨੂੰ ਤਾਂ ਦਿੰਦਿਆਂ ਹੀ ਸ਼ਰਮ ਆਉਂਦੀ ਹੈ।" ਭਗਵਾਨ ਜੀ ਕਹਿਣ ਲੱਗੇ- "ਨਹੀਂ ਰਾਜਨ ! ਮੈਨੂੰ ਇਤਨਾ ਹੀ ਦਾਨ ਬੜਾ ਹੈ ਮੈਂ ਸੰਤੋਖੀ ਜੋ ਹੋਇਆ, ਆਪ ਢਾਈ ਕਰਮਾਂ ਧਰਤੀ ਦੇ ਦਾਨ ਦਾ ਸੰਕਲਪ ਕਰ ਦਿਓ।" ਬਹੁਤ ਸਾਰੇ ਬਚਨ ਬਿਲਾਸ ਹੋਣ ਤੋਂ ਪਿਛੋਂ ਜਦ ਬਲ ਰਾਜਾ ਸੰਕਲਪ ਕਰਨ ਲੱਗਾ ਤਾਂ ਪਾਸ ਬੈਠੇ ਸ਼ੁੱਕਰ ਪੁਰੋਹਤ ਨੇ ਰੋਕ ਕੇ ਕਿਹਾ-

---

*ਇਹ ਸ਼ਾਸਤ੍ਰ ਦਾ ਕਥਨ ਹੈ, ੧੦੧ ਅਸੁਮੇਧ ਯੱਗ ਕਰਵਾਉਣ ਵਾਲਾ ਦਾਨੀ "ਦੇਵ-ਲੋਕ" ਵਿਖੇ ਜਾ ਕੇ ਦੇਵਤਿਆਂ ਦਾ ਰਾਜਾ ਬਣਦਾ ਹੈ।

"ਹੇ ਰਾਜਨ ! ਇਸ ਨੂੰ ਤੂੰ ਗਰੀਬ ਤੇ ਸੰਤੋਖੀ ਬ੍ਰਾਹਮਣ ਨਾ ਸਮਝ, ਇਹ ਛਲੀਆ ਵਿਸ਼ਨੂੰ ਤੈਨੂੰ ਛਲਣ ਵਾਸਤੇ ਆਇਆ ਹੈ ਤੂੰ ਦਾਨ ਦੇਣ ਦਾ ਸੰਕਲਪ ਨਾ ਕਰ।

ਆਪਣੇ ਗੁਰੂ ਸ਼ੁੱਕਰ ਦੇ ਪਾਸੋਂ ਸੁਣ ਕੇ ਬਲ ਰਾਜਾ ਬੋਲਿਆ,"ਕੋਈ ਚਿੰਤਾ ਵਾਲੀ ਗੱਲ ਨਹੀਂ, ਜੇ ਕਰ ਆਪ ਵਿਸ਼ਨੂੰ ਭਗਵਾਨ ਮੰਗਤਾ ਬਣ ਕੇ ਆਇਆ ਹੈ ਤਾਂ ਮੈਨੂੰ ਦਾਨ ਦੇਣ ਦਿਓ, ਤੁਸੀਂ ਮੈਨੂੰ ਰੋਕੋ ਨਾ।"

ਇਹ ਕਹਿ ਕੇ ਬਲ ਰਾਜਾ ਜਲ ਲੈ ਕੇ ਜਦ ਸੰਕਲਪ ਕਰਨ ਲੱਗਾ ਤਾਂ ਸ਼ੁੱਕਰ ਨੇ ਆਪਣਾ ਧਰਮ ਵਿਚਾਰ ਕੇ ਕਿ ਜਿਥੋਂ ਤੱਕ ਹੋ ਸਕੇ ਮੈਨੂੰ ਇਸ ਦੀ ਰਖਿਆ ਕਰਨੀ ਚਾਹੀਦੀ ਹੈ, ਆਪਣੇ ਸੇਵਕ ਦੀ ਰਖਿਆ ਵਾਸਤੇ ਸ਼ੁੱਕਰ ਨੇ ਗੰਗਾ ਸਾਗਰ ਦੀ ਨਾਲੀ, ਜਿਸ ਦੁਆਰੇ ਜਲ ਆਉਣਾ ਸੀ, ਨਿੱਕਾ ਜਿਹਾ ਰੂਪ ਧਾਰ ਕੇ ਵਿਚ ਬੈਠ ਕੇ ਬੰਦ ਕਰ ਦਿੱਤੀ। ਜਦੋਂ ਪਾਣੀ ਨਾ ਆਇਆ ਤਾਂ ਭਗਵਾਨ ਜੀ ਸ਼ੁੱਕਰ ਦੀ ਸ਼ੈਤਾਨੀ ਸਮਝ ਗਏ ਅਤੇ ਬਲ ਰਾਜੇ ਨੂੰ ਕਿਹਾ ਕਿ ਪਾਣੀ ਕਿਉਂ ਬੰਦ ਹੋ ਗਿਆ ਹੈ? ਤਾਂ ਬਲ ਰਾਜੇ ਨੇ ਇਕ ਤੀਲ੍ਹਾ ਲੈ ਕੇ ਜਦ ਨਾਲੀ ਵਿਚ ਮਾਰਿਆ ਤਾਂ ਸ਼ੁੱਕਰ ਦੀ ਅੱਖ ਵਿਚ ਜਾ ਵੱਜਾ, ਉਸ ਦਿਨ ਤੋਂ ਸ਼ੁੱਕਰ ਕਾਣਾ ਹੋ ਗਿਆ ਤੇ ਸ਼ੁਕਰ ਦੀ ਅੱਖ 'ਚੋਂ ਜੇਹੜਾ ਪਾਣੀ ਨਿਕਲਿਆ ਉਸ ਜਲ ਨਾਲ ਸੰਕਲਪ ਕਰ ਦਿੱਤਾ। ਸੰਕਲਪ ਹੋ ਜਾਣ ਤੋਂ ਪਿਛੋਂ ਭਗਵਾਨ ਵਿਸ਼ਨੂੰ ਜੀ ਨੇ ਆਪਣਾ ਸਰੀਰ ਇਤਨਾ ਵਧਾਇਆ ਕਿ ਦੋ ਕਰਮਾਂ ਵਿਚ ਦੋਵੇਂ ਲੋਕ ਮਾਪ ਲਏ ਅਤੇ ਅੱਧਾ ਕਰਮ ਬਾਕੀ ਰਹਿ ਗਿਆ।*

ਤਾਂ ਬਲ ਰਾਜੇ ਨੂੰ ਫਿਕਰ ਪੈ ਗਿਆ ਕਿ ਸ਼ੁੱਕਰ ਵਾਲੀ ਗੱਲ ਸੱਚੀ ਹੋਈ ਪਰ ਉਸ ਵੇਲੇ ਕੀ ਹੋ ਸਕਦਾ ਸੀ? ਸੰਕਲਪ ਜੋ ਪਹਿਲਾਂ ਕਰ ਚੁਕਿਆ ਸੀ ਤਾਂ ਕਿਹਾ— "ਮਹਾਰਾਜ ! ਹੁਣ ਤਾਂ ਮੇਰਾ ਸਰੀਰ ਹੀ ਕੇਵਲ ਬਾਕੀ ਹੈ, ਇਹ ਮਾਪ ਲਓ।

ਭਗਵਾਨ ਵਿਸ਼ਨੂੰ ਨੇ ਆਪਣਾ ਚਰਨ ਬਲ ਰਾਜੇ ਦੇ ਛਾਤੀ 'ਤੇ ਰੱਖ ਕੇ ਉਸ ਨੂੰ ਪਤਾਲ ਵਿਚ ਭੇਜ ਦਿੱਤਾ ਅਤੇ ਕਿਹਾ-"ਇਥੋਂ ਦਾ ਰਾਜ ਕਰ ਤੇ ਏਥੇ ਹੀ ਰਹਿਣਾ ਕਰ।" ਜਦੋਂ ਭਗਵਾਨ ਵਿਸ਼ਨੂੰ ਜੀ ਵਾਪਸ ਆਉਣ ਲੱਗੇ ਤਾਂ ਸਤਪ੍ਰਤੱਗੀ ਬਲ ਰਾਜੇ ਨੇ ਭਗਵਾਨ ਦਾ ਚਰਨ ਫੜ ਲਿਆ ਤੇ ਕਿਹਾ-"ਮਹਾਰਾਜ ! ਜਿਵੇਂ ਮੈਂ ਆਪਣੇ ਬਚਨ 'ਤੇ ਪੱਕਾ ਰਿਹਾ ਹਾਂ, ਤਿਵੇਂ ਆਪ ਭੀ ਆਪਣੇ ਬਚਨ ਤੇ ਪੱਕਿਆਂ ਰਹੋ, ਤੁਸਾਂ ਕਿਹਾ ਸੀ ਕਿ ਤੇਰੇ ਬੂਹੇ ਪਰ ਛੱਪਰੀ ਪਾ ਕੇ ਖੜਾ ਰਹਾਂਗਾ, ਹੁਣ ਉਹ ਆਪਣਾ ਬਚਨ ਪੂਰਾ ਕਰੋ।" ਇਹ ਗੱਲ ਸੁਣ ਕੇ ਵਿਸ਼ਨੂੰ ਭਗਵਾਨ ਜੀ ਨੂੰ ਮੰਨਣਾ ਪਿਆ।

ਉਸ ਗੱਲ ਨੂੰ ਭਗਤ ਨਾਮਦੇਵ ਜੀ ਕਥਨ ਕਰਦੇ ਹਨ ਕਿ ਭਗਤਾਂ ਦਾ ਪਿਆਰਾ ਪਰਮੇਸ਼ਰ ਅੰਤਰਜਾਮੀ ਅਜੇ ਤੱਕ ਬਲ ਰਾਜੇ ਦੇ ਬੂਹੇ ਅੱਗੇ ਪਹਿਰੇਦਾਰ ਹੋ ਕੇ ਖੜਾ ਹੈ।

*ਯਥਾ* :-ਬਲਿ ਰਾਜਾ ਘਰਿ ਆਪਣੈ ਅੰਦਰਿ ਬੈਠਾ ਜਗਿ ਕਰਾਵੈ।
ਬਾਵਨ ਰੂਪੀ ਆਇਆ ਚਾਰਿ ਵੇਦ ਮੁਖਿ ਪਾਠ ਸੁਣਾਵੈ।
ਰਾਜੇ ਅੰਦਰਿ ਸਦਿਆ ਮੰਗੁ ਸੁਆਮੀ ਜੋ ਤੁਧੁ ਭਾਵੈ।
ਅਛਲੁ ਛਲਣਿ ਤੁਧੁ ਆਇਆ ਸੁਕ੍ਰ ਪੁਰੋਹਿਤੁ ਕਹਿ ਸਮਝਾਵੈ।
ਕਰੌ ਅਢਾਈ ਧਰਤਿ ਮੰਗਿ ਪਿਛਹੁਦੇ ਤ੍ਰਿਹੁ ਲੋਅ ਨ ਮਾਵੈ।
ਦੁਇ ਕਰਵਾਂ ਕਰਿ ਤਿੰਨ ਲੋਅ ਬਲਿ ਰਾਜਾ ਲੈ ਮਗਰੁ ਮਿਣਾਵੈ।

---

**ਜਦੋਂ ਭਗਵਾਨ ਜੀ ਦਾ ਚਰਨ ਬ੍ਰਹਮ ਲੋਕ ਵਿਖੇ ਪੁਜਾ ਤਾਂ ਬ੍ਰਹਮਾ ਜੀ ਨੇ ਚਰਨ ਧੋ ਕੇ ਉਸ ਜਲ ਨੂੰ ਗੰਗਾ ਸਾਗਰ ਵਿਚ ਪਾ ਲਿਆ ਜਿਸ ਤੋਂ ਗੰਗਾ ਬਣੀ ਅਤੇ ਰਾਜੇ ਭਗੀਰਥ ਨੇ ਮਾਤ ਲੋਕ ਦੀ ਧਰਤੀ ਪਰ ਆਪਣੇ ਪਿਤਰਾਂ ਦੀ ਕਲਿਆਣ ਵਾਸਤੇ ਬ੍ਰਹਮਾ ਦੀ ਤਪੱਸਿਆ ਕਰ ਕੇ ਲਿਆਂਦੀ।*

ਬਲਿ ਛਲਿ ਆਪੁ ਛਲਾਇਅਨੁ ਹੋਇ ਦਇਆਲੁ ਮਿਲੈ ਗਲਿ ਲਾਵੈ।
ਦਿੱਤਾ ਰਾਜੁ ਪਤਾਲ ਦਾ ਹੋਇ ਅਧੀਨ ਭਗਤ ਜਸੁ ਗਾਵੈ।
ਹੋਇ ਦਰਵਾਨ ਮਹਾਂ ਸੁਖੁ ਪਾਵੈ॥ ੩ ॥' *(ਭਾਈ ਗੁਰਦਾਸ ਜੀ, ਵਾਰ ੧੦)*

*ਤਥਾ:*-ਬਲਿ ਪੋਤਾ ਪ੍ਰਹਿਲਾਦ ਦਾ ਇੰਦਰਪੁਰੀ ਦੀ ਇਛ ਇਛੰਦਾ।
ਕਰਿ ਸੰਪੂਰਣੁ ਜਗੁ ਸਉ ਇਕ ਇਕੋਤਰੁ ਜਗੁ ਕਰੰਦਾ।
ਬਾਵਨ ਰੂਪੀ ਆਇ ਕੈ ਗਰਬ ਨਿਵਾਰਿ ਭਗਤ ਉਧਰੰਦਾ।
ਇੰਦ੍ਰਾਸਣ ਨੋ ਪਰਹਰੈ ਜਾਇ ਪਤਾਲਿ ਸੁ ਹੁਕਮੀ ਬੰਦਾ।
ਬਲਿ ਛਲਿ ਆਪੁ ਛਲਾਇਓਨੁ ਦਰਵਾਜੇ ਦਰਵਾਨ ਹੋਵੰਦਾ।

*(ਭਾਈ ਗੁਰਦਾਸ ਜੀ, ਵਾਰ ੨੫/੭)*

## ਮਾਰੂ ਕਬੀਰ ਜੀਉ ॥

**ਉਥਾਨਕਾ**-ਇਕ ਆਦਮੀ ਬਹੁਤ ਪਾਪਾਤਮਾ ਸੀ। ਜਿਸ ਨੂੰ ਨਾ ਆਪਣੇ ਧਰਮ ਦਾ ਕੁਝ ਪਤਾ ਸੀ ਅਤੇ ਨਾ ਹੀ ਕਿਸੇ ਵੇਲੇ ਸਿਮਰਨ ਕਰਦਾ ਸੀ, ਸਾਧ ਸੰਗਤ ਤੋਂ ਬਾਰਾਂ ਬਾਰਾਂ ਕੋਹ ਪਰੇ ਹਟ ਕੇ ਰਹਿੰਦਾ ਸੀ, ਭਗਤ ਕਬੀਰ ਜੀ ਉਸ ਨੂੰ ਤਾੜ ਕੇ ਉਪਦੇਸ਼ ਕਰਦੇ ਹਨ-

## ਦੀਨੁ ਬਿਸਾਰਿਓ ਰੇ ਦਿਵਾਨੇ ਦੀਨੁ ਬਿਸਾਰਿਓ ਰੇ॥

ਰੇ ਦਿਵਾਨੇ= ਹੇ ਝੱਲੇ ਪੁਰਸ਼ਾ ! ਤੂੰ ਆਪਣੇ ਦੀਨੁ= ਧਰਮ ਨੂੰ ਵਿਸਾਰ ਦਿੱਤਾ ਹੈ, ਹੇ ਝੱਲੇ ਪੁਰਸ਼ਾ! ਤੂੰ ਆਪਣੇ ਧਰਮ ਨੂੰ ਵਿਸਾਰ ਦਿੱਤਾ ਹੈ। *ਵਾ :*- ਜਿਨ੍ਹਾਂ ਨੇ ਆਪਣੇ ਧਰਮ ਨੂੰ ਵਿਸਾਰਿਆ ਹੈ, ਉਹਨਾਂ ਨਾਲ ਮਿਲ ਕੇ ਉਹ ਝਲਿਆ ! ਤੂੰ ਭੀ ਆਪਣੇ ਧਰਮ ਨੂੰ ਭੁਲਾ ਦਿੱਤਾ ਹੈ। *ਅਥਵਾ :*- ਹੇ ਝੱਲੇ ਪੁਰਸ਼ਾ ! ਤੂੰ ਆਪਣੇ ਦੀਨੁ= ਧਰਮ ਨੂੰ ਵਿਸਾਰ ਦਿੱਤਾ ਹੈ ਅਤੇ ਦੀਨੁ= ਪ੍ਰਲੋਕ ਨੂੰ ਭੀ ਭੁਲਾ ਦਿੱਤਾ ਹੈ, ਪ੍ਰਲੋਕ ਵਿਖੇ ਜਿਹੜੇ ਦੁੱਖ ਮਿਲਦੇ ਹਨ, ਉਹਨਾਂ ਦਾ ਤੈਨੂੰ ਕੋਈ ਖਿਆਲ ਨਹੀਂ ਹੈ।

## ਪੇਟੁ ਭਰਿਓ ਪਸੂਆ ਜਿਉ ਸੋਇਓ ਮਨੁਖੁ ਜਨਮੁ ਹੈ ਹਾਰਿਓ ॥੧॥ ਰਹਾਉ ॥

ਪਸ਼ੂਆਂ ਵਾਂਗ ਪੇਟ ਭਰ ਕੇ ਸੁੱਤਾ ਰਹਿੰਦਾ ਹੈਂ, ਤੂੰ ਆਪਣੇ ਅਮੋਲਕ ਮਨੁੱਖਾ ਜਨਮ ਨੂੰ ਹਾਰ ਦਿੱਤਾ ਹੈ।

## ਸਾਧਸੰਗਤਿ ਕਬਹੂ ਨਹੀ ਕੀਨੀ ਰਚਿਓ ਧੰਧੈ ਝੂਠ॥

(ਸ਼ਾਸਤ੍ਰ ਅਨੁਸਾਰ ਚਾਰ ਘੜੀਆਂ ਸਾਧ ਸੰਗਤ ਕਰਨੀ ਸੀ, ਪਰ) ਸੰਤਾਂ ਦੀ ਸੰਗਤ ਕਦੇ ਭੀ ਨਹੀਂ ਕੀਤੀ, ਬਸ ਝੂਠਿਆਂ ਧੰਦਿਆਂ ਵਿਚ ਹੀ ਰਚਿਓ= ਤਦਾਕਾਰ ਭਾਵ ਲੱਗਾ ਹੋਇਆ ਹੈਂ।

## ਸੁਆਨ ਸੂਕਰ ਬਾਇਸ ਜਿਵੈ ਭਟਕਤੁ ਚਾਲਿਓ ਊਠਿ॥ ੧ ॥

ਸੁਆਨ= ਕੁੱਤਾ। ਸੂਕਰ= ਸੂਰ। ਬਾਇਸ= ਕਾਂ। ਜਿਵੈ= ਵਾਂਗ।

ਕੁੱਤੇ, ਸੂਰ, ਕਾਂ ਵਾਂਗ ਭਟਕਣ ਵਾਲਾ ਹੋ ਕੇ ਉਠ ਕੇ ਚਾਲਿਓ= ਤੁਰਦਾ-ਫਿਰਦਾ ਹੈਂ। ਭਾਵ ਜਿਵੇਂ ਕੁੱਤੇ, ਸੂਰ, ਕਾਂ ਆਦਿ ਸਾਰੇ ਗੰਦੀ ਥਾਂ ਬੈਠ ਕੇ ਵਿਸ਼ਟਾ ਖਾਂਦੇ ਹਨ, ਤਿਵੇਂ ਤੂੰ ਭੀ ਵਿਸ਼ਿਆਂ ਰੂਪ ਗੰਦਗੀ ਨੂੰ ਤੇ ਭੈੜੇ-ਭੈੜੇ ਪਦਾਰਥਾਂ ਨੂੰ ਖਾਂਦਾ ਫਿਰਦਾ ਹੈਂ।

**ਦੂਜਾ ਅਰਥ**- ਜਿਵੇਂ ਕੁੱਤਾ ਕਦੇ ਰੱਜਦਾ ਨਹੀਂ, ਤਿਵੇਂ ਤੂੰ ਭੀ ਕੁੱਤੇ ਦੀ ਤਰ੍ਹਾਂ ਲੋਭੀ ਹੋਇਆ ਪਰ ਪੁਰਸ਼ਾਂ ਦੇ ਬੂਹਿਆਂ ਪਰ ਭਟਕਦਾ ਫਿਰਦਾ ਹੈਂ।

*ਯਥਾ*- ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ॥

(ਮਹਲਾ ੯, ਪੰਨਾ ੪੧੧)

*ਅਥਵਾ :*— ਕੁੱਤੇ ਦੀ ਨਿਆਈਂ ਕਾਮੀ ਹੈਂ ਤੇ ਸੂਰ ਦੀ ਨਿਆਈਂ ਵਿਸ਼ਿਆਂ ਰੂਪੀ ਗੰਦਗੀ ਨੂੰ ਖਾਂਦਾ ਹੈਂ ਅਤੇ ਕਾਂ ਵਾਂਗ ਤੇਰਾ ਅੰਤਹਕਰਨ ਅੰਦਰੋਂ ਬਾਹਰੋਂ ਪਾਪਾਂ ਨਾਲ ਕਾਲਾ ਹੈ।

*ਯਥਾ :*- ਕਬਹੁ ਨ ਸੂਚਾ ਕਾਲਾ ਕਾਉ॥ (ਬਿਲਾਵਲੁ ਮ: ੧, ਪੰਨਾ ੮੩੯)

ਇਸ ਤੇ ਅੰਤ ਨੂੰ ਇਨ੍ਹਾਂ ਵਾਂਗ ਨਿਸਫਲ ਹੀ ਉੱਠ ਕੇ ਚਲਾ ਜਾਏਂਗਾ। *ਵਾ :*- ਊਂਠ ਆਦਿ ਜੂਨੀਆਂ ਵਿਚ ਪਏਂਗਾ।

## ਆਪਸ ਕੌ ਦੀਰਘੁ ਕਰਿ ਜਾਨੈ ਅਉਰਨ ਕਉ ਲਗ ਮਾਤ॥

ਤੂੰ ਆਪਣੇ ਆਪ ਨੂੰ ਦੀਰਘ= ਵੱਡਾ ਕਰ ਕੇ ਜਾਣਦਾ ਹੈਂ ਅਤੇ ਅਉਰਨ= ਹੋਰਨਾਂ ਨੂੰ ਲਗ ਮਾਤ= ਛੋਟਾ ਜਿਹਾ ਸਮਝਦਾ ਹੈਂ।

## ਮਨਸਾ ਬਾਚਾਂ ਕਰਮਨਾ ਮੈ ਦੇਖੇ ਦੋਜਕ ਜਾਤ॥੨॥

ਮਨਸਾ= ਮਨ। ਬਾਚਾ= ਬਾਣੀ। ਕਰਮਨਾ= ਸਰੀਰ। ਦੋਜਕ= ਨਰਕ ਜਾਤ= ਜਾਂਦੇ।

***ਅਰਥ :-*** ਮਨ, ਬਾਣੀ, ਸਰੀਰ ਕਰ ਕੇ ਜਿਹੜੇ ਆਦਮੀ ਹੰਕਾਰ ਕਰਦੇ ਹਨ, ਉਹ ਨਰਕਾਂ ਵਿਚ ਜਾਂਦੇ ਹੋਏ ਮੈਂ ਵੇਖਣਾ ਕੀਤੇ ਹਨ। *ਵਾ :*- ਜਿਹੜੇ ਆਦਮੀ ਮਨ ਕਰ ਕੇ ਖੋਟੇ ਸੰਕਲਪ ਕਰਦੇ ਹਨ, ਬਾਣੀ ਦੁਆਰਾ ਨਿੰਦਿਆ ਚੁਗਲੀ ਅਤੇ ਕੌੜੇ ਬਚਨ ਕਹਿੰਦੇ ਹਨ ਤੇ ਸਰੀਰ ਕਰ ਕੇ ਪਰ-ਨਾਰੀ ਗਮਨ ਕਰਦੇ ਹਨ, ਉਹ ਨਰਕ ਵਿਚ ਜਾਂਦੇ ਹੋਏ ਮੈਂ ਵੇਖਣਾ ਕੀਤੇ ਹਨ।

## ਕਾਮੀ ਕ੍ਰੋਧੀ ਚਾਤੁਰੀ ਬਾਜੀਗਰ ਬੇਕਾਮ॥

ਕਾਮੀ= ਵਿਸ਼ਈ ਪੁਰਸ਼, ਕ੍ਰੋਧੀ= ਗੁੱਸੇ ਰਹਿਣ ਵਾਲੇ, ਬਹੁਤੀਆਂ ਚਾਤੁਰੀ= ਚਤੁਰਾਈਆਂ ਕਰਨ ਵਾਲੇ ਬਾਜੀਗਰ ਵਾਂਗ ਮਸ਼ਕਰੀ *ਵਾ :*- ਠੱਗੀ ਕਰਨ ਵਾਲੇ, ਬੇਕਾਮ= ਬਿਅਰਥ ਕੰਮ ਕਰਨ ਵਾਲੇ। ਅਤੇ-

## ਨਿੰਦਾ ਕਰਤੇ ਜਨਮੁ ਸਿਰਾਨੋ ਕਬਹੂ ਨ ਸਿਮਰਿਓ ਰਾਮੁ॥੩॥

ਨਿੰਦਿਆ ਕਰਨ ਵਾਲੇ, ਇਨ੍ਹਾਂ ਸਭਨਾਂ ਦਾ ਅਮੋਲਕ ਮਨੁੱਖਾ ਜਨਮ ਨਿਸਫਲ ਹੀ ਸਿਰਾਨੋ= ਬਿਤੀਤ ਹੋ ਗਿਆ ਹੈ, ਕਿਉਂਕਿ ਇਨ੍ਹਾਂ ਨੇ ਕਦੇ ਵੀ ਰਾਮ ਦਾ ਨਾਮ ਨਹੀਂ ਸਿਮਰਿਆ॥ ੩॥

## ਕਹਿ ਕਬੀਰ ਚੇਤੈ ਨਹੀ ਮੂਰਖੁ ਮੁਗਧੁ ਗਵਾਰੁ॥

ਕਬੀਰ ਜੀ ਕਹਿੰਦੇ ਹਨ- ਹੇ ਮੂਰਖ, ਮੁਗਧ, ਗਵਾਰ ! ਤੂੰ ਵਾਹਿਗੁਰੂ ਨੂੰ ਚੇਤਦਾ ਨਹੀਂ ਹੈਂ।

*ਅਥਵਾ :*— ਮਨ, ਬਾਣੀ, ਸਰੀਰ ਕਰ ਕੇ ਤੂੰ ਮੂਰਖ ਮੁਗਧ ਗਵਾਰ ਹੋ ਰਿਹਾ ਹੈਂ।

*ਅਥਵਾ :*— ਵਿਹਾਰਕ ਗਿਆਤ ਤੋਂ ਰਹਿਤ ਹੋਣ ਕਰ ਕੇ ਤੂੰ ਮੂਰਖ ਹੈਂ, ਸ਼ਾਸਤ੍ਰ ਗਿਆਤ ਤੋਂ ਰਹਿਤ ਹੋਣ ਕਰ ਕੇ ਮੁਗਧ ਹੈਂ, ਪਰਮਾਰਥ ਗਿਆਤ ਤੋਂ ਰਹਿਤ ਹੋਣ ਕਰ ਕੇ ਤੂੰ ਗਵਾਰ ਹੈਂ।

## ਰਾਮ ਨਾਮੁ ਜਾਨਿਓ ਨਹੀ ਕੈਸੇ ਉਤਰਸਿ ਪਾਰਿ॥੪॥੧॥

ਰਾਮ ਨਾਮ ਦਾ ਸਿਮਰਨ ਕਰਨਾ ਜਾਣਿਆਂ ਨਹੀਂ ਤੇ ਸੰਸਾਰ-ਸਮੁੰਦਰ ਤੋਂ ਕਿਵੇਂ ਪਾਰ ਉਤਰੇਂਗਾ?

**ਦੂਜਾ ਅਰਥ-**

ਕਬੀਰ ਜੀ ਕਹਿੰਦੇ ਹਨ- ਹੇ ਮੂਰਖ, ਮੁਗਧ, ਗਵਾਰ! ਤੈਨੂੰ ਮਾਤਾ ਦੇ ਉਦਰ ਵਿਚ ਕੀਤੇ ਹੋਏ ਇਕਰਾਰ ਚੇਤੇ ਨਹੀਂ ਹਨ, ਕਿਉਂਕਿ ਤੂੰ ਰਾਮ ਨਾਮ ਦਾ ਸਿਮਰਨ ਕਰਨਾ ਜਾਣਿਆਂ ਨਹੀਂ ਹੈ ਤਾਂ ਦੱਸ ਖਾਂ, ਸੰਸਾਰ ਤੋਂ ਕਿਵੇਂ ਪਾਰ ਉਤਰੇਂਗਾ? ॥ ੪ ॥ ੧ ॥

[ਪੰਨਾ ੧੧੦੬]

## ਰਾਗੁ ਮਾਰੂ ਬਾਣੀ ਜੈਦੇਉ ਜੀਉ ਕੀ ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ:**-ਇਕ ਜੋਗੀ ਨੇ ਆ ਕੇ ਭਗਤ ਜੈਦੇਵ ਜੀ ਤੋਂ ਪੁਛਿਆ-''ਪ੍ਰਾਣਾਂ ਦੇ ਚਾੜ੍ਹਨ, ਉਤਾਰਨ, ਠਹਿਰਾਉਣ ਦਾ ਕੀ ਤਰੀਕਾ ਹੈ?''

ਜੈਦੇਵ ਜੀ ਨੇ ਆਖਿਆ- ਪ੍ਰਾਣਾਯਾਮ ਦੇ ਦੋ ਤਰੀਕੇ ਹਨ, ਇਕ ਸਾਗਰਬ ਜੋਗ ਦੂਜਾ ਅਗਰਬ ਜੋਗ ਹੈ। ਜੋ ਮੰਤਰ ਦੇ ਸਹਿਤ ਕੀਤਾ ਜਾਵੇ ਉਸ ਨੂੰ ਸਾਗਰਬ ਯੋਗ ਕਹਿੰਦੇ ਹਨ। ਜੋ ਮੰਤਰ ਤੋਂ ਰਹਿਤ ਕੀਤਾ ਜਾਵੇ ਉਸ ਨੂੰ ਅਗਰਬ ਜੋਗ ਕਹਿੰਦੇ ਹਨ, ਜਿਸ ਨੂੰ ਬਾਜੀਗਰ ਵੀ ਕਰਦੇ ਹਨ। ਅਗਰਬ ਜੋਗ ਨਾਲ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ।

ਇਸ ਸ਼ਬਦ ਦੁਆਰਾ ਭਗਤ ਜੈ ਦੇਵ ਜੀ ਸਾਗਰਬ ਜੋਗ ਦੀ ਰੀਤੀ ਅਨੁਸਾਰ ਪ੍ਰਾਣਾਯਾਮ ਦਾ ਤਰੀਕਾ ਦਸਦੇ ਹਨ :-

### ਚੰਦ ਸਤ ਭੇਦਿਆ ਨਾਦ ਸਤ ਪੂਰਿਆ ਸੂਰ ਸਤ ਖੋੜਸਾ ਦਤੁ ਕੀਆ ॥

(ਖਿਆਲ ਰੱਖਣਾ, ਅੱਖਰਾਂ ਦੀ ਲਵੰਤਾ ਅੰਨਵੇ ਲੱਗਣੀ ਹੈ।)

*ਸੂਰ ਸਤ ਖੋੜਸਾ ਦਤੁ ਕੀਆ ॥*

ਖੋੜਸਾ= ਸੋਲਾਂ ਵਾਰੀ ਓਅੰ ਸੋਹੰ ਮੰਤਰ ਉਚਾਰ ਕੇ ਸੂਰ= ਸੂਰਜ ਦੀ ਸਤ= ਸੁਰ ਦੁਆਰਾ ਪ੍ਰਾਣਾਂ ਨੂੰ ਦਤੁ= ਦੇਣਾ ਕੀਤਾ, ਭਾਵ ਚਾੜ੍ਹਨਾ ਕੀਤਾ।

*ਨਾਦ ਸਤ ਪੂਰਿਆ*

੬੪ ਵਾਰੀ ਓਅੰ ਸੋ ਹੰ ਮੰਤਰ ਉਚਾਰ ਕੇ ਨਾਦ= ਕੁੰਭਕ ਸਤ= ਸੁਰ ਦੁਆਰਾ ਪ੍ਰਾਣਾਂ ਨੂੰ ਪੂਰਿਆ= ਠਹਿਰਾਉਣਾ ਕੀਤਾ।

*ਚੰਦ ਸਤ ਭੇਦਿਆ*

ਬੱਤੀ ਵਾਰੀ ਓਅੰ ਸੋ ਹੰ ਮੰਤਰ ਉਚਾਰ ਕੇ ਚੰਦ= ਚੰਦਰਮਾ ਦੀ ਸਤ= ਸੁਰ ਦੁਆਰਾ ਪ੍ਰਾਣਾਂ ਨੂੰ ਭੇਦਿਆ= ਉਤਾਰਨਾ ਕੀਤਾ।

### ਅਬਲ ਬਲੁ ਤੋੜਿਆ ਅਚਲ ਚਲੁ ਥਪਿਆ

ਬਲ ਵਾਲੇ ਸਰੀਰ ਦੇ ਬਲ ਨੂੰ ਤੋੜ ਕੇ ਅਬਲ= ਨਿਰਬਲ, ਭਾਵ ਕਮਜ਼ੋਰ ਕੀਤਾ, ਚੱਲਣ ਵਾਲੇ ਪ੍ਰਾਣਾਂ ਨੂੰ ਦਸਮ ਦੁਆਰ ਵਿਚ ਥਾਪ ਕੇ ਅਚਲ= ਇਸਥਿਤ ਕੀਤਾ।

### ਅਘੜੁ ਘੜਿਆ ਤਹਾ ਅਪਿਉ ਪੀਆ ॥ ੧ ॥

ਆਪਣੇ ਆਪ ਅਘੜੁ= ਨਾ ਘੜੇ ਜਾਣ ਵਾਲੇ ਮਨ ਨੂੰ ਘੜਨਾ, ਭਾਵ ਵਸੀਕਾਰ ਕੀਤਾ ਤਾਂ ਜੋਗਾ ਨੰਦ

ਰੂਪ ਅੰਮ੍ਰਿਤ ਨੂੰ ਪੀਣਾ ਕੀਤਾ॥ ੧ ॥

## ਮਨ ਆਦਿ ਗੁਣ ਆਦਿ ਵਖਾਣਿਆ॥

ਜਿਸ ਵੇਲੇ ਮਨ ਆਦਿ (ਅਤੇ ਰਜੋ, ਸਤੋ, ਤਮੋ ਤਿੰਨਾਂ) ਗੁਣਾਂ ਦੀ ਆਦਿ ਰੂਪ ਪਰਮੇਸ਼ਰ ਦੇ ਜਸ ਨੂੰ ਵਖਾਣਿਆ= ਉਚਾਰਿਆ, ਵਾ :- ਮਨ ਦੀ ਆਦਿ ਜੋ ਪਰਮਾਤਮਾ ਹੈ, ਉਸ ਦੇ ਆਦੀ ਗੁਣਾਂ ਨੂੰ ਜਿਸ ਵੇਲੇ ਉਚਾਰਿਆ। ਤਾਂ-

## ਤੇਰੀ ਦੁਬਿਧਾ ਦ੍ਰਿਸਟਿ ਸੰਮਾਨਿਆ॥ ੧ ॥ ਰਹਾਉ ॥

ਉਸ ਵੇਲੇ ਤੇਰੀ ਮੇਰੀ ਕਰਨ ਵਾਲੀ ਦੁਬਿਧਾ ਵਾਲੀ ਦ੍ਰਿਸ਼ਟੀ ਸਮਾ ਗਈ ਅਰਥਾਤ ਅਭਾਵ ਹੋ ਗਈ।

## ਅਰਧਿ ਕਉ ਅਰਧਿਆ ਸਰਧਿ ਕਉ ਸਰਧਿਆ
## ਸਲਲ ਕਉ ਸਲਲਿ ਸੰਮਾਨਿ ਆਇਆ॥

ਅਰਧਿ= ਅਰਾਧਣ ਯੋਗ ਵਾਹਿਗੁਰੂ ਨੂੰ ਅਰਾਧਿਆ, ਸ਼ਰਧਾ ਕਰਨ ਯੋਗ ਗੁਰਾਂ ਉਪਰ ਸ਼ਰਧਾ ਕੀਤੀ ਤਾਂ ਪਰਮੇਸ਼ਰ ਵਿਚ ਆ ਕੇ ਇਸ ਤਰ੍ਹਾਂ ਸੰਮਾਨਿ= ਅਭੇਦ ਹੋ ਗਏ, ਜਿਸ ਤਰ੍ਹਾਂ ਸਲਲ ਕਉ ਸਲਲਿ= ਜਲ ਵਿਚ ਜਲ ਮਿਲ ਕੇ ਇਕ ਰੂਪ ਹੋ ਜਾਂਦਾ ਹੈ।

*ਯਥਾ:-* ਜਲ ਵਿਚਹੁ ਬਿੰਬੁ ਉਠਾਲਿਓ ਜਲ ਮਾਹਿ ਸਮਾਈਆ॥ ੬ ॥ *(ਪੰਨਾ ੧੦੯੬)*

## ਬਦਤਿ ਜੈਦੇਉ ਜੈਦੇਵ ਕਉ ਰੰਮਿਆ
## ਬ੍ਰਹਮੁ ਨਿਰਬਾਣੁ ਲਿਵ ਲੀਣੁ ਪਾਇਆ॥ ੨ ॥ ੧ ॥

ਭਗਤ ਜੈਦੇਵ-ਜੀ ਬਦਤਿ= ਉਚਾਰਦੇ ਹਨ-ਜਿਸ ਦੇਵ= ਪ੍ਰਕਾਸ਼ ਰੂਪ ਪਰਮਾਤਮਾ ਦੀ ਸਾਰੇ ਜੈ ਹੋ ਰਹੀ ਹੈ, ਉਸ ਨੂੰ ਬਾਣੀ ਦੁਆਰਾ ਰੰਮਿਆ= ਉਚਾਰਿਆ ਤੇ ਮਨ ਦੀ ਲਿਵ= ਬਿਰਤੀ ਨੂੰ ਲਗਾਇਆ, ਤਾਂ ਨਿਰਬੰਧ ਬ੍ਰਹਮ ਦੇ ਵਿਚ ਲੀਣ ਹੋਣਾ ਪਾਇਆ। **ਦੂਜਾ ਅਰਥ** ਇਸ ਤਰ੍ਹਾਂ ਵੀ ਕਰ ਲੈਂਦੇ ਹਨ-

ਭਗਤ ਜੈਦੇਵ ਜੀ ਕਥਨ ਕਰਦੇ ਹਨ— ਜਿਸ ਦੇਵ= ਪ੍ਰਕਾਸ਼ ਰੂਪ ਪਰਮਾਤਮਾ ਦੀ ਸਾਰੇ ਜੈ ਹੋ ਰਹੀ ਹੈ, ਤਿਸ ਨੂੰ ਜਿਸ ਨੇ ਰੰਮਿਆ= ਉਚਾਰਿਆ ਹੈ, ਉਸ ਨੇ ਦੁੱਖਾਂ ਤੋਂ ਰਹਿਤ ਅਕਾਲ ਪੁਰਖ ਵਿਚ ਬਿਰਤੀ ਦਾ ਲੀਣ ਹੋਣਾ ਪਾਇਆ ਹੈ॥ ੨ ॥ ੧ ॥

## ਕਬੀਰੁ ॥ ਮਾਰੂ ॥

**ਉਥਾਨਕਾ:**-ਨਾਮ ਹੀਣ ਹੰਕਾਰੀ ਪੁਰਸ਼ ਨੂੰ ਉਪਦੇਸ਼ ਦੇਂਦੇ ਹਨ-

## ਰਾਮੁ ਸਿਮਰੁ ਪਛੁਤਾਹਿਗਾ ਮਨ॥

ਹੇ ਮਨ ! ਵਾਹਿਗੁਰੂ ਨੂੰ ਸਿਮਰਨਾ ਕਰ, ਨਹੀਂ ਤਾਂ ਅੰਤ ਨੂੰ ਪਸ਼ਚਾਤਾਪ ਹੀ ਕਰਦਾ ਰਹੇਂਗਾ।

## ਪਾਪੀ ਜੀਅਰਾ ਲੋਭੁ ਕਰਤੁ ਹੈ ਆਜੁ ਕਾਲਿ ਉਠਿ ਜਾਹਿਗਾ॥ ੧ ॥ ਰਹਾਉ ॥

ਹੇ ਪਾਪੀ ਜੀਵ ! ਤੂੰ ਪਦਾਰਥਾਂ ਦੇ ਇਕੱਤਰ ਕਰਨ ਦਾ ਲੋਭ ਕਰਦਾ ਹੈਂ, ਪਰੰਤੂ ਆਪਣੀ ਮੌਤ ਦਾ ਤੈਨੂੰ ਕੋਈ ਪਤਾ ਨਹੀਂ ਹੈ, ਇਹ ਨਿਯਮ ਸਮਝ ਲੈ, ਅੱਜ ਜਾਂ ਕਲ੍ਹ ਉੱਠ ਕੇ ਤੁਰ ਜਾਏਂਗਾ, ਭਾਵ ਮਰ ਜਾਏਂਗਾ।

**ਲਾਲਚ ਲਾਗੇ ਜਨਮੁ ਗਵਾਇਆ ਮਾਇਆ ਭਰਮ ਭੁਲਾਹਿਗਾ॥**

(ਅਫਸੋਸ ਹੈ! ਦੁਨੀਆਂ ਦੇ) ਲਾਲਚ ਵਿਚ ਲੱਗ ਕੇ ਤੂੰ ਮਨੁੱਖਾ ਜਨਮ ਬਿਅਰਥ ਗਵਾ ਲਿਆ ਹੈ, ਜੇ ਅਜੇ ਵੀ ਨਾਮ ਨਾ ਜਪੇਂਗਾ ਤਾਂ ਮਾਇਆ ਦੇ ਭਰਮ ਵਿਚ ਹੀ ਭੁੱਲਾ ਰਹੇਂਗਾ।

**ਧਨ ਜੋਬਨ ਕਾ ਗਰਬੁ ਨ ਕੀਜੈ ਕਾਗਦ ਜਿਉ ਗਲਿ ਜਾਹਿਗਾ॥ ੧॥**

ਧਨ ਅਤੇ ਜੁਆਨੀ (ਅਵਸਥਾ) ਦਾ ਹੰਕਾਰ ਨਾ ਕਰ, ਜੇ ਹੰਕਾਰ ਕਰੇਂਗਾ ਤਾਂ ਕਾਗਦ ਵਾਂਗ ਗਲ ਜਾਵੇਂਗਾ।

*ਯਥਾ:*-ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ॥ *(ਸਿਰੀਰਾਗੁ ਮ: ੧, ਪੰਨਾ ੨੩)*

**ਜਉ ਜਮੁ ਆਇ ਕੇਸ ਗਹਿ ਪਟਕੈ ਤਾ ਦਿਨ ਕਿਛੁ ਨ ਬਸਾਹਿਗਾ॥**

ਜਿਸ ਦਿਨ ਜਮ ਆ ਕੇ ਤੈਨੂੰ ਕੇਸਾਂ ਤੋਂ ਫੜ ਕੇ ਭੁੰਜੇ ਸੁੱਟੇਗਾ, ਉਸ ਦਿਨ ਤੇਰਾ ਕੁਝ ਵੱਸ ਭਾਵ ਜ਼ੋਰ ਨਹੀਂ ਚਲੇਗਾ।

**ਸਿਮਰਨੁ ਭਜਨੁ ਦਇਆ ਨਹੀ ਕੀਨੀ ਤਉ ਮੁਖਿ ਚੋਟਾ ਖਾਹਿਗਾ॥ ੨॥**

ਪਰਮੇਸ਼ਰ ਦਾ ਭਜਨ-ਸਿਮਰਨ ਅਤੇ ਦੁਖੀ ਜੀਵਾਂ ਉੱਤੇ ਦਇਆ ਨਹੀਂ ਕੀਤੀ, ਇਸ ਲਈ ਤੂੰ ਜਮਾਂ ਦੀਆਂ ਚੋਟਾਂ= ਸੱਟਾਂ ਤਾਵ ਚਪੇੜਾਂ ਖਾਵੇਂਗਾ॥ ੨॥

**ਧਰਮ ਰਾਇ ਜਬ ਲੇਖਾ ਮਾਗੈ ਕਿਆ ਮੁਖੁ ਲੈ ਕੈ ਜਾਹਿਗਾ॥**

ਜਦੋਂ ਧਰਮ ਰਾਜਾ ਤੇਰੇ ਪਾਸੋਂ ਹਿਸਾਬ ਮੰਗੇਗਾ, (ਉਦੋਂ) ਤੂੰ ਕੀ ਮੂੰਹ ਲੈ ਕੇ ਜਾਵੇਂਗਾ? ਭਾਵ ਸਾਹਮਣੇ ਖਲੋ ਕੇ ਕੀ ਆਖੇਂਗਾ?

**ਕਹਤੁ ਕਬੀਰੁ ਸੁਨਹੁ ਰੇ ਸੰਤਹੁ ਸਾਧਸੰਗਤਿ ਤਰਿ ਜਾਂਹਿਗਾ॥ ੩॥੧॥**

ਕਬੀਰ ਜੀ ਕਹਿੰਦੇ ਹਨ- ਹੇ ਸੰਤੋ ! ਸੁਣਨਾ ਕਰੋ, ਵਾ :- ਹੇ ਭਾਈ ! ਸੁਨਣਾ ਕਰ, ਸੰਤਾਂ ਦੀ ਸਾਧ ਸੰਗਤ ਕਰਨ ਨਾਲ ਤੂੰ ਤਰ ਜਾਵੇਂਗਾ। ਸਾਰਿਆਂ ਸਾਧਨਾਂ ਤੋਂ ਇਹ ਸੁਖੈਨ ਸਾਧਨ ਹੈ, ਜਿਹੜੀ ਸੰਤਾਂ ਦੀ ਸਤ ਸੰਗਤ ਕਰਨੀ ਹੈ॥ ੩॥ ੧॥

ਸੰਤਾਂ ਦੀ ਸੰਗਤ ਕਰਨ ਨਾਲ ਫਿਰ ਜਮ ਨੇੜੇ ਨਹੀਂ ਆਉਂਦਾ। ਪੰਚਮ ਪਿਤਾ ਜੀ ਨੇ ਕਥਨ ਕੀਤਾ ਹੈ—

ਜਹ ਸਾਧੂ ਗੋਬਿੰਦ ਭਜਨੁ ਕੀਰਤਨੁ ਨਾਨਕ ਨੀਤ॥
ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ॥ ੧॥ *(ਪੰਨਾ ੨੫੬)*

ਮਹਾਤਮਾ ਪਰਸਰਾਮ ਜੀ ਕਹਿੰਦੇ ਹਨ—

"ਮਿਲਿਆ ਚਾਹੇਂ ਸਿੰਧ ਕੋ, ਕਰ ਸਰਿਤਾ ਕੋ ਸੰਗ।
ਪਰਸਰਾਮ ਹਰੀ ਮਿਲਨ ਕੋ, ਮਾਰਗ ਹੈ ਸਤਿਸੰਗ।

## ਰਾਗੁ ਮਾਰੂ ਬਾਣੀ ਰਵਿਦਾਸ ਜੀਉ ਕੀ ੴ ਸਤਿਗੁਰ ਪ੍ਰਸਾਦਿ॥

**ਉਥਾਨਕਾ:**-ਰਵਿਦਾਸ ਜੀ ਚਮਿਆਰ ਜ਼ਾਤੀ ਕਰ ਕੇ ਤਾਂ ਨੀਚ ਸਦੀਂਦੇ ਸਨ, ਪਰ ਇਨ੍ਹਾਂ ਦਾ ਆਚਰਨ

ਸਭ ਤੋਂ ਉੱਚਾ ਤੇ ਸੁੱਚਾ ਸੀ। ਇਨ੍ਹਾਂ ਦੇ ਅਸਥਾਨ ਪਰ ਦੋ ਵੇਲੇ ਸਵੇਰੇ ਸ਼ਾਮ ਨੂੰ ਪਰਮੇਸ਼ਰ ਸਬੰਧੀ ਵਿਚਾਰ ਤੇ ਕੀਰਤਨ ਹੁੰਦਾ ਸੀ, ਜਿਸ ਕਰ ਕੇ ਲੋਕਾਂ ਦੀ ਆਵਾ ਜਾਈ ਬਹੁਤ ਹੋ ਗਈ । ਪਰਮੇਸ਼ਰ ਸਬੰਧੀ ਵਿਚਾਰ ਸੁਣਨ ਨਾਲ ਕਈਆਂ ਦੇ ਆਚਰਨ ਉੱਚੇ ਹੋ ਗਏ ਤੇ ਲੋਕ ਆਉਂਦੇ ਜਾਂਦੇ 'ਧੰਨ ਰਵਿਦਾਸ, ਧੰਨ ਰਵਿਦਾਸ ਜੀ' ਕਹਿੰਦੇ ਹੋਏ ਉਸਤਤੀ ਕਰਨ ਲੱਗ ਪਏ। ਇਕ ਕਾਂਸ਼ੀ ਵਿਚ ਕੀ ਰਵਿਦਾਸ ਜੀ ਦੀ ਸੋਭਾ ਤਾਂ ਸੁਗੰਧੀ ਵਾਂਗ ਦੂਰ-ਦੂਰ ਤਕ ਫੈਲ ਗਈ। ਏਥੋਂ ਤੱਕ ਕਿਸੇ ਕਿਸੇ ਸ਼ਰਧਾਲੂ ਨੇ ਚਿਤੌੜਗੜ੍ਹ ਦੇ ਕਿਲ੍ਹੇ ਵਿਚ ਜਾ ਕੇ ਰਵਿਦਾਸ ਜੀ ਦੀ ਉਪਮਾ ਕਰਨੀ ਸ਼ੁਰੂ ਕਰ ਦਿੱਤੀ ਕਿ-'ਰਵਿਦਾਸ ਜੀ ਪ੍ਰਭੂ ਦੇ ਪੂਰਨ ਭਗਤ ਹਨ।'।

ਜਿਸ ਵੇਲੇ ਚਿਤੌੜਗੜ੍ਹ ਦੇ ਰਾਜੇ ਦੀ ਧਰਮ ਪਤਨੀ 'ਝਾਲੀ' ਨੇ ਰਵਿਦਾਸ ਜੀ ਦੀ ਉਪਮਾ ਸੁਣੀ ਤਾਂ ਉਸ ਦੇ ਮਨ ਵਿਚ ਭਗਤ ਜੀ ਦੇ ਦਰਸ਼ਨ ਕਰਨ ਦੀ ਲਗਨ ਲੱਗ ਗਈ ਤੇ ਵਿਚਾਰਨ ਲੱਗੀ ਕਿ ਕਿਸੇ ਬਹਾਨੇ ਨਾਲ ਜਾ ਕੇ ਮੈਂ ਉਹਨਾਂ ਦੇ ਦਰਸ਼ਨ ਕਰਾਂ (ਸੋਚ- ਵਿਚਾਰ ਕੇ ਰਾਣੀ ਨੇ ਆਪਣੇ ਪਤੀ ਦੇਵ ਤੋਂ ਤੀਰਥ ਯਾਤਰਾ ਕਰਨ ਦੀ ਆਗਿਆ ਮੰਗੀ, ਜਦ ਰਾਜੇ ਨੇ ਜਾਣ ਦਾ ਹੁਕਮ ਦੇ ਦਿੱਤਾ। ਉਸ ਵੇਲੇ ਰਾਣੀ ਆਪਣੇ ਨਾਲ ਆਦਮੀਆਂ ਨੂੰ ਲੈ ਕੇ ਤੀਰਥ ਯਾਤਰਾ ਦੇ ਬਹਾਨੇ ਕਾਂਸ਼ੀ ਆ ਪੁੱਜੀ। ਨਾ ਪਹਿਲੇ ਗੰਗਾ ਇਸ਼ਨਾਨ ਕੀਤਾ, ਨਾ ਹੀ ਕਿਸੇ ਮੰਦਰ ਵਿਚ ਜਾ ਕੇ ਦੇਵਤੇ ਦਾ ਪੂਜਨ ਕੀਤਾ, ਸਗੋਂ ਸਿੱਧੀ ਰਵਿਦਾਸ ਜੀ ਦੇ ਮੰਦਰ ਆ ਪੁੱਜੀ, ਅੱਗੇ ਹਰੀ ਨਾਮ ਦਾ ਕੀਰਤਨ ਹੋ ਰਿਹਾ ਸੀ। ਕਿਉਂਕਿ-

ਕਲਜੁਗ ਮਹਿ ਕੀਰਤਨੁ ਪਰਧਾਨਾ॥ ਗੁਰਮੁਖਿ ਜਪੀਐ ਲਾਇ ਧਿਆਨਾ॥ *(ਮਾਰੂ ਸੋਲਹੇ ਮ: ੫)*

ਪਰਮੇਸ਼ਰ ਦੇ ਸਨਮੁਖ ਰਵਿਦਾਸ ਜੀ ਬੇਨਤੀਆਂ ਕਰ ਰਹੇ ਸਨ-

ਜਉ ਤੁਮ ਗਿਰਿਵਰ ਤਉ ਹਮ ਮੋਰਾ॥ ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ॥ ੧॥
ਮਾਧਵੇ ਤੁਮਨ ਤੋਰਹੁ ਤਉ ਹਮ ਨਹੀ ਤੋਰਹਿ॥ ਤੁਮ ਸਿਉ ਤੋਰਿ ਕਵਨ ਸਿਉ ਜੋਰਹਿ॥ ੧॥ ਰਹਾਉ॥
ਜਉ ਤੁਮ ਦੀਵਰਾ ਤਉ ਹਮ ਬਾਤੀ॥ ਜਉ ਤੁਮ ਤੀਰਥ ਤਉ ਹਮ ਜਾਤੀ॥ ੨॥
ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥ ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥ ੩॥
ਜਹ ਜਹ ਜਾਉ ਤਹਾ ਤੇਰੀ ਸੇਵਾ॥ ਤੁਮ ਸੋ ਠਾਕੁਰੁ ਅਉਰੁ ਨ ਦੇਵਾ॥ ੪॥
ਤੁਮਰੇ ਭਜਨ ਕਟਹਿ ਜਮ ਫਾਸਾ॥ ਭਗਤਿ ਹੇਤ ਗਾਵੈ ਰਵਿਦਾਸਾ॥ ੫॥ ੫॥ *(ਪੰਨਾ ੬੫੮)*

ਇਸ ਸ਼ਬਦ ਤੋਂ ਪਿਛੋਂ ਰਵਿਦਾਸ ਜੀ ਨੇ ਸੰਗਤ ਨੂੰ ਸਮਝਾਉਣ ਲਈ ਇਹ ਸ਼ਬਦ ਉਚਾਰਿਆ-

ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ॥
ਹਾਡ ਮਾਸ ਨਾੜੀਂ ਕੋ ਪਿੰਜਰੁ ਪੰਖੀ ਬਸੈ ਬਿਚਾਰਾ॥ ੧॥
ਪ੍ਰਾਨੀ ਕਿਆ ਮੇਰਾ ਕਿਆ ਤੇਰਾ॥ ਜੈਸੇ ਤਰਵਰ ਪੰਖਿ ਬਸੇਰਾ॥ ੧॥ ਰਹਾਉ॥
ਰਾਖਹੁ ਕੰਧ ਉਸਾਰਹੁ ਨੀਵਾਂ॥ ਸਾਢੇ ਤੀਨਿ ਹਾਥ ਤੇਰੀ ਸੀਵਾਂ॥ ੨॥
ਬੰਕੇ ਬਾਲ ਪਾਗ ਸਿਰਿ ਡੇਰੀ॥ ਇਹੁ ਤਨੁ ਹੋਇਗੋ ਭਸਮ ਕੀ ਢੇਰੀ॥ ੩॥
ਊਚੇ ਮੰਦਰ ਸੁੰਦਰ ਨਾਰੀ॥ ਰਾਮ ਨਾਮ ਬਿਨੁ ਬਾਜੀ ਹਾਰੀ॥ ੪॥
ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ॥
ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ॥ ੫॥ ੬॥

*(ਪੰਨਾ ੬੫੯)*

ਰਵਿਦਾਸ ਜੀ ਦੇ ਪਵਿੱਤਰ ਮੁਖਾਰਬਿੰਦ ਤੋਂ ਇਸ ਤਰ੍ਹਾਂ ਦੀ ਬਾਣੀ ਸੁਣਦਿਆਂ-ਸਾਰ ਝਾਲੀ ਰਾਣੀ ਦਾ ਅੰਦਰ ਇਸ ਤਰ੍ਹਾਂ ਵਿੰਨ੍ਹਿਆਂ ਗਿਆ, ਜਿਵੇਂ ਕਬੀਰ ਸਾਹਿਬ ਜੀ ਨੇ ਕਿਹਾ ਹੈ-

ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ॥
ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ॥ ੧੯੪॥

(ਸਲੋਕ ਕਬੀਰ ਜੀ, ਪੰਨਾ ੧੩੭੪)

ਜਿਸ ਵੇਲੇ ਕੀਰਤਨ ਦੀ ਸਮਾਪਤੀ ਹੋਈ, ਉਸ ਵੇਲੇ ਰਾਣੀ ਰਵਿਦਾਸ ਜੀ ਦੀ ਚਰਨੀਂ ਪੈ ਕੇ ਬੇਨਤੀ ਕਰਨ ਲੱਗੀ ਕਿ ਹੇ ਪ੍ਰਭੂ ! ਮੈਂ ਆਪ ਜੀ ਦੀ ਚਰਨੀਂ ਪਈ ਹਾਂ ਮੇਰੇ 'ਤੇ ਕਿਰਪਾ ਕਰੋ ਮੈਨੂੰ ਭੀ ਪਰਮੇਸ਼ਰ ਦੇ ਰਸਤੇ ਲਗਾਓ। ਮੈਂ ਤਾਂ ਰਾਜਸੀ ਪਦਾਰਥਾਂ ਵਿਚ ਲੱਗ ਕੇ ਆਪਣੇ ਅਮੋਲਕ ਮਨੁੱਖਾ ਜਨਮ ਨੂੰ ਨਿਸਫਲ ਗਵਾ ਲਿਆ ਹੈ।

ਰਾਣੀ ਦੀ ਬੇਨਤੀ ਸੁਣ ਕੇ ਰਵਿਦਾਸ ਜੀ ਨੇ ਰਾਮ ਨਾਮ ਦਾ ਉਪਦੇਸ਼ ਦੇ ਕੇ ਇਸ ਨੂੰ ਆਪਣੀ ਚੇਲੀ ਬਣਾ ਲਿਆ।

ਉਸ ਵੇਲੇ ਰਾਣੀ ਨੇ ਤੀਰਥ ਯਾਤਰਾ ਕਰਨ ਵਾਸਤੇ ਜਿੰਨਾ- ਕੁ ਧਨ- ਪਦਾਰਥ ਤੇ ਕੱਪੜਾ ਵਗੈਰਾ ਲਿਆਂਦਾ ਸੀ। ਉਹ ਸਾਰੇ ਦਾ ਸਾਰਾ ਹੀ ਰਵਿਦਾਸ ਜੀ ਦੇ ਚਰਨਾਂ 'ਤੇ ਰੱਖ ਕੇ ਮੱਥਾ ਟੇਕ ਦਿੱਤਾ। ਰਾਣੀ ਦੀ ਆਤਮਾ ਸ਼ਾਂਤਿ ਹੋ ਗਈ ਤੇ ਸਾਰੀ ਭਟਕਣਾ ਮਿਟ ਗਈ। ਹਰੀ ਨਾਮ-ਸਿਮਰਨ ਵਿਚ ਅਜਿਹਾ ਮਨ ਜੁੜਿਆ ਜੋ ਸਾਰੇ ਵੇਖ ਕੇ ਹੈਰਾਨ ਹੋ ਗਏ। ਕੁਝ ਚਿਰ ਰਹਿ ਕੇ ਆਪਣੇ ਗੁਰੂ ਰਵਿਦਾਸ ਜੀ ਦੀ ਪ੍ਰਸੰਨਤਾ ਲੈ ਕੇ ਰਾਣੀ ਵਾਪਿਸ ਆਪਣੇ ਦੇਸ਼ ਚਿਤੌੜਗੜ੍ਹ ਨੂੰ ਚਲੀ ਗਈ।

ਉਸ ਵੇਲੇ ਸਾਰੇ ਕਾਂਸ਼ੀ ਸ਼ਹਿਰ ਵਿਚ ਚਰਚਾ ਸ਼ੁਰੂ ਹੋ ਗਈ ਕਿ ਚਿਤੌੜਗੜ੍ਹ ਦੇ ਰਾਜੇ ਦੀ ਰਾਣੀ ਰਵਿਦਾਸ ਦੀ ਚੇਲੀ ਬਣ ਗਈ ਹੈ। ਬ੍ਰਾਹਮਣਾਂ ਨੇ ਸੁਣ ਕੇ ਅਫਸੋਸ ਕੀਤਾ ਕਿ ਇਹ ਕੰਮ ਚੰਗਾ ਨਹੀਂ ਹੋਇਆ ਜੋ ਕਿ ਰਾਣੀ ਨੇ ਇਥੇ ਆ ਕੇ ਬ੍ਰਾਹਮਣਾਂ ਨੂੰ ਕੁਝ ਨਹੀਂ ਦਿੱਤਾ ਤੇ ਚਮਿਆਰ ਨੂੰ ਸਭ ਕੁਝ ਦੇ ਗਈ ਹੈ।

ਉਸ ਵੇਲੇ ਕੁਝ-ਕੁ ਬ੍ਰਾਹਮਣ ਚਿਤੌੜਗੜ੍ਹ ਰਾਜੇ ਦੇ ਪਾਸ ਪੁੱਜ ਕੇ ਰੋਣ ਪਿੱਟਣ ਲੱਗ ਪਏ ਤੇ ਆਖਿਆ, "ਰਾਜੇ ਲੋਕ ਪਰਜਾ ਅਤੇ ਧਰਮ ਦੇ ਰਖਜਕ ਹੁੰਦੇ ਹਨ, ਜੇਕਰ ਰਾਜੇ ਲੋਕ ਹੀ ਧਰਮ ਦੀ ਮਰਯਾਦਾ ਨੂੰ ਤੋੜਨ ਲੱਗ ਪਏ ਤਾਂ ਧਰਮ ਕਿਵੇਂ ਬਚੇਗਾ?"

ਇਹ ਗੱਲ ਸੁਣ ਕੇ ਰਾਜੇ ਨੇ ਕਿਹਾ-"ਕੇਹੜੀ ਅਧਰਮ ਦੀ ਗੱਲ ਹੋਈ ?"

ਪੰਡਿਤਾਂ ਨੇ ਕਿਹਾ-ਆਪ ਜੀ ਦੀ ਧਰਮ ਪਤਨੀ ਜੋ ਝਾਲੀ ਰਾਣੀ ਤੀਰਥ ਯਾਤਰਾ ਕਰਨ ਗਈ ਸੀ। ਉਹ ਕਾਂਸ਼ੀ ਦੇ ਰਹਿਣ ਵਾਲੇ ਚਮਿਆਰ ਨੂੰ ਆਪਣਾ ਗੁਰੂ ਧਾਰਨ ਕਰ ਆਈ ਹੈ ਅਤੇ ਤੀਰਥਾਂ ਪਰ ਦਾਨ ਕਰਨ ਵਾਸਤੇ ਜੋ ਧਨ-ਪਦਾਰਥ ਲੈ ਗਈ ਸੀ ਉਹ ਸਾਰਾ ਇਕੱਲੇ ਚਮਿਆਰ ਦੀ ਭੇਟਾ ਕਰ ਆਈ ਹੈ। ਇਸ ਨੇ ਜੋ ਕੁਝ ਭੀ ਕੀਤਾ ਹੈ ਧਰਮ ਤੋਂ ਉਲਟ ਕੀਤਾ ਹੈ ਇਸ ਨੇ ਇਹ ਨਾ ਸੋਚਿਆ ਕਿ ਮੈਂ ਕਿਸ ਕੁਲ ਦੀ ਰਾਜ ਕੁਮਾਰੀ ਹਾਂ ਅਤੇ ਕਿਸ ਰਾਜੇ ਦੀ ਪਟਰਾਣੀ ਹਾਂ। ਚਮਿਆਰ ਦੇ ਲੰਗਰ 'ਚੋਂ ਪ੍ਰਸ਼ਾਦ ਛਕ ਕੇ ਆਪਣਾ ਜਨਮ ਭ੍ਰਸ਼ਟ ਕਰ ਆਈ ਹੈ, ਉਸ ਘੋਰ ਪਾਪ ਦੀ ਨਵਿਰਤੀ ਲਈ ਹੁਣ ਇਸ ਨੂੰ ਕੋਈ ਪ੍ਰਾਸਚਿਤ ਕਰਨਾ ਚਾਹੀਦਾ ਹੈ।

ਇਹ ਗੱਲਾਂ ਸੁਣ ਕੇ ਰਾਜਾ ਬੜਾ ਕ੍ਰੋਧਵਾਨ ਹੋਇਆ ਹੋਇਆ ਅੰਦਰ ਰਾਣੀ ਤੋਂ ਪੁੱਛਣ ਗਿਆ ਪਰ ਅੰਦਰ ਜਾ ਕੇ ਕੀ ਵੇਖਦਾ ਹੈ ਕਿ ਰਾਣੀ ਤਾਂ ਹਰੀ-ਜਸ ਗਾ ਰਹੀ ਹੈ।

ਜਿਸ ਵੇਲੇ ਕੀਰਤਨ ਕਰ ਕੇ ਉੱਠੀ ਤਾਂ ਆਪਣੇ ਪਿੱਛੇ ਪਤੀ ਦੇਵ ਨੂੰ ਖਲੋਤਾ ਵੇਖ ਕੇ ਪਤੀ ਦੇ ਸਤਿਕਾਰ ਲਈ ਉੱਠ ਕੇ ਖਲੋ ਗਈ। ਉਸ ਵੇਲੇ ਰਾਜੇ ਨੇ ਕਿਹਾ-"ਮੈਂ ਸੁਣਿਆ ਹੈ ਕਿ ਤੂੰ ਰਵਿਦਾਸ ਚਮਾਰ ਨੂੰ ਗੁਰੂ ਧਾਰਨ ਕਰ ਆਈ ਹੈਂ?

ਰਾਣੀ ਨੇ ਕਿਹਾ— "ਹਾਂ ਜੀ ! ਇਸ ਵਿਚ ਕੋਈ ਝੂਠ ਨਹੀਂ।"

ਰਾਜੇ ਨੇ ਕਿਹਾ— "ਇਹ ਤੂੰ ਬਹੁਤ ਬੁਰਾ ਕੀਤਾ ਹੈ ਕਿਉਂਕਿ ਸਾਡੀ ਰੀਤ ਬ੍ਰਾਹਮਣਾਂ ਨੂੰ ਗੁਰੂ ਧਾਰਨ ਦੀ ਹੈ ਕੋਈ ਚਮਿਆਰ ਗੁਰੂ ਧਾਰਨ ਦੀ ਰੀਤ ਨਹੀਂ ਸੀ। ਬਾਹਰ ਜਾ ਕੇ ਵੇਖ ਕਾਂਸ਼ੀ ਦੇ ਬ੍ਰਾਹਮਣ ਚੱਲ ਕੇ ਆਏ ਬੈਠੇ ਹਨ, ਉਹ ਆਖਦੇ ਹਨ ਕਿ ਸਾਰੀ ਕਾਂਸ਼ੀ ਵਿਚ ਇਹ ਚਰਚਾ ਹੋ ਰਹੀ ਹੈ। ਸਾਰੇ ਲੋਕ ਤੇਰੀ ਅਤੇ ਮੇਰੀ ਨਿੰਦਿਆ ਪਏ ਕਰਦੇ ਹਨ।"

ਪੰਡਿਤ ਆਖਦੇ ਹਨ "ਹੁਣ ਰਾਣੀ ਪਾਸੋਂ ਪ੍ਰਾਸਚਿਤ ਕਰਾਓ ਤਾਂ ਕਿ ਇਹ ਪਾਪ ਨਵਿਰਤ ਹੋ ਜਾਏ।"

ਇਹ ਗੱਲ ਸੁਣ ਕੇ ਰਾਣੀ ਨੇ ਕਿਹਾ-"ਪ੍ਰਾਸਚਿਤ ਕਰਨ ਦੀ ਕੋਈ ਲੋੜ ਨਹੀਂ ਕਿਉਂਕਿ ਮੈਂ ਕੋਈ ਮਾੜਾ ਜਾਂ ਪਾਪ ਕਰਮ ਨਹੀਂ ਕੀਤਾ । ਇਹ ਪੰਡਿਤ ਤਾਂ ਝੂਠੇ ਤੇ ਲਾਲਚੀ ਹਨ, ਇਹ ਰਵਿਦਾਸ ਜੀ ਦੀ ਰੀਸ ਨਹੀਂ ਕਰ ਸਕਦੇ ਭਗਵਾਨ ਤਾਂ ਹਰ ਵੇਲੇ ਰਵਿਦਾਸ ਜੀ ਦੇ ਪਾਸ ਬੈਠਾ ਰਹਿੰਦਾ ਹੈ। ਪੁਛੋ, ਕਦੇ ਇਹਨਾਂ ਨੇ ਭਗਵਾਨ ਦਾ ਦਰਸ਼ਨ ਕੀਤਾ ਹੈ? ਮੇਰੇ ਗੁਰੂ ਠੀਕ ਰਵਿਦਾਸ ਜੀ ਹਨ ਉਹਨਾਂ ਨੇ ਮੇਰਾ ਜੀਵਨ ਬੜਾ ਉੱਚਾ ਕਰ ਦਿੱਤਾ ਹੈ ਅਤੇ ਭਗਵਾਨ ਮੈਨੂੰ ਭੀ ਰੋਜ਼ ਦਰਸ਼ਨ ਦੇਂਦਾ ਹੈ ਇਹ ਸਭ ਉਹਨਾਂ ਦੀ ਕਿਰਪਾ ਹੈ, ਮੈਂ ਉਹਨਾਂ ਦੀ ਨਿੰਦਿਆ ਨਹੀਂ ਸੁਣ ਸਕਦੀ। ਆਪ ਜਾਓ, ਬ੍ਰਾਹਮਣਾਂ ਨੂੰ ਕਹਿ ਦਿਓ, ਬੇਸ਼ੱਕ ਜਿੰਨੀ ਚਾਹੁਣ ਨਿੰਦਿਆ ਕਰ ਲੈਣ ਮੈਂ ਠੀਕ ਰਵਿਦਾਸ ਜੀ ਦੀ ਚੇਲੀ ਹਾਂ, ਮੈਂ ਇਸ ਤੋਂ ਮੁਕਰਦੀ ਨਹੀਂ।"

ਰਾਣੀ ਦੇ ਇਹ ਵਾਕ ਸੁਣ ਕੇ ਰਾਜਾ ਆਪ ਭੀ ਠਠੰਬਰ ਗਿਆ। ਰਾਣੀ ਦੀ ਸੱਚੀ ਭਗਤੀ ਅੱਗੇ ਰਾਜਾ ਬੋਲ ਨਾ ਸਕਿਆ। ਜਿਸ ਵੇਲੇ ਰਾਜਾ ਪਿਛੇ ਮੁੜਨ ਲੱਗਾ ਤਾਂ ਰਾਣੀ ਨੇ ਕਿਹਾ-"ਠਹਿਰੋ! ਮੈਂ ਭੀ ਤੁਹਾਡੇ ਨਾਲ ਚੱਲ ਕੇ ਪੰਡਿਤਾਂ ਪਾਸੋਂ ਪੁੱਛਦੀ ਹਾਂ ਕਿ ਤੁਸੀਂ ਕਿਹੜਾ ਮੂੰਹ ਲੈ ਕੇ ਰਵਿਦਾਸ ਜੀ ਦੀ ਵਿਰੋਧਤਾ ਕਰਦੇ ਹੋ?"

ਜਿਸ ਵੇਲੇ ਰਾਣੀ ਨੇ ਆ ਕੇ ਕਿਹਾ-"ਹੇ ਪੰਡਿਤੋ! ਤੁਹਾਨੂੰ ਏਹੋ ਦੁੱਖ ਹੈ ਕਿ ਮੈਂ ਰਵਿਦਾਸ ਜੀ ਨੂੰ ਸਭ ਕੁਝ ਅਰਪਨ ਕਰ ਆਈ ਹਾਂ ਤੇ ਤੁਹਾਨੂੰ ਕੁਝ ਦਾਨ ਨਹੀਂ ਦਿੱਤਾ ਜਾਂ ਕੋਈ ਹੋਰ ਦੁੱਖ ਹੈ?"

ਪੰਡਿਤਾਂ ਨੇ ਕਿਹਾ-"ਹਾਂ ਜੀ, ਏਹੀ ਦੁੱਖ ਹੈ ਕਿਉਂਕਿ ਅਸਾਂ ਨੂੰ ਦਾਨ ਜ਼ਰੂਰ ਮਿਲਣਾ ਚਾਹੀਦਾ ਹੈ।"

ਰਾਣੀ ਨੇ ਕਿਹਾ-ਹੱਛਾ ਹੁਣ ਤੁਸੀਂ ਜਾਓ। ਕੋਈ ਦਿਨ ਮਿਥ ਕੇ ਯੱਗ ਕਰਾਂਗੇ ਤੁਹਾਨੂੰ ਬੁਲਾ ਕੇ ਸਭਨਾਂ ਨੂੰ ਦਾਨ ਦਿੱਤਾ ਜਾਏਗਾ। ਇਹ ਗੱਲ ਸੁਣ ਕੇ ਬ੍ਰਾਮਹਣ ਚਲੇ ਗਏ। ਪਿੱਛੋਂ ਰਾਣੀ ਨੇ ਆਪਣੇ ਪਤੀ ਦੇਵ ਨੂੰ ਪ੍ਰਸੰਨ ਕਰ ਕੇ ਯੱਗ ਕਰਨ ਦੀ ਵਿਓਂਤ ਬਣਾਈ ਤੇ ਆਪਣੇ ਗੁਰੂ ਰਵਿਦਾਸ ਜੀ ਨੂੰ ਸੱਦ ਲਿਆ ਤੇ ਕਿਹਾ- "ਮਹਾਰਾਜ ਜੀ ! ਸਮਸ਼ਟੀ ਭੰਡਾਰਾ ਕਰਨ ਦੀ ਸਲਾਹ ਹੈ ਆਪ ਹੁਕਮ ਦਿਓ ਤਾਂ ਕਰ ਦੇਈਏ ਪਰ ਆਪ ਜੀ ਨੇ ਦਰਸ਼ਨ ਜ਼ਰੂਰ ਦੇਣਾ ਹੋਵੇਗਾ ਜੇ ਆਪ ਨਾ ਆਏ ਤਾਂ ਸਾਡਾ ਯੱਗ ਸਫਲ ਨਹੀਂ ਹੋਵੇਗਾ।"

ਰਵਿਦਾਸ ਜੀ ਨੇ ਕਿਹਾ, "ਜੇ ਮੈਂ ਆਇਆ ਤਾਂ ਬ੍ਰਾਹਮਣ ਲੋਕ ਨਹੀਂ ਆਉਣਗੇ ਸਾਡੀ ਪ੍ਰਸੰਨਤਾ ਹੀ ਪ੍ਰਸੰਨਤਾ ਹੈ ਜੇ ਅਸੀਂ ਨਾ ਆਏ ਤਾਂ ਕੀ ਹੋਇਗਾ? ਤੂੰ ਭੰਡਾਰਾ ਛਕਾ ਕੇ ਬ੍ਰਾਹਮਣਾਂ ਨੂੰ ਪ੍ਰਸੰਨ ਕਰ।"

ਰਾਣੀ ਨੇ ਕਿਹਾ, "ਜੇ ਕਰ ਆਪ ਨਹੀਂ ਆਓਗੇ ਤਾਂ ਮੈਂ ਕਰਨਾ ਹੀ ਨਹੀਂ।"

ਰਾਣੀ ਦੇ ਪਰੇਮ ਨੂੰ ਵੇਖ ਕੇ ਰਵਿਦਾਸ ਜੀ ਨੇ ਕਿਹਾ-"ਹੱਛਾ ਅਸੀਂ ਜਰੂਰ ਪਹੁੰਚਾਂਗੇ।"

ਰਾਣੀ ਨੇ ਆਪਣੇ ਗੁਰੂ ਰਵਿਦਾਸ ਜੀ ਨੂੰ ਭੋਜਨ ਮਨਾ ਕੇ ਯੱਗ ਦੀਆ ਸਮਗ੍ਰੀਆਂ ਇਕੱਠੀਆਂ ਕਰਨੀਆਂ ਸ਼ੁਰੂ ਕਰ ਦਿਤੀਆਂ। ਯੱਗ ਵਾਲਾ ਦਿਨ ਨੀਯਤ ਕਰ ਕੇ ਸਭ ਬ੍ਰਾਹਮਣਾਂ ਵੱਲ ਨਿਮੰਤ੍ਰਣ ਭੇਜ ਦਿੱਤਾ, ਉਸ ਮੌਕੇ ਜਦ ਸਾਰੇ ਬ੍ਰਾਹਮਣ ਆ ਕੇ ਇਕੱਠੇ ਹੋ ਗਏ ਤੇ ਪੰਗਤਾਂ ਲੱਗ ਗਈਆਂ, ਤਾਂ ਇਤਨੇ ਨੂੰ ਰਵਿਦਾਸ ਜੀ

ਭੀ ਆ ਪਹੁੰਚੇ, ਬਸ ਇਨ੍ਹਾਂ ਨੂੰ ਵੇਖ ਕੇ ਬ੍ਰਾਹਮਣਾਂ ਨੇ ਰੌਲਾ ਪਾ ਦਿੱਤਾ। ਰੌਲਾ ਸੁਣ ਕੇ ਰਵਿਦਾਸ ਜੀ ਨੇ ਕਿਹਾ :-

"ਰਾਣੀ ! ਮੈਂ ਤੈਨੂੰ ਕਿਹਾ ਸੀ ਕਿ ਤੂੰ ਮੈਨੂੰ ਨਾ ਸੱਦ, ਵੇਖ ਲੈ ਇਨ੍ਹਾਂ ਨੇ ਵੇਖ ਕੇ ਫਿਰ ਰੌਲਾ ਪਾ ਦਿੱਤਾ ਹੈ। ਇਤਨੀ ਗੱਲ ਆਖ ਕੇ ਰਵਿਦਾਸ ਜੀ ਪਾਸੇ ਹੋ ਗਏ। ਬ੍ਰਾਹਮਣਾਂ ਨੂੰ ਕਹਿ ਕੇ ਫਿਰ ਪੰਗਤਾਂ ਲਗਾ ਦਿਤੀਆਂ। ਜਿਸ ਵੇਲੇ ਪਹਿਲੇ ਹੱਥ ਧੁਆ ਕੇ ਸਭ ਅੱਗੇ ਅੰਨ ਪ੍ਰੋਸਿਆ ਗਿਆ ਤੇ ਬ੍ਰਾਹਮਣ ਲੋਕ ਸਲੋਕ ਪੜ੍ਹਕੇ ਭੋਜਨ ਛਕਣ ਲੱਗੇ ਤਾਂ ਭਗਵਾਨ ਆਪ ਹੀ ਰਵਿਦਾਸ ਜੀ ਦੀ ਪਤ ਰੱਖਣ ਵਾਸਤੇ ਰਵਿਦਾਸ ਜੀ ਦੇ ਕਈ ਰੂਪ ਧਾਰ ਕੇ ਦੋ ਦੋ ਬ੍ਰਾਹਮਣਾਂ ਵਿਚਕਾਰ ਜਾ ਬੈਠੇ। ਜਿਸ ਵੇਲੇ ਸਾਰਿਆਂ ਨੇ ਨਿਗਾਹ ਮਾਰ ਕੇ ਵੇਖਿਆ ਤਾਂ ਸਾਰੇ ਹੈਰਾਨ ਹੋ ਕੇ ਆਖਣ ਲੱਗ ਪਏ— "ਇਹ ਕੀ ਕੌਤਕ ਬਣ ਗਿਆ ਹੈ ਜੋ ਸਾਰਿਆਂ ਦੇ ਨਾਲ ਰਵਿਦਾਸ ਕਈ ਰੂਪ ਧਾਰ ਕੇ ਬੈਠਾ ਹੈ।" ਵਰਤਾਵੇ ਅੰਨ ਵਰਤਾਉਣ ਲਈ ਫਿਰ ਰਹੇ ਹਨ ਪਰ ਉਨ੍ਹਾਂ ਪਾਸੋਂ ਲੈਂਦਾ ਕੋਈ ਨਹੀਂ ਉਨ੍ਹਾਂ ਨੇ ਕਿਹਾ— "ਕੀ ਸਬੱਬ ਹੈ?"

ਪੰਡਿਤਾਂ ਨੇ ਆਖਿਆ— "ਸਾਡੇ ਸਾਰਿਆਂ ਦੇ ਨਾਲ ਰਵਿਦਾਸ਼ ਬੈਠਾ ਹੋਇਆ ਹੈ।"

ਇਹ ਗੱਲ ਸੁਣ ਕੇ ਵਰਤਾਵਿਆਂ ਨੇ ਕਿਹਾ— "ਤੁਹਾਨੂੰ ਭੁਲੇਖਾ ਹੈ ਤੁਸੀਂ ਐਵੇਂ ਕਿਉਂ ਝੂਠ ਬੋਲਦੇ ਹੋ? ਉਹ ਤਾਂ ਅੰਦਰ ਬੈਠੇ ਹੋਏ ਹਨ, ਨਾਲੇ ਹਜ਼ਾਰ ਪੁਰਸ਼ਾਂ ਨਾਲ ਉਹ ਕਿਵੇਂ ਬੈਠ ਸਕਦੇ ਹਨ?"

ਉਸ ਵੇਲੇ ਸਿਆਣੇ ਪੰਡਿਤਾਂ ਨੇ ਖਲੋ ਕੇ ਕਿਹਾ— ਭਾਈ ! ਇਹ ਤਾਂ ਰਾਮ ਦੀ ਕੋਈ ਮਾਇਆ ਹੀ ਪ੍ਰਬਲ ਹੈ ਜਿਸ ਨਾਲ ਸਾਡੀ ਕੋਈ ਪੇਸ਼ ਨਹੀਂ ਜਾ ਸਕਦੀ, ਛੱਡੋ ਈਰਖਾ ਤੇ ਉਸ ਨੂੰ ਆਪਣੇ ਵਿਚ ਬੁਲਾ ਲਓ।

ਇਹ ਗੱਲ ਆਖ ਕੇ ਰਵਿਦਾਸ ਨੂੰ ਬੁਲਵਾ ਕੇ ਆਪਣੀ ਪੰਗਤ ਵਿਚ ਬਿਠਾ ਲਿਆ ਤੇ ਸਾਰਿਆਂ ਨੇ ਰਲ ਕੇ ਅੰਨ ਛਕਿਆ ਜਦ ਅੰਨ ਛਕ ਚੁੱਕੇ ਤਾਂ ਰਾਣੀ ਨੇ ਸਾਰੇ ਬ੍ਰਾਹਮਣਾਂ ਨੂੰ ਦੋ ਦੋ ਸੋਨੇ ਦੀਆਂ ਮੋਹਰਾਂ ਦੇ ਕੇ ਪ੍ਰਸੰਨ ਕਰ ਕੇ ਭੇਜ ਦਿੱਤਾ।

ਉਪਰੰਤ ਰਵਿਦਾਸ ਜੀ ਨੇ ਭਗਵਾਨ ਦੇ ਸਨਮੁਖ ਇਹ ਸ਼ਬਦ ਉਚਾਰਿਆ-

**ਐਸੀ ਲਾਲ ਤੁਝ ਬਿਨੁ ਕਉਨੁ ਕਰੈ॥**

ਹੇ ਮੇਰੇ ਲਾਲ= ਪਿਆਰੇ ਪਰਮਾਤਮਾ! ਇਸ ਤਰ੍ਹਾਂ ਦੀ ਗੱਲ ਤੇਰੇ ਬਿਨਾਂ ਕੌਣ ਕਰ ਸਕਦਾ ਹੈ?

**ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥੧॥ ਰਹਾਉ॥**

ਹੇ ਗਰੀਬਾਂ ਦੇ ਨਿਵਾਜੁ= ਵਡਿਆਉਣ ਵਾਲੇ ਪਰਮਾਤਮਾ ! ਤੂੰ ਹੀ ਮੇਰਾ ਗੁਸਈਆ= ਮਾਲਕ ਹੈਂ, ਤੁਸ ਨੇ ਮੇਰੇ ਮੱਥੇ 'ਤੇ ਜਸ ਰੂਪੀ ਛਤਰ ਧਰਿਆ ਹੈ॥ ੧॥

**ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ॥**

ਜਿਨ੍ਹਾਂ ਨੀਚਾਂ ਦੀ ਛੂਹ ਸਾਰੇ ਸੰਸਾਰ ਨੂੰ ਲਗਦੀ ਹੈ, ਉਨ੍ਹਾਂ ਉਪਰ ਤੂੰ ਆਪ ਹੀ ਢਰੈ= ਕਿਰਪਾਲੂ ਹੁੰਦਾ ਹੈਂ

**ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥੧॥**

ਮੇਰਾ ਗੋਬਿੰਦੁ= ਪਰਮਾਤਮਾ ਨੀਚਾਂ ਤੋਂ ਊਚ ਕਰ ਦੇਂਦਾ ਹੈ, ਕਿਸੇ ਕੋਲੋਂ ਡਰਦਾ ਨਹੀਂ॥ ੧॥

ਜਿਵੇਂ ਦਸਮੇਸ਼ ਪਿਤਾ ਜੀ ਨੇ ਛੀਂਬੇ, ਨਾਈ, ਤਰਖਾਣਾਂ ਆਦਿ ਨੂੰ ਅੰਮ੍ਰਿਤ ਛਕਾ ਕੇ ਨੀਚਾਂ ਤੋਂ ਊਚ ਕਰ ਦਿੱਤਾ, ਪਹਾੜੀਏ ਰਾਜੇ ਬਹੁਤੇਰਾ ਰੌਲਾ ਪਾਉਂਦੇ ਚੀਕਦੇ ਚੀਕਾਂਦੇ ਰਹੇ, ਪਰ ਦਸਮੇਸ਼ ਪਿਤਾ ਜੀ ਕਿਸੇ ਪਾਸੋ ਡਰੇ ਨਹੀਂ।

## ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ॥

ਨਾਮਦੇਵ (ਛੀਂਬਾ), ਕਬੀਰ (ਜੁਲਾਹਾ), ਤ੍ਰਿਲੋਚਨ (ਬਾਣੀਆਂ), ਸਧਨਾ (ਕਸਾਈ) ਅਤੇ ਸੈਨ (ਨਾਈ) ਆਦਿ ਸਾਰੇ ਨੀਚ ਪੁਰਸ਼ ਤਰ ਗਏ ਹਨ। *ਯਥਾ-*

ਮਹਲਾ ੫॥

ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥
ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥ ੧॥ ਰਹਾਉ॥
ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥ ੧॥
ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥
ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥ ੨॥
ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥
ਹਿਰਦੈ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥ ੩॥

*(ਆਸਾ ਬਾਣੀ ਧੰਨੇ ਕੀ, ਪੰਨਾ ੪੮੭)*

## ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ॥ ੨॥ ੧॥

ਰਵਿਦਾਸ ਭਗਤ ਜੀ ਕਹਿੰਦੇ ਹਨ- ਹੇ ਸੰਤੋ! ਸੁਣਨਾ ਕਰੋ, ਵਾਹਿਗੁਰੂ ਪਾਸੋਂ ਸਭ ਗੱਲਾਂ ਸਰੈ= ਬਣ ਆਉਂਦੀਆਂ ਹਨ, ਉਹ ਜੋ ਚਾਹੇ ਕਰ ਸਕਦਾ ਹੈ॥ ੨॥ ੧॥

## ਮਾਰੂ॥

**ਉਥਾਨਕਾ:**-ਇਕ ਆਦਮੀ ਮੂਲ ਰੂਪ ਪਰਮਾਤਮਾ ਦੀ ਉਪਾਸ਼ਨਾ ਕਰਨੀ ਛੱਡ ਕੇ ਦੇਵੀ ਦੇਵਤਿਆਂ ਦੀ ਉਪਾਸ਼ਨਾ ਰੂਪ ਡਾਲੀਆਂ ਵਿਚ ਲੱਗਾ ਫਿਰਦਾ ਸੀ, ਉਸ ਨੂੰ ਦੇਖ ਕੇ ਰਵਿਦਾਸ ਜੀ ਉਪਦੇਸ਼ ਦੇਂਦੇ ਹਨ-

## ਸੁਖ ਸਾਗਰ ਸੁਰਿਤਰੁ ਚਿੰਤਾਮਨਿ ਕਾਮਧੇਨ ਬਸਿ ਜਾ ਕੇ ਰੇ॥

***ਪਦ ਅਰਥ:***- ਸੁਖ ਸਾਗਰ= ਸੁਖਾਂ ਦਾ ਸਮੁੰਦਰ। ਸੁਰਿਤਰੁ= ਕਲਪ ਬ੍ਰਿਛ। ਕਾਮਧੇਨ= ਕਾਮਧੇਨ ਗਊ। ਜਾ ਕੇ= ਜਿਸ (ਪਰਮਾਤਮਾ) ਦੇ। ਰੇ= ਹੇ (ਭਾਈ)।

***ਅਰਥ :***- (ਅੰਨਵੇਂ ਅੱਖਰਾਂ ਵਲ ਖਿਆਲ ਰੱਖਣਾ।) ਹੇ ਭਾਈ ! ਕਲਪ ਬ੍ਰਿਛ, ਚਿੰਤਾਮਣੀ, ਕਾਮਧੇਨ ਗਊ ਇਹ ਸਾਰੇ ਹੀ ਜਿਸ ਸੁਖਾਂ ਦੇ ਸਮੁੰਦਰ ਪਰਮਾਤਮਾ ਦੇ ਵਸ ਵਿਚ ਹਨ।

*ਯਥਾ :*- ਇਛਾ ਪੂਰਕੁ ਸਰਬ ਸੁਖਦਾਤਾ ਹਰਿ, ਜਾ ਕੈ ਵਸਿ ਹੈ ਕਾਮਧੇਨਾ॥

*(ਧਨਾਸਰੀ ਮਹਲਾ ੪, ਪੰਨਾ ੬੬੯)*

## ਚਾਰਿ ਪਦਾਰਥ ਅਸਟ ਮਹਾ ਸਿਧਿ ਨਵ ਨਿਧਿ ਕਰ ਤਲ ਤਾ ਕੈ॥ ੧॥

ਚਾਰ ਪਦਾਰਥ, ਅੱਠ (ਵੱਡੀਆਂ) ਸਿਧੀਆਂ ਅਤੇ ਨੌ ਨਿਧੀਆਂ ਏਹ ਸਭ ਉਸ ਪਰਮਾਤਮਾ ਦੇ ਕਰ ਤਲ= ਹੱਥ ਦੀ ਹਥੇਲੀ 'ਤੇ ਹਨ। *ਵਾ :*- ਇਹ ਚੀਜ਼ਾਂ ਭਗਤਾਂ ਦੇ ਹੱਥ ਦੀ ਤਲੀ ਪਰ ਰੱਖੀਆਂ ਹੋਈਆਂ ਹਨ॥ ੧॥

*ਯਥਾ:*-ਸੁਖ ਸਾਗਰੁ ਸੁਰਤਰ ਚਿੰਤਾਮਨਿ ਕਾਮਧੇਨੁ ਬਸਿ ਜਾ ਕੇ॥
ਚਾਰਿ ਪਦਾਰਥ ਅਸਟ ਦਸਾ ਸਿਧਿ ਨਵ ਨਿਧਿ ਕਰ ਤਲ ਤਾ ਕੇ॥ ੧॥

*(ਸੋਰਠਿ ਰਵਿਦਾਸ ਜੀ, ਪੰਨਾ ੬੫੮)*

**ਹਰਿ ਹਰਿ ਹਰਿ ਨ ਜਪਸਿ ਰਸਨਾ॥**

ਐਸੇ ਹਰੀ ਦੇ ਹਰਿ ਹਰਿ ਨਾਮ ਨੂੰ ਰਸਨਾ ਕਰ ਕੇ ਤੂੰ ਕਿਉਂ ਨਹੀਂ ਜਪਦਾ?

**ਅਵਰ ਸਭ ਛਾਡਿ ਬਚਨ ਰਚਨਾ॥ ੧॥ ਰਹਾਉ॥**

ਜੇ ਬਚਣਾ ਹਈ ਤਾਂ ਦੁਨੀਆਂ ਦੀ ਹੋਰ ਸਭ ਰਚਨਾ ਛੱਡ ਦੇ ਤੇ ਇਕ ਨੂੰ ਯਾਦ ਕਰ!

*ਵਾ:*- ਹੋਰ ਬਚਨ= ਬਾਣੀ ਦੀ ਰਚਨਾ ਛੱਡ ਦੇ ਭਾਵ ਵਿਅਰਥ ਬਾਣੀ ਕੋਈ ਨਾ ਬੋਲ॥ ੧॥ ਰਹਾਉ।

**ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਛਰ ਮਾਹੀ॥**

ਨਾਨਾ ਖਿਆਨ= ਅਨੇਕਾਂ ਪ੍ਰਸੰਗ (ਮਹਾਂਭਾਰਤ)। ਬਿਧਿ= ਵਿਧੀਆਂ। ਚਉਤੀਸ= ੩੪। ਅਛਰ= ਅੱਖਰ।

ਮਹਾਂ ਭਾਰਤ, (ਅਠਾਰਾਂ) ਪੁਰਾਣ ਅਤੇ ਵੇਦ ਦੀਆਂ ਵਿਧੀਆਂ, ਇਹ ਸਭ ਚੌਂਤੀ ਅੱਖਰਾਂ ਵਿਚ ਹਨ। ਗੁਰਮੁਖੀ ਦੇ ਪੈਂਤੀ ਅੱਖਰ ਹਨ, ਊੜਾ ਮੰਗਲ ਵਿਚ ਹੈ ਬਾਕੀ ੩੪ ਅੱਖਰ ਹਨ।

*ਵਾ:*- ਇਹ ਸਾਰੇ ਗ੍ਰੰਥ ਚਉਤੀਸ= ਚੁਤਾਲੀ ਅੱਖਰਾਂ ਵਿਚ ਹਨ।

ਪੈਂਤੀ ਅੱਖਰ ਗੁਰਮੁਖੀ ਦੇ ਅਤੇ ਨੌ ਅੰਕ (ਪੈਂਤੀ ਤੇ ਨੌਂ) ਚੌਤਾਲੀ ਬਣਦੇ ਸਨ।

*ਵਾ:*- ਚਉਤੀਸ= ਚਉ= ਉਚਾਰੇ ਹੋਏ ਜੋ ਤੀਸ= ੩੦ ਸੁਪਾਰੇ ਹਨ, ਏਹ ਵੀ ਸਭ ਅੱਖਰਾਂ ਵਿਚ ਹਨ।

*ਅਥਵਾ:*- ੧੮ ਪੁਰਾਣ, ੬ ਸ਼ਾਸਤ੍ਰ, ੬ ਵੇਦ ਦੇ ਅੰਗ, ੪ ਵੇਦ, ਏਹ ਚੌਂਤੀ ਸਭ ਅੱਖਰਾਂ ਦੇ ਵਿਚ ਹਨ।

**ਬਿਆਸ ਬੀਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ॥ ੨॥**

ਇਹਨਾਂ ਸਾਰਿਆਂ ਗ੍ਰੰਥਾਂ ਨੂੰ ਵੀਚਾਰ ਕੇ ਬਿਆਸ ਭਗਵਾਨ ਜੀ ਨੇ ਏਹੋ ਪਰਮ ਅਰਥੁ= ਸਿਧਾਂਤ ਕਿਹਾ ਹੈ, ਕਿ ਰਾਮ ਨਾਮ ਦੇ ਸਰਿ= ਬਰਾਬਰ ਹੋਰ ਕੋਈ ਸਾਧਨ ਨਹੀਂ॥ ੨॥

*ਯਥਾ:*- ਬੇਦ ਪੁਰਾਨ ਸਿੰਮ੍ਰਿਤਿ ਸੁਧਾਖੵਰ॥ ਕੀਨੇ ਰਾਮ ਨਾਮ ਇਕ ਆਖੵਰ॥

*(ਗਉੜੀ ਸੁਖਮਨੀ ਮ: ੫, ਪੰਨਾ ੨੬੨)*

*ਤਥਾ:*-ਨਾਮ ਤੁਲਿ ਕਛੁ ਅਵਰੁ ਨ ਹੋਇ॥ ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ॥ ੮॥ ੨॥

*(ਗਉੜੀ ਸੁਖਮਨੀ ਮ: ੫, ਪੰਨਾ ੨੬੫)*

**ਸਹਜ ਸਮਾਧਿ ਉਪਾਧਿ ਰਹਤ ਹੋਇ ਬਡੇ ਭਾਗਿ ਲਿਵ ਲਾਗੀ॥**

ਸਭ ਉਪਾਧੀਆਂ ਤੋਂ ਰਹਿਤ ਹੋ ਕੇ, ਵੱਡੇ ਭਾਗਾਂ ਵਾਲਿਆਂ ਦੀ ਸਹਜ ਸਮਾਧਿ= ਨਿਰ-ਵਿਕਲਪ ਸਮਾਧੀ ਵਿਚ ਲਿਵ= ਬਿਰਤੀ ਲਗਦੀ ਹੈ।

**ਕਹਿ ਰਵਿਦਾਸ ਉਦਾਸ ਦਾਸ ਮਤਿ ਜਨਮ ਮਰਨ ਭੈ ਭਾਗੀ॥ ੩॥ ੨॥ ੧੫॥***

(ਭਗਤ) ਰਵਿਦਾਸ ਜੀ ਕਹਿੰਦੇ ਹਨ— ਮੈਂ ਦਾਸ ਦੀ ਬੁੱਧੀ ਸੰਸਾਰ ਤੋਂ ਉਦਾਸ ਹੈ, ਇਸ ਲਈ ਜਨਮ

**ਇਹ ਸ਼ਬਦ ਪਿੱਛੇ ਸੋਰਠਿ ਰਾਗੁ ਪੰਨਾ ੬੫੮ 'ਤੇ ਭੀ ਆ ਚੁੱਕਾ ਹੈ।*

ਮਰਨ ਦਾ ਡਰ ਅਤੇ ਪੀੜਾ ਸਭ ਭਾਗੀ= ਦੂਰ ਹੋ ਗਈ ਹੈ॥ ੩॥ ੨॥ ੧੫॥

## ਮਾਰੂ ਰਾਗ ਵਿਖੇ :—

੧੨ ਸ਼ਬਦ ਕਬੀਰ ਜੀ ਦੇ ਹਨ।
੧ ਸ਼ਬਦ ਨਾਮਦੇਵ ਜੀ ਦਾ ਹੈ।
੧ ਸ਼ਬਦ ਜੈਦੇਵ ਜੀ ਦਾ ਹੈ।
੨ ਸ਼ਬਦ ਰਵਿਦਾਸ ਜੀ ਦੇ ਹਨ।

ਕੁਲ ਸ਼ਬਦ ੧੬ ਹਨ

## ਮਾਰੂ ਰਾਗ ਸਮਾਪਤੰ

# ਰਾਗੁ ਤੁਖਾਰੀ

**ਉਥਾਨਕਾ:**-ਜਿਸ ਵੇਲੇ ਕਰੋੜੀਏ ਖੱਤਰੀ ਨੇ ਆਪਣੀ ਜ਼ਮੀਨ ਵਿਚ ਧਰਮਸਾਲਾ ਬਣਵਾ ਕੇ ਬੇਦੀ ਕੁਲ ਦਿਵਾਕਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਚ ਬੇਨਤੀ ਕਰ ਕੇ ਉਸ ਧਰਮਸਾਲਾ ਵਿਚ ਬਿਰਾਜਮਾਨ ਕੀਤਾ ਹੈ। ਤਾਂ-

ਸੰਗਤਾਂ ਨੂੰ ਪਤਾ ਲੱਗਣ 'ਤੇ ਸੰਗਤਾਂ ਦੀ ਓਥੇ ਹੀ ਆਵਾ ਜਾਈ ਸ਼ੁਰੂ ਹੋ ਗਈ ਮਹੀਨਾ ਨੇੜੇ ਆਉਣ ਕਰ ਕੇ ਪ੍ਰੇਮੀ ਸਿੱਖਾਂ ਨੇ ਬੇਨਤੀ ਕੀਤੀ:

"ਗਰੀਬ ਨਿਵਾਜ ਜੀਉ ! ਪਹਿਲੇ ਤਾਂ ਅਸੀਂ ਬ੍ਰਾਹਮਣਾਂ ਪਾਸੋਂ ਜਾ ਕੇ ਮਹੀਨੇ ਦਾ ਨਾਂ ਸੁਣਦੇ ਸਾਂ ਉਹ ਸੰਸਕ੍ਰਿਤ ਵਿਚ ਸੁਣਾਉਂਦੇ ਸਨ ਤੇ ਸਾਨੂੰ ਕੁਝ ਭੀ ਪਤਾ ਨਹੀਂ ਸੀ ਲਗਦਾ, ਹੁਣ ਆਪ ਜੀ ਦੇ ਚਰਨੀਂ ਲੱਗੇ ਹੋਏ ਹਾਂ ਆਪ ਹੀ ਕਿਰਪਾ ਕਰ ਕੇ ਆਪਣੇ ਪਵਿੱਤ੍ਰ ਮੁਖਾਰਬਿੰਦ ਤੋਂ ਅਜਿਹੀ ਬਾਣੀ ਉਚਾਰੋ ਜਿਸ ਵਿਚ ਬਾਰਾਂ ਮਹੀਨਿਆਂ ਦੇ ਨਾਮ ਆ ਜਾਣ ਅਤੇ ਜਿਸ ਦੇ ਪੜ੍ਹਨ-ਸੁਣਨ ਨਾਲ ਬਾਰਾਂ ਮਹੀਨੇ ਸਫਲੇ ਹੋ ਜਾਣ ਤੇ ਮਨ ਵਿਚ ਸ਼ਾਂਤੀ ਆ ਜਾਵੇ।"

ਇਸ ਤਰ੍ਹਾਂ ਸਿੱਖਾਂ ਦੀ ਬੇਨਤੀ ਸੁਣ ਕੇ ਹਜ਼ੂਰ ਨੇ ਤੁਖਾਰੀ ਰਾਗ ਵਿਚ ਬਾਰਾਂ ਮਹੀਨੇ ਸੰਗਤਾਂ ਨੂੰ ਸ੍ਰਵਨ ਕਰਵਾਏ ਹਨ। ਪਹਿਲੀਆਂ ਚਾਰ ਪਉੜੀਆਂ ਮੰਗਲ ਰੂਪ ਉਚਾਰਨ ਕੀਤੀਆਂ ਹਨ ਤੇ ਪੰਜਵੀਂ ਪਉੜੀ ਤੋਂ ਚੇਤਰ ਦਾ ਮਹੀਨਾ ਅਰੰਭ ਕੀਤਾ ਹੈ।

[ਪੰਨਾ ੧੧੦੭]

## ਤੁਖਾਰੀ ਛੰਤ ਮਹਲਾ ੧ ਬਾਰਹ ਮਾਹਾ ੧ੴ ਸਤਿਗੁਰ ਪ੍ਰਸਾਦਿ॥

ਸੰਸਾਰ ਵਿਚ ਕੋਈ ਅਮੀਰ ਹੈ ਕੋਈ ਗਰੀਬ। ਕੋਈ ਸੁਖੀ ਹੈ ਕੋਈ ਦੁਖੀ। ਇਸ ਤਰ੍ਹਾਂ ਦੀ ਲੀਲ੍ਹਾ ਵੇਖ ਕੇ ਇਕ ਸਿੱਖ ਨੇ ਕਿਹਾ— "ਗੁਰੂ ਜੀ ਉਹ ਪਰਮੇਸ਼ਰ ਕਿਸੇ ਨੂੰ ਸੁਖ ਤੇ ਕਿਸੇ ਨੂੰ ਦੁੱਖ ਦੇ ਰਿਹਾ ਹੈ, ਇਹ ਉਸ ਵਿਚ ਬੜਾ ਭਾਰੀ ਦੋਸ਼ ਹੈ?"

ਇਹ ਗੱਲ ਸੁਣ ਕੇ ਗੁਰੂ ਜੀ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹੋਏ ਸਿੱਖ ਨੂੰ ਸਮਝਾਉਂਦੇ ਹਨ :-

**ਤੂ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ॥**

ਹੇ ਪ੍ਰਭੂ ਤੂੰ ਸੁਣ ! ਜੋ ਜੋ ਜੀਵਾਂ ਨੇ ਪੂਰਬਲੇ ਜਨਮ ਵਿਚ ਕਰਮ ਕਮਾਏ ਹਨ।

**ਸਿਰਿ ਸਿਰਿ ਸੁਖ ਸਹੰਮਾ ਦੇਹਿ ਸੁ ਤੂ ਭਲਾ॥**

(ਉਹਨਾਂ ਕੀਤੇ ਕਰਮਾਂ ਅਨੁਸਾਰ ਜੀਵਾਂ) ਨੂੰ ਸਿਰਿ ਸਿਰਿ= ਸਿਰ-ਬ-ਸਿਰ, *ਅਥਵਾ :-* ਸਿਰਜ-ਸਿਰਜ ਕੇ ਸੁਖ ਅਤੇ *ਸਹੰਮਾ= ਦੁੱਖ ਦੇ ਰਿਹਾ ਹੈਂ ਸੁ= ਇਸ ਕਰ ਕੇ ਤੂੰ ਭਲਾ= ਚੰਗਾ ਹੈਂ, ਭਾਵ ਨਿਰਦੋਸ਼ ਹੈਂ।

---

**ਸਹੰਮਾ ਦਾ ਅਰਥ ਦੁੱਖ ਹੈ:*

ਯਥਾ:- *ਨਾਨਕ ਮਨ ਕੇ ਕੰਮ ਫਿਟਿਆ ਗਣਤ ਨ ਆਵਹੀ॥*
*ਕਿਤੀ ਲਹਾ 'ਸਹੰਮ' ਜਾ ਬਖਸੇ ਤਾ ਧਕਾ ਨਹੀ॥* (ਸੂਹੀ ਕੀ ਵਾਰ, ਪੰਨਾ ੭੮੯)

*ਯਥਾ:*-ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥

ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥ ੨੧॥

*(ਆਸਾ ਮਹਲਾ ੧ ਪਟੀ, ਪੰਨਾ ੪੩੩)*

## ਹਰਿ ਰਚਨਾ ਤੇਰੀ ਕਿਆ ਗਤਿ ਮੇਰੀ ਹਰਿ ਬਿਨੁ ਘੜੀ ਨ ਜੀਵਾ॥

ਜਗਿਆਸੂ ਰੂਪ ਇਸਤ੍ਰੀ ਕਥਨ ਕਰਦੀ ਹੈ— ਹੇ ਹਰੀ ! ਮੈਂ ਤੇਰੀ ਸੰਸਾਰ-ਰਚਨਾ ਵਿਚ ਲੱਗ ਰਹੀ ਹਾਂ, ਇਸ ਤੇ ਮੇਰੀ ਕੀ ਗਤੀ ਹੋਵੇਗੀ? ਹੇ ਹਰੀ ! ਆਪ ਜੀ ਦੀ ਪ੍ਰਾਪਤੀ ਤੋਂ ਬਿਨਾਂ, *ਅਥਵਾ :-* ਹਰੀ ਨਾਮ ਜਪੇ ਤੋਂ ਬਿਨਾਂ ਇਕ ਘੜੀ ਮਾਤ੍ਰ ਭੀ ਜੀਊਂਦੀ ਨਹੀਂ ਰਹਿ ਸਕਦੀ। ਅਰਥਾਤ ਆਪ ਜੀ ਤੋਂ ਬਿਨਾਂ ਮੇਰਾ ਮਰਨਾ ਹੋ ਰਿਹਾ ਹੈ।

*ਯਥਾ :-* ਆਖਾ ਜੀਵਾ ਵਿਸਰੈ ਮਰਿ ਜਾਉ॥ *(ਪੰਨਾ ੩੪੯)*

*ਤਥਾ:*-ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ॥ *(ਪੰਨਾ ੧੧੦੮)*

## ਪ੍ਰਿਅ ਬਾਝੁ ਦੁਹੇਲੀ ਕੋਇ ਨ ਬੇਲੀ ਗੁਰਮੁਖਿ ਅੰਮ੍ਰਿਤੁ ਪੀਵਾਂ॥

ਹੇ ਪਿਰੀ-ਪਰਮਾਤਮਾ! ਆਪ ਦੇ ਨਾਮ ਤੋਂ ਬਿਨਾਂ, *ਅਥਵਾ :-* ਆਪ ਜੀ ਦੀ ਪ੍ਰਾਪਤੀ ਤੋਂ ਬਿਨਾਂ ਮੈਂ ਬਹੁਤ ਦੁਹੇਲੀ= ਦੁਖੀ ਹੋ ਰਹੀ ਹਾਂ, ਆਪ ਜੀ ਤੋਂ ਬਿਨਾਂ ਮੇਰਾ ਹੋਰ ਕੋਈ ਮਿੱਤਰ ਨਹੀਂ ਹੈ, ਇਸ ਤੇ ਆਪ ਇਹ ਕਿਰਪਾ ਕਰੋ ਜੋ ਗੁਰ-ਮੁਖਿ= ਗੁਰਾਂ ਦੁਆਰੇ ਨਾਮ-ਅੰਮ੍ਰਿਤ ਨੂੰ ਪੀਵਾਂ, ਕਿਉਂਕਿ ਅੰਮ੍ਰਿਤ ਇਕ ਨਾਮ ਹੀ ਹੈ।

*ਯਥਾ:*-ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ॥

ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ॥

ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰ ਪਰਸਾਦਿ॥

ਤਿਨ੍ਹੀ ਪੀਤਾ ਰੰਗ ਸਿਉ ਜਿਨ੍ ਕਉ ਲਿਖਿਆ ਆਦਿ॥ ੧॥

*(ਸਾਰੰਗ ਕੀ ਵਾਰ, ਪੰਨਾ ੧੨੩੮)*

## ਰਚਨਾ ਰਾਚਿ ਰਹੇ ਨਿਰੰਕਾਰੀ ਪ੍ਰਭ ਮਨਿ ਕਰਮ ਸੁਕਰਮਾ॥

ਹੇ ਨਿਰੰਕਾਰ ਪ੍ਰਭੂ ! ਅਸੀਂ ਤਾਂ ਆਪ ਜੀ ਦੀ ਸੰਸਾਰ-ਰਚਨਾ ਵਿਚ ਤਦਾਕਾਰ ਹੋ ਰਹੇ ਹਾਂ,

*ਯਥਾ :-* ਦਾਤਿ ਪਿਆਰੀ ਵਿਸਰਿਆ ਦਾਤਾਰਾ॥

ਜਾਣੈ ਨਾਹੀ ਮਰਣੁ ਵਿਚਾਰਾ॥ ੨॥

*(ਧਨਾਸਰੀ ਮਹਲਾ ੫, ਪੰਨਾ ੬੭੬)*

ਪਰ ਹੇ ਪ੍ਰਭੂ ! ਮੇਰੇ ਜੋ ਸਮਾਨ ਕਰਮ ਸਨ, ਉਹ ਆਪ ਜੀ ਨੇ ਸ੍ਰੇਸ਼ਟ ਕਰਮ ਕਰ ਕੇ ਮੰਨੇ ਹਨ।

*ਅਥਵਾ :-* ਹੇ ਪ੍ਰਭੂ ! ਆਪ ਜੀ ਦੇ ਨਾਮ ਦਾ ਜੋ ਮਨਿ= ਮੰਨਨ ਕਰਨਾ ਹੈ, ਇਹ ਕਰਮਾਂ ਵਿੱਚੋਂ ਸ੍ਰੇਸ਼ਟ ਕਰਮ ਹੈ।

## ਨਾਨਕ ਪੰਥੁ ਨਿਹਾਲੇ ਸਾ ਧਨ ਤੂ ਸੁਣਿ ਆਤਮ ਰਾਮਾ॥ ੧॥

ਗੁਰੂ ਜੀ ਕਥਨ ਕਰਦੇ ਹਨ— ਸਾ= ਮੈਂ ਧਨ= ਇਸਤ੍ਰੀ ਆਪ ਜੀ ਦੇ ਪ੍ਰੇਮ, *ਅਥਵਾ :-* ਗਿਆਨ-ਭਗਤੀ ਰੂਪੀ ਪੰਥੁ= ਰਸਤੇ ਨੂੰ ਨਿਹਾਲੇ= ਦੇਖ ਰਹੀ ਹਾਂ, ਹੇ ਆਤਮ ਰਾਮਾ= ਪਰਮਾਤਮਾ ! ਤੂੰ ਮੇਰੀ ਬੇਨਤੀ ਸੁਣ ਕੇ

ਮੈਨੂੰ ਪ੍ਰਾਪਤ ਹੋ॥ ੧॥

## ਬਾਬੀਹਾ ਪ੍ਰਿਉ ਬੋਲੇ ਕੋਕਿਲ ਬਾਣੀਆ॥

ਜਿਸ ਜਗਿਆਸੂ ਰੂਪ ਇਸਤ੍ਰੀ ਦਾ ਚਿਤ ਰੂਪੀ ਪਪੀਹਾ ਪਿਰੀ-ਪਿਰੀ (ਐਸੇ ਬਚਨਾਂ ਨੂੰ) ਬੋਲਦਾ ਹੈ ਅਤੇ ਕੋਕਿਲ= ਜੀਭ ਵੀ ਮਿੱਠੀ ਬਾਣੀ ਨੂੰ ਬੋਲਦੀ ਹੈ। *ਅਥਵਾ* :- ਕੋਕਿਲ= ਜਿਹਵਾ ਨਾਮ-ਬਾਣੀ ਨੂੰ ਬੋਲਦੀ ਹੈ।

## ਸਾ ਧਨ ਸਭਿ ਰਸ ਚੋਲੈ ਅੰਕਿ ਸਮਾਣੀਆ॥

ਸਾ= ਉਹ ਜਗਿਆਸੂ ਰੂਪ ਇਸਤ੍ਰੀ ਅੰਕਿ= ਸਰੂਪ ਵਿਚ ਸਮਾਈ ਹੈ, ਜਿਹੜੀ ਸਰੂਪ ਵਿਚ ਸਮਾਈ ਹੈ ਉਸ ਨੇ ਸਭ ਰਸਾਂ ਨੂੰ ਚੋ ਲਿਆ ਅਰਥਾਤ ਧਾਰਨ ਕਰ ਲਿਆ ਹੈ।

*ਅਥਵਾ* :- ਸਰੀਰ-ਚੋਲੇ ਵਿਚ ਸਭ ਰਸਾਂ ਨੂੰ ਪਾ ਲਿਆ ਹੈ। ਅਥਵਾ :- ਸਭ ਰਸਾਂ ਦੇ ਮਾਲਕ ਪ੍ਰਭੂ ਨੂੰ ਚੋ ਲਿਆ ਹੈ ਅਰਥਾਤ ਆਪਣਾ ਆਪ ਰੂਪ ਨਿਸਚੇ ਕਰ ਲਿਆ ਹੈ।

## ਹਰਿ ਅੰਕਿ ਸਮਾਣੀ ਜਾ ਪ੍ਰਭ ਭਾਣੀ ਸਾ ਸੋਹਾਗਣਿ ਨਾਰੇ॥

ਜਾਂ ਪ੍ਰਭੂ ਦੇ ਭਾਣੇ ਨੂੰ ਮੰਨਿਆਂ, *ਅਥਵਾ* :- ਜਾਂ ਪ੍ਰਭੂ ਨੂੰ ਭਾ ਗਈ ਤਾਂ ਹਰੀ ਦੇ ਅੰਕਿ= ਸਰੂਪ ਵਿਚ ਸਮਾ ਗਈ, ਜਾਂ ਸਰੂਪ ਵਿਚ ਸਮਾਈ ਸਾ= ਓਹੀ ਇਸਤ੍ਰੀ ਸੁਹਾਗਵੰਤੀ ਹੋਈ ਹੈ।

## ਨਵ ਘਰ ਥਾਪਿ ਮਹਲ ਘਰੁ ਊਚਉ ਨਿਜ ਘਰਿ ਵਾਸੁ ਮੁਰਾਰੇ॥

ਨੌਂ ਗੋਲਕਾਂ ਵਾਲੇ ਸਰੀਰ-ਘਰ ਨੂੰ ਥਾਪ ਕੇ ਭਾਵ ਰਚ ਕੇ ਮਹਲ= ਪਰਮਾਤਮਾ ਨੇ ਆਪਣੇ ਲਈ ਦਸਮ ਦੁਆਰ ਰੂਪੀ ਉੱਚਾ ਘਰ ਬਣਾਇਆ ਹੈ, ਤਿਸ ਦਸਮ ਦੁਆਰ ਰੂਪੀ ਨਿਜ ਘਰ ਵਿਚ ਮੁਰਾਰੀ ਆਪ ਵਸ ਰਿਹਾ ਹੈ। *ਅਥਵਾ* :- ਨੌਂ ਗੋਲਕਾਂ ਵਾਲੇ ਸਰੀਰ- ਘਰ ਨੂੰ ਰਚ ਕੇ ਮਹਲ= ਪਰਮਾਤਮਾ ਨੇ ਅੰਤਹਕਰਨ ਰੂਤੀ ਉੱਚਾ ਘਰ ਬਣਾਇਆ ਹੈ। ਤਿਸ ਅੰਤਹਕਰਨ ਰੂਪੀ ਨਿਜ ਘਰ ਵਿਚ ਮੁਰਾਰੀ ਆਪ ਵਸ ਰਿਹਾ ਹੈ।

*ਅਥਵਾ* :- ਪੁਰਖ, ਪ੍ਰਕਿਰਤੀ , ਮਹਤਤ, ਤ੍ਰਿਧਾ ਹੰਕਾਰ ਅਤੇ ਪੰਜ ਤਨ ਮਾਤ੍ਰਾਂ ਇਨ੍ਹਾਂ ਨੌਂ ਕਰ ਕੇ ਜੋ ਸੰਸਾਰ- ਘਰ ਥਾਪਿਆ ਹੈ ਉਸ ਉਪਰ ਮਹਲ= ਪਰਮਾਤਮਾ ਨੇ ਉੱਚਾ ਘਰਿ= ਸਤਿਸੰਗ ਬਣਾਇਆ ਹੈ, ਤਿਸ ਸਤਿਸੰਗ ਰੂਪੀ ਨਿਜ ਘਰ ਵਿਚ ਮੁਰਾਰੀ ਆਪ ਵਸ ਰਿਹਾ ਹੈ।

*ਪ੍ਰਸ਼ਨ* :- ਉਸ ਮੁਰਾਰੀ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ? *ਗੁਰ ਉੱਤਰ*-ਨੌਂ ਗੋਲਕਾਂ ਵਾਲੇ ਸਰੀਰ- ਘਰ ਨੂੰ ਜਿਸ ਨੇ ਥਾਪਿ= ਵਸੀਕਾਰ ਕੀਤਾ ਹੈ, *ਅਥਵਾ* :- ਨੌਂ ਗੋਲਕਾਂ ਵਿਖੇ ਦਸ ਇੰਦ੍ਰੀਆਂ ਨੂੰ ਜਿਸ ਨੇ ਥਾਪਿ= ਰੋਕਿਆ ਹੈ, ਉਹ ਮਹਲ= ਜਗਿਆਸੂ ਦੇ ਅੰਤਹਕਰਨ ਰੂਪੀ ਉੱਚੇ ਘਰ ਵਿਚ ਨਿਜ ਘਰਿ= ਸਰੂਪ- ਘਰ ਵਾਲੇ ਮੁਰਾਰੀ ਨੇ ਵਾਸਾ ਕੀਤਾ ਹੈ।

## ਸਭ ਤੇਰੀ ਤੂ ਮੇਰਾ ਪ੍ਰੀਤਮੁ ਨਿਸਿ ਬਾਸੁਰ ਰੰਗਿ ਰਾਵੈ॥

ਹੇ ਪ੍ਰਭੂ! ਸਾਰੀ ਸ੍ਰਿਸ਼ਟੀ ਤੇਰੀ ਰਚੀ ਹੋਈ ਹੈ, *ਅਥਵਾ* :- ਸਾਰੀ ਸ੍ਰਿਸ਼ਟੀ ਤੇਰੀ ਆਗਿਆ ਵਿਚ ਹੈ, ਤੂੰਹੀ ਮੇਰਾ ਪ੍ਰੀਤਮ ਹੈਂ, ਇਹ ਕਿਰਪਾ ਕਰ ਜੋ ਨਿਸਿ ਬਾਸੁਰ= ਰਾਤ ਦਿਨ ਰੰਗਿ= ਪ੍ਰੇਮ ਸਹਿਤ ਆਪ ਜੀ ਦੇ ਨਾਮਾਂ ਨੂੰ ਰਾਵੈ= ਉਚਾਰਾਂ।

## ਨਾਨਕ ਪ੍ਰਿਉ ਪ੍ਰਿਉ ਚਵੈ ਬਬੀਹਾ ਕੋਕਿਲ ਸਬਦਿ ਸੁਹਾਵੈ ॥ ੨ ॥

ਗੁਰੂ ਜੀ ਕਥਨ ਕਰਦੇ ਹਨ— ਮੇਰਾ ਚਿਤ ਰੂਪੀ ਪਪੀਹਾ ਪਿਰੀ- ਪਿਰੀ ਕਰ ਕੇ ਚਵੈ= ਉਚਾਰਦਾ ਹੈ ਅਤੇ ਕੋਕਿਲ= ਜਿਹਵਾ ਭੀ ਸੋਭਨੀਕ ਸ਼ਬਦਾਂ ਨੂੰ ਉਚਾਰਦੀ ਹੈ॥ ੨॥

ਮਹਾਰਾਜ ਜੀ ਆਪਣੇ ਆਪ ਨੂੰ ਜਗਿਆਸੂ ਰੂਪ ਕਰ ਕੇ ਕਥਨ ਕਰਦੇ ਹਨ:-

## ਤੂ ਸੁਣਿ ਹਰਿ ਰਸ ਭਿੰਨੇ ਪ੍ਰੀਤਮ ਆਪਣੇ ॥

ਹੇ ਹਰੀ ਆਪਣੇ ਪ੍ਰੀਤਮ! ਤੂੰ ਸਾਡੀ ਬੇਨਤੀ ਸੁਣਨਾ ਕਰ, ਅਸੀਂ ਤੇਰੇ ਨਾਮ- ਰਸ ਵਿਚ ਭਿੰਨੇ= ਭਿੱਜ ਰਹੇ ਹਾਂ।

## ਮਨਿ ਤਨਿ ਰਵਤ ਰਵੰਨੇ ਘੜੀ ਨ ਬੀਸਰੈ ॥

ਹੇ ਰਵੰਨੇ= ਸੁੰਦਰ ਪ੍ਰਭੂ ਮਨ ਤਨ ਵਿਚ ਅਸੀਂ ਆਪ ਜੀ ਨੂੰ ਰਵਤ= ਉਚਾਰਦੇ ਹਾਂ, ਇਕ ਘੜੀ ਭਰ ਵੀ ਆਪ ਜੀ ਦਾ ਨਾਮ ਸਾਨੂੰ ਭੁੱਲਦਾ ਨਹੀਂ ਹੈ। *ਅਥਵਾ :-* ਇਕ ਘੜੀ ਭਰ ਵੀ ਸਾਨੂੰ ਭੁਲਾਓ ਨਾ।

## ਕਿਉ ਘੜੀ ਬਿਸਾਰੀ ਹਉ ਬਲਿਹਾਰੀ ਹਉ ਜੀਵਾ ਗੁਣ ਗਾਏ ॥

ਮੈਂ ਆਪ ਜੀ ਨੂੰ ਇਕ ਘੜੀ ਭਰ ਵੀ ਕਿਉਂ ਭੁਲਾਵਾਂ, ਮੈਂ ਬਲਿਹਾਰ ਜਾਂਦਾ ਹਾਂ, ਮੈਂ ਤਾਂ ਆਪ ਜੀ ਦੇ ਗੁਣਾਂ ਨੂੰ ਗਾ ਕੇ ਜੀਉਂਦਾ ਹਾਂ।

*ਯਥਾ:-* ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ॥
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥ *(ਮਾਝ ਮਹਲਾ ੫, ਪੰਨਾ ੯੬)*

*ਤਥਾ:-* ਇਕ ਘੜੀ ਦਿਨਸੁ ਮੋਕਉ ਬਹੁਤੁ ਦਿਹਾਰੇ॥
ਮਨੁ ਨ ਰਹੈ ਕੈਸੇ ਮਿਲਉ ਪਿਆਰੇ॥ ੧॥ *(ਆਸਾ ਮਹਲਾ ੫, ਪੰਨਾ ੩੭੪)*

## ਨਾ ਕੋਈ ਮੇਰਾ ਹਉ ਕਿਸੁ ਕੇਰਾ ਹਰਿ ਬਿਨੁ ਰਹਣੁ ਨ ਜਾਏ ॥

ਜੇ ਕਰ ਸੰਸਾਰ ਵਿਚ ਮੇਰਾ ਕੋਈ ਸਹਾਈ ਨਹੀਂ ਹੈ, ਤਾਂ ਮੈਂ ਭੀ ਕਿਸੇ ਦਾ ਨਹੀਂ ਹਾਂ, ਹੇ ਹਰੀ ! ਆਪ ਜੀ ਤੋਂ ਬਿਨਾਂ ਮੇਰੇ ਪਾਸੋਂ ਰਿਹਾ ਨਹੀਂ ਜਾਂਦਾ।

*ਯਥਾ:-* ਕਬੀਰਾ ਹਮਰਾ ਕੋ ਨਹੀ ਹਮ ਕਿਸਹੂ ਕੇ ਨਾਹਿ॥
ਜਿਨਿ ਇਹੁ ਰਚਨੁ ਰਚਾਇਆ ਤਿਸ ਹੀ ਮਾਹਿ ਸਮਾਹਿ॥ ੨੧੪॥ *(ਪੰਨਾ ੧੩੭੫)*

## ਓਟ ਗਹੀ ਹਰਿ ਚਰਣ ਨਿਵਾਸੇ ਭਏ ਪਵਿਤ੍ਰ ਸਰੀਰਾ ॥

ਹੇ ਹਰੀ ! ਬਾਣੀ ਕਰ ਕੇ ਆਪ ਜੀ ਦੀ ਓਟ ਫੜੀ ਹੈ ਤੇ ਮਨ ਕਰ ਕੇ ਆਪ ਜੀ ਦੇ ਚਰਨਾਂ ਵਿਚ ਨਿਵਾਸ ਕੀਤਾ ਹੈ ਅਤੇ ਸੇਵਾ ਵਿਚ ਲੱਗ ਕੇ ਅਸਥੂਲ ਸਰੀਰ ਵੀ ਪਵਿੱਤ੍ਰ ਹੋ ਗਿਆ ਹੈ।

## ਨਾਨਕ ਦ੍ਰਿਸਟਿ ਦੀਰਘ ਸੁਖੁ ਪਾਵੈ ਗੁਰ ਸਬਦੀ ਮਨੁ ਧੀਰਾ ॥ ੩ ॥

ਗੁਰੂ ਜੀ ਕਥਨ ਕਰਦੇ ਹਨ— ਹੇ ਪ੍ਰਭੂ ! ਜਾਂ ਆਪ ਜੀ ਨੇ ਦੀਰਘ ਦ੍ਰਿਸਟਿ= ਕਿਰਪਾ ਦ੍ਰਿਸ਼ਟੀ ਕੀਤੀ ਤਾਂ ਗੁਰਾਂ ਦੀ ਪ੍ਰਾਪਤੀ ਹੋਈ, ਸੇਵਾ- ਟਹਲ ਕਰਨ ਨਾਲ ਜਾਂ ਗੁਰਾਂ ਦੀ ਕਿਰਪਾ ਦ੍ਰਿਸ਼ਟੀ ਹੋਈ ਤਾਂ ਗੁਰ- ਸ਼ਬਦ ਨੂੰ ਧਾਰਿਆ, ਜਾਂ ਗੁਰ- ਉਪਦੇਸ਼ ਨੂੰ ਧਾਰਿਆ ਤਾਂ ਮਨ ਨੂੰ ਧੀਰਾ= ਧੀਰਜ ਹੋਇਆ, ਮਨ ਨੂੰ ਧੀਰਜ ਹੋਣ ਕਰ

ਕੇ ਦੀਰਘ ਦ੍ਰਿਸਟਿ= ਗਿਆਨ- ਦ੍ਰਿਸ਼ਟੀ ਹੋਈ ਤਾਂ ਆਤਮ- ਸੁਖ ਪਾਉਣਾ ਕੀਤਾ॥ ੩॥

## ਬਰਸੈ ਅੰਮ੍ਰਿਤ ਧਾਰ ਬੂੰਦ ਸੁਹਾਵਣੀ॥

ਜਿਵੇਂ ਪ੍ਰਤੱਖ ਬੱਦਲ ਸਮਾਨ ਕਰ ਕੇ ਤਾਂ ਸਾਰੇ ਵਰਖਾ ਕਰਦਾ ਹੈ ਪਰ ਸ੍ਵਾਂਤੀ ਬੂੰਦ ਚਾਤ੍ਰਿਕ ਨੂੰ ਦੇਂਦਾ ਹੈ। ਤਿਵੇਂ ਗੁਰੂ ਸਾਹਿਬ ਜੀ ਰੂਪ ਬੱਦਲ ਸੁਤੇ ਸਿਧ ਉਪਦੇਸ਼ ਰੂਪ ਅੰਮ੍ਰਿਤ ਧਾਰਾ ਦੀ ਵਰਖਾ ਤਾਂ ਸਾਰੇ ਕਰਦੇ ਹਨ ਪਰ ਨਾਮ, *ਅਥਵਾ :-* ਅਭੇਦ ਬੋਧ ਰੂਪੀ ਸ੍ਵਾਂਤੀ ਬੂੰਦ ਜਿਸ ਵੇਲੇ ਜਗਿਆਸੂ ਰੂਪ ਪਪੀਹੇ ਨੂੰ ਦੇਂਦੇ ਹਨ ਤਦ ਉਸ ਦੀ ਬੁੱਧੀ ਸੁਹਾਵਣੀ= ਸੋਭਨੀਕ ਹੁੰਦੀ ਹੈ।

## ਸਾਜਨ ਮਿਲੇ ਸਹਜਿ ਸੁਭਾਇ ਹਰਿ ਸਿਉ ਪ੍ਰੀਤਿ ਬਣੀ॥

ਜਿਸ ਵੇਲੇ ਸਹਜਿ ਸੁਭਾਇ= ਸ਼ਾਂਤੀ ਸੁਭਾਅ ਵਾਲੇ ਗੁਰੂ- ਸੱਜਣ ਮਿਲੇ, ਤਿਸ ਵੇਲੇ ਹੇ ਹਰੀ ! ਆਪ ਜੀ ਨਾਲ ਸੁਤੇ ਸਿਧ ਪ੍ਰੀਤੀ ਬਣ ਆਈ।

## ਹਰਿ ਮੰਦਰਿ ਆਵੈ ਜਾ ਪ੍ਰਭ ਭਾਵੈ ਧਨ ਊਭੀ ਗੁਣ ਸਾਰੀ॥

ਹੇ ਹਰੀ ਪ੍ਰਭੂ ! ਜਾਂ ਤੈਨੂੰ ਭਾ ਜਾਵੇ ਤਾਂ ਤੂੰ ਮੰਦਰਿ= ਅੰਦਰ ਆਉਂਦਾ ਭਾਵ ਸਾਖਿਆਤਕਾਰ ਹੁੰਦਾ ਹੈਂ, ਏਸੇ ਕਰ ਕੇ ਮੈਂ ਧਨ= ਇਸਤ੍ਰੀ ਊਭੀ= ਖੜੀ ਅਰਥਾਤ ਸਮਾਹਤ (ਪ੍ਰੇਮਣ) ਚਿਤ ਹੋ ਕੇ ਆਪ ਜੀ ਦੇ ਗੁਣਾਂ ਨੂੰ ਸੰਭਾਲਦੀ ਹਾਂ।

## ਘਰਿ ਘਰਿ ਕੰਤੁ ਰਵੈ ਸੋਹਾਗਣਿ ਹਉ ਕਿਉ ਕੰਤਿ ਵਿਸਾਰੀ॥

ਘਰਿ ਘਰਿ= ਸਰੀਰ- ਸਰੀਰ ਪ੍ਰਤੀ ਸੁਹਾਗਣਾਂ ਨੂੰ ਕੰਤੁ= ਪਤੀ ਰਾਉਂਦਾ ਹੈ ਤੇ ਹਉ= ਮੈਨੂੰ ਪਤੀ- ਪਰਮਾਤਮਾ ਨੇ ਕਿਉਂ ਵਿਸਾਰ ਦਿੱਤਾ ਹੈ? *ਅਥਵਾ :-* ਸਨਮੁਖ ਬੇਨਤੀ ਕਰਦੇ ਹਨ :- ਹੇ ਪਤੀ- ਪਰਮਾਤਮਾ ! ਤੂੰ ਸੁਹਾਗਣਾਂ ਦੇ ਘਰਾਂ- ਘਰਾਂ ਵਿਚ ਆਨੰਦ ਭੋਗਦਾ ਹੈਂ, ਪਰ ਹੇ ਪਤੀ! ਮੈਨੂੰ ਤੁਸਾਂ ਕਿਉਂ ਭੁਲਾ ਦਿੱਤਾ ਹੈ ?

## ਉਨਵਿ ਘਨ ਛਾਏ ਬਰਸੁ ਸੁਭਾਏ ਮਨਿ ਤਨਿ ਪ੍ਰੇਮੁ ਸੁਖਾਵੈ॥

ਜਿਸ ਵੇਲੇ ਗੁਰੂ ਰੂਪ ਘਨ= ਬੱਦਲ ਨੇ ਸਤ ਸੰਗਤ ਵਿਚ, *ਅਥਵਾ :-* ਚਿਦਾਕਾਸ਼ ਵਿਚ ਛਾਏ= ਇਸਥਿਤ ਹੋ ਕੇ ਅਤੇ ਉਨਵਿ= ਝੁਕ ਕੇ ਭਾਵ ਅਤੀ ਕ੍ਰਿਪਾਲੂ ਹੋ ਕੇ ਸੁਭਾਵਕ ਹੀ ਉਪਦੇਸ਼-ਜਲ ਦੀ ਵਰਖਾ ਕੀਤੀ ਤਾਂ ਹੀ ਮੇਰੇ ਮਨ ਤਨ ਵਿਚ ਪ੍ਰਭੂ ਦਾ ਪ੍ਰੇਮ ਸੁਖਾਉਂਦਾ ਭਇਆ।

## ਨਾਨਕ ਵਰਸੈ ਅੰਮ੍ਰਿਤ ਬਾਣੀ ਕਰਿ ਕਿਰਪਾ ਘਰਿ ਆਵੈ॥ ੪॥

ਗੁਰੂ ਜੀ ਕਥਨ ਕਰਦੇ ਹਨ- ਇਹ ਨਿਯਮ ਹੈ ਜਿਸ ਵੇਲੇ ਭੀ ਗੁਰੂ ਰੂਪ ਬੱਦਲ ਨਾਮ- ਅੰਮ੍ਰਿਤ ਬਾਣੀ ਰੂਪ ਜਲ ਦੀ ਵਰਖਾ ਕਰਦੇ ਹਨ, ਉਸੀ ਵੇਲੇ ਪ੍ਰਭੂ- ਪਰਮਾਤਮਾ ਕਿਰਪਾ ਦ੍ਰਿਸ਼ਟੀ ਕਰ ਕੇ ਅੰਤਹਕਰਨ ਰੂਪੀ ਘਰ ਵਿਚ ਆਉਂਦਾ ਹੈ॥ ੪॥ (ਇਥੋਂ ਤਕ ਚਾਰ ਪਉੜੀਆਂ ਮੰਗਲ ਦੀਆਂ ਸਮਾਪਤ ਹਨ।)

[ਪੰਨਾ ੧੧੦੯]

## ਚੇਤੁ ਬਸੰਤੁ ਭਲਾ ਭਵਰ ਸੁਹਾਵੜੇ॥

ਜਿਸ ਤਰ੍ਹਾਂ ਬਸੰਤ ਰੁੱਤ ਵਿਚ ਚੇਤ੍ਰ ਦਾ ਮਹੀਨਾ ਸਭ ਤੋਂ ਭਲਾ= ਚੰਗਾ ਹੈ, ਉਸ ਸਮੇਂ ਭੌਰੇ ਫੁੱਲਾਂ ਉੱਪਰ ਫਿਰਦੇ ਸੁਹਾਵੜੇ= ਸੋਭਨੀਕ ਹੁੰਦੇ ਹਨ।

ਇਸੇ ਤਰ੍ਹਾਂ ਮਨੁੱਖਾ ਦੇਹ ਰੂਪੀ ਬਸੰਤ ਰੁੱਤ ਵਿਚ ਸ਼ੌਕ ਅਵਸਥਾ ਰੂਪੀ ਚੇਤ੍ਰ ਦਾ ਮਹੀਨਾ ਸਭ ਤੋਂ ਚੰਗਾ ਹੈ, ਕਿਉਂਕਿ ਏਸੇ ਵਿਚ ਪ੍ਰਭੂ ਦੀ ਪ੍ਰਾਪਤੀ ਹੈ।

*ਯਥਾ:-* ਭਈ ਪਰਾਪਤਿ ਮਾਨੁਖ ਦੇਹੁਰੀਆ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥ *(ਪੰਨਾ ੧੨)*

ਇਸ ਸਮੇਂ ਉਤਮ ਜਗਿਆਸੂ ਰੂਪ ਭੌਰੇ ਸ਼ੁਭਗੁਣਾਂ ਰੂਪੀ ਸੁਗੰਧੀ ਨੂੰ ਲੈ ਕੇ ਸੋਭਨੀਕ ਹੋ ਰਹੇ ਹਨ।

## ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ॥

ਜਿਵੇਂ ਬਾਰਿ= ਉਜਾੜ ਵਿਚ ਬਨ= ਬਾਗ਼ ਫੁੱਲਾਂ ਕਰ ਕੇ ਪ੍ਰਫੁੱਲਤ ਹੁੰਦੇ ਹਨ, ਅਜਿਹੇ ਸਮੇਂ ਵਿਚ ਵਿਜੋਗ-ਵਤੀ ਇਸਤ੍ਰੀ ਆਖਦੀ ਹੈ ਕਿ ਮੇਰੇ ਘਰ ਵਿਚ ਮੇਰਾ ਪਤੀ ਬਾਹੁੜੈ= ਪ੍ਰਾਪਤ ਹੋਵੇ। ਤਿਵੇਂ ਸੰਸਾਰ ਰੂਪ ਬਾਰਿ ਮੰਝ= ਉਜਾੜ ਵਿਚ ਸੰਤਾਂ ਰੂਪੀ ਬਨ= ਬਾਗ਼, ਧਰਮ ਤਪ ਰੂਪ ਫੁੱਲਾਂ ਕਰ ਕੇ ਤੇ ਗਿਆਨ-ਫਲਾਂ ਕੇ ਪ੍ਰਫੁੱਲਤ ਹਨ।

ਜਗਿਆਸੂ ਰੂਪੀ ਇਸਤ੍ਰੀ ਆਖਦੀ ਹੈ ਕਿ ਅਜਿਹੇ ਸਮੇਂ ਵਿਚ ਮੈਨੂੰ ਬਹੁਤ ਉਤਕੰਠਾ ਲੱਗ ਰਹੀ ਹੈ, ਇਸ ਕਰ ਕੇ ਮੇਰੇ ਅੰਤਹਕਰਨ ਰੂਪੀ ਘਰ ਵਿਚ ਪਤੀ-ਪਰਮਾਤਮਾ ਬਾਹੁੜੈ= ਪ੍ਰਾਪਤ ਹੋਵੇ।

## ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ॥

ਵਿਜੋਗਵਤੀ ਇਸਤ੍ਰੀ ਆਖਦੀ ਹੈ, ਪਤੀ ਘਰ ਵਿਚ ਨਹੀਂ ਆਉਂਦਾ ਇਸ ਕਰ ਕੇ ਹੇ ਸਖੀ! ਮੈਂ ਧਨ ਕਿਸ ਤਰ੍ਹਾਂ ਸੁਖ ਪਾਉਣਾ ਕਰਾਂ ? ਬਿਰਹਿ= ਵਿਛੋੜਾ ਪਾਉਣ ਵਾਲੀਆਂ ਜੋ ਬਿਰੋਧ= ਵਿਰੋਧਣਾਂ ਹਨ, ਉਹਨਾਂ ਕਰ ਕੇ ਮੇਰਾ ਸਰੀਰ ਛੀਜੈ= ਕਮਜ਼ੋਰ ਹੋ ਰਿਹਾ ਹੈ।

ਇਸੇ ਤਰ੍ਹਾਂ ਜਗਿਆਸੂ ਰੂਪੀ ਇਸਤ੍ਰੀ ਆਖਦੀ ਹੈ- ਹੇ ਸੰਤੋ ! ਪਤੀ-ਪਰਮਾਤਮਾ ਮੇਰੇ ਅੰਤਹਕਰਨ ਰੂਪੀ ਘਰ ਵਿਚ ਨਹੀਂ ਆਉਂਦਾ ਭਾਵ ਸਖਿਆਤਕਾਰ ਨਹੀਂ ਹੁੰਦਾ, ਇਸ ਕਰ ਕੇ ਮੈਂ ਧਨ= ਇਸਤ੍ਰੀ ਕਿਸ ਤਰ੍ਹਾਂ ਸੁਖ ਪਾਉਣਾ ਕਰਾਂ। ਬਿਰਹਿ= ਵਿਛੋੜਾ ਪਾਉਣ ਵਾਲੇ ਬਿਰੋਧੀ ਜੋ ਕਾਮ ਆਦਿਕ ਹਨ, ਉਹਨਾਂ ਕਰ ਕੇ ਮੇਰਾ ਸਰੀਰ ਛੀਜੈ= ਕਮਜ਼ੋਰ ਹੋ ਰਿਹਾ ਹੈ। *ਅਥਵਾ :-* ਵਿਛੋੜਾ ਜੋ ਵਿਰੋਧੀ ਹੈ, ਉਸ ਕਰ ਕੇ ਮੇਰਾ ਤਨੁ= ਸਰੀਰ ਲਿੱਸਾ ਹੋ ਰਿਹਾ ਹੈ।

## ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ॥

ਜਿਵੇਂ ਬਸੰਤ ਰੁਤ ਵਿਚ ਅੰਬਾਂ ਦੇ ਬ੍ਰਿਛਾਂ ਉਪਰ ਕੋਇਲਾਂ ਸੁਹਾਵੀ= ਸੋਹਣੀਆਂ ਬੋਲਦੀਆਂ ਹਨ, ਉਹਨਾਂ ਬੋਲਾਂ ਨੂੰ ਸੁਣ ਕੇ ਵਿਜੋਗਵਤੀ ਇਸਤ੍ਰੀ ਆਖਦੀ ਹੈ- ਮੈਂ ਆਪਣੇ ਪਤੀ ਦੇ ਵਿਛੋੜੇ ਦਾ ਦੁੱਖ ਅੰਕਿ= ਹਿਰਦੇ ਵਿਚ ਕਿਵੇਂ ਸਹਾਰਨਾ ਕਰਾਂ?

ਤਿਵੇਂ ਜਗਿਆਸੂ ਆਖਦਾ ਹੈ-ਨਾਮਰਸੀਏ ਸੰਤ ਹੀ ਇਕ ਸੁੰਦਰ ਅੰਬਾਂ ਦਾ ਬਾਗ਼ ਹਨ, ਉਸ ਵਿਚ ਸੰਤਾਂ ਦੀ ਕੋਕਿਲ= ਜਿਹਵਾ ਨਾਮ ਰੂਪ ਸੋਹਣੇ ਬਚਨਾਂ ਨੂੰ ਬੋਲ ਰਹੀ ਹੈ।

*ਪ੍ਰਸ਼ਨ-* ਸੰਤਾਂ ਦੀ ਜ਼ਬਾਨ ਨੂੰ ਕੋਇਲ ਕਿਉਂ ਕਿਹਾ ਹੈ? *ਉੱਤਰ-*

ਸੰਤਾਂ ਦੀ ਬਾਣੀ ਬਿਹਤਰ ਹੈ ਭਾਵ ਸੰਤਾਂ ਦੀ ਬੋਲ-ਬਾਣੀ ਵਿਚ ਏਨੀ ਮਿਠਾਸ ਹੈ ਕਿ ਹਰੇਕ ਦਾ ਦਿਲ ਮੋਹ ਲੈਂਦੇ ਹਨ।

ਉਪਕਾਰੀ ਪਿਆਰੀ ਗਿਰਾ ਕਰੈਂ ਅਕਿਰਤਮ ਪ੍ਰੀਤਿ।
ਸੰਤਨ ਇਹੀ ਸੁਭਾਵ ਸਸਿ ਸੀਤਲ ਕਿਨ ਕੀਤ।।

(ਸਾਰੁਕਤਾਵਲੀ ਅਧਿ. ੧੧

ਇਸੇ ਕਰ ਕੇ ਸੰਤਾਂ ਦੀ ਬਾਣੀ ਪਿਕ ਕਹੀ ਹੈ ਜਿਸ ਤੇ ਪਿਕ ਹੈ ਇਸ ਤੇ ਕੋਇਲ ਕਹੀ ਹੈ। ਅਜਿਹੇ ਸਮੇਂ ਵਿਚ ਜਗਿਆਸੂ ਆਖਦਾ ਹੈ- ਹੇ ਹਰੀ ! ਮੈਂ ਆਪ ਜੀ ਦੇ ਵਿਛੋੜੇ ਦਾ ਦੁੱਖ ਅੰਕਿ= ਹਿਰਦੇ ਵਿਚ ਕਿਸ ਤਰ੍ਹਾਂ ਸਹਾਰਾਂ?

## ਭਵਰ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਮਾਏ ॥

(ਜਿਵੇਂ ਫੁੱਲੀਆਂ ਹੋਈਆਂ ਡਾਲਾਂ ਉੱਤੇ) ਭੌਰੇ ਗੁੰਜਾਰ ਸ਼ਬਦ ਕਰਦੇ ਹਨ, (ਅਜਿਹੇ ਸਮੇਂ ਵਿਜੋਗਵਤੀ ਇਸਤ੍ਰੀ ਆਖਦੀ ਹੈ) ਹੇ ਮਾਏ= ਸੰਤੋ! ਮੈਂ ਪਤੀ ਤੋਂ ਬਿਨਾਂ ਕਿਵੇਂ ਜੀਵਾਂ? ਮੇਰਾ ਤਾਂ ਪਤੀ ਤੋਂ ਬਿਨਾਂ ਮਰਨਾ ਹੋ ਰਿਹਾ ਹੈ।

ਇਸੇ ਤਰ੍ਹਾਂ- ਕਰੁਣਾ, ਮੈਤ੍ਰੀ ਤੇ ਮੁੱਦਤਾ ਰੂਪ ਫੁੱਲੀਆਂ ਹੋਈਆਂ ਡਾਲਾਂ ਉਪਰ ਜਗਿਆਸੂ ਰੂਪ ਭੌਰੇ ਭਵੰਤਾ= ਗੁੰਜਾਰ ਸ਼ਬਦ ਕਰਦੇ ਹਨ ਭਾਵ ਆਨੰਦ ਲੈਂਦੇ ਹਨ। *ਅਥਵਾ* :- ਧਰਮ ਰੂਪ ਫੁੱਲਾਂ ਕੇ ਫੁੱਲੀਆਂ ਹੋਈਆਂ ਜੋ ਵੇਦ ਸ਼ਾਖਾਂ ਰੂਪ ਡਾਲਾਂ ਹਨ, ਜਿਸ ਵਿਖੇ ਸੰਤਾਂ ਦੇ ਗੁਣ ਰੂਪ ਬਹੁਤ ਭਵੰਤਾ= ਪ੍ਰਕਾਰ ਦੇ ਬਚਨ ਹਨ ਉਹਨਾਂ ਉਤੇ ਜਗਿਆਸੂ ਰੂਪ ਭੌਰੇ ਵਿਚਰ ਰਹੇ ਹਨ। ਅਜਿਹੇ ਸਮੇਂ ਪਰ ਮੈਂ ਪਤੀ-ਪਰਮਾਤਮਾ ਤੋਂ ਬਿਨਾਂ ਕਿਵੇਂ ਜੀਵਾਂ? ਹੇ ਮਾਏ= ਸੰਤੋ ! ਮੇਰਾ ਤਾਂ ਪਤੀ ਤੋਂ ਬਿਨਾਂ ਮਰਨਾ ਹੋ ਰਿਹਾ ਹੈ।

## ਨਾਨਕ ਚੇਤਿ ਸਹਜਿ ਸੁਖੁ ਪਾਵੈ ਜੇ ਹਰਿ ਵਰੁ ਘਰਿ ਧਨ ਪਾਏ ॥ ੫ ॥

ਗੁਰੂ ਜੀ ਕਥਨ ਕਰਦੇ ਹਨ—ਹੇ ਧਨ ! ਜੇ ਤੂੰ ਘਰ ਵਿਚ ਆਪਣੇ ਪਤੀ ਨੂੰ ਪਾ ਲਵੇਂ ਤਾਂ ਤੂੰ ਚੇਤਰ ਦੇ ਮਹੀਨੇ ਵਿਚ ਸੁਭਾਵਕ ਹੀ ਸੁਖ ਪਾਵੇਂਗੀ।

ਇਸੇ ਤਰ੍ਹਾਂ ਹੇ ਜਗਿਆਸੂ ਰੂਪ ਇਸਤ੍ਰੀ ! ਜੇ ਤੂੰ ਹਿਰਦੇ-ਘਰ ਵਿਚ ਆਪਣੇ ਪਰਮੇਸ਼ਰ ਰੂਪ ਪਤੀ ਨੂੰ ਪਾ ਲਵੇਂ ਤਾਂ ਮਨੁੱਖਾ ਦੇਹ ਰੂਪ ਬਸੰਤ ਰੁੱਤ ਵਿਚ ਜੋ ਸ਼ੌਂਕ ਅਵਸਥਾ ਰੂਪ ਚੇਤਰ ਦਾ ਮਹੀਨਾ ਹੈ ਉਸ ਵਿਚ ਸਹਜਿ= ਅੱਚੁਤ ਸੁਖ ਨੂੰ ਪਾ ਲਵੇਂਗੀ॥ ੫॥

ਵਿਜੋਗਵਤੀ ਪਤੀਬ੍ਰਤ ਧਰਮ ਵਾਲੀ ਇਸਤ੍ਰੀ ਦਾ ਦ੍ਰਿਸ਼ਟਾਂਤ ਦੇ ਕੇ ਗੁਰੂ ਸਾਹਿਬ ਜੀ ਵੈਸਾਖ ਮਹੀਨੇ ਵਿਚ ਜਗਿਆਸੂ ਦੀ ਵਿਵਸਥਾ ਕਥਨ ਕਰਦੇ ਹਨ:

## ਵੈਸਾਖੁ ਭਲਾ ਸਾਖਾ ਵੇਸ ਕਰੇ॥

ਜਿਸ ਵੇਲੇ ਵੈਸਾਖ ਦਾ ਮਹੀਨਾ ਆਉਂਦਾ ਹੈ ਤਾਂ ਬ੍ਰਿਛਾਂ ਦੀਆਂ ਸਾਖਾ= ਟਾਹਣੀਆਂ ਭਲਾ ਵੇਸ ਕਰਦੀਆਂ ਭਾਵ ਪ੍ਰਫੁੱਲਤ ਹੁੰਦੀਆਂ ਹਨ। ਐਸੀ ਸੁੰਦਰ ਬਹਾਰ ਦੇ ਆਉਣ ਕਰ ਕੇ।

## ਧਨ ਦੇਖੈ ਹਰਿ ਦੁਆਰਿ ਆਵਹੁ ਦਇਆ ਕਰੇ॥

ਵਿਜੋਗਵਤੀ ਧਨੁ= ਇਸਤ੍ਰੀ ਆਪਣੇ ਘਰ ਦੇ ਦੁਆਰਿ= ਬੂਹੇ ਵਿਚ ਖੜੀ ਹੋਈ ਹੋਈ ਆਪਣੇ ਹਰਿ= ਪਤੀ ਨੂੰ ਵੇਖਦੀ ਹੈ ਤੇ ਬੇਨਤੀ ਕਰਦੀ ਹੈ ਕਿ ਹੇ ਪਤੀ ਦੇਵ ਜੀ ! ਦਇਆ ਦ੍ਰਿਸ਼ਟੀ ਕਰ ਕੇ ਘਰ ਵਿਚ ਆ ਕੇ ਪ੍ਰਾਪਤ ਹੋਵੋ।

*ਯਥਾ:-* ਪੰਥੁ ਨਿਹਾਰੈ ਕਾਮਨੀ ਲੋਚਨ ਭਰੀ ਲੇ ਉਸਾਸਾ॥
ਉਰ ਨ ਭੀਜੈ ਪਗੁ ਨਾ ਖਿਸੈ ਹਰਿ ਦਰਸਨ ਕੀ ਆਸਾ॥

*(ਗਉੜੀ ਕਬੀਰ ਜੀ, ਪੰਨਾ ੩੩੭)*

**ਘਰਿ ਆਉ ਪਿਆਰੇ ਦੁਤਰ ਤਾਰੇ ਤੁਧੁ ਬਿਨੁ ਅਢੁ ਨ ਮੋਲੋ॥**

ਹੇ ਪਿਆਰੇ ਪਤੀ ਜੀਓ ! ਘਰ ਵਿਚ ਆਵੋ, ਆ ਕੇ ਮੈਨੂੰ ਦੁਤਰ ਤਾਰੇ= ਮੁਸ਼ਕਲਾਂ ਤੋਂ ਤਾਰਨਾ ਕਰੋ, ਆਪ ਜੀ ਤੋਂ ਬਿਨਾਂ ਮੇਰਾ ਅਢੁ ਨ ਮੋਲੋ= ਅੱਧੀ ਕੌਡੀ ਵੀ ਮੁੱਲ ਨਹੀਂ ਹੈ।

**ਕੀਮਤਿ ਕਉਣ ਕਰੇ ਤੁਧੁ ਭਾਵਾਂ ਦੇਖਿ ਦਿਖਾਵੈ ਢੋਲੋ॥**

(ਵਿਜੋਗਣ ਪਤੀਬ੍ਰਤ ਧਰਮ ਵਾਲੀ ਇਸਤ੍ਰੀ ਆਖਦੀ ਹੈ- ਹੇ ਪਤੀ! ਜੇ ਕਰ ਮੈਂ ਤੁਧੁ ਭਾਵਾ= ਆਪ ਜੀ ਨੂੰ ਭਾ ਜਾਵਾਂ ਤਾਂ ਮੇਰੀ ਕੀਮਤ ਨੂੰ ਕੌਣ ਕਰ ਸਕਦਾ ਹੈ ? ਹੇ ਢੋਲੋ= ਪਿਆਰੇ ਪਤੀ ! ਤੂੰ ਮੇਰੇ ਵੱਲ ਵੇਖ ਤੇ ਆਪਣਾ ਦਰਸ਼ਨ ਮੈਨੂੰ ਵਿਖਾਉਣਾ ਕਰ।

ਇਸੇ ਤਰ੍ਹਾਂ ਹੁਣ ਜਗਿਆਸੂ ਦੀ ਬਿਵਸਥਾ ਸੁਣਨਾ ਕਰੋ-

***ਵੈਸਾਖੁ ਭਲਾ ਸਾਖਾ ਵੇਸ ਕਰੇ॥***

ਵੈਸਾਖੁ (ਵੈ ਸਾਖੁ)= ਉਗਾਹੀ ਦੇ ਦੇਣ ਵਾਲੇ ਜੋ ਗੁਰੂ ਹਨ ਵੈ= ਉਹ ਗੁਰੂ ਸਾਹਿਬ ਜੀ ਵੈਸਾਖ ਮਹੀਨੇ ਦੁਆਰਾ ਕਥਨ ਕਰਦੇ ਹਨ, ਵੇਦਾਂ ਦੀਆਂ ਜੋ ਸਾਖਾਂ ਹਨ, ਉਨ੍ਹਾਂ ਦੁਆਰੇ ਜਗਿਆਸੂ ਭਜਨ-ਸਿਮਰਨ ਰੂਪੀ ਭਲਾ ਵੇਸ ਕਰਦਾ ਹੈ।

*ਅਥਵਾ :-* ਵੈ= ਉਹ ਵੇਦ ਪ੍ਰਤਿਪਾਦਜ ਸਾਖੁ= ਤਤ ਮਿਥਿਆ ਦਾ ਵਿਵੇਚਨ ਸੋ ਕਹੀਏ ਵੈਸਾਖ ਤਾਂ ਮਹਿ ਸੰਤ ਰਸਾਲ ਬਾਗ ਸੰਸਾਰ ਰੂਪ ਜੰਗਲ ਵਿਚ ਧਰਮ ਰੂਪ ਫੁੱਲਾਂ ਕਰ ਕੇ ਪ੍ਰਫੁੱਲਤ ਤਿਨ ਸੰਬੰਧੀ ਜੋ ਵੇਦ ਸ਼ਾਖਾਂ ਹਨ ਉਨ੍ਹਾਂ ਦੁਆਰੇ ਜਗਿਆਸੂ ਬ੍ਰਹਮ ਗਿਆਨ ਦੀ ਪ੍ਰਾਪਤੀ ਦਾ ਭਲਾ ਵੇਸ ਕਰਦਾ ਹੈ, ਭਾਵ ਸਾਧਨਾਂ ਦੇ ਸੰਯੁਗਤ ਹੁੰਦਾ ਹੈ।

***ਧਨੁ ਦੇਖੈ ਹਰਿ ਦੁਆਰਿ ਆਵਹੁ ਦਇਆ ਕਰੇ॥***

(ਜਗਿਆਸੂ ਰੂਪ) ਧਨੁ= ਇਸਤ੍ਰੀ ਆਖਦੀ ਹੈ, ਹੇ ਹਰੀ ! ਮੈਂ ਆਪ ਜੀ ਦੇ ਸਤ ਸੰਗਤ ਰੂਪ ਦਰਵਾਜ਼ੇ 'ਤੇ ਇਸਥਿਤ ਹੋ ਕੇ ਆਪ ਜੀ ਨੂੰ ਵੇਖ ਰਹੀ ਹਾਂ ਭਾਵ ਆਪ ਜੀ ਦੀ ਆਸਾ ਕਰ ਰਹੀ ਹਾਂ, ਆਪ ਦਇਆ ਦ੍ਰਿਸ਼ਟੀ ਕਰ ਕੇ ਅੰਤਹਕਰਨ ਰੂਪੀ ਘਰ ਵਿਚ ਆ ਕੇ ਸਖਿਆਤਕਾਰ ਹੋਵੋ।

***ਘਰਿ ਆਉ ਪਿਆਰੇ ਦੁਤਰ ਤਾਰੇ ਤੁਧੁ ਬਿਨੁ ਅਢੁ ਨ ਮੋਲੋ॥***

ਹੇ ਪਿਆਰੇ ਪਤੀ ! ਮੇਰੇ ਅੰਤਹਕਰਨ ਰੂਪ ਘਰ ਵਿਚ ਆ ਕੇ ਪ੍ਰਾਪਤ ਹੋਵੋ, ਪ੍ਰਾਪਤ ਹੋ ਕੇ ਮੈਨੂੰ ਦੁਤਰ ਤਾਰੇ= ਕਠਿਨ ਸੰਸਾਰ- ਸਮੁੰਦਰ ਤੋਂ ਤਾਰਨਾ ਕਰੋ, ਆਪ ਜੀ ਦੇ ਮਿਲੇ ਤੋਂ ਬਿਨਾ ਮੇਰਾ ਅਢੁ= ਅੱਧੀ ਕੌਡੀ ਵੀ ਮੁੱਲ ਨਹੀਂ ਹੈ।

***ਕੀਮਤਿ ਕਉਣ ਕਰੇ ਤੁਧੁ ਭਾਵਾਂ ਦੇਖਿ ਦਿਖਾਵੈ ਢੋਲੋ॥***

ਹੇ ਪਤੀ-ਪਰਮਾਤਮਾ ! ਜੇਕਰ ਮੈਂ ਆਪ ਜੀ ਨੂੰ ਭਾ ਜਾਵਾਂ ਤਾਂ ਮੇਰੀ ਕੀਮਤ ਨੂੰ ਕੌਣ ਕਰ ਸਕਦਾ ਹੈ ?

ਭਗਵਾਨ ਨੇ ਕਿਹਾ- "ਮੇਰਾ ਪ੍ਰਾਪਤ ਹੋਣਾ ਕੀ ਹੈ, ਮੈਂ ਤਾਂ ਤੇਰੇ ਅੰਦਰ ਅੱਗੇ ਹੀ ਪ੍ਰਾਪਤ ਹਾਂ।" ਇਹ ਗੱਲ ਸੁਣ ਕੇ ਜਗਿਆਸੂ ਨੇ ਕਿਹਾ- ਹੇ ਢੋਲੋ= ਪਿਆਰੇ ਪਤੀ- ਪਰਮਾਤਮਾ ! ਭਾਵੇਂ ਆਪ ਹਿਰਦੇ ਅੰਦਰ ਹੀ ਹੋ, ਪਰ ਫੇਰ ਭੀ ਆਪ ਜੀ ਦਾ ਵੇਖਣਾ ਤਾਂ ਹੁੰਦਾ ਹੈ ਜੇਕਰ ਆਪ ਦੇਖਿ= ਗਿਆਨ- ਦ੍ਰਿਸ਼ਟੀ ਨਾਲ ਵਿਖਾਉਣਾ ਕਰੋ।

## ਦੂਰਿ ਨ ਜਾਨਾ ਅੰਤਰਿ ਮਾਨਾ ਹਰਿ ਕਾ ਮਹਲੁ ਪਛਾਨਾ॥

(ਜਗਿਆਸੂ ਰੂਪ ਇਸਤ੍ਰੀ ਨੇ ਕਿਹਾ)- ਹੇ ਪਿਆਰੇ ਪਤੀ-ਪਰਮਾਤਮਾ! ਇਹ ਕਿਰਪਾ ਕਰ ਕਿ ਮੈਂ ਆਪ ਜੀ ਨੂੰ ਦੂਰ ਨਾ ਜਾਣਨਾ ਕਰਾਂ।

ਪ੍ਰਭੂ ਨੇ ਕਿਹਾ-"ਘਟ ਵਾਂਗ ਸਮੀਪ ਜਾਣਨ ਦੀ ਇੱਛਾ ਹੈ ?"

ਤਾਂ ਜਗਿਆਸੂ ਨੇ ਕਿਹਾ-ਜੇ ਘਟ ਵਾਂਗ ਨੇੜੇ ਜਾਣਾ ਤਾਂ ਉਪਾਧੀ ਬਣੀ ਰਹੇਗੀ, ਉਪਾਧੀ ਭੇਦ ਕਰ ਕੇ ਹੀ ਸਾਰੇ ਦੁੱਖ ਪ੍ਰਾਪਤ ਹੁੰਦੇ ਹਨ। ਮੈਂ ਆਪ ਜੀ ਸਰੀਰ ਦੇ ਅੰਤਰਿ ਮਾਨਾ= ਅੰਦਰ ਹੀ ਮੰਨਣਾ ਕਰਾਂ।

ਤਾਂ ਭਗਵਾਨ ਨੇ ਕਿਹਾ-"ਅੰਦਰ ਤਾਂ ਅੰਤਹਕਰਨ ਹੈ ਉਸ ਦੇ ਜਾਣਨ ਦੀ ਇੱਛਾ ਹੈ?"

ਜਗਿਆਸੂ ਰੂਪ ਇਸਤ੍ਰੀ ਨੇ ਕਿਹਾ-"ਨਹੀਂ, ਅੰਤਹਕਰਨ ਤਾਂ ਜੜ੍ਹ ਹੈ।"

ਮੈਂ ਤਾਂ- ਹਰਿ ਕਾ ਮਹਲੁ ਪਛਾਨਾ= ਹੇ ਹਰੀ ! ਆਪ ਜੀ ਦਾ ਜੋ ਸਰੂਪ ਹੈ, ਉਸ ਨੂੰ ਪਛਾਣਨਾ ਚਾਹੁੰਦੀ ਹਾਂ।

ਹੁਣ ਗੁਰੂ ਸਾਹਿਬ ਜੀ ਵੈਸਾਖ ਮਹੀਨੇ ਨੂੰ ਸਮਾਪਤ ਕਰਦੇ ਹੋਏ ਅੰਤ ਨੂੰ ਮਹਿਲ ਦੇ ਪਛਾਣਨ ਵਿਚ ਫਲ ਵਸ਼ਿਸ਼ਟ ਸਾਧਨ ਕਥਨ ਕਰਦੇ ਹਨ :-

## ਨਾਨਕ ਵੈਸਾਖੀਂ ਪ੍ਰਭੁ ਪਾਵੈ ਸੁਰਤਿ ਸਬਦਿ ਮਨੁ ਮਾਨਾ॥ ੬ ॥

(ਅੰਨਵੇ :-) ਗੁਰੂ ਜੀ ਕਥਨ ਕਰਦੇ ਹਨ- ਗੁਰਾਂ ਦੇ ਸਬਦਿ= ਉਪਦੇਸ਼ ਵਿਚ ਜਿਸ ਦਾ ਮਨ ਸੁਰਤਿ= ਗਿਆਤ,

*ਅਥਵਾ :-* ਸ੍ਰੇਸ਼ਟ ਪ੍ਰੀਤੀ ਪੂਰਬਕ ਮੰਨਿਆ ਗਿਆ ਹੈ, ਵੈ= ਉਹ ਗਿਆਨੀ, ਵੈ= ਨਿਸਚੇ ਸਹਿਤ, ਵੈ ਸਾਖੀਂ= ਉਸ ਪ੍ਰੇਰਕ ਪ੍ਰਭੂ ਨੂੰ ਪਾ ਲੈਂਦਾ ਹੈ॥ ੬ ॥

ਵਿਜੋਗਣ ਪਤੀਬ੍ਰਤ ਧਰਮ ਵਾਲੀ ਇਸਤ੍ਰੀ ਦਾ ਦ੍ਰਿਸ਼ਟਾਂਤ ਦੇ ਕੇ ਜਗਿਆਸੂ ਰੂਪ ਇਸਤ੍ਰੀ ਨੂੰ ਸ਼ੁਭ ਸਿਖਿਆ ਦਿੰਦੇ ਹਨ :-

## ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ॥

ਜੇਠ ਦੇ ਮਾਹੁ= ਮਹੀਨੇ ਵਿਚ ਭਲਾ ਪ੍ਰੀਤਮ ਜੋ ਪਤੀ ਹੈ, ਉਹ ਇਸਤ੍ਰੀ ਨੂੰ ਕਿਵੇਂ ਭੁੱਲ ਸਕਦਾ ਹੈ? ਅਰਥਾਤ ਨਹੀਂ ਭੁੱਲਦਾ।

ਇਸੇ ਤਰ੍ਹਾਂ ਗੁਰੂ ਜੀ ਜੇਠ ਮਹੀਨੇ ਦੁਆਰਾ ਕਥਨ ਕਰਦੇ ਹਨ, ਜਗਿਆਸੂ ਰੂਪ ਇਸਤ੍ਰੀ ਨੂੰ ਭਲਾ ਪ੍ਰੀਤਮੁ= ਪਰਮਾਤਮਾ ਕਿਵੇਂ ਭੁੱਲ ਸਕਦਾ ਹੈ ? ਅਰਥਾਤ ਨਹੀਂ ਭੁੱਲਦਾ।

*ਅਥਵਾ :-* ਮਾਹੁ= ਉਤਕ੍ਰਿਸ਼ਟ ਸਾਰਿਆਂ ਤੋਂ ਜੇਠੁ= ਵੱਡਾ ਜੋ ਤੀਬਰ ਵੈਰਾਗ ਹੈ ਏਹੋ ਇਕ ਜੇਠ ਦਾ ਮਹੀਨਾ ਹੈ, ਇਸ ਵਿਚ ਭਲਾ ਪ੍ਰੀਤਮੁ= ਪਰਮਾਤਮਾ ਕਿਵੇਂ ਭੁੱਲ ਸਕਦਾ ਹੈ? ਅਰਥਾਤ ਨਹੀਂ ਭੁੱਲਦਾ।

ਮੰਦ ਵੈਰਾਗ ਵਿਚ ਭਲਾ ਪ੍ਰੀਤਮੁ= ਪਰਮਾਤਮਾ ਭੁੱਲ ਜਾਵੇ ਤਾਂ ਕੋਈ ਅਸਚਰਜ ਨਹੀਂ।

ਪ੍ਰਸ਼ਨ- "ਮੰਦ ਵੈਰਾਗ ਕਿਸ ਨੂੰ ਕਹਿੰਦੇ ਹਨ?" ਉੱਤਰ-

ਇਸਤ੍ਰੀ ਆਦਿਕਾਂ ਦੇ ਮਰਨ ਪਰ, ਜਾਂ ਬਿਭੂਤੀ ਦੇ ਅਭਾਵ ਹੋ ਜਾਣ ਭਾਵ ਦਿਵਾਲਾ ਨਿਕਲਣ ਪਰ ਆਪਣੇ ਘਰ-ਬਾਰ ਨੂੰ ਛੱਡ ਕੇ ਸਿਰ ਮੂੰਹ ਮੁਨਾ ਕੇ ਸੰਨਿਆਸੀ ਬਣ ਜਾਣਾ, ਇਸੇ ਨੂੰ ਮੰਦ ਵੈਰਾਗ ਆਖਦੇ ਹਨ। ਜਿਵੇਂ:-

ਨਾਰਿ ਮੁਈ ਗ੍ਰਿਹ ਸੰਪਤਿ ਨਾਸੀ। ਮੂੰਡ ਮੁੰਡਾਇ ਹੋਹਿੰ ਸੰਨਯਾਸੀ।....੧੦੦॥

*(ਰਾਮ ਚਰਿਤ੍ਰ ਮਾਨਸ, ਤੁਲਸੀ ਰਾਮਾਇਣ, ਉਤਰਾ ਕਾਂਡ)*

*ਤਥਾ:-* "ਪੁਤ੍ਰ ਦਾਰਾਦਿ ਵਿਸ਼ੇ ਵਿਜੋਗੇ ਪਿ ਧਿਕ ਸੰਸਾਰ
ਇਤਿ ਬੁਧਜਾ ਵਿਸ਼ੇ ਜਿਹਾਸਾ ਮੰਦ ਵੈਰਾਗ॥

*ਅਰਥ-* ਪੁਤ੍ਰ ਇਸਤ੍ਰੀ ਆਦਿਕ ਵਿਸ਼ਿਆਂ ਦੇ ਵਿਜੋਗ ਹੋਣ ਕਰ ਕੇ ਸੰਸਾਰ ਨੂੰ ਧ੍ਰਿਗਕਾਰ ਅਰਥਾਤ ਦੁਖ ਰੂਪ ਕਹਿਣਾ ਅਜਿਹੀ ਬੁੱਧੀ ਕਰ ਕੇ ਜੋ ਵਿਸ਼ਿਆਂ ਦਾ ਤਿਆਗ ਕਰਨਾ, ਏਹੀ ਮੰਦ ਵੈਰਾਗ ਹੈ।

*ਤਥਾ:-* ਫਿਰਦੀ ਫਿਰਦੀ ਦਹ ਦਿਸਾ ਜਲ ਪਰਬਤ ਬਨਰਾਇ॥
ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ॥ *(ਪੰਨਾ ੩੨੨)*

*ਤਥਾ:-* ਧੂੰਅਰ ਤਾਪ ਗੇਰੀ ਕੇ ਬਸਤ੍ਰਾ॥ ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ॥
ਦੇਸੁ ਛੋਡਿ ਪਰਦੇਸਹਿ ਧਾਇਆ॥ ਪੰਚ ਚੰਡਾਲ ਨਾਲੇ ਲੈ ਆਇਆ॥ ੪॥

*(ਪ੍ਰਭਾਤੀ ਮਹਲਾ ੫, ਪੰਨਾ ੧੩੪੮)*

*ਤਥਾ:-* ਤਜੈ ਗਿਰਸਤੁ ਭਇਆ ਬਨਵਾਸੀ ਇਕੁ ਖਿਨੁ ਮਨੂਆ ਟਿਕੈ ਨ ਟਿਕਈਆਂ॥

*(ਮ: ੪, ਪੰਨਾ ੮੩੫)*

*ਇਤਿਆਦਿਕ ਸਾਰੇ ਮੰਦ ਵੈਰਾਗੀ ਦੇ ਲਖਸ਼ਣ ਕਥਨ ਕੀਤੇ ਹਨ।*

**ਵੈਰਾਗ ਚਾਰ ਪ੍ਰਕਾਰ ਦਾ ਹੈ:-**

੧. ਯਤਮਾਨ। ੨. ਵਿਤਰੇਕ। ੩. ਏਕ ਇੰਦ੍ਰੀਏ। ੪. ਵਸੀਕਰਨ ਵੈਰਾਗ। ਭਾਵ-

੧- ਰਾਗ ਦ੍ਵੈਸ਼ ਆਦਿਕ ਦੋਸ਼ਾਂ ਦੇ ਤਿਆਗ ਦੀ ਇੱਛਾ ਕਰ ਕੇ ਜੋ ਪ੍ਰਯਤਨ ਕਰਨਾ ਹੈ, ਇਸ ਨੂੰ 'ਯਤਮਾਨ ਵੈਰਾਗ' ਆਖਦੇ ਹਨ।

੨- ਇਸ ਦੇ ਪਿੱਛੋਂ ਮੇਰੇ ਹਿਰਦੇ ਵਿੱਚੋਂ ਇਤਨੇ ਦੋਸ਼ ਨਿਕਲ ਚੁੱਕੇ ਹਨ ਤੇ ਇਤਨੇ ਬਾਕੀ ਰਹਿੰਦੇ ਹਨ, ਇਸ ਵਿਚਾਰ ਦਾ ਨਾਂ 'ਵਿਤਰੇਕ ਵੈਰਾਗ' ਹੈ।

੩- ਇੰਦ੍ਰੀਆਂ ਨੂੰ ਬਾਹਰਲੇ ਵਿਸ਼ਿਆਂ ਵੱਲੋਂ ਰੋਕਣਾ ਤੇ ਮਨ ਵਿਚ ਵਿਸ਼ੇ ਦੀ ਕੁਝ ਸੂਖਮ ਇੱਛਾ ਬਣੀ ਰਹਿਣੀ, ਇਸ ਦਾ ਨਾਂ 'ਏਕ ਇੰਦ੍ਰੇ' ਵੈਰਾਗ ਹੈ।

੪- ਅਚਾਨਕ ਪ੍ਰਾਪਤ ਹੋਏ ਵਿਸ਼ੇ ਦਾ ਤਿਆਗ ਕਰਨਾ, ਇਸ ਦਾ ਨਾਂ 'ਵਸੀਕਰਨ ਵੈਰਾਗ' ਹੈ।

ਅੱਗੋਂ ਫਿਰ ਵੈਰਾਗ ਦੇ ਤਿੰਨ ਭੇਦ ਹਨ:

੧. ਮੰਦ ਵੈਰਾਗ। ੨. ਤੀਬਰ ਵੈਰਾਗ। ੩. ਤੀਬਰ ਤਰ ਵੈਰਾਗ।

੧-ਮੰਦ ਵੈਰਾਗ ਦਾ ਸਰੂਪ ਪਹਿਲੇ ਲਿਖ ਦਿੱਤਾ ਹੈ।

੨-ਤੀਬਰ ਵੈਰਾਗ:-'ਅਸਮਿਤ ਜਨਮਨਿ ਪੁਤ੍ਰ ਦਾਰਾਦਿ ਮਾਸਤੂ

ਇਤਿ ਬੁਧਜਾ ਵਿਸ਼ੇ ਜਿਹਾਸਾ ਤੀਬਰ ਵੈਰਾਗੰ।

*ਅਰਥ-* ਅਸਮਿਤ ਜਨਮਨਿ= ਇਸ ਜਨਮ ਵਿਚ ਪੁਤਰ ਤੇ ਦਾਰਾਦਿ= ਇਸਤ੍ਰੀ ਆਦਿਕ ਵਿਸ਼ੇ ਮੈਨੂੰ ਮਾਸਤੂ= ਮਤਾਂ ਪ੍ਰਾਪਤ ਹੋਣ। ਇਸ ਤਰ੍ਹਾਂ ਦੀ ਬੁੱਧੀ ਕਰ ਕੇ ਜੋ ਵਿਸ਼ਿਆਂ ਦਾ ਜਿਹਾਸਾ= ਤਿਆਗ ਕਰਨਾ ਹੈ ਇਸ ਦਾ ਨਾਂ 'ਤੀਬਰ ਵੈਰਾਗ' ਹੈ।

੩-ਤੀਬਰ ਤਰ ਵੈਰਾਗ- ਪੁਨਰਾ ਬਿਰਤੀ ਬ੍ਰਹਮ ਲੋਕਾਦਿ ਪ੍ਰਯੰਤ ਮਾਸਤੂ

ਇਤਿ ਬੁਧਜਾ ਵਿਸ਼ੇ ਜਿਹਾਸਾ ਤੀਬਰ ਤਰ ਵੈਰਾਗ।

*ਅਰਥ-* ਜਿਨ੍ਹਾਂ ਲੋਕਾਂ ਵਿਚ ਜਾ ਕੇ ਫਿਰ ਮੁੜ ਆਵੇ ਉਸ ਨੂੰ ਪੁਨਰਾ ਬਿਰਤੀ ਕਹਿੰਦੇ ਹਨ। ਇਉਂ ਸ਼ਿਵ ਲੋਕ, ਬ੍ਰਹਮ ਲੋਕ, ਆਦਿਕ ਜਿਤਨੇ ਭੀ ਲੋਕ ਹਨ ਉਹ ਮੈਨੂੰ ਮਤਾਂ ਪ੍ਰਾਪਤ ਹੋਣ ਅਜਿਹੀ ਇੱਛਾ ਕਰ ਕੇ ਜੋ ਵਿਸ਼ਿਆਂ ਦਾ ਤਿਆਗ ਹੈ ਅਰਥਾਤ ਦੋਹਾਂ ਲੋਕਾਂ ਦੇ ਸੁਖ ਦੀ ਇੱਛਾ ਦਾ ਅਭਾਵ ਕਰਨਾ, ਇਸ ਨੂੰ 'ਤੀਬਰ ਤਰ ਵੈਰਾਗ' ਕਹਿੰਦੇ ਹਨ।

ਉਸ ਪਰਮੇਸ਼ਰ ਨੂੰ ਭਲਾ ਪ੍ਰੀਤਮ ਇਸ ਵਾਸਤੇ ਕਿਹਾ ਹੈ, ਉਹ ਲੋਕ ਪ੍ਰਲੋਕ ਵਿਚ ਜੀਵ ਦੀ ਹਰ ਵੇਲੇ ਰਖਿਆ ਕਰਦਾ ਹੈ।

ਦੂਜਾ ਕਾਰਨ ਇਹ ਭੀ ਹੈ- ਦੁਨੀਆਂ ਦੇ ਲੋਕ ਇਸ ਪੁਰਸ਼ ਦੇ ਔਗੁਣ ਵੇਖ ਕੇ ਬੋਲ ਕੁਬੋਲ ਬੋਲਦੇ ਹੋਏ ਇੰਜ ਆਖਦੇ ਹਨ ਕਿ ਇਸ ਨੂੰ ਓਥੇ ਮਾਰੀਏ ਜਿਥੇ ਪਾਣੀ ਭੀ ਨਾ ਮਿਲੇ ਪਰ ਉਹ ਪਰਮਾਤਮਾ ਧੰਨ ਹੈ ਜੋ ਜੀਵਾਂ ਦੇ ਔਗੁਣ ਵੇਖਦਾ ਹੋਇਆ ਭੀ ਅੰਨ- ਜਲ ਦਿੱਤੀ ਜਾਂਦਾ ਹੈ।

*ਯਥਾ:-* ਰੋਜੀ ਹੀ ਰਾਜ ਬਿਲੋਕਤ ਰਾਜਕ, ਰੋਖ ਰੂਹਾਨ ਕੀ ਰੋਜੀ ਨ ਟਾਰੈ॥

*(ਦਸਮ, ਪੰਨਾ ੩੪)*

*ਤਥਾ:-* ਕਿਤੀਆ ਕੁਢੰਗ ਗੁਝਾ ਥੀਐ ਨ ਹਿਤੁ॥

ਨਾਨਕ ਤੈ ਸਹਿ ਢਕਿਆ ਮਨ ਮਹਿ ਸਚਾ ਮਿਤੁ॥ ੨॥ *(ਪੰਨਾ ੫੧੮)*

(ਸਾਖੀ— ਹਜਰਤ ਮੂਸਾ ਦੀ)

ਪ੍ਰਭੂ ਦੇ ਮਿਲੇ ਬਿਨਾਂ ਜੋ ਦੁੱਖ ਹੋ ਰਿਹਾ ਹੈ ਉਹ ਕਥਨ ਕਰਦੇ ਹਨ-

**ਥਲ ਤਾਪਹਿ ਸਰ ਭਾਰ ਸਾ ਧਨ ਬਿਨਉ ਕਰੈ॥**

ਹੇ ਪ੍ਰਭੂ ! ਆਪ ਜੀ ਦੇ ਵਿਜੋਗ ਰੂਪ ਅੱਗ ਕਰ ਕੇ ਮੈਂ ਦਾਸੀ ਦਾ ਅੰਤਹਕਰਨ ਰੂਪ ਥਲ= ਅਸਥਾਨ ਭਾਰ= ਭਠ ਦੇ ਸਰ= ਸਦਰਸ ਤਪ ਰਿਹਾ ਹੈ, ਇਸ ਕਰ ਕੇ ਸਾ= ਮੈਂ ਧਨ= ਇਸਤ੍ਰੀ ਆਪ ਜੀ ਅੱਗੇ ਬਿਨਉ ਕਰੈ= ਬੇਨਤੀ ਕਰਦੀ ਹਾਂ।

**ਧਨ ਬਿਨਉ ਕਰੇਦੀ ਗੁਣ ਸਾਰੇਦੀ ਗੁਣ ਸਾਰੀ ਪ੍ਰਭ ਭਾਵਾ॥**

ਮੈਂ ਧਨ= ਇਸਤ੍ਰੀ ਬਾਣੀ ਕਰ ਕੇ ਆਪ ਦੇ ਅੱਗੇ ਬਿਨਉ= ਬੇਨਤੀ ਕਰਦੀ ਹਾਂ ਅਤੇ ਮਨ ਕਰ ਕੇ ਆਪ ਜੀ ਦੇ ਗੁਣਾਂ ਨੂੰ ਸਾਰੇਦੀ= ਸੰਭਾਲਦੀ ਹਾਂ, ਕਿਉਂਕਿ ਆਪ ਜੀ ਦੇ ਗੁਣਾਂ ਨੂੰ ਸਾਰੀ= ਸੰਭਾਲਾਂਗੀ ਤਾਂ ਹੀ ਹੇ ਪ੍ਰਭੂ ! ਆਪ ਜੀ ਨੂੰ ਭਾਵਾਂਗੀ।

ਇਹ ਗੱਲ ਸੁਣ ਕੇ ਭਗਵਾਨ ਨੇ ਕਿਹਾ— "ਜਦ ਤੂੰ ਗੁਣਾਂ ਨੂੰ ਸੰਭਾਲ ਲਿਆ ਤਾਂ ਤੇਰੀ ਭਗਤੀ ਸਿਧ

ਹੋ ਗਈ ਫਿਰ ਕਿਸ ਗੱਲ ਦੀ ਕਸਰ ਹੈ?'' ਤਾਂ ਜਗਿਆਸੂ ਰੂਪ ਇਸਤ੍ਰੀ ਨੇ ਕਿਹਾ-

**ਸਾਚੇ ਮਹਲਿ ਰਹੈ ਬੈਰਾਗੀ ਆਵਣ ਦੇਹਿ ਤ ਆਵਾ॥**

ਹੇ ਪੂਰਨ ਬੈਰਾਗੀ= ਵੈਰਾਗਵਾਨ* ਅਥਵਾ :- ਨਿਰਲੇਪ ਪਰਮਾਤਮਾ ਸਚੇ ਮਹਲਿ= ਸਰੂਪ *ਅਥਵਾ* :- ਸਤਸੰਗ ਵਿਚ ਰਹਿਣ ਵਾਲੇ ! ਇਹ ਘਰ ਦੇ ਸਮੂਹ ਬਿਘਨ ਭਾਵ ਘਰ ਦੇ ਧੰਦੇ *ਅਥਵਾ* :- ਕਾਮ ਆਦਿਕ ਦੁਸ਼ਮਣ ਆਉਣ ਦੇਣ ਤਾਂ ਮੈਂ ਆਪ ਜੀ ਦੀ ਤਰਫ ਆਵਾਂ, ਪਰ ਇਹ ਮੈਨੂੰ ਆਉਣ ਨਹੀਂ ਦਿੰਦੇ, ਏਹੋ ਕਸਰ ਹੈ।

**ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ॥**

ਜਿਵੇਂ ਪ੍ਰਤੱਖ ਇਸਤ੍ਰੀ ਦਾ ਮਾਣ ਤਾਣ ਆਪਣੇ ਪਤੀ ਕਰ ਕੇ ਹੀ ਹੁੰਦਾ ਹੈ, ਪਤੀ ਤੋਂ ਬਿਨਾਂ ਕੋਈ ਮਾਣ ਤਾਣ ਨਹੀਂ। ਤਿਵੇਂ ਹੇ ਹਰੀ ! ਆਪ ਜੀ ਦੀ ਪ੍ਰਾਪਤੀ ਹੋਏ ਤੋਂ ਬਿਨਾਂ ਮੈਂ ਮਨ ਕਰ ਕੇ ਨਿਮਾਣੀ ਹਾਂ, ਤਨ ਕਰ ਕੇ ਨਿਤਾਣੀ ਹਾਂ ਅਰਥਾਤ ਆਪ ਜੀ ਤੋਂ ਬਿਨਾਂ ਮੇਰਾ ਕਿਸੇ ਉੱਪਰ ਮਾਣ-ਤਾਣ ਨਹੀਂ ਹੈ।

੧) ਹੇ ਹਰੀ ! ਆਪ ਜੀ ਤੋਂ ਬਿਨਾਂ ਮੈਂ ਮਹਲੀ= ਜਗਿਆਸੂ ਕਿਵੇਂ ਸੁਖਾਂ ਨੂੰ ਪਾਉਣਾ ਕਰਾਂ?

੨) ਹੇ ਹਰੀ ! ਆਪ ਜੀ ਤੋਂ ਬਿਨਾਂ ਮੈਂ ਮਹਲੀ= ਸਰੂਪ ਸੁਖ ਨੂੰ ਕਿਵੇਂ ਪਾਉਣਾ ਕਰਾਂ?

੩) ਹੇ ਮਹਲੀ= ਮਹਿਲਾਂ ਵਾਲੇ ਪ੍ਰਭੂ ! ਆਪ ਦੀ ਪ੍ਰਾਪਤੀ ਰੂਪ ਸੁਖ ਨੂੰ ਮੈਂ ਕਿਵੇਂ ਪਾਉਣਾ ਕਰਾਂ?

**ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ ਗਹਿਲੀ॥੭॥**

ਗੁਰੂ ਜੀ ਕਥਨ ਕਰਦੇ ਹਨ- ਜਿਹੜੀ ਜਗਿਆਸੂ ਰੂਪ ਇਸਤਰੀ ਜੇਠਿ= ਤੀਬਰ ਵੈਰਾਗ ਧਾਰ ਕੇ ਉਸ ਪਰਮਾਤਮਾ ਨੂੰ ਜਾਣਦੀ ਹੈ, ਉਹ ਤਿਸੁ= ਉਸ ਪਰਮਾਤਮਾ ਜੈਸੀ= ਵਰਗੀ (ਹੋ ਜਾਂਦੀ ) ਹੈ।

*ਯਥਾ:-* ਹਰਿ ਹਰਿ ਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ॥ *(ਦਸਮ, ਪੰਨਾ ੫੯)*

ਤੇ ਜਿਹੜੀ ਇਸਤ੍ਰੀ ਕਰਮ ਕਾਂਡੀਆਂ ਦੇ ਮੱਤ ਅਨੁਸਾਰ ਸ਼ਕਾਮ ਕਰਮਾਂ ਦੇ ਕਰਨ ਵਿਚ ਮਿਲੀ ਹੈ ਉਸ ਨੂੰ ਤਿੰਨਾਂ ਗੁਣਾਂ ਨੇ ਗਹਿਲੀ= ਗ੍ਰਸ ਲਿਆ ਹੈ, ਜੋ ਤਿੰਨਾਂ ਗੁਣਾਂ ਕਰ ਕੇ ਗ੍ਰਸੀ ਗਈ ਹੈ ਓਹੀ ਜੰਮਦੀ ਮਰਦੀ ਹੈ, ਕਿਉਂਕਿ ਸ਼ਾਸਤ੍ਰਾਂ ਦਾ ਇਹ ਨਿਯਮ ਹੈ ਕਰਮਾਂ ਦੇ ਕਰਨ ਨਾਲ ਸਰੀਰ ਰੂਪ ਕਪੜੇ ਦੀ ਪ੍ਰਾਪਤੀ ਹੈ-

*ਯਥਾ:-* ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥ *(ਜਪੁ ਜੀ, ਪੰਨਾ ੨)*

*ਅਥਵਾ :-* ਗੁਰੂ ਜੀ ਕਥਨ ਕਰਦੇ ਹਨ- ਜਿਹੜੀ ਜਗਿਆਸੂ ਰੂਪ ਇਸਤ੍ਰੀ ਸਾਰਿਆਂ ਤੋਂ ਜੇਠਿ= ਵੱਡੇ ਪ੍ਰਭੂ ਨੂੰ ਜਾਣਦੀ ਹੈ, ਉਹ ਉਸ ਪ੍ਰਭੂ ਜੈਸੀ ਹੋ ਗਈ ਹੈ ਤੇ ਜਿਹੜੀ ਜਗਿਆਸੂ ਰੂਪ ਇਸਤ੍ਰੀ ਕਰਮਿ ਮਿਲੈ= ਨਿਸ਼ਕਾਮ ਕਰਮਾਂ ਦੇ ਕਰਨ ਵਿਚ ਮਿਲੀ ਹੈ, ਉਸ ਉਤੇ ਪ੍ਰਭੂ ਦੀ ਕਰਮਿ= ਕਿਰਪਾ ਹੋਈ ਹੈ, ਪ੍ਰਭੂ ਦੀ ਕਿਰਪਾ ਦਾ ਫਲ ਗੁਰਾਂ ਦੀ ਪ੍ਰਾਪਤੀ ਹੋਈ ਜਾਂ ਗੁਰਾਂ ਦੀ ਸੇਵਾ- ਟਹਲ ਕੀਤੀ ਤਾਂ ਗੁਰਾਂ ਦੀ ਕਰਮਿ= ਕਿਰਪਾ ਨਾਲ ਸ਼ਬਦ ਦੀ ਪ੍ਰਾਪਤੀ ਹੋਈ, ਸ਼ਬਦ ਕਰ ਕੇ ਸ਼ੁਭ ਗੁਣਾਂ ਦੇ ਧਾਰਨ ਵਿਚ ਮਿਲੀ, ਸ਼ੁਭ ਗੁਣਾਂ ਦੇ ਮਿਲਣ ਕਰ ਕੇ ਪ੍ਰਭੂ ਨੇ ਇਸ ਨੂੰ ਬੁੱਧੀ ਰੂਪੀ ਬਾਂਹ ਤੋਂ ਗਹਿ-ਲੀ= ਫੜ ਲਿਆ ਬੁੱਧੀ ਰੂਪੀ ਬਾਂਹ ਤੋਂ ਫੜ ਕੇ ਫਿਰ ਆਪਣੇ ਵਿਚ ਲੀ= ਲੀਣ ਅਰਥਾਤ ਅਭੇਦ ਕਰ ਲਿਆ॥ ੭॥

---

**ਕਿਸੇ ਦੇ ਘਰ ਵਿਚ ਇਕ ਜਣਾ ਕਦੀ ਮਰ ਜਾਵੇ ਤਾਂ ਕਈ ਸਾਲ ਸ਼ੋਕ ਨਿਕਲਦਾ ਨਹੀਂ ਨਾ ਹੀ ਰੋਣਾ- ਪਿੱਟਣਾ ਬੰਦ ਹੁੰਦਾ ਹੈ। ਪਰਮੇਸ਼ਰ ਅਜਿਹਾ ਵੈਰਾਗੀ ਹੈ ਕਿ ਭਾਵੇਂ ਸਾਰਾ ਸੰਸਾਰ ਖ਼ਤਮ ਹੋ ਜਾਵੇ ਪਰ ਉਸ ਨੂੰ ਕੋਈ ਸ਼ੋਕ ਨਹੀਂ ਹੁੰਦਾ।*

## ਆਸਾੜੁ ਭਲਾ ਸੂਰਜੁ ਗਗਨਿ ਤਪੈ॥

ਆਸਾੜੁ= ਹਾੜ ਦੇ ਮਹੀਨੇ ਵਿਚ ਗਗਨਿ= ਅਕਾਸ਼ ਵਿਖੇ ਸੂਰਜ ਭਲਾ= ਚੰਗਾ ਤਪਦਾ ਹੈ।

## ਧਰਤੀ ਦੂਖ ਸਹੈ ਸੋਖੈ ਅਗਨਿ ਭਖੈ॥

(ਜਿਸ ਵੇਲੇ ਸੂਰਜ) ਅੱਗ ਵਾਂਗ ਭਖੈ= ਤਪਦਾ ਹੈ ਤਾਂ ਜਲ ਦੇ ਸੋਖੈ= ਸੁੱਕਣ ਕਰ ਕੇ ਧਰਤੀ ਦੁੱਖਾਂ ਨੂੰ ਸਹੈ= ਸਹਾਰਦੀ ਹੈ।

## ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ ਨ ਹਾਰੇ॥

(ਜਿਸ ਵੇਲੇ ਅਕਾਸ਼ ਵਿਚ ਸੂਰਜ ਅੱਗ ਵਾਂਗ ਤਪਦਾ ਹੈ ਤਾਂ ਧਰਤੀ ਵਿਚੋਂ) ਰਸੁ= ਜਲ ਨੂੰ ਸੋਖੈ= ਸੁਕਾ ਦੇਂਦਾ ਹੈ, (ਵਿਜੋਗਵਤੀ ਇਸਤ੍ਰੀ ਆਖਦੀ ਹੈ, ਇਸ) ਧੋਖੈ= ਸੰਸੇ ਕਰ ਕੇ ਮੇਰਾ ਮਰਨਾ ਹੋ ਰਿਹਾ ਹੈ, ਕਿਉਂਕਿ ਇਕ ਤਾਂ ਪਤੀ ਦਾ ਵਿਛੋੜਾ ਤਪਾ ਰਿਹਾ ਹੈ, ਦੂਜਾ ਉਪਰੋਂ ਸੂਰਜ ਤਪਾ ਰਿਹਾ ਹੈ, ਭੀ= ਪੁਨਾ ਸੋ= ਉਹ (ਸੂਰਜ ਆਪਣੇ ਤਪਾਉਣ ਦੀ) ਕਿਰਤ ਨੂੰ ਹਾਰਦਾ ਨਹੀਂ (ਧਰਤੀ ਨੂੰ ਤਪਾਈ ਜਾਂਦੀ ਹੈ)।

*ਅਥਵਾ :—* ਉਹ ਧਰਤੀ ਆਪਣੀ ਕਿਰਤ ਨੂੰ ਹਾਰਦੀ ਨਹੀਂ ਭਾਵੇਂ ਸੂਰਜ ਤਪ ਕੇ ਧਰਤੀ ਉੱਤੇ ਪੈਦਾ ਹੋਏ ਬੂਟਿਆਂ ਨੂੰ ਸਾੜਦਾ ਹੈ ਪਰ ਧਰਤੀ ਵਿਚ ਜੋ ਸੂਖਮ ਅੰਗੂਰੀ ਹੈ ਉਸ ਨੂੰ ਧਰਤੀ ਆਪਣੇ ਵਿਚ ਛਪਾ ਕੇ ਰੱਖਦੀ ਹੈ, ਜਿਸ ਵੇਲੇ ਬੱਦਲ ਆ ਕੇ ਵਰਖਾ ਕਰਦੇ ਹਨ ਤਾਂ ਧਰਤੀ ਆਪਣੇ ਵਿਚੋਂ ਉਸ ਸੂਖਮ ਅੰਗੂਰੀ ਨੂੰ ਬਾਹਰ ਪ੍ਰਗਟ ਕਰਦੀ ਹੈ।

## ਰਥੁ ਫਿਰੈ ਛਾਇਆ ਧਨ ਤਾਕੈ ਟੀਡੁ ਲਵੈ ਮੰਝਿ ਬਾਰੇ॥

(ਜਿਸ ਵੇਲੇ ਸੂਰਜ ਦਾ) ਰੱਥ ਹਾੜ ੧੩* ਨੂੰ ਦਖਨੈਣ ਦੀ ਤਰਫ ਫਿਰ ਜਾਂਦਾ ਹੈ ਤਾਂ ਧਨ= ਇਸਤ੍ਰੀਆਂ ਤੇ ਮੁਸਾਫਰ ਬ੍ਰਿਛਾਂ ਦੀ ਛਾਇਆ ਤਾਕੈ= ਤੱਕਦੇ ਹਨ ਅਤੇ ਟੀਡੁ= ਬਿੰਡੇ ਬਾਰੇ= ਉਜਾੜ ਮੰਝਿ= ਵਿਚ ਲਵੈ= ਬੋਲਦੇ ਹਨ। ਇਥੋਂ ਤਕ ਦ੍ਰਿਸ਼ਟਾਂਤ ਕਥਨ ਕਰ ਕੇ ਹੁਣ ਦਾਦਿਸ਼ਟਾਂਤ ਆਖਦੇ ਹਨ-

***ਆਸਾੜੁ ਭਲਾ ਸੂਰਜੁ ਗਗਨਿ ਤਪੈ॥***

ਆਸਾ ਰੂਪੀ ਹਾੜ ਦੇ ਮਹੀਨੇ ਵਿਚ ਹਿਰਦੇ ਰੂਪ ਆਕਾਸ਼ ਵਿਚ ਰਾਗ ਦ੍ਵੈਸ਼ ਰੂਪੀ ਕਿਰਣਾਂ ਦੇ ਸਹਿਤ ਅਗਿਆਨ ਰੂਪ ਸੂਰਜ ਭਲਾ= ਚੰਗਾ ਤਪ ਰਿਹਾ ਹੈ।

*ਪ੍ਰਸ਼ਨ :-* ਸੂਰਜ ਪਦ ਦਾ ਅਰਥ ਗਿਆਨ ਹੁੰਦਾ ਹੈ, ਆਪ ਜੀ ਨੇ ਸੂਰਜ ਦਾ ਅਰਥ ਅਗਿਆਨ ਇਥੇ ਹੀ ਕਿਹਾ ਹੈ ਯਾਂ ਹੋਰ ਕਿਸੇ ਜਗ੍ਹਾ ਪਰ ਭੀ ਕਿਹਾ ਹੈ?

*ਉੱਤਰ :-* ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਗੋਂਡ ਰਾਗ ਵਿਚ ਲਿਖਿਆ ਹੈ:

ਜੈਸੇ ਸਕਤਿ ਸੂਰੁ ਬਹੁ ਜਲਤਾ ਗੁਰ ਸਸਿ ਦੇਖੇ ਲਹਿ ਜਾਇ ਸਭ ਤਪਨਾ॥ ੧॥

*(ਗੋਂਡ ਮਹਲਾ ੪, ਪੰਨਾ ੮੬੦)*

*ਅਰਥ :-* ਜਿਸ ਤਰ੍ਹਾਂ ਸੂਰੁ= ਸੂਰਜ ਕਰ ਕੇ ਸਕਤਿ= ਰੇਤਾ ਬਹੁਤ ਹੀ ਜਲਤਾ= ਸੜਦਾ ਹੈ ਤੇ ਸਸਿ=

---

**ਜਿਸ ਵੇਲੇ ਹਾੜ ੧੩ ਨੂੰ ਸੂਰਜ ਦਾ ਰੱਥ ਦਖਨੈਣ ਹੁੰਦਾ ਹੈ ਤਾਂ ਸ੍ਵਰਗ ਦੇ ਬੂਹੇ ਬੰਦ ਹੋ ਜਾਂਦੇ ਹਨ, ਜਿਸ ਵੇਲੇ ੯ ਪੋਹ ਨੂੰ ਸੂਰਜ ਦਾ ਰਥ ਉਤਰੈਣ ਹੁੰਦਾ ਹੈ ਤਾਂ ਸ੍ਵਰਗ ਦੇ ਬੂਹੇ ਖੁਲ੍ਹ ਜਾਂਦੇ ਹਨ, ਇਸੇ ਕਾਰਨ ਕਰਕੇ ਜੋਗੀ ਸਮੇਂ ਦਾ ਵਿਚਾਰ ਕਰ ਕੇ ਪ੍ਰਾਣ ਤਿਆਗਦੇ ਹਨ ਇਹ ਪੁਰਾਣਕ ਮਤ ਅਨੁਸਾਰ ਹੈ।*

*ਭੀਸ਼ਮ ਪਿਤਾਮਾ ਦੀ ਸਾਖੀ ਯਾਦ ਰੱਖਣੀ।*

ਚੰਦ੍ਰਮਾ ਦੇ ਦੇਖਣ ਕਰਕੇ ਸਾਰੀ ਤਪਸ਼ਤਾ ਦੂਰ ਹੋ ਜਾਂਦੀ ਹੈ। ਇਸੇ ਤਰ੍ਹਾਂ ਅਗਿਆਨ ਰੂਪ ਸੂਰਜ ਕਰ ਕੇ ਜੀਵ ਰੂਪ ਰੇਤਾ ਬਹੁਤ ਹੀ ਸੜਦਾ ਹੈ ਤੇ ਗੁਰੂ ਸਾਹਿਬ ਰੂਪ ਚੰਦ੍ਰਮਾ ਦੇ ਦੇਖਣ ਕਰ ਕੇ ਸਾਰੀ ਤਪਸ਼ਤਾ ਦੂਰ ਹੋ ਜਾਂਦੀ ਹੈ।

ਗੁਸਾਈਂ ਤੁਲਸੀ ਦਾਸ ਜੀ ਨੇ ਭੀ ਅਗਿਆਨ ਨੂੰ ਸੂਰਜ ਕਥਨ ਕੀਤਾ ਹੈ:-

***ਸੰਸਾਰ ਪਤੰਗੋ ਘੋਰ ਕਿਰਣਹ ਨੌ ਦਹੰਤੀ ਮਾਨਵਹ।***

ਜਿਹੜਾ ਪੁਰਸ਼ ਤੁਲਸੀ ਰਾਮਾਇਣ ਰੂਪ ਮਾਨਵਹ= ਮਾਨ ਸਰੋਵਰ ਵਿਚ ਇਸ਼ਨਾਨ ਕਰਦਾ ਹੈ, ਉਹ ਪੁਰਸ਼ ਰਾਗ ਦ੍ਵੈਸ਼ ਰੂਪੀ ਭਿਆਨਕ ਕਿਰਣਾਂ ਦੇ ਸਹਿਤ ਜੋ ਸੰਸਾਰ= ਅਗਿਆਨ ਰੂਪੀ ਪਤੰਗੋ= ਸੂਰਜ ਹੈ, ਉਸ ਕਰ ਕੇ ਸੜਦਾ ਨਹੀਂ ਹੈ।

***ਧਰਤੀ ਦੂਖ ਸਹੈ ਸੋਖੈ ਅਗਨਿ ਭਖੈ॥***

ਜਿਸ ਵੇਲੇ ਅਗਿਆਨ ਰੂਪ ਸੂਰਜ ਜਗਿਆਸੂ ਦੇ ਹਿਰਦੇ ਰੂਪ ਅਕਾਸ਼ ਵਿਚ ਅੱਗ ਵਾਂਗ ਤਪਦਾ ਹੈ ਤੇ ਸ਼ੁਭ ਗੁਣਾਂ ਰੂਪੀ ਜਲ ਨੂੰ ਸੁਕਾ ਦਿੰਦਾ ਹੈ ਤਾਂ ਜਗਿਆਸੂ ਦੀ ਬੁੱਧੀ ਰੂਪ ਧਰਤੀ ਦੁੱਖਾਂ ਨੂੰ ਸਹਾਰਦੀ ਹੈ।

***ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ ਨ ਹਾਰੇ॥***

ਜਿਸ ਵੇਲੇ ਅਗਿਆਨ ਰੂਪ ਸੂਰਜ ਅੱਗ ਵਾਂਗ ਤਪ ਕੇ ਜਗਿਆਸੂ ਦੀ ਬੁੱਧੀ ਰੂਪੀ ਧਰਤੀ ਵਿਚੋਂ ਸ਼ੁਭ ਗੁਣਾਂ ਰੂਪੀ ਰਸੁ= ਜਲ ਨੂੰ ਸੋਖੈ= ਸੁਕਾ ਦਿੰਦਾ ਹੈ, ਤਾਂ ਉਸ ਵੇਲੇ ਜਗਿਆਸੂ ਰੂਪੀ ਸਖੀ ਆਖਦੀ ਹੈ- ਹੇ ਸੰਤੋ ! ਇਸ ਧੋਖੈ= ਸੰਸੇ ਕਰ ਕੇ ਮੇਰਾ ਮਰਨਾ ਹੋ ਰਿਹਾ ਹੈ, ਭੀ= ਪੁਨਾ ਓਹੀ ਅਗਿਆਨ ਰੂਪ ਸੂਰਜ ਤਪਾਉਣ ਦੀ ਕਿਰਤ ਨੂੰ ਹਾਰਦਾ ਨਹੀਂ।

*ਅਥਵਾ :-* ਜਗਿਆਸੂ ਦੀ ਬੁੱਧੀ ਰੂਪੀ ਧਰਤੀ ਪ੍ਰਭੂ-ਪ੍ਰਾਪਤੀ ਦੀ ਚਾਹ ਰੂਪ ਅੰਗੂਰੀ ਨੂੰ ਆਪਣੇ ਵਿਚ ਛਿਪਾ ਕੇ ਰੱਖਦੀ ਹੈ, ਜਿਸ ਵੇਲੇ ਗੁਰੂ-ਬੱਦਲ ਉਪਦੇਸ਼ ਦੁਆਰਾ ਨਾਮ-ਜਲ ਦੀ ਵਰਖਾ ਕਰਦੇ ਹਨ ਤਾਂ ਜਗਿਆਸੂ ਦੀ ਬੁੱਧੀ ਰੂਪ ਧਰਤੀ ਬਾਹਰ ਹਰਿਆਵਲਤਾ ਪੈਦਾ ਕਰਦੀ ਹੈ, ਅਰਥਾਤ ਭਜਨ-ਸਿਮਰਨ ਕਰਨ ਲੱਗ ਜਾਂਦੀ ਹੈ।

***ਰਥੁ ਫਿਰੈ ਛਾਇਆ ਧਨ ਤਾਕੈ ਟੀਡੁ ਲਵੈ ਮੰਝਿ ਬਾਰੇ॥***

ਜਿਸ ਵੇਲੇ ਅਗਿਆਨ ਰੂਪ ਸੂਰਜ ਦਾ ਅਸੱਤਵਾ ਪਾਦਿਕ ਰੂਪ* ਰਥ (ਸੱਤਜੰ ਗਿਆਨ ਮਨੰਤੰ ਬ੍ਰਹਮ ਰੂਪ) ਪ੍ਰੋਖ ਗਿਆਨ ਕਰ ਕੇ ਫਿਰਿਆ, ਤਾਂ ਜਗਿਆਸੂ ਰੂਪ ਇਸਤ੍ਰੀ ਸ਼ਾਂਤੀ, *ਅਥਵਾ :-* ਬੁੱਧੀ ਦੀ ਇਕਾਗਰਤਾ

---

**ਨੋਟ-ਅਗਿਆਨ ਰੂਪ ਸੂਰਜ ਦੀਆਂ ਦੋ ਸ਼ਕਤੀਆਂ ਹਨ— ਇਕ ਅਵਰਨ ਸ਼ਕਤੀ ਹੈ, ਦੂਜੀ ਵਿਖੇਪ ਸ਼ਕਤੀ ਹੈ। ਫਿਰ ਅਵਰਨ ਸ਼ਕਤੀ ਦੋ ਪ੍ਰਕਾਰ ਦੀ ਹੈ— ਅਸੱਤਵਾ ਪਾਦਿਕ ਤੇ ਅਭਾਨਾ ਪਾਦਿਕ। ਨਾ ਅਸਤਿ ਨ ਭਾਂਤਿ ਇਤਿ ਵਿਵਹਾਰ ਹੇਤੂ ਅਵਰਨ ਸ਼ਕਤੀ। ਪਰਮਾਤਮਾ ਨਾ ਅਸਤਿ=ਨਹੀਂ ਹੈ, ਇਸ ਦੇ ਪਾਦਿਕ=ਜਨਾਉਣੇ ਵਾਲੀ ਨੂੰ ਅਸੱਤਵਾ ਪਾਦਿਕ ਕਹਿੰਦੇ।*

*ਪਰਮਾਤਮਾ ਦੀ ਨ ਭਾਂਤਿ=ਪ੍ਰਤੀਤੀ ਨਾ ਹੋਣੀ ਇਸ ਨੂੰ ਅਭਾਨਾ ਪਾਦਿਕ ਆਖਦੇ ਹਨ। (ਪ੍ਰੋਕ੍ਸ਼) ਪ੍ਰੋਖ ਗਿਆਨ ਕਰ ਕੇ ਅਵਰਨ ਦੀ ਅਸੱਤਵਾ ਪਾਦਿਕ ਸ਼ਕਤੀ ਦੂਰ ਹੁੰਦੀ ਹੈ। (ਅਪ੍ਰੋਕ੍ਸ਼) ਅਪ੍ਰੋਖ ਗਿਆਨ ਕਰ ਕੇ ਅਵਰਨ ਦੀ ਅਭਾਨਾ ਪਾਦਿਕ ਸ਼ਕਤੀ ਦੂਰ ਹੁੰਦੀ ਹੈ। ਪ੍ਰਸ਼ਨ-ਪ੍ਰੋਖ ਗਿਆਨ ਤੇ ਅਪ੍ਰੋਖ ਗਿਆਨ ਕਿਸ ਨੂੰ ਕਹਿੰਦੇ ਹਨ? ਉੱਤਰ-"ਸਤਜੰ ਗਿਆਨ ਮਨੰਤੰ ਬ੍ਰਹਮ" ਇਹ ਪ੍ਰੋਖ ਗਿਆਨ ਹੈ। "ਅਹੰ ਬ੍ਰਹਮਾਸਮੀ" ਇਹ ਅਪ੍ਰੋਖ ਗਿਆਨ ਹੈ। ਪ੍ਰਸ਼ਨ-ਪ੍ਰੋਖ ਗਿਆਨ ਤੇ ਅਪ੍ਰੋਖ ਗਿਆਨ ਕਿਵੇਂ ਪ੍ਰਾਪਤ ਹੁੰਦੇ ਹਨ? ਉੱਤਰ-ਗੁਰਾਂ ਵਿਚ ਤੇ ਵੇਦ ਸ਼ਾਸਤ੍ਰਾਂ ਵਿਚ ਵਿਸ਼ਵਾਸ ਕਰਨ ਨਾਲ ਪ੍ਰੋਖ ਗਿਆਨ ਹੁੰਦਾ ਹੈ ਤੇ ਗੁਰੂ ਮੁਖ ਦੁਆਰਾ ਅਹੰ ਬ੍ਰਹਮਾਸਮੀ, ਤਤ੍ਵਮਸੀ, ਮਹਾਂ ਵਾਕ ਸ੍ਰਵਨ ਕਰਨ ਨਾਲ ਅਪ੍ਰੋਖ ਗਿਆਨ ਹੁੰਦਾ ਹੈ*

ਰੂਪੀ ਛਾਇਆ ਨੂੰ ਤਾਕੈ= ਤੱਕਦੀ ਹੈ, ਹਿਰਦੇ ਰੂਪ ਬਾਰੇ= ਉਜਾੜ ਵਿਚ ਕਾਮ ਆਦਿਕ, *ਅਥਵਾ :-* ਇੰਦ੍ਰਿਆਂ ਰੂਪ ਬਿੰਡੇ ਬੋਲਦੇ ਹਨ, ਅਰਥਾਤ ਆਪੋ ਆਪਣੇ ਵਿਸ਼ਿਆਂ ਵੱਲ ਖਿੱਚਦੇ ਹਨ, ਇਸ ਕਰ ਕੇ ਸ਼ਾਂਤੀ ਤੇ ਇਕਾਗਰਤਾ ਹੋਣ ਨਹੀਂ ਦਿੰਦੇ, ਇਕਾਗਰਤਾ ਤੋਂ ਬਿਨਾਂ ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ।

## ਅਵਗਣ ਬਾਧਿ ਚਲੀ ਦੁਖੁ ਆਗੈ ਸੁਖੁ ਤਿਸੁ ਸਾਚੁ ਸਮਾਲੇ॥

ਜਿਹੜੀ ਜੀਵ ਰੂਪ ਇਸਤ੍ਰੀ ਬੁੱਧੀ ਰੂਪ ਪੱਲੇ ਵਿਚ ਅਉਗਣਾਂ ਨੂੰ ਬੰਨ੍ਹ ਕੇ ਸੰਸਾਰ ਵੱਲ ਚਲਦੀ ਹੈ, ਉਸ ਨੂੰ ਆਗੈ= ਅੱਗੇ ਪ੍ਰਲੋਕ ਵਿਚ ਗਿਆਂ ਦੁੱਖ ਪ੍ਰਾਪਤ ਹੁੰਦਾ ਹੈ, ਜਿਹੜੀ ਇਸਤ੍ਰੀ ਸੱਚ ਨਾਮ ਨੂੰ ਸੰਭਾਲਦੀ ਹੈ, ਤਿਸ ਨੂੰ ਸੁਖ ਪ੍ਰਾਪਤ ਹੁੰਦਾ ਹੈ।

## ਨਾਨਕ ਜਿਸ ਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ ਨਾਲੇ॥ ੮॥

ਗੁਰੂ ਜੀ ਕਥਨ ਕਰਦੇ ਹਨ- ਜਿਸ ਪ੍ਰਭੂ ਨੂੰ ਅਸਾਂ ਨੇ ਇਹ ਆਪਣਾ ਮਨ ਦਿੱਤਾ ਹੈ, ਉਸ ਪ੍ਰਭੂ ਦੇ ਨਾਲ ਹੀ ਸਾਡਾ ਜਿਊਣਾ ਤੇ ਮਰਨਾ ਹੈ॥ ੮॥

*ਯਥਾ:-* ਆਖਾ ਜੀਵਾ ਵਿਸਰੈ ਮਰਿ ਜਾਉ॥ *(ਪੰਨਾ ੯)*

*ਤਥਾ:-* ਮਰਣੰ ਬਿਸਰਣੰ ਗੋਬਿਦਹ॥ ਜੀਵਣੰ ਹਰਿ ਨਾਮ ਧ੍ਯਾਵਣਹ॥

*(ਮਹਲਾ ੫ ਗਾਥਾ, ਪੰਨਾ ੧੩੬੧)*

## ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ॥

ਜਿਵੇਂ ਪ੍ਰਤੱਖ ਸਾਵਣ ਦੇ ਮਹੀਨੇ ਵਿਚ ਘਣ= ਬੱਦਲ ਆ ਕੇ ਜਲ ਦੀ ਵਰਖਾ ਕਰਦੇ ਹਨ, ਐਸੀ ਰੁੱਤ ਦੇ ਆਇਆਂ ਸਾਰਿਆਂ ਦੇ ਮਨ ਵਿਚ ਸਰਸ= ਅਧਿਕ ਸਾਵਣਿ= ਅਨੰਦ ਹੁੰਦਾ ਹੈ।

*ਯਥਾ:-* ਨਾਨਕ ਸਾਵਣਿ ਜੇ ਵਸੈ ਚਹੁ ਓਮਾਹਾ ਹੋਇ॥
ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰਿ ਧਨੁ ਹੋਇ॥ *(ਪੰਨਾ ੧੨੭੯)*

ਤਿਵੇਂ ਨਰ ਦੇਹ ਹੀ ਇਕ ਸਾਵਣ ਦਾ ਮਹੀਨਾ ਹੈ ਜੋ ਸਰਸ= ਪ੍ਰੇਮ ਦੇ ਸਹਿਤ ਹੈ, ਐਸੀ ਰੁੱਤ ਦੇ ਆਇਆਂ ਗੁਰੂ ਰੂਪ ਬੱਦਲ ਉਪਦੇਸ਼-ਜਲ ਦੀ ਵਰਖਾ ਕਰਦੇ ਹਨ, ਇਸ ਤੇ ਮਨ ਵਿਚ ਸਰਸ= ਅਧਿਕ ਸਾਵਣਿ= ਅਨੰਦ ਦੀ ਪ੍ਰਾਪਤੀ ਹੁੰਦੀ ਹੈ।

## ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ॥

(ਵਿਜੋਗਣ ਇਸਤ੍ਰੀ ਆਖਦੀ ਹੈ-) ਮੇਰੇ ਮਨ ਤਨ ਵਿਚ ਸਹੁ= ਪਤੀ ਭਾਉਂਦਾ ਹੈ ਪਰ ਪਤੀ ਪਰਦੇਸ ਵਿਚ ਸਿਧਾਏ= ਗਿਆ ਹੋਇਆ ਹੈ।

ਇਸੇ ਤਰ੍ਹਾਂ ਜਗਿਆਸੂ ਰੂਪ ਸਖੀ ਆਖਦੀ ਹੈ ਕਿ ਮੇਰੇ ਮਨ ਤਨ ਵਿਚ ਪਤੀ-ਪਰਮਾਤਮਾ ਚੰਗਾ ਲੱਗਦਾ ਹੈ, ਪਰ ਪਤੀ-ਪਰਮਾਤਮਾ ਪਰਦੇਸ ਗਿਆ ਹੋਇਆ ਹੈ ਭਾਵ ਅਸਖਿਆਤਕਾਰ ਹੈ।

## ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ॥

(ਵਿਜੋਗਣ ਇਸਤ੍ਰੀ ਆਖਦੀ ਹੈ-) ਮੇਰੇ ਘਰ ਵਿਚ ਪਤੀ ਆਉਂਦਾ ਨਹੀਂ ਹੈ, ਇਸ ਹਾਵੈ= ਝੋਰੇ ਕਰ ਕੇ ਮੈਂ ਮਰ ਰਹੀ ਹਾਂ, ਇਕ ਤਾਂ ਪਤੀ ਦੇ ਵਿਛੋੜੇ ਦਾ ਦੁੱਖ ਹੈ, ਦੂਜਾ ਦੁੱਖ ਇਹ ਹੈ ਜੋ ਉਪਰੋਂ ਦਾਮਨਿ= ਬਿਜਲੀ ਚਮਕ ਕੇ ਡਰਾ ਰਹੀ ਹੈ।

ਇਸੇ ਤਰ੍ਹਾਂ ਜਗਿਆਸੂ ਰੂਪੀ ਸਖੀ ਆਖਦੀ ਹੈ- ਹੇ ਸੰਤੋ ! ਪਤੀ-ਪਰਮਾਤਮਾ ਮੇਰੇ ਅੰਤਹਕਰਨ ਰੂਪੀ ਘਰ ਵਿਚ ਆ ਕੇ ਪ੍ਰਾਪਤ ਨਹੀਂ ਹੁੰਦਾ, ਇਸ ਹਾਵੈ= ਝੋਰੇ ਕਰ ਕੇ ਮੈਂ ਮਰ ਰਹੀ ਹਾਂ ਅਤੇ ਮਾਇਆ ਰੂਪੀ ਦਾਮਨਿ= ਬਿਜਲੀ ਚਮਕ ਕੇ ਅਰਥਾਤ ਨਾਨ੍ਹਾ ਪ੍ਰਕਾਰ ਦੇ ਹਾਵ- ਭਾਵ ਦਿਖਾ ਕੇ ਡਰਾ ਰਹੀ ਹੈ।

*ਯਥਾ :-* ਮਾਇਆ ਐਸੀ ਮੋਹਨੀ ਭਾਈ॥ ਜੇਤੇ ਜੀਅ ਤੇਤੇ ਡਹਕਾਈ॥ *(ਪੰਨਾ ੧੧੬੦)*

## ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ॥

(ਵਿਜੋਗਣ ਇਸਤ੍ਰੀ ਆਖਦੀ ਹੈ- ਪਤੀ ਤੋਂ ਬਿਨਾਂ ਮੇਰੀ) ਸੇਜਾ ਇਕੱਲੀ ਹੈ ਇਸ ਤੇ ਮੈਂ ਖਰੀ ਦੁਹੇਲੀ= ਚੰਗੀ ਦੁਖੀ ਹੋ ਰਹੀ ਹਾਂ, ਹੇ ਮਾਏ= ਸਖੀ ! ਪਤੀ ਤੋਂ ਬਿਨਾਂ ਮੈਨੂੰ ਤਾਂ ਮਰਨ ਦਾ ਦੁੱਖ ਹੋ ਰਿਹਾ ਹੈ।

ਇਸੇ ਤਰ੍ਹਾਂ ਜਗਿਆਸੂ ਰੂਪੀ ਸਖੀ ਆਖਦੀ ਹੈ- ਮੇਰੀ ਅੰਤਹਕਰਨ ਰੂਪੀ ਸੇਜਾ ਇਕੱਲੀ ਹੈ ਅਰਥਾਤ ਪਰਮੇਸ਼ਰ- ਪਤੀ ਦੀ ਪ੍ਰਾਪਤੀ ਨਹੀਂ ਹੈ ਇਸ ਤੇ ਮੈਂ ਚੰਗੀ ਦੁਖੀ ਹੋ ਰਹੀ ਹਾਂ, ਹੇ ਮਾਏ= ਸੰਤੋ! ਪਤੀ- ਪਰਮੇਸ਼ਰ ਦੀ ਪ੍ਰਾਪਤੀ ਹੋਏ ਤੋਂ ਬਿਨਾਂ ਮੈਨੂੰ ਤਾਂ ਮਰਨ ਦਾ ਦੁੱਖ ਹੋ ਰਿਹਾ ਹੈ।

## ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ॥

ਹੇ ਹਰੀ ! ਆਪ ਜੀ ਦੀ ਪ੍ਰਾਪਤੀ ਹੋਏ ਤੋਂ ਬਿਨਾਂ ਕਹੁ= ਦੱਸੋ ਖਾਂ ਨੀਂਦ ਕੈਸੇ ਆਵੇ ? ਤੇ ਭੁੱਖ ਕਿਵੇਂ ਲੱਗੇ? ਤੇ ਸਰੀਰ ਉੱਤੇ ਕਪੜੇ ਪਹਿਰਨੇ ਕਿਵੇਂ ਸੁਖਾਉਣ? ਅਰਥਾਤ ਨਹੀਂ ਸੁਖਾਉਂਦੇ। ਕੱਪੜਾ ਪਹਿਰਨਾ ਤ੍ਵਚਾ (ਚਮੜੀ) ਦਾ ਧਰਮ ਹੈ ਕਿਉਂਕਿ ਸਪਰਸ਼ ਧਰਮ ਤ੍ਵਚਾ ਦਾ ਹੈ। ਜਦ ਤ੍ਵਚਾ ਨੂੰ ਕੱਪੜਾ ਪਹਿਰਨਾ ਨਹੀਂ ਸੁਖਾਉਂਦਾ ਤਾਂ ਨੀਂਦ ਧਰਮ ਜੀਵ ਦਾ ਹੈ ਤੇ ਭੁਖ ਧਰਮ ਪ੍ਰਾਣਾਂ ਦਾ ਹੈ ਉਹ ਉਨ੍ਹਾਂ ਨੂੰ ਕਿਵੇਂ ਸੁਖਾ ਸਕਦਾ ਹੈ?

*ਅਥਵਾ :-* ਤਨਿ= ਅੰਤਹਕਰਨ ਵਿਚ ਪ੍ਰੇਮ ਰੂਪ ਕੱਪੜਾ, ਸ਼ਾਂਤੀ ਰੂਪ ਨਿੰਦ੍ਰਾ, ਇੱਛਾ ਰੂਪੀ ਭੁੱਖ ਕਿਵੇਂ ਸੁਖਾਉਂਦੀ ਹੈ ਭਾਵ ਚੰਗੀ ਨਹੀਂ ਲੱਗਦੀ।

## ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ॥ ੯॥

ਗੁਰੂ ਜੀ ਕਥਨ ਕਰਦੇ ਹਨ- ਜੋ ਪਤੀ-ਪਰਮਾਤਮਾ ਦੇ ਅੰਕਿ= ਸਰੂਪ ਵਿਚ ਸਮਾਉਂਦੀ ਹੈ, ਉਹ ਪਤੀ-ਪਰਮਾਤਮਾ ਦੀ ਜਗਿਆਸੂ ਰੂਪੀ ਇਸਤ੍ਰੀ ਸੁਹਾਗਵੰਤੀ ਹੈ॥ ੯॥

## ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ॥

ਗੁਰੂ ਸਾਹਿਬ ਜੀ ਭਾਦਰੋਂ ਮਹੀਨੇ ਦੁਆਰਾ ਕਥਨ ਕਰਦੇ ਹਨ- ਜਿਵੇਂ ਪ੍ਰਤੱਖ ਇਸਤ੍ਰੀ ਭਰਮ ਵਿਚ ਭੁੱਲੀ ਹੋਈ, ਜੁਆਨੀ ਨੂੰ ਭਰ ਕੇ ਅਰਥਾਤ ਜੁਆਨੀ ਦਾ ਹੰਕਾਰ ਕਰ ਕੇ ਪਸ਼ਚਾਤਾਪ ਕਰਦੀ ਹੈ।

ਇਸੇ ਤਰ੍ਹਾਂ ਭਾ ਦਉ= ਦ੍ਵੈਤ ਰੂਪੀ ਜੋ ਭਾਦਰੋਂ ਦਾ ਮਹੀਨਾ ਹੈ ਇਸ ਵਿਚ ਬੁੱਧੀ ਭਰਮ ਵਿਚ ਭੁੱਲੀ ਹੋਈ ਹੈ, ਭਰਿ ਜੋਬਨਿ= ਜੁਆਨੀ ਦਾ ਭਰਨਾ ਏਹੋ ਹੈ ਜੋ ਆਸੁਰੀ ਸੰਪਦਾ ਦਾ ਇਕੱਠ ਹੋਇਆ ਹੈ, ਉਸ ਦਾ ਨਵਿਰਤ ਕਰਨਾ ਕਠਿਨ ਜਾਣ ਕੇ ਜਗਿਆਸੂ ਰੂਪੀ ਇਸਤ੍ਰੀ ਪਸ਼ਚਾਤਾਪ ਕਰਦੀ ਹੈ।

## ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ॥

(ਜਿਸ ਵੇਲੇ ਬੱਦਲ ਵਰਖਾ ਕਰਦੇ ਹਨ ਤਾਂ ਪ੍ਰਤੱਖ) ਜਲ ਦਾ ਥਲ= ਅਸਥਾਨ ਜੋ ਸਰੋਵਰ ਹਨ, ਉਹ ਨੀਰਿ= ਜਲ ਨਾਲ ਭਰ ਜਾਂਦੇ ਹਨ ਐਸੀ ਵਰਖਾ ਰੁੱਤ ਦੇ ਆਇਆਂ ਇਸਤ੍ਰੀ ਆਪਣੇ ਪਤੀ ਦੇ ਰੰਗੁ ਮਾਣੈ= ਅਨੰਦ ਨੂੰ ਭੋਗਦੀ ਹੈ। ਇਸੇ ਤਰ੍ਹਾਂ ਵਿਸ਼ਿਆਂ ਰੂਪੀ ਜਲ ਦਾ ਥਲ= ਅਸਥਾਨ ਜੋ ਇੰਦ੍ਰੀਏ ਹਨ, ਇਹ (ਸ਼ਬਦ,

ਸਪਰਸ਼, ਰੂਪ ਰਸ, ਗੰਧ ਆਦਿਕ) ਵਿਸ਼ਿਆਂ ਰੂਪੀ ਜਲ ਨਾਲ ਭਰ ਜਾਂਦੇ ਹਨ। ਮੋਹ ਰੂਪੀ, *ਵਾ :-* ਅਦ੍ਰਿਸ਼ਟਾਂ (ਸ਼ਕਾਮ ਕਰਮਾਂ) ਰੂਪੀ ਬੱਦਲ ਪਦਾਰਥਾਂ ਰੂਪ ਜਲ ਦੀ ਵਰਖਾ ਕਰਦੇ ਹਨ, ਐਸੀ ਵਰਖਾ ਰੁੱਤ ਦੇ ਆਇਆਂ ਅੰਤਹਕਰਨ ਉਸ ਦੇ ਵਿਚ ਫਸ ਕੇ ਸੰਸਾਰਕ ਰੰਗੁ ਮਾਣੀ= ਅਨੰਦ ਨੂੰ ਭੋਗਦਾ ਹੈ।

## ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ॥

ਇਕ ਤਾਂ ਮੋਹ, *ਵਾ :-* ਸ਼ਕਾਮ ਕਰਮਾਂ ਰੂਪੀ ਬੱਦਲ ਪਦਾਰਥਾਂ ਰੂਪੀ ਜਲ ਦੀ ਵਰਖਾ ਕਰ ਰਹੇ ਹਨ,

ਦੂਜੀ- ਨਿਸਿ ਕਾਲੀ= ਕਾਲੀ ਰਾਤ ਅਵਿਦਿਆ ਹੈ, *ਅਥਵਾ :—* ਅਵਸਥਾ ਰੂਪੀ ਨਿਸਿ= ਰਾਤ ਪਾਪਾਂ ਕਰ ਕੇ ਕਾਲੀ ਹੈ।

ਤੀਜਾ- ਰਾਗ ਦ੍ਵੈਸ਼ ਰੂਪੀ ਦਾਦਰ= ਡੱਡੂ ਬੋਲ ਰਹੇ ਹਨ।

ਚੌਥਾ- ਸੰਕਲਪਾਂ ਵਿਕਲਪਾਂ ਰੂਪੀ ਮੋਰ ਭੋਗਾਂ (ਪਦਾਰਥਾਂ) ਰੂਪੀ ਸੱਪਾਂ ਦੇ ਖਾਣ ਲਈ ਲੰਵਤੇ= ਬੋਲ ਰਹੇ ਹਨ, ਇਸ ਤਰ੍ਹਾਂ ਦੇ ਸਮੇਂ ਵਿਚ ਕਿਉਂ ਸੁਖੁ ਬਾਲੀ= ਜਗਿਆਸੂ ਰੂਪੀ ਇਸਤ੍ਰੀ ਨੂੰ ਕਿਵੇਂ ਸੁਖ ਪ੍ਰਾਪਤ ਹੋ ਸਕਦਾ ਹੈ?

ਹਾਂ, ਜੇ ਕਰ ਜਗਿਆਸੂ ਨੂੰ ਪਰਮੇਸ਼ਰ- ਪਤੀ ਦੀ ਇੱਛਾ ਨਾ ਹੋਵੇ ਤਾਂ ਸੁਖ ਹੋ ਸਕਦਾ ਹੈ, ਜੇ ਇੱਛਾ ਹੈ ਤਾਂ ਕਿਵੇਂ ਸੁਖ ਹੋ ਸਕਦਾ ਹੈ? ਕਿਉਂਕਿ ਸੰਸਾਰ ਵਿਚ ਦੋ ਪੁਰਸ਼ ਸੁਖੀ ਹਨ, ਇਕ ਗਿਆਨੀ ਦੂਜਾ ਅਗਿਆਨੀ। ਜਗਿਆਸੂ ਤਾਂ ਹਮੇਸ਼ਾਂ ਸਾਧਨਾਂ ਦੇ ਕਰਨ ਵਿਚ ਦੁਖੀ ਰਹਿੰਦਾ ਹੈ। ਕਬੀਰ ਜੀ ਉਪ੍ਰੋਕਤ ਪੁਰਸ਼ਾਂ ਬਾਰੇ ਇਓਂ ਲਿਖਦੇ ਹਨ:-

ਕਬੀਰ ਜਿਨਹੁ ਕਿਛੂ ਜਾਨਿਆ ਨਹੀ ਤਿਨ ਸੁਖ ਨੀਦ ਬਿਹਾਇ॥
ਹਮਹੁ ਜੁ ਬੂਝਾ ਬੂਝਨਾ ਪੂਰੀ ਪਰੀ ਬਲਾਇ॥੧੮੧॥ *(ਪੰਨਾ ੧੩੭੪)*

*ਪ੍ਰਸ਼ਨ-* ਸੁਖ ਦੀ ਪ੍ਰਾਪਤੀ ਕਿਵੇਂ ਹੋਵੇ? *ਉੱਤਰ-*

## ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇਅੰਗਮ ਫਿਰਹਿ ਡਸੰਤੇ॥

ਜਿਸ ਤਰ੍ਹਾਂ ਪ੍ਰਤਖ ਪਪੀਹਾ ਪਿਰੀ-ਪਿਰੀ ਬੋਲਦਾ (ਰਹਿੰਦਾ) ਹੈ। ਇਸੇ ਤਰ੍ਹਾਂ ਜਿਸ ਦਾ ਚਿਤ ਰੂਪੀ ਪਪੀਹਾ ਪਿਰੀ-ਪਿਰੀ ਬੋਲਦਾ (ਰਹਿੰਦਾ) ਹੈ, ਉਸ ਨੂੰ ਸੁਖ ਦੀ ਪ੍ਰਾਪਤੀ ਹੁੰਦੀ ਹੈ। ਜਿਵੇਂ ਭਾਦਰੋਂ ਦੇ ਮਹੀਨੇ ਵਿਚ ਧਰਤੀ ਵਿਚੋਂ ਸੱਪ ਨਿਕਲ ਕੇ ਡੰਗ ਮਾਰਦੇ ਫਿਰਦੇ ਹਨ, ਤਿਵੇਂ ਦ੍ਵੈਸ਼ ਭਾਵ ਰੂਪੀ ਭਾਦਰੋਂ ਦੇ ਮਹੀਨੇ ਵਿਚ ਬੁੱਧੀ ਰੂਪੀ ਧਰਤੀ 'ਤੇ ਕਾਮ ਆਦਿਕਾਂ ਰੂਪੀ ਸੱਪ ਜੀਵ ਨੂੰ ਡੰਗ ਮਾਰਦੇ ਫਿਰਦੇ ਹਨ।

## ਮਛਰ ਡੰਗ ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ॥

ਜਿਵੇਂ ਭਾਦਰੋਂ ਦੇ ਮਹੀਨੇ ਵਿਚ ਮੱਛਰ ਡੰਗ ਮਾਰਦੇ ਹਨ ਤੇ ਸਾਇਰ= ਸਮੁੰਦ੍ਰ ਪਾਣੀ ਨਾਲ ਸੁਭਰ= ਲਬਾ ਲਬ ਭਰ ਜਾਂਦਾ ਹੈ, ਐਹੋ ਜਿਹੇ ਸਮੇਂ ਵਿਚ ਵਿਜੋਗਵਤੀ ਇਸਤ੍ਰੀ ਹਰਿ= ਪਤੀ ਤੋਂ ਬਿਨਾਂ ਕਿਵੇਂ ਸੁਖ ਪਾ ਸਕਦੀ ਹੈ?

ਤਿਵੇਂ ਦ੍ਵੈਸ਼ ਰੂਪੀ ਭਾਦਰੋਂ ਦੇ ਮਹੀਨੇ ਵਿਚ ਈਰਖਾ ਰੂਪੀ ਮੱਛਰ ਡੰਗਦਾ ਹੈ ਤੇ ਸੰਸਾਰ-ਸਮੁੰਦਰ ਜਨਮ ਮਰਨ ਰੂਪੀ ਜਲ ਨਾਲ ਸੁਭਰ= ਲਬਾ ਲਬ ਭਰਿਆ ਹੋਇਆ ਹੈ, ਹੇ ਸੰਤੋ! ਇਸ ਤਰ੍ਹਾਂ ਦੇ ਸਮੇਂ ਵਿਚ ਅਰਥਾਤ ਦੁਖਦਾਈ ਸੰਸਾਰ ਵਿਚ ਹਰੀ-ਪਤੀ ਤੋਂ ਬਿਨਾਂ ਮੈਂ ਕਿਵੇਂ ਸੁਖ ਪਾਵਨਾ ਕਰਾਂ।

## ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ॥ ੧੦॥

ਗੁਰੂ ਜੀ ਕਥਨ ਕਰਦੇ ਹਨ- ਆਪਣੇ ਗੁਰਾਂ ਪਾਸੋਂ ਉਪਦੇਸ਼ ਪੁੱਛ ਕੇ ਪ੍ਰਭੂ ਵੱਲ ਚੱਲਣਾ ਕਰੋ। ਜਿਸ ਸਾਧਨ ਦੇ ਕਰਨ ਵਿਚ ਪ੍ਰਭੂ ਦੀ ਪ੍ਰਾਪਤੀ ਦੱਸਣ, ਉਸੇ ਸਾਧਨ ਦੇ ਕਰਨ ਵਿਚ ਜਾਣਾ ਕਰੀਏ॥ ੧੦॥

## ਅਸੁਨਿ ਆਉ ਪਿਰਾ ਸਾ ਧਨ ਝੂਰਿ ਮੁਈ॥

ਵਿਜੋਗਵਤੀ ਇਸਤ੍ਰੀ ਆਖਦੀ ਹੈ— ਅਸੁਨਿ= ਅੱਸੂ ਦੇ ਮਹੀਨੇ ਵਿਚ ਹੇ ਪਤੀ ਜੀਉ! ਘਰ ਵਿਚ ਆਉ, ਆਪ ਦੇ ਮਿਲੇ ਬਿਨਾਂ ਸਾ= ਮੈਂ ਧਨ= ਇਸਤ੍ਰੀ ਝੁਰ- ਝੁਰ ਕੇ ਮਰ ਰਹੀ ਹਾਂ। ਇਸੇ ਤਰ੍ਹਾਂ ਜਗਿਆਸੂ ਰੂਪ ਸਖੀ ਆਖਦੀ ਹੈ— ਆਪ ਜੀ ਦੀ ਪ੍ਰਾਪਤੀ ਦੀ ਜੋ ਆਸਾ ਲੱਗ ਰਹੀ ਹੈ, ਏਹੀ ਅੱਸੂ ਦਾ ਮਹੀਨਾ ਹੈ। *ਅਥਵਾ :-* ਜਿਹੜਾ ਸਤ ਸੰਗਤ ਵਿਚ ਅ-ਸੁਨਿ= ਆ ਕੇ ਜਸ ਸੁਣਿਆ ਹੈ ਏਹੀ ਇਕ ਅੱਸੂ ਦਾ ਮਹੀਨਾ ਹੈ, ਇਸ ਅੱਸੂ ਦੇ ਮਹੀਨੇ ਵਿਚ, ਹੇ ਪਤੀ- ਪਰਮਾਤਮਾ! ਆਪ ਆ ਕੇ ਮੈਨੂੰ ਪ੍ਰਾਪਤ ਹੋਵੋ ਆਪ ਜੀ ਦੇ ਮਿਲੇ ਤੋਂ ਬਿਨਾਂ ਸਾ ਧਨ= ਮੈਂ ਜਗਿਆਸੂ ਰੂਪ ਇਸਤ੍ਰੀ ਝੂਰਿ ਮੁਈ= ਝੁਰ- ਝੁਰ ਕੇ ਮਰ ਰਹੀ ਹਾਂ।

ਉਤਮ ਮਹਾਤਮਾ ਰੂਪੀ ਸਖੀ ਜਗਿਆਸੂ ਰੂਪ ਸਖੀ ਨੂੰ ਆਖਦੀ ਹੈ-

## ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ॥

ਜੇਕਰ ਪ੍ਰਭੂ ਆਪ ਕਿਰਪਾ ਦ੍ਰਿਸ਼ਟੀ ਕਰ ਕੇ ਆਪਣੇ ਨਾਲ ਮੇਲੇ ਤਾਂ ਹੀ ਪ੍ਰਭੂ- ਪਤੀ ਨਾਲ ਮਿਲਾਪ ਹੁੰਦਾ ਹੈ, ਜਿਹੜੀ ਇਸਤ੍ਰੀ ਦ੍ਵੈਸ਼ ਵਿਚ ਲੱਗੀ ਰਹਿੰਦੀ ਹੈ,ਉਹ ਪ੍ਰਭੂ ਤੋਂ ਖੁਈ= ਭੁੱਲ ਗਈ ਹੈ।

*ਪ੍ਰਸ਼ਨ-* ਪਰਮੇਸ਼ਰ-ਪਤੀ ਨੇ ਇਸ ਨੂੰ ਛੁੱਟੜ ਕਿਉਂ ਕੀਤਾ ਹੈ? *ਉੱਤਰ-*

## ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ॥

ਝੂਠ ਨੇ ਇਸ ਨੂੰ ਵਿਗੁਤੀ= ਖ਼ਰਾਬ ਕੀਤਾ ਹੈ ਤਾਂ ਹੀ ਪਤੀ- ਪਰਮਾਤਮਾ ਨੇ ਇਸ ਨੂੰ ਮੁਤੀ= ਛੁੱਟੜ ਕੀਤਾ ਹੈ ਭਾਵ ਛੱਡ ਦਿੱਤਾ ਹੈ। ਜਿਵੇਂ ਅੱਸੂ ਦੇ ਮਹੀਨੇ ਵਿਚ ਕੁਕਹ= ਪਿਲਛੀ ਤੇ ਕਾਹ= ਕਾਹੀ ਸਿ= ਇਹ ਦੋਵੇਂ ਫੁੱਲ ਜਾਂਦੀਆਂ ਹਨ। ਤਿਵੇਂ ਬੁਢੇਪੇ ਦੇ ਆਉਣ ਕਰ ਕੇ ਪਿਲਛੀ ਦੀ ਤਰ੍ਹਾਂ ਦਾੜ੍ਹੀ ਦੇ ਰੋਮ ਤੇ ਕਾਹੀ ਦੀ ਤਰ੍ਹਾਂ ਸਿਰ ਦੇ ਰੋਮ (ਵਾਲ) ਚਿੱਟੇ ਹੋ ਗਏ ਹਨ ਪਰ ਇਸ ਜੀਵ ਰੂਪ ਇਸਤ੍ਰੀ ਨੇ ਪ੍ਰਭੂ ਦਾ ਸਿਮਰਨ ਨਹੀਂ ਕੀਤਾ।

*ਯਥਾ:-* ਜਬ ਲਗੁ ਜਰਾ ਰੋਗੁ ਨਹੀ ਆਇਆ॥ ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ॥
ਜਬ ਲਗੁ ਬਿਕਲ ਭਈ ਨਹੀ ਬਾਨੀ॥ ਭਜਿ ਲੇਹਿ ਰੇ ਮਨ ਸਾਰਿਗਪਾਨੀ॥ ੨॥
ਅਬ ਨ ਭਜਸਿ ਭਜਸਿ ਕਬ ਭਾਈ॥ ਆਵੈ ਅੰਤੁ ਨ ਭਜਿਆ ਜਾਈ॥

*(ਭੈਰਉ ਕਬੀਰ ਜੀ, ਪੰਨਾ ੧੧੫੯)*

### [ਪੰਨਾ ੧੧੦੯]

## ਆਗੈ ਘਾਮ ਪਿਛੈ ਰੁਤਿ ਜਾਡਾ ਦੇਖਿ ਚਲਤ ਮਨੁ ਡੋਲੇ॥

ਘਾਮ= ਤਪਸ਼ਤਾ ਵਾਲੀ ਅਰਥਾਤ ਜੇਠ- ਹਾੜ ਦੀ ਗ੍ਰੀਖਮ ਰੁੱਤ ਤਾਂ ਅੱਗੇ ਚਲੀ ਗਈ ਅਰਥਾਤ ਬਤੀਤ ਹੋ ਗਈ ਹੈ ਤੇ ਪਿਛੋਂ ਜਾਡਾ= ਪਾਲੇ ਦੀ ਅਰਥਾਤ ਅੱਸੂ- ਕੱਤਕ ਦੀ ਸਰਦ ਰੁੱਤ ਆ ਗਈ ਹੈ, ਇਸ ਤਰ੍ਹਾਂ ਦੇ ਚਲਤ= ਕੌਤਕ ਨੂੰ ਵੇਖ ਕੇ ਮਨ ਡੋਲ ਰਿਹਾ ਹੈ।

ਇਸੇ ਤਰ੍ਹਾਂ ਗ੍ਰੀਖਮ ਰੁੱਤ ਦੀ ਨਿਆਈਂ ਧੁੱਪ ਵਾਂਗੂ ਤੇਜੱਸਵੀ ਜੋਬਨ ਅਵੱਸਥਾ ਉਹ ਤਾਂ ਅੱਗੇ ਚਲੀ ਗਈ ਅਰਥਾਤ ਬਤੀਤ ਹੋ ਗਈ ਹੈ, ਹੁਣ ਉਸ ਤੋਂ ਪਿਛੋਂ ਰੁਤਿ ਜਾਡਾ= ਸਰਦ ਰੁੱਤ ਦੀ ਨਿਆਈਂ ਬਿਰਧ ਅਵਸਥਾ ਆ ਗਈ ਹੈ ਅਜਿਹੇ ਕੌਤਕ ਨੂੰ ਵੇਖ ਕੇ ਮੇਰਾ ਮਨ ਡੋਲ ਰਿਹਾ ਹੈ ਕਿ ਇਸ ਬਿਰਧ ਅਵਸਥਾ ਵਿਚ ਹੁਣ ਤਾਂ ਮੇਰੇ ਪਾਸੋਂ ਕੋਈ ਸਾਧਨ ਨਹੀਂ ਹੋ ਸਕਣੇ।

*ਯਥਾ:*-ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ॥
ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ॥ ੨੦॥ *(ਪੰਨਾ ੧੩੭੮)*

## ਦਹ ਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ॥

ਜਿਵੇਂ ਪ੍ਰਤੱਖ ਦਸੋਂ ਦਿਸ਼ਾਂ ਵਿਚ ਹਰੀਆਂ ਸ਼ਾਖਾਂ ਦੀ ਹਰਿਆਵਲਤਾ ਹੁੰਦੀ ਹੈ? ਪਰ ਉਹਨਾਂ ਵਿੱਚੋਂ ਜੋ ਅੰਨ ਜਾਂ ਕਮਾਦ ਆਦਿਕ ਸਹਜਿ ਪਕੈ= ਹੌਲੀ-ਹੌਲੀ ਪੱਕਦਾ ਹੈ ਉਸ ਵਿਚ ਮਿੱਠਾ ਰਸ ਹੁੰਦਾ ਹੈ।

ਤਿਵੇਂ ਸ਼ਾਮ ਵੇਦ, ਰਿਗ ਵੇਦ, ਯਜੁਰ ਵੇਦ, ਅਥਰਬਣ ਵੇਦ ਇਹ ਹਰੀ ਦੀਆਂ ਸ਼ਾਖਾਂ ਹਨ, ਇਨ੍ਹਾਂ ਦੀ ਦਸੋਂ ਦਿਸ਼ਾਂ ਵਿਚ ਹਰਿਆਵਲਤਾ ਹੋ ਰਹੀ ਹੈ ਅਰਥਾਤ ਜਿਥੇ ਕਿਥੇ ਵੇਦਾਂ ਦੇ ਪਾਠ ਹੋ ਰਹੇ ਹਨ, ਪਰ ਜਿਹੜਾ ਪੁਰਸ਼ ਸਹਿਜੇ ਵੇਦਾਂ ਦੇ ਪਾਠ ਨੂੰ ਪਕੈ= ਪਕਾਉਂਦਾ ਹੈ, ਅਰਥਾਤ ਅਭਿਆਸ ਕਰ ਕੇ ਯਾਦ ਕਰਦਾ ਹੈ, ਉਸ ਨੂੰ (ਮਿੱਠਾ) ਅਨੰਦ ਪ੍ਰਾਪਤ ਹੁੰਦਾ ਹੈ।

*ਅਥਵਾ* :- ਦਸੋਂ ਦਿਸ਼ਾਂ ਵਿਚ ਹਰੀ ਦੀਆਂ ਹਰਿਆਵਲ ਸ਼ਾਖਾਂ ਇਹ ਹਨ ਜੋ ਉਸ ਨੇ ਅਵਤਾਰ ਧਾਰ ਕੇ ਸੇਵਕਾਂ ਨੂੰ ਦਰਸ਼ਨ ਦੇ ਕੇ ਉਨ੍ਹਾਂ ਦੇ ਸਾਰੇ ਕੰਮ ਸਵਾਰਨਾ ਕੀਤੇ ਹਨ, ਜਿਹੜਾ ਪੁਰਸ਼ ਉਨ੍ਹਾਂ ਅਵਤਾਰਾਂ ਦੀ ਉਪਾਸ਼ਨਾਂ ਨੂੰ ਸਹਿਜੇ-ਸਹਿਜੇ ਪਕਾਉਂਦਾ ਹੈ ਅਰਥਾਤ ਉਹਨਾਂ ਦੇ ਮਹਿਮਾ ਆਦਿਕ ਗੁਣਾਂ ਨੂੰ ਗਾਉਂਦਾ ਹੈ, ਉਸ ਨੂੰ ਮਿੱਠਾ ਆਤਮ- ਰਸ ਪ੍ਰਾਪਤ ਹੁੰਦਾ ਹੈ।

*ਅਥਵਾ* :- ਸੰਸਾਰ ਤਾਂ ਇਕ ਉਜਾੜ ਰੂਪ ਹੈ ਇਸ ਦੇ ਦਸੋਂ ਦਿਸ਼ਾਂ ਵਿਚ ਹਰੀ ਦੀ ਹਰਿਆਵਲ ਸ਼ਾਖ ਸੰਤ ਸੰਗਤ ਹੈ, ਤਿਸ ਸਤਸੰਗ ਦੁਆਰਾ ਜਿਹੜਾ ਪੁਰਸ਼ ਸਹਜਿ ਪਕੈ= ਗਿਆਨ ਨੂੰ ਪ੍ਰਪੱਕ ਕਰਦਾ ਹੈ, ਉਸ ਨੂੰ ਬ੍ਰਹਮਾਨੰਦ ਰੂਪੀ ਮਿੱਠਾ ਰਸ ਪ੍ਰਾਪਤ ਹੁੰਦਾ ਹੈ।

## ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ॥੧੧॥

ਗੁਰੂ ਜੀ ਕਥਨ ਕਰਦੇ ਹਨ— (ਜਗਿਆਸੂ ਰੂਪ ਸਖੀ ਆਖਦੀ ਹੈ) ਹੇ ਹਰੀ ! ਆਪ ਜੀ ਦੀ ਪ੍ਰਾਪਤੀ ਦੀ ਜੋ ਆਸਾ ਲੱਗ ਰਹੀ ਹੈ ਏਹੀ ਅੱਸੂ ਦਾ ਮਹੀਨਾ ਹੈ, ਇਸ ਵਿਚ ਹੇ ਪਿਆਰੇ ਪ੍ਰਭੂ ! ਆਪ ਆ ਕੇ ਮਿਲਣਾ ਕਰੋ, ਹੁਣ ਤਾਂ ਆਪ ਜੀ ਦੀ ਪ੍ਰਾਪਤੀ ਵਿਚ ਬ੍ਰਹਮ ਨੇਸਠੀ ਬ੍ਰਹਮ ਸਰੋਤਰੀ ਪੂਰੇ ਸਤਿਗੁਰੂ ਬਸੀਠਾ= ਵਕੀਲ ਰੂਪ ਪ੍ਰਾਪਤ ਹੋਏ ਹਨ॥ ੧੧॥

*ਯਥਾ:*- ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ॥
ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ॥

*(ਰਾਮਕਲੀ ਵਾਰ, ਪੰਨਾ ੯੫੭)*

ਸਿੱਖਾਂ ਨੇ ਬੇਨਤੀ ਕੀਤੀ— ''ਕੱਤਕ ਦੇ ਮਹੀਨੇ ਵਿਚ ਲੋਕ ਦੀਵੇ ਬਾਲ ਕੇ ਜਲ ਉੱਤੇ ਤਰਾਉਂਦੇ ਹਨ, ਸਾਨੂੰ ਕੀ ਹੁਕਮ ਹੈ ਅਸੀਂ ਭੀ ਦੀਵੇ ਤਰਾਈਏ ਕਿ ਨਾ।'' ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ- ''ਇਹ ਰੀਤੀ ਕਰਮ- ਕਾਂਡ ਦੇ ਅੰਦਰ ਹੈ, ਗੁਰਮਤ ਅਨੁਸਾਰ ਕੋਈ ਭੀ ਨਹੀਂ ਹੈ, ਗੁਰਮਤ ਅਨੁਸਾਰ ਗਿਆਨ ਰੂਪ ਦੀਵਾ ਬਾਲਣਾ ਚਾਹੀਦਾ ਹੈ।''

*ਯਥਾ:-* ਐਸਾ ਦੀਵਾ ਨੀਰਿ ਤਰਾਇ॥ ਜਿਤੁ ਦੀਵੈ ਸਭ ਸੋਝੀ ਪਾਇ॥ ੧॥

*(ਰਾਮਕਲੀ ਮਹਲਾ ੧, ਪੰਨਾ ੮੭੮)*

ਫਿਰ ਸਿੱਖਾਂ ਨੇ ਕਿਹਾ-''ਇਹ ਗਿਆਨ ਰੂਪ ਦੀਵਾ ਕਿਸ ਨੂੰ ਪ੍ਰਾਪਤ ਹੁੰਦਾ ਹੈ?''

## ਕਤਕਿ ਕਿਰਤੁ ਪਇਆ ਜੋ ਪ੍ਰਭ ਭਾਇਆ॥

ਗੁਰੂ ਜੀ ਕੱਤਕ ਮਹੀਨੇ ਦੁਆਰਾ ਕਥਨ ਕਰਦੇ ਹਨ- ਕਰਮਾਂ ਦੇ ਕਤਕਿ= ਕੱਤਣ ਵਾਲਾ ਅਰਥਾਤ ਕਰਮਾਂ ਦੇ ਕਰਨ ਵਾਲਾ ਜੋ ਜੀਵ ਹੈ, ਜਿਸ ਕਤਕਿ= ਜੀਵ ਦੇ ਮੱਥੇ ਪਰ ਉੱਤਮ ਕਰਮਾਂ ਦਾ ਲੇਖ ਪਿਆ ਹੈ ਉਸ ਨੂੰ ਗਿਆਨ ਰੂਪ ਦੀਵਾ ਪ੍ਰਾਪਤ ਹੁੰਦਾ ਹੈ, ਪਰ ਗਿਆਨ ਰੂਪ ਦੀਵੇ ਦੇ ਪ੍ਰਾਪਤ ਹੋਣ ਦਾ ਲੇਖ ਓਸ ਦੇ ਮੱਥੇ ਪਰ ਪਿਆ ਹੈ ਜੋ ਪ੍ਰਭੂ ਨੂੰ ਭਾ ਗਿਆ ਹੈ।

## ਦੀਪਕੁ ਸਹਜਿ ਬਲੈ ਤਤਿ ਜਲਾਇਆ॥

ਜਿਹੜੇ ਜੀਵ ਪ੍ਰਭੂ ਨੂੰ ਭਾ ਗਏ ਹਨ ਉਨ੍ਹਾਂ ਦੇ ਅੰਤਹਕਰਨ ਵਿਚ ਸਹਜਿ ਬਲੈ= ਗਿਆਨ ਰੂਪ ਦੀਵਾ ਬਲਿਆ ਹੈ।

*ਪ੍ਰਸ਼ਨ :-* ਪ੍ਰਤੱਖ ਦੀਵਾ ਤੇਲ ਬੱਤੀ ਕਰ ਕੇ ਬਲਦਾ ਹੈ, ਏਧਰ ਤੇਲ ਬੱਤੀ ਕਿਹੜੀ ਹੈ?

*ਗੁਰ ਉੱਤਰ:-* ਤਤ ਮਿਥਿਆ ਦਾ ਵਿਵੇਚਨ ਕਰਨ ਰੂਪ ਤੇਲ ਪਾਇਆ ਹੈ ਤੇ ਭੈ (ਡਰ) ਰੂਪ ਬੱਤੀ ਪਾਈ ਹੈ।

*ਯਥਾ:-* ਤਤੁ ਤੇਲੁ ਨਾਮੁ ਕੀਆ ਬਾਤੀ ਦੀਪਕੁ ਦੇਹ ਉਜ੍ਯਾਰਾ॥ *(ਪੰਨਾ ੧੩੫੦)*

ਅਤੇ ਸਚੁ ਬੂਝਣੁ ਆਨਿ *ਜਲਾਈਐ= ਜਿਹੜਾ ਸਚ ਦਾ ਬੁੱਝਣਾ ਹੈ ਏਹੀ ਤੀਲ੍ਹੀ ਲਗਾ ਕੇ ਗਿਆਨ ਰੂਪ ਦੀਵਾ ਜਲਾਇਆ= ਜਗਾਇਆ, ਭਾਵ ਪ੍ਰਕਾਸ਼ਿਆ ਹੈ।

## ਦੀਪਕ ਰਸ ਤੇਲੋ ਧਨ ਪਿਰ ਮੇਲੋ ਧਨ ਓਮਾਹੈ ਸਰਸੀ॥

ਜਿਸ ਨੇ ਭੈ ਰੂਪ ਬੱਤੀ, ❖ਰਸ= ਸਿਧਾਂਤ ਅਰਥਾਤ ਤਤ ਮਿਥਿਆ ਦਾ ਵਿਵੇਵਨ ਕਰਨ ਰੂਪ ਤੇਲ ਪਾ ਕੇ ਗਿਆਨ ਰੂਪ ਦੀਵਾ ਜਗਾਇਆ ਹੈ, ਉਸ ਜਗਿਆਸੂ ਰੂਪੀ ਧਨ= ਇਸਤ੍ਰੀ ਦਾ ਪਿਰ= ਪਤੀ- ਪਰਮਾਤਮਾ ਨਾਲ ਮੇਲ ਹੋਇਆ ਹੈ; ਪਤੀ ਨਾਲ ਮੇਲ ਹੋਣ ਕਰ ਕੇ ਉਸ ਜਗਿਆਸੂ ਰੂਪੀ ਧਨ= ਇਸਤ੍ਰੀ ਨੂੰ ਓਮਾਹੈ ਸਰਸੀ= ਬਹੁਤਾ ਉਤਸ਼ਾਹ ਹੁੰਦਾ ਹੈ।

## ਅਵਗਣ ਮਾਰੀ ਮਰੈ ਨ ਸੀਝੈ ਗੁਣਿ ਮਾਰੀ ਤਾ ਮਰਸੀ॥

ਜਿਸ ਜੀਵ ਰੂਪੀ ਇਸਤ੍ਰੀ ਨੂੰ ਕਾਮ ਕ੍ਰੋਧ ਆਦਿਕ ਔਗੁਣਾਂ ਨੇ ਮਾਰਿਆ ਹੈ, ਉਹ ਜੀਵਤ ਭਾ ਤੋਂ ਮਰਦੀ ਨਹੀਂ ਜੋ ਜੀਵਤ ਭਾ ਤੋਂ ਨਹੀਂ ਮਰਦੀ ਉਹ ਨ ਸੀਝੈ= ਕਲਿਆਣ ਨੂੰ ਪ੍ਰਾਪਤ ਨਹੀਂ ਹੁੰਦੀ, ਜਾਂ ਸਤ ਸੰਤੋਖ ਆਦਿਕ ਸ਼ੁਭ ਗੁਣਾਂ ਨੇ ਇਸ ਦੀ ਬੁੱਧੀ ਸੰਸਾਰ ਵਲੋਂ ਮਾਰੀ ਹੈ ਤਾਂ ਹੀ ਉਹ ਜੀਵਤ ਭਾ ਤੋਂ ਮਰਦੀ ਹੈ, ਜਾਂ ਜੀਵਤ ਭਾ ਤੋਂ ਮਰੀ ਤਾਂ ਹੀ ਕਲਿਆਣ ਨੂੰ ਪ੍ਰਾਪਤ ਹੋਈ।

---

**ਸਿਰੀਰਾਗੁ ਮਹਲਾ ੧ ਪੰਨਾ ੨੫ ।*

*❖ਰਸ ਤੇ ਤਤ ਇਹ ਦੋਵੇਂ ਪ੍ਰਿਆਇ ਸ਼ਬਦ ਹਨ, ਪ੍ਰਿਆਇ ਸ਼ਬਦ ਉਸ ਨੂੰ ਕਹਿੰਦੇ ਹਨ, ਸ਼ਬਦ ਵੱਖ- ਵੱਖ ਹੋਣ ਤੇ ਦੋਹਾਂ ਸ਼ਬਦਾਂ ਦਾ ਅਰਥ ਇਕੋ ਹੋਵੇ- ਯਥਾ:-''ਸ਼ਬਦ ਭਿੰਨਤ੍ਵੇ ਸਤੀ ਏਕ ਅਰਥ ਬੋਧਕਤ੍ਵੰ ਪ੍ਰਜਾਯਤ੍ਵੰ।''*

## ਨਾਮੁ ਭਗਤਿ ਦੇ ਨਿਜ ਘਰਿ ਬੈਠੇ ਅਜਹੁ ਤਿਨਾੜੀ ਆਸਾ॥

(ਜਗਿਆਸੂ ਰੂਪ ਇਸਤ੍ਰੀ ਆਖਦੀ ਹੈ- ਹੇ ਪ੍ਰਭੂ ! ਜਿਨ੍ਹਾਂ ਗੁਰਮੁਖਾਂ ਨੂੰ ਆਪ ਜੀ ਨੇ) ਨਾਮ- ਭਗਤੀ ਦਿੱਤੀ ਹੈ, ਉਹ ਗੁਰਮੁਖ ਨਿਜ ਘਰਿ= ਆਪਣੇ ਸਰੂਪ ਰੂਪ ਘਰ ਵਿਚ ਬੈਠੇ ਹਨ ਭਾਵੇਂ ਮੇਰੀ ਬਿਰਧ ਅਵਸਥਾ ਹੋ ਗਈ ਹੈ ਤਾਂ ਭੀ ਮੈਨੂੰ ਅਜੇ ਤਕ ਤਿਨਾੜੀ= ਤਿਨ੍ਹਾਂ ਮਹਾਤਮਾਂ ਦੀ ਆਸਾ ਲੱਗ ਰਹੀ ਹੈ ਕਿ ਇਹ ਮੈਨੂੰ ਜ਼ਰੂਰ ਤਾਰਨਗੇ।

## ਨਾਨਕ ਮਿਲਹੁ ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾ॥ ੧੨॥

ਗੁਰੂ ਜੀ ਕਥਨ ਕਰਦੇ ਹਨ (ਜਗਿਆਸੂ ਰੂਪ ਸਖੀ ਆਖਦੀ ਹੈ- ਹੇ ਪ੍ਰਭੋ ! ਆਪ ਜੀ ਤੇ ਮੇਰੇ) ਦਰ= ਅੰਦਰ ਪੰਜਾਂ ਕੋਸ਼ਾਂ ਰੂਪੀ ਕਪਟ= ਤਖਤੇ ਜੜੇ ਹੋਏ ਹਨ ਉਹਨਾਂ ਤਖਤਿਆਂ ਨੂੰ ਖੋਲ੍ਹ ਕੇ ਮੈਨੂੰ ਜਲਦੀ ਮਿਲਣਾ ਕਰੋ, ਕਿਉਂਕਿ ਆਪ ਜੀ ਦੇ ਮਿਲੇ ਤੋਂ ਬਿਨਾਂ ਇਕ ਘੜੀ ਵੀ ਜਿਹੜੀ ਬਤੀਤ ਹੋ ਰਹੀ ਹੈ, ਇਹ ਖਟੁ ਮਾਸਾ= ਛੇ ਮਹੀਨਿਆਂ ਦੇ ਬਰਾਬਰ ਹੈ॥ ੧੨॥

*ਯਥਾ:-* ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ॥
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥ *(ਮਾਝ ਮਹਲਾ ੫, ਪੰਨਾ ੯੬)*

*ਤਥਾ:-* ਇਕ ਘੜੀ ਦਿਨਸੁ ਮੋਕਉ ਬਹੁਤੁ ਦਿਹਾਰੇ॥
ਮਨੁ ਨ ਰਹੈ ਕੈਸੇ ਮਿਲਉ ਪਿਆਰੇ॥ ੧॥
ਇਕ ਪਲੁ ਦਿਨਸੁ ਮੋਕਉ ਕਬਹੁ ਨ ਬਿਹਾਵੈ॥
ਦਰਸਨ ਕੀ ਮਨਿ ਆਸ ਘਨੇਰੀ,
ਕੋਈ ਐਸਾ ਸੰਤੁ ਮੋਕਉ ਪਿਰਹਿ ਮਿਲਾਵੈ॥ ੧॥ ਰਹਾਉ॥
ਚਾਰਿ ਪਹਰ ਚਹੁ ਜੁਗਹ ਸਮਾਨੇ॥
ਰੈਣਿ ਭਈ ਤਬ ਅੰਤੁ ਨ ਜਾਨੇ॥ ੨॥

*(ਆਸਾ ਮਹਲਾ ੫, ਪੰਨਾ ੩੭੪)*

## ਮੰਘਰ ਮਾਹੁ ਭਲਾ ਹਰਿ ਗੁਣ ਅੰਕਿ ਸਮਾਵਏ॥

ਗੁਰੂ ਸਾਹਿਬ ਜੀ ਮੱਘਰ ਮਹੀਨੇ ਦੁਆਰਾ ਕਥਨ ਕਰਦੇ ਹਨ— ਮੱਘਰ ਦਾ ਮਾਹੁ= ਮਹੀਨਾ ਉਨ੍ਹਾਂ ਨੂੰ ਚੰਗਾ ਹੈ, ਜਿਨ੍ਹਾਂ ਦੇ ਅੰਕਿ= ਹਿਰਦੇ ਵਿਚ ਹਰੀ- ਪ੍ਰਾਪਤੀ ਦੇ ਸ਼ੁਭ ਗੁਣ ਸਮਾਏ ਹਨ।

*ਅਥਵਾ :-* ਮੰ-ਘਰ= ਮੇਰਾ ਸਰੀਰ ਰੂਪੀ ਘਰ ਸਾਰੀਆਂ ਜੂਨਾਂ ਤੋਂ ਮਾਹੁ= ਉਤਕ੍ਰਿਸਟ ਅਰਥਾਤ ਸ੍ਰੇਸ਼ਟ ਹੈ।

*ਯਥਾ:-* ਅਵਰ ਜੋਨਿ ਤੇਰੀ ਪਨਿਹਾਰੀ॥
ਇਸੁ ਧਰਤੀ ਮਹਿ ਤੇਰੀ ਸਿਕਦਾਰੀ॥

*(ਆਸਾ ਮਹਲਾ ੫, ਪੰਨਾ ੩੭੪)*

ਤੇ ਭਲਾ ਇਸ ਕਰ ਕੇ ਹੈ ਕਿ ਜੋ ਹਰੀ ਦੇ ਗੁਣ ਅੰਕਿ= ਹਿਰਦੇ ਵਿਚ ਸਮਾ ਰਹੇ ਹਨ।

## ਗੁਣਵੰਤੀ ਗੁਣ ਰਵੈ ਮੈ ਪਿਰੁ ਨਿਹਚਲੁ ਭਾਵਏ॥

ਸ਼ੁਭ ਗੁਣਾਂ ਵਾਲੀਆਂ ਜੋ ਮਹਾਤਮਾਂ ਰੂਪ ਸਖੀਆਂ ਹਨ ਉਹ ਸ਼ੁਭ ਗੁਣਾਂ ਨੂੰ ਉਚਾਰਦੀਆਂ ਹਨ,

*ਅਥਵਾ :-* ਸ਼ੁਭ ਗੁਣਾਂ ਕਰ ਕੇ ਆਪਣੇ ਪਤੀ-ਪਰਮਾਤਮਾ ਦੇ ਅਨੰਦ ਨੂੰ ਰਵੈ= ਭੋਗਦੀਆਂ ਹਨ, ਉਨ੍ਹਾਂ ਵੱਲ ਵੇਖ ਕੇ ਜਗਿਆਸੂ ਕਹਿੰਦਾ ਹੈ, ਮੈਨੂੰ ਵੀ ਨਿਸਚਲ ਪਤੀ-ਪਰਮਾਤਮਾ ਭਾਉਂਦਾ ਹੈ। ਅਰਥਾਤ ਉਹ ਪਰਮਾਤਮਾ-ਪਤੀ ਮੈਨੂੰ ਪ੍ਰਾਪਤ ਹੋਣਾ ਚਾਹੀਦਾ ਹੈ।

## ਨਿਹਚਲੁ ਚਤੁਰੁ ਸੁਜਾਣੁ ਬਿਧਾਤਾ ਚੰਚਲੁ ਜਗਤੁ ਸਬਾਇਆ ॥

ਉਹ ਪਰਮਾਤਮਾ ਕਿਰਿਆ ਤੋਂ ਰਹਿਤ ਹੋਣ ਕਰ ਨਿਸਚਲ ਹੈ, ਸੰਸਾਰਕ ਰਚਨਾ ਦੇ ਬਨਾਉਣ ਨੂੰ ਚਤਰ ਹੈ, ਸਾਰਿਆਂ ਦੇ ਹਿਰਦੇ ਦੀ ਗੱਲ ਜਾਣਨ ਨੂੰ ਉਹ ਸੁਜਾਣ ਹੈ।

*ਯਥਾ:-* ਘਟ ਘਟ ਕੇ ਅੰਤਰ ਕੀ ਜਾਨਤ॥ ਭਲੇ ਬੁਰੇ ਕੀ ਪੀਰ ਪਛਾਨਤ॥

*(ਦਸਮ ਗ੍ਰੰਥ, ਪੰਨਾ ੧੩੮੬)*

ਜੀਵਾਂ ਦੇ ਕੀਤੇ ਹੋਏ ਕਰਮਾਂ ਦਾ ਫਲ ਦੇਣ ਲਈ ਬਿਧਾਤਾ= ਫਲ ਵਰ ਦਾਤਾ ਹੈ, ਉਸ ਪ੍ਰਭੂ ਤੋਂ ਬਿਨਾਂ ਹੋਰ ਸਾਰਾ ਜਗਤੁ= ਸੰਸਾਰ (ਅਕਾਸ਼ੀ) ਬਿਜਲੀ ਵਾਂਗ ਚੰਚਲ ਹੈ।

## ਗਿਆਨੁ ਧਿਆਨੁ ਗੁਣ ਅੰਕਿ ਸਮਾਣੇ ਪ੍ਰਭ ਭਾਣੇ ਤਾ ਭਾਇਆ ॥

ਗਿਆਨ ਧਿਆਨ ਆਦਿਕ ਸ਼ੁਭ ਗੁਣ ਜਿਨ੍ਹਾਂ ਮਹਾਤਮਾਂ ਦੇ ਅੰਕਿ= ਹਿਰਦੇ ਵਿਚ ਸਮਾਏ ਹਨ, ਉਹ ਮਹਾਤਮਾਂ ਪ੍ਰਭੂ ਨੂੰ ਭਾਏ ਹਨ ਤੇ ਪ੍ਰਭੂ ਉਹਨਾਂ ਨੂੰ ਭਾ ਗਿਆ ਹੈ। *ਅਥਵਾ :-* ਜਾ ਅੰਕਿ= ਹਿਰਦੇ ਵਿਚ ਗਿਆਨ ਧਿਆਨ ਆਦਿਕ ਸ਼ੁਭ ਗੁਣ ਸਮਾਏ ਤੇ ਪ੍ਰਭੂ ਦੇ ਭਾਣੇ ਨੂੰ ਮੰਨਿਆ ਤਾਂ ਉਸ ਨੂੰ ਭਾ ਗਏ।

## ਗੀਤ ਨਾਦ ਕਵਿਤ ਕਵੇ ਸੁਣਿ ਰਾਮ ਨਾਮਿ ਦੁਖੁ ਭਾਗੈ ॥

(ਸੰਸਾਰਕ) ਗੀਤ ਸੁਣਨ ਕਰ ਕੇ, ਨਾਦ= ਵਾਜਿਆਂ ਦੇ ਸ਼ਬਦ ਸੁਣਨ ਕਰ ਕੇ, ਕਵੇ= ਕਵੀਆਂ ਦੇ— ਕਬਿਤ, ਸਵੱਯੇ, ਦੋਹਰੇ, ਚੌਪਈਆਂ ਦੇ— ਸੁਣਨ ਕਰ ਕੇ ਜਨਮ ਮਰਨ ਦਾ ਦੁੱਖ ਦੂਰ ਨਹੀਂ ਹੁੰਦਾ, ਰਾਮ ਨਾਮਿ ਦੁਖੁ ਭਾਗੈ= ਰਾਮ ਨਾਮ ਦੇ ਜਪਣ ਕਰ ਕੇ ਜਨਮ ਮਰਨ ਦਾ ਦੁੱਖ ਨਵਿਰਤ ਹੁੰਦਾ ਹੈ।

*ਯਥਾ:-* ਦੇਵਾ ਪਾਹਨ ਤਾਰੀਅਲੇ॥ ਰਾਮ ਕਹਤ ਜਨ ਕਸ ਨ ਤਰੇ॥ ੧ ॥ ਰਹਾਉ ॥
ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ ਬਿਆਧਿ ਅਜਾਮਲੁ ਤਾਰੀਅਲੇ॥
ਚਰਨ ਬਧਿਕ ਜਨ ਤੇਊ ਮੁਕਤਿ ਭਏ॥ ਹਉ ਬਲਿ ਬਲਿ ਜਿਨ ਰਾਮ ਕਹੇ॥ ੧ ॥

*(ਗਉੜੀ ਨਾਮਦੇਵ, ਪੰਨਾ ੩੪੫)*

*ਤਥਾ:-* ਰਾਮ ਨਾਮਿ ਮਨੁ ਲਾਗਾ॥ ਜਮੁ ਲਜਾਇ ਕਰਿ ਭਾਗਾ॥

*(ਪੰਨਾ ੬੨੬)*

*ਤਥਾ:-* ਬੇਦ ਪੁਰਾਨ ਸਿੰਮ੍ਰਿਤਿ ਸੁਧਾਖ੍ਹਰ॥ ਕੀਨੇ ਰਾਮ ਨਾਮ ਇਕ ਆਖ੍ਹਰ॥
ਕਿਨਕਾ ਏਕ ਜਿਸੁ ਜੀਅ ਬਸਾਵੈ॥ ਤਾ ਕੀ ਮਹਿਮਾ ਗਨੀ ਨ ਆਵੈ॥

*(ਗਉੜੀ ਸੁਖਮਨੀ, ਪੰਨਾ ੨੬੨)*

## ਨਾਨਕ ਸਾ ਧਨ ਨਾਹ ਪਿਆਰੀ ਅਭ ਭਗਤੀ ਪਿਰ ਆਗੈ ॥ ੧੩ ॥

ਗੁਰੂ ਜੀ ਕਥਨ ਕਰਦੇ ਹਨ- ਜਿਵੇਂ ਪ੍ਰਤੱਖ ਜਿਹੜੀ ਇਸਤ੍ਰੀ ਆਪਣੇ ਪਤੀ ਅੱਗੇ ਹੱਥ ਜੋੜ ਕੇ ਮਨੋਂ ਤਨੋਂ ਹੋ ਕੇ ਸੇਵਾ ਕਰਦੀ ਹੈ, ਉਹ ਇਸਤ੍ਰੀ ਆਪਣੇ ਨਾਹ= ਪਤੀ ਨੂੰ ਪਿਆਰੀ ਲੱਗਦੀ ਹੈ। ਤਿਵੇਂ ਜਿਹੜੀ ਜਗਿਆਸੂ

ਰੂਪ ਇਸਤ੍ਰੀ ਆਪਣੇ ਪਤੀ- ਪਰਮਾਤਮਾ ਅੱਗੇ ਅਭ ਭਗਤੀ= ਹਿਰਦੇ ਕਰ ਕੇ। ਅਰਥਾਤ ਮਾਨਸਕ ਭਗਤੀ ਕਰਦੀ ਹੈ, ਅਥਵਾ :- ਪ੍ਰੇਮਾ ਭਗਤੀ ਕਰਦੀ ਹੈ। *ਵਾ :-* ਆਗਿਆ ਦੇ ਮੰਨਣ ਰੂਪ ਭਗਤੀ ਕਰਦੀ ਹੈ ਸਾ ਧਨ= ਉਹ ਜਗਿਆਸੂ ਰੂਪੀ ਇਸਤ੍ਰੀ ਆਪਣੇ ਪਤੀ- ਪਰਮਾਤਮਾ ਨੂੰ ਪਿਆਰੀ ਲਗਦੀ ਹੈ।॥ ੧੩॥

## ਪੋਖਿ ਤੁਖਾਰੁ ਪੜੈ ਵਣੁ ਤ੍ਰਿਣੁ ਰਸੁ ਸੋਖੈ॥

ਜਿਸ ਤਰ੍ਹਾਂ ਪੋਖਿ= ਪੋਹ ਦੇ ਮਹੀਨੇ ਵਿਚ ਤੁਖਾਰੁ= ਬਰਫ ਪੈਂਦੀ ਹੈ, ਬਰਫ ਦੇ ਪੈਣ ਕਰ ਕੇ ਵਣੁ= ਬ੍ਰਿਛਾਂ ਤੇ ਤ੍ਰਿਣੁ= ਕੱਖਾਂ ਵਿਚੋਂ ਰਸ ਸੁੱਕ ਜਾਂਦਾ ਹੈ।

ਇਸੇ ਤਰ੍ਹਾਂ ਬਿਰਧ ਅਵਸਥਾ ਰੂਪੀ ਪੋਹ ਦਾ ਮਹੀਨਾ ਹੈ, ਇਸ ਵਿਚ ਜੜ੍ਹਤਾ ਰੂਪੀ ਤੁਖਾਰਿ= ਬਰਫ ਪੈਂਦੀ ਹੈ, ਜੜ੍ਹਤਾ ਦੇ ਹੋਣ ਕਰ ਕੇ ਵਣੁ= ਸਰੀਰ* ਤੇ ਤ੍ਰਿਣੁ= ਇੰਦ੍ਰੀਆਂ ਵਿਚੋਂ ਰਸੁ= ਸ਼ਕਤੀ ਸੋਖੈ= ਸੁੱਕ ਜਾਂਦੀ ਹੈ ਅਰਥਾਤ ਸਰੀਰ ਇੰਦ੍ਰੀਏ ਕਮਜ਼ੋਰ× ਹੋ ਜਾਂਦੇ ਹਨ।

## ਆਵਤ ਕੀ ਨਾਹੀ ਮਨਿ ਤਨਿ ਵਸਹਿ ਮੁਖੇ॥

ਹੇ ਪ੍ਰਭੂ ! ਐਸੀ ਅਵਸਥਾ ਵਿਚ ਮੇਰੇ ਪਾਸ ਆਉਂਦੇ ਕਿਉਂ ਨਹੀਂ ਹੋ, ਆਪ ਦੂਰ ਵੀ ਨਹੀਂ ਹੋ, ਮਨ ਤਨ ਵਿਚ ਅਤੇ ਮੁਖ ਉਪਲਖਤ ਬਾਣੀ ਵਿਚ ਵੀ ਵਸ ਰਹੇ ਹੋ, ਭਾਵ ਆਪ ਹੀ ਸਾਰਿਆਂ ਨੂੰ ਸੱਤਾ ਦੇ ਰਹੇ ਹੋ।

## ਮਨਿ ਤਨਿ ਰਵਿ ਰਹਿਆ ਜਗਜੀਵਨੁ ਗੁਰ ਸਬਦੀ ਰੰਗੁ ਮਾਣੀ॥

ਹੇ ਜਗਜੀਵਨੁ= ਪਰਮਾਤਮਾ ! ਤੂੰ ਮਨ ਤਨ ਦੇ ਵਿਚ ਰਵਿ ਰਹਿਆ= ਭਰਪੂਰ ਹੋ ਰਿਹਾ ਹੈਂ, ਪਰ ਜਿਸ ਨੇ ਗੁਰ- ਉਪਦੇਸ਼ ਨੂੰ ਗ੍ਰਹਿਣ ਕੀਤਾ ਹੈ,ਉਹ ਜਗਿਆਸੂ ਰੂਪ ਇਸਤ੍ਰੀ ਰੰਗੁ ਮਾਣੀ= ਅਨੰਦ ਨੂੰ ਭੋਗਦੀ ਹੈ।

*ਪ੍ਰਸ਼ਨ-* ਜੇ ਕਰ ਮਨ ਤਨ ਮੁਖ ਵਿਚ ਵਸ ਰਿਹਾ ਹੈ। ਅਰਥਾਤ ਜੇਕਰ ਵਿਅਸ਼ਟੀ ਵਿਚ ਵਸ ਰਿਹਾ ਹੈ ਤਾਂ ਸਮੱਸ਼ਟੀ ਸ੍ਰਿਸ਼ਟੀ ਵਿਚ ਤਾਂ ਨਹੀਂ ਵਸਦਾ ਹੋਏਗਾ? *ਗੁਰ ਉੱਤਰ-*

## ਅੰਡਜ ਜੇਰਜ ਸੇਤਜ ਉਤਭੁਜ ਘਟਿ ਘਟਿ ਜੋਤਿ ਸਮਾਣੀ॥

ਹੇ ਪ੍ਰਭੂ! ਅੰਡਜ, ਜੇਰਜ, ਸੇਤਜ, ਉਤਭੁਜ (ਰੂਪ ਚਾਰ ਖਾਣੀਆਂ ਦੇ) ਘਟਾਂ ਘਟਾਂ ਵਿਚ ਆਪ ਜੀ ਦੀ ਜੋਤਿ= ਚੇਤਨ ਸੱਤਾ ਸਮਾ ਰਹੀ ਹੈ।

*ਅਥਵਾ :-* ਅੰਡਜ= ਅੰਡਿਆਂ ਤੋਂ ਪੈਦਾ ਹੋਣ ਵਾਲੇ ਜੀਆਂ ਦੇ ਘਟਾਂ ਵਿਚ, ਜੇਰਜ= ਜ਼ੇਰ ਤੋਂ ਪੈਦਾ ਹੋਣ ਵਾਲੇ ਜੀਆਂ ਦੇ ਘਟਾਂ ਵਿਚ, ਸੇਤਜ= ਪਸੀਨੇ ਤੋਂ ਪੈਦਾ ਹੋਣ ਵਾਲੇ ਜੂਆਂ ਲੀਖਾਂ ਦੇ ਘਟਾਂ ਵਿਚ, ਉਤਭੁਜ= ਬ੍ਰਿਛ ਪਹਾੜ ਆਦਿਕ ਪੱਥਰਾਂ ਦੇ ਵਿਚ, ਇਤਿਆਦਿਕ ਸਮੱਸ਼ਟੀ ਭਾਵ ਸਾਰਿਆਂ ਵਿਚ ਆਪ ਜੀ ਦੀ ਜੋਤਿ= ਸੱਤਾ ਸਮਾ ਰਹੀ ਹੈ।

## ਦਰਸਨੁ ਦੇਹੁ ਦਇਆ ਪਤਿ ਦਾਤੇ ਗਤਿ ਪਾਵਉ ਮਤਿ ਦੇਹੋ॥

ਹੇ ਦਇਆ ਪਤੀ ਦਾਤੇ (ਪਰਮਾਤਮਾ) ! ਆਪ ਦਇਆ ਦੇ ਸਹਿਤ ਹੋ ਕੇ ਸਾਰਿਆਂ ਨੂੰ ਦਾਨ ਦੇਹੋ= ਦੇਂਦੇ ਹੋ, ਮੈਨੂੰ ਵੀ ਕਿਰਪਾ ਕਰ ਕੇ ਮਤਿ ਦੇਹੋ= ਆਤਮ ਵਿਸ਼ੈਣੀ ਬੁੱਧੀ ਦਿਓ ਜਿਸ ਕਰ ਕੇ ਮੈਂ ਭੀ ਆਪ

*ਯਥਾ:- *ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ॥*
*ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ॥ ੧੧॥*

×ਤਥਾ:- *ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ॥*
*ਚਾਰੇ ਕੁੰਡਾ ਢੂਢੀਆਂ ਰਹਣੁ ਕਿਥਾਊ ਨਾਹਿ॥ ੧੦੨॥*

ਜੀ ਦੇ ਦਰਸਨੁ ਗਤਿ ਪਾਵਉ= ਦਰਸ਼ਨ ਦੀ ਪ੍ਰਾਪਤੀ ਪਾਵਾਂ।

*ਅਥਵਾ :-* ਹੇ ਦਇਆ ਪਤੀ ਦਾਤੇ ਪਰਮਾਤਮਾ ਇਕ ਤਾਂ ਗੁਰਾਂ ਦਾ ਦਰਸ਼ਨ ਦਿਓ ਫਿਰ ਉਹਨਾਂ ਦੁਆਰੇ ਆਤਮ ਵਿਸ਼ੈਣੀ ਮਤੀ ਦਿਓ ਜਿਸ ਕਰ ਕੇ ਮੈਂ ਆਪ ਜੀ ਦੀ ਗਤਿ ਪਾਵਉ= ਪ੍ਰਾਪਤੀ ਪਾਵਾਂ।

## ਨਾਨਕ ਰੰਗਿ ਰਵੈ ਰਸਿ ਰਸੀਆ ਹਰਿ ਸਿਉ ਪ੍ਰੀਤਿ ਸਨੇਹੋ ॥੧੪॥

ਗੁਰੂ ਜੀ ਕਥਨ ਕਰਦੇ ਹਨ ਹੇ ਰਸਿ ਰਸੀਆ= ਸਾਰਿਆਂ ਰਸਾਂ ਵਿਚ ਰਸੇ ਹੋਏ ਪਰਮਾਤਮਾ ! ਮੇਰੇ 'ਤੇ ਇਹ ਕਿਰਪਾ ਕਰੋ ਕਿ ਮੇਰਾ ਮਨ ਗਿਆਨ ਨੂੰ ਪਾ ਕੇ ਭੀ ਆਪ ਜੀ ਦੇ ਰੰਗਿ= ਪ੍ਰੇਮ ਵਿਚ ਰਹੇ।

*ਅਥਵਾ :-* ਪ੍ਰੇਮ ਵਿਚ ਰਹਿ ਕੇ ਬਾਣੀ ਦੁਆਰਾ ਆਪ ਜੀ ਦੇ ਨਾਮਾਂ ਨੂੰ ਰਵੈ= ਉਚਾਰੇ, ਹੇ ਹਰੀ! ਤਨ ਕਰ ਕੇ ਆਪ ਜੀ ਨਾਲ ਪ੍ਰੀਤੀ ਕਰੇ ਅਤੇ ਇੰਦ੍ਰੀਆਂ ਕਰ ਕੇ ਭੀ ਆਪ ਜੀ ਨਾਲ ਸਨੇਹੋ= ਪ੍ਰੇਮ ਕਰੇ॥ ੧੪॥

## ਮਾਘਿ ਪੁਨੀਤ ਭਈ ਤੀਰਥੁ ਅੰਤਰਿ ਜਾਨਿਆ ॥

ਜਿਸ ਵੇਲੇ ਮਾਘ ਨੇ ਮਹੀਨੇ ਮਕਰ ਰਾਸ਼ੀ ਵਿਚ ਸੂਰਜ ਗ੍ਰਹਿਣ ਲੱਗਦਾ ਹੈ ਉਸ ਵੇਲੇ ਪ੍ਰਯਾਗ ਰਾਜ ਤੀਰਥ ਪਰ ਜਿਸ ਨੇ ਵਿਧੀ ਪੂਰਬਕ ਇਸ਼ਨਾਨ ਕਰਨਾ ਜਾਣਿਆਂ ਹੈ, ਉਹ ਜੀਵ ਰੂਪੀ ਇਸਤ੍ਰੀ ਪੁਨੀਤ ਭਈ= ਪਵਿੱਤਰ ਹੋਈ ਹੈ।

*ਯਥਾ:-* "ਮਾਘ ਮਕਰ ਰਵਿ ਗਤਿ ਜਬ ਹੋਈ। ਤੀਰਥ ਪਤਹ ਆਵ ਸਭ ਕੋਈ।"

*(ਤੁਲਸੀ ਰਾਮਾਇਣ, ਬਾਲ ਕਾਂਡ)*

ਇਸੀ ਪ੍ਰਕਾਰ- ਸਤੋ ਗੁਣ ਰੂਪੀ ਮਾਘ ਦਾ ਮਹੀਨਾ ਹੈ, ਸ਼ਰਧਾ ਰੂਪੀ ਮਕਰ ਰਾਸ਼ੀ ਹੈ, ਗਿਆਨ ਰੂਪੀ ਸੂਰਜ ਦਾ ਹਮੇਸ਼ਾ ਪਰਬ ਲੱਗਾ ਰਹਿੰਦਾ ਹੈ। ਸੰਤ ਸਮਾਗਮ ਰੂਪੀ ਪ੍ਰਯਾਗ ਰਾਜ ਤੀਰਥ ਹੈ। ਸ਼ਾਸਤ੍ਰ ਦਾ ਇਹ ਨਿਯਮ ਹੈ ਜਿਵੇਂ ਮਕਰ ਰਾਸ਼ੀ ਵਿਚ ਸੂਰਜ ਗ੍ਰਹਿਣ ਲੱਗਦਾ ਹੈ, ਤਿਵੇਂ ਸ਼ਰਧਾ ਰੂਪੀ ਮਕਰ ਰਾਸ਼ੀ ਵਿਚ ਗਿਆਨ ਰੂਪ ਸੂਰਜ ਦੀ ਪ੍ਰਾਪਤੀ ਹੁੰਦੀ ਹੈ।

*ਯਥਾ:-* ਸਰਧਾ ਬਿਹੀਨ ਛੀਨ ਕੈਸੇ ਕੈ ਤਰਤ ਹੈ।"

*ਤਥਾ:-* ਸ੍ਰਧਾਵਾਨ੍ ਲਭਤੇ ਗਜਾਨਮ੍ ਤਤਧਰ ਸੰਜਤੇ ਇੰਦ੍ਰਯ : । ੩੯।

*(ਗੀਤਾ ਅਧਿ. ੪)*

ਸੰਸਕ੍ਰਿਤੀ :- **श्रद्धावान् लभते ज्ञानम् तत्परः संयतेन्द्रियः।**

*(गीता अध्याय ४)*

ਸਤੋ ਗੁਣ ਰੂਪੀ ਮਾਘ ਦੇ ਮਹੀਨੇ, ਸ਼ਰਧਾ ਰੂਪੀ ਮਕਰ ਰਾਸ਼ੀ ਵਿਚ ਸੰਤ ਸਮਾਗਮ ਰੂਪੀ ਪ੍ਰਯਾਗ ਰਾਜ ਰੂਪੀ ਤੀਰਥ ਪਰ ਨਾਮ- ਜਲ ਵਿਚ ਜਿਸ ਨੇ ਇਸ਼ਨਾਨ ਕਰਨਾ ਜਾਣਿਆਂ ਹੈ, ਉਸ ਦੀ ਬੁੱਧੀ ਪੁਨੀਤ ਭਈ= ਪਵਿਤਰ ਹੋਈ ਹੈ।

ਪ੍ਰਤੱਖ ਪ੍ਰਯਾਗ ਰਾਜ ਤੀਰਥ ਪਰ ਜਾਣਾ ਬਹੁਤ ਮੁਸ਼ਕਿਲ ਹੈ ਕਿਉਂਕਿ ਮਨੁੱਖ ਦੇ ਪਾਸ ਮਾਇਆ ਹੋਵੇ ਤਾਂ ਜਾ ਸਕਦਾ ਹੈ ਦੂਜਾ ਮੁਸਾਫਰੀ ਦਾ ਦੁੱਖ ਸਹਾਰਨਾ ਪੈਂਦਾ ਹੈ ਤੇ ਅੰਤ੍ਰੀਵ ਸੰਤ ਸਮਾਗਮ ਰੂਪੀ ਪ੍ਰਯਾਗ ਰਾਜ ਤੀਰਥ ਸੁਲਭ ਹੈ, ਕਿਉਂਕਿ ਇਸ ਤੀਰਥ ਪਰ ਨਾ ਮਾਇਆ ਦਾ ਕੋਈ ਖਰਚ ਨਹੀਂ ਨਾ ਹੀ ਮੁਸਾਫਰੀ ਦਾ ਦੁੱਖ ਹੈ। ਪ੍ਰਤੱਖ ਪ੍ਰਯਾਗ ਰਾਜ ਤੀਰਥ ਇਕ ਦੇਸੀ ਹੈ। ਅਰਥਾਤ ਇਕ ਅਸਥਾਨ ਪਰ ਹੀ ਹੈ ਤੇ ਅੰਤ੍ਰੀਵ ਸੰਤ ਸਮਾਗਮ

ਰੂਪੀ ਪ੍ਰਯਾਗ ਰਾਜ ਤੀਰਥ ਸਰਬ ਦੇਸੀ ਹੈ। ਅਰਥਾਤ ਹਰ ਦੇਸ਼, ਹਰ ਨਗਰ, ਹਰ ਮਹੱਲੇ ਵਿਚ ਥੋੜ੍ਹਾ ਬਹੁਤ ਸਤਸੰਗ ਹੁੰਦਾ ਹੀ ਰਹਿੰਦਾ ਹੈ। ਇਸ ਕਰ ਕੇ ਸੰਤ ਸਮਾਗਮ ਰੂਪੀ ਪ੍ਰਯਾਗ ਰਾਜ ਤੀਰਥ ਉੱਤਮ ਹੈ।

## ਸਾਜਨ ਸਹਜਿ ਮਿਲੇ ਗੁਣ ਗਹਿ ਅੰਕਿ ਸਮਾਨਿਆ॥

(ਪ੍ਰਤੱਖ ਪ੍ਰਯਾਗ ਰਾਜ ਤੀਰਥ ਨਾਲੋਂ ਸੰਤ ਸਮਾਗਮ ਰੂਪੀ ਪ੍ਰਯਾਗ ਰਾਜ ਤੀਰਥ ਸੁਲਭ ਹੈ, ਕਿਉਂਕਿ) ਸਾਜਨ= ਮਹਾਤਮਾ ਸਹਜਿ= ਸੁਭਾਵਕ ਹੀ ਭਾਵ ਨਿਰਯਤਨ ਹੀ ਮਿਲ ਜਾਂਦੇ ਹਨ, ਪ੍ਰਤੱਖ ਪ੍ਰਯਾਗ ਰਾਜ ਤੀਰਥ ਪਰ ਇਸ਼ਨਾਨ ਕਰਨ ਦਾ ਫਲ ਮਰ ਜਾਣ ਤੋਂ ਪਿੱਛੋਂ ਮਿਲਦਾ ਹੈ ਤੇ ਸੰਤ ਸਮਾਗਮ ਰੂਪੀ ਪ੍ਰਯਾਗ ਰਾਜ ਤੀਰਥ ਪਰ ਨਾਮ- ਜਲ ਵਿਚ ਇਸ਼ਨਾਨ ਕਰਨ ਨਾਲ ਜੀਉਂਦਿਆਂ-ਜੀਉਂਦਿਆਂ ਫਲ ਮਿਲ ਜਾਂਦਾ ਹੈ।

ਜਿਨ੍ਹਾਂ ਨੇ ਪ੍ਰਭੂ ਦੀ ਪ੍ਰਾਪਤੀ ਦੇ ਸ਼ੁਭ ਗੁਣ ਹਿਰਦੇ ਵਿਚ ਗ੍ਰਹਿਣ ਕੀਤੇ ਹਨ, ਉਹ ਮਨੁੱਖ ਪ੍ਰਭੂ ਦੇ ਅੰਕਿ= ਸਰੂਪ ਵਿਚ ਸਮਾ ਗਏ ਹਨ।

## ਪ੍ਰੀਤਮ ਗੁਣ ਅੰਕੇ ਸੁਣਿ ਪ੍ਰਭ ਬੰਕੇ ਤੁਧੁ ਭਾਵਾ ਸਰਿ ਨਾਵਾ॥

ਹੇ ਮੇਰੇ ਬੰਕੇ= ਸੁੰਦਰ ਪ੍ਰੀਤਮ ਪ੍ਰਭੂ ! ਮੇਰੀ ਬੇਨਤੀ ਨੂੰ ਸੁਣ, ਮੈਂ ਤੇਰੀ ਪ੍ਰਾਪਤੀ ਦੇ ਸ਼ੁਭ ਗੁਣ ਅੰਕਿ= ਹਿਰਦੇ ਵਿਚ ਧਾਰੇ ਹਨ ਅਤੇ ਸ਼ਾਸਤ੍ਰਾਂ ਦੁਆਰੇ ਵੀ ਮੈਂ ਇਸ ਅੰਤ੍ਰੀਵ ਤੀਰਥ ਦੀ ਮਹਿਮਾ ਨੂੰ ਸੁਣਿਆ ਹੈ। ਇਸ ਤੇ ਤੂੰ ਮੇਰੇ ਪਰ ਕਿਰਪਾ ਕਰ ਜੋ ਮੈਂ ਇਸ ਸੰਤ ਸਮਾਗਮ ਰੂਪੀ ਸਰਿ ਨਾਵਾ= ਸਰੋਵਰ ਵਿਚ ਇਸ਼ਨਾਨ ਕਰਾਂ ਜਿਸ ਕਰ ਕੇ ਮੈਂ ਤੈਨੂੰ ਭਾਵਾ= ਚੰਗੀ ਲੱਗਾਂ।

ਜਿਵੇਂ ਪ੍ਰਤੱਖ ਪ੍ਰਯਾਗ ਰਾਜ ਤੀਰਥ ਪਰ ਗੰਗਾ, ਜਮੁਨਾ, ਸੁਰੱਸਤੀ ਰੂਪ ਤ੍ਰਿਬੇਣੀ ਦਾ ਮੇਲ ਹੁੰਦਾ ਹੈ। ਫਿਰ ਪ੍ਰਤੱਖ ਪ੍ਰਯਾਗ ਰਾਜ ਤੀਰਥ ਪਰ ਇਸ਼ਨਾਨ ਕਰਨ ਨਾਲ ਸੱਤਾਂ ਸਮੁੰਦਰਾਂ ਵਿਚ ਇਸ਼ਨਾਨ ਕਰਨ ਜਿਤਨਾ ਫਲ ਪ੍ਰਾਪਤ ਹੋ ਜਾਂਦਾ ਹੈ।

ਇਸ ਤਰਫ ਸੰਤ ਸਮਾਗਮ ਰੂਪ ਪ੍ਰਯਾਗ ਰਾਜ ਤੀਰਥ ਪਰ ਗੰਗਾ, ਜਮੁਨਾ, ਸੁਰੱਸਤੀ ਰੂਪ ਤ੍ਰਿਬੇਣੀ ਦਾ ਮੇਲ ਕਿਹੜਾ ਹੈ? ਅਤੇ ਸੰਤ ਸਮਾਗਮ ਰੂਪ ਪ੍ਰਯਾਗ ਰਾਜ ਤੀਰਥ ਪਰ ਇਸ਼ਨਾਨ ਕਰਨ ਨਾਲ ਸੱਤਾਂ ਸਮੁੰਦਰਾਂ ਦੇ ਇਸ਼ਨਾਨ ਕਰਨ ਦਾ ਫਲ ਕਿਹੜਾ ਹੈ? *ਗੁਰ ਉੱਤਰ:-*

## ਗੰਗ ਜਮੁਨ ਤਹ ਬੇਣੀ ਸੰਗਮ ਸਾਤ ਸਮੁੰਦ ਸਮਾਵਾ॥

ਗੰਗਾ= ਭਗਤੀ, ਜਮੁਨਾ= ਕਰਮ ਕਥਾ, ਸੁਰੱਸਤੀ= ਬ੍ਰਹਮ ਵਿਦਿਆ ਇਸ ਤ੍ਰਿਬੇਣੀ ਦਾ ਸੰਗਮ= ਸਬੰਧ (ਮੇਲ) ਸਦਾ ਹੀ ਸੰਤ ਸਮਾਗਮ ਰੂਪੀ ਪ੍ਰਯਾਗ ਰਾਜ ਵਿਚ ਹੋ ਰਿਹਾ, ਕਿਉਂਕਿ ਕਦੇ ਭਗਤੀ ਦਾ ਉਪਦੇਸ਼ ਚਲ ਪੈਂਦਾ ਹੈ। ਕਦੇ ਸ਼ਕਾਮ ਕਰਮਾਂ ਦਾ ਉਪਦੇਸ਼ ਚਲ ਪੈਂਦਾ ਹੈ ਤੇ ਕਦੇ ਬ੍ਰਹਮ ਵਿਦਿਆ ਦਾ ਪ੍ਰਸੰਗ ਤੁਰ ਪੈਂਦਾ ਹੈ ਅਤੇ ਸੰਤ ਸਮਾਗਮ ਰੂਪ ਪ੍ਰਯਾਗ ਰਾਜ ਤੀਰਥ ਪਰ ਨਾਮ- ਜਲ ਵਿਚ ਇਸ਼ਨਾਨ ਕਰਨ ਨਾਲ ਸਾਤ ਸਮੁੰਦ ਸਮਾਵਾ= ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ, ਸ੍ਰਵਨ, ਮੰਨਨ, ਨਿਧਿਆਸਣ ਰੂਪ ਸੱਤਾਂ ਸਾਧਨਾਂ ਦੀ ਪ੍ਰਾਪਤੀ ਰੂਪ ਸੱਤਾਂ ਸਮੁੰਦਰਾਂ ਦੇ ਇਸ਼ਨਾਨ ਕਰਨ ਦਾ ਫਲ ਪ੍ਰਾਪਤ ਹੋ ਜਾਂਦਾ ਹੈ।

*ਅਥਵਾ :-* ਸਤ, ਸੰਤੋਖ, ਧੀਰਜ, ਧਰਮ, ਵਿਚਾਰ, ਵੈਰਾਗ ਤੇ ਗਿਆਨ ਇਹਨਾਂ ਸੱਤਾਂ ਗੁਣਾਂ ਦੀ ਪ੍ਰਾਪਤੀ ਰੂਪ ਸੱਤਾਂ ਸਮੁੰਦਰਾਂ ਦੇ ਇਸ਼ਨਾਨ ਕਰਨ ਦਾ ਫਲ ਪ੍ਰਾਪਤ ਹੋ ਜਾਂਦਾ ਹੈ।

*ਪ੍ਰਸ਼ਨ-* ਪ੍ਰਤੱਖ ਪ੍ਰਯਾਗ ਰਾਜ ਤੀਰਥ ਪਰ ਇਸ਼ਨਾਨ ਕਰ ਕੇ ਕਈ ਪੁਰਸ਼ ਪੁੰਨ, ਕਈ ਦਾਨ ਤੇ ਕਈ ਪੁਰਸ਼ ਪੂਜਾ ਆਦਿਕ ਕਰਦੇ ਹਨ।

ਇਸ ਸੰਤ ਸਮਾਗਮ ਰੂਪੀ ਪ੍ਰਯਾਗ ਰਾਜ ਤੀਰਥ ਪਰ ਨਾਮ-ਜਲ ਵਿਚ ਇੰਸ਼ਨਾਨ ਕਰ ਕੇ ਪੁੰਨ ਦਾਨ ਤੇ ਪੂਜਾ ਕਿਹੜੀ ਕਰੇ? *ਗੁਰ ਉੱਤਰ:-*

## ਪੁੰਨ ਦਾਨ ਪੂਜਾ ਪਰਮੇਸੁਰ ਜੁਗਿ ਜੁਗਿ ਏਕੋ ਜਾਤਾ॥

ਜਿਹੜਾ ਇਕ ਪਰਮੇਸ਼ਰ ਨੂੰ ਜੁਗਾਂ ਜੁਗਾਂ ਵਿਚ ਭਾਵ ਚਾਰਿਆਂ ਜੁਗਾਂ ਵਿਚ ਪਰੀਪੂਰਨ ਜਾਣਨਾ ਹੈ, ਏਹੀ ਪੁੰਨ ਸਮੇਂ ਪੁੰਨ ਤੇ ਦਾਨ ਹਮੇਸ਼ਾਂ ਤੇ ਪੂਜਾ ਆਦਿਕ ਕਰਮ ਕਰੇ।

*ਪ੍ਰਸ਼ਨ-* ਕਈ ਲੋਕ ਪ੍ਰਤੱਖ ਪ੍ਰਯਾਗ ਰਾਜ ਤੀਰਥ ਪਰ ਇਸ਼ਨਾਨ ਕਰ ਕੇ ਕਿਨਾਰੇ 'ਤੇ ਬੈਠ ਕੇ ਜਪ ਕਰਦੇ ਹਨ, ਪੁਨਾ ਪ੍ਰਯਾਗ ਰਾਜ ਤੀਰਥ ਪਰ ਇਸ਼ਨਾਨ ਕਰਨ ਨਾਲ ਅਠਾਠ ਤੀਰਥਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੁੰਦਾ। ਇਸ ਤਰਫ ਜਪ ਕਿਹੜਾ ਕਰਨਾ ਹੈ? ਤੇ ਅਠਾਠ ਤੀਰਥਾਂ ਦਾ ਫਲ ਕਿਹੜਾ ਹੈ? *ਗੁਰ ਉੱਤਰ:-*

## ਨਾਨਕ ਮਾਘਿ ਮਹਾ ਰਸੁ ਹਰਿ ਜਪਿ ਅਠਸਠਿ ਤੀਰਥ ਨਾਤਾ॥੧੫॥

ਗੁਰੂ ਜੀ ਕਥਨ ਕਰਦੇ ਹਨ— ਸਤੋ ਗੁਣ ਰੂਪੀ ਮਾਘ ਦੇ ਮਹੀਨੇ ਸ਼ਰਧਾ ਰੂਪੀ ਮਕਰ ਰਾਸ਼ੀ ਕਰ ਕੇ ਸੰਤ ਸਮਾਗਮ ਰੂਪੀ ਪ੍ਰਯਾਗ ਰਾਜ ਤੀਰਥ ਪਰ ਨਾਮ ਰੂਪੀ ਜਲ ਵਿਚ ਇਸ਼ਨਾਨ ਕਰ ਕੇ ਜਿਹੜਾ ਹਰੀ ਨੂੰ ਮਹਾ ਰਸੁ= ਅਨੰਦ ਰੂਪ ਨਿਸਚੇ ਕਰਨਾ ਹੈ, ਏਹੀ ਜਪ ਕਰੇ। ਨਾਮ ਰੂਪ ਜਲ ਵਿਚ ਇਸ਼ਨਾਨ ਕਰਨ ਨਾਲ ਅਠਸਠਿ= ਅਠਾਠ ਤੀਰਥਾਂ ਦੇ ਨਾਤਾ= ਇਸ਼ਨਾਨ ਦਾ ਫਲ ਆਪ ਹੀ ਪ੍ਰਾਪਤ ਹੋ ਜਾਂਦਾ ਹੈ॥ ੧੫॥

*ਯਥਾ:-* ਸੁਣਿਐ ਅਠਸਠਿ ਕਾ ਇਸਨਾਨੁ॥ *(ਜਪੁ ਜੀ, ਪੰਨਾ ੩)*

*ਤਥਾ:-* ਜਨ ਪਾਰਬ੍ਰਹਮ ਜਾ ਕੀ ਨਿਰਮਲ ਮਹਿਮਾ
ਜਨ ਕੇ ਚਰਨ ਤੀਰਥ ਕੋਟਿ ਗੰਗਾ॥ *(ਬਿਲਾਵਲੁ ਮਹਲਾ ੫, ਪੰਨਾ ੮੨੮)*

## ਫਲਗੁਨਿ ਮਨਿ ਰਹਸੀ ਪ੍ਰੇਮੁ ਸੁਭਾਇਆ॥

ਫਲਗੁਨਿ= ਫੱਗਣ ਮਹੀਨੇ ਦੁਆਰਾ ਕਥਨ ਕਰਦੇ ਹਨ— ਜਿਸ ਦੇ ਮਨ ਵਿਚ ਪ੍ਰਭੂ ਦਾ ਪ੍ਰੇਮ ਭਾਇਆ ਹੈ, ਉਸ ਦੇ ਮਨ ਵਿਚ ਰਹਸੀ= ਅਨੰਦ ਦੀ ਪ੍ਰਾਪਤੀ ਹੋਈ ਹੈ।

*ਅਥਵਾ :-* ਸ਼ੁਭ ਗੁਣਾਂ ਦਾ ਫਲ ਜੋ ਗਿਆਨ ਹੈ ਉਸ ਗਿਆਨ ਰੂਪ ਫੱਗਣ ਦੇ ਮਹੀਨੇ ਵਿਚ ਜਿਸ ਨੂੰ ਪ੍ਰਭੂ ਦਾ ਪ੍ਰੇਮ ਚੰਗਾ ਲੱਗਾ ਹੈ, ਉਸ ਦੇ ਮਨ ਵਿਚ ਰਹਸੀ= ਅਨੰਦ ਦੀ ਪ੍ਰਾਪਤੀ ਹੋਈ ਹੈ।

*ਅਥਵਾ :-* ਜਿਸ ਵੇਲੇ ਦੈਵੀ ਸੰਪਦਾ ਰੂਪ ਸ਼ੁਭ ਗੁਣਾਂ ਦਾ ਫਲ ਪ੍ਰਾਪਤ ਹੋਇਆ ਤੇ ਪ੍ਰਭੂ ਦਾ ਪ੍ਰੇਮ ਚੰਗਾ ਲੱਗਾ, ਤਿਸ ਵੇਲੇ ਮਨਿ= ਮੰਨਨ ਕਰ ਕੇ ਰਹਸੀ= ਅਨੰਦ ਦੀ ਪ੍ਰਾਪਤੀ ਹੋਈ।

*ਪ੍ਰਸ਼ਨ-* ਉਹ ਅਨੰਦ ਥੋੜ੍ਹਾ ਸਮਾਂ ਰਹਿਣ ਵਾਲਾ ਹੋਵੇਗਾ? *ਉੱਤਰ-*

## ਅਨਦਿਨੁ ਰਹਸੁ ਭਇਆ ਆਪੁ ਗਵਾਇਆ॥

ਉਹ ਰਹਸੁ= ਅਨੰਦ ਅਨਦਿਨੁ= ਰਾਤ ਦਿਨ ਇਕ ਰਸ ਪ੍ਰਾਪਤ ਹੋਇਆ ਹੈ।

*ਪ੍ਰਸ਼ਨ-* ਉਹ ਅਨੰਦ ਕਿਸ ਤਰ੍ਹਾਂ ਪ੍ਰਾਪਤ ਹੋਇਆ ਹੈ? *ਉੱਤਰ-*

ਆਪੁ ਗਵਾਇਆ= ਜਿਸ ਵੇਲੇ ਆਪੁ= ਹੰਕਾਰ ਗਵਾਇਆ= ਦੂਰ ਕੀਤਾ ਤਾਂ ਰਾਤ ਦਿਨੇ ਅਨੰਦ ਪ੍ਰਾਪਤ ਹੋਇਆ।

## ਮਨ ਮੋਹੁ ਚੁਕਾਇਆ ਜਾ ਤਿਸੁ ਭਾਇਆ ਕਰਿ ਕਿਰਪਾ ਘਰਿ ਆਓ॥

ਜਾਂ ਮਨ ਵਿੱਚੋਂ ਮੋਹ ਨੂੰ ਚੁਕਾਇਆ= ਦੂਰ ਕੀਤਾ ਤਾਂ ਤਿਸ ਪਰਮਾਤਮਾ ਨੂੰ ਭਾ ਗਿਆ ਅਤੇ ਇਸ ਤਰ੍ਹਾਂ ਬੇਨਤੀ ਕੀਤੀ— "ਹੇ ਪ੍ਰਭੂ ! ਕਿਰਪਾ ਕਰ ਕੇ ਆਪ ਮੇਰੇ ਅੰਤਹਕਰਨ ਰੂਪ ਘਰ ਵਿਚ ਆ ਕੇ ਪ੍ਰਾਪਤ ਹੋਵੋ।"

ਪਰਮਾਤਮਾ ਨੇ ਅਕਾਸ਼ ਬਾਣੀ ਦੁਆਰੇ ਕਿਹਾ-"ਮੇਰੀ ਪ੍ਰਸੰਨਤਾ ਵਾਸਤੇ ਤੂੰ ਕੋਈ ਸਾਧਨ ਭੀ ਕੀਤਾ ਹੈ ਜਾਂ ਨਹੀਂ?"

ਇਹ ਗੱਲ ਸੁਣ ਕੇ ਜਗਿਆਸੂ ਰੂਪ ਸਖੀ ਨੇ ਕਿਹਾ-

## ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ ਲਹਾ ਨ ਥਾਓ॥

ਹੇ ਪਤੀ-ਪਰਮਾਤਮਾ ! ਤੇਰੀ ਕਿਰਪਾ ਤੋਂ ਬਿਨਾਂ ਮੈਂ ਵੇਸ= ਸਾਧਨ ਤਾਂ ਬਹੁਤ ਕੀਤੇ ਹਨ ਪਰ ਹੰਗਤਾ ਦੇ ਸਹਿਤ ਕੀਤੇ ਹਨ, ਇਸ ਕਰ ਕੇ ਮੈਂ ਮਹਲੀ= ਜਗਿਆਸੂ ਨੇ ਮਹਲੀ= ਸਰੂਪ ਵਿਚ ਥਾਂ ਨਹੀਂ ਲੀਤੀ।

## ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ॥

ਜਿਸ ਵੇਲੇ ਮੈਂ ਪਿਰਿ= ਪਤੀ-ਪਰਮਾਤਮਾ ਨੂੰ ਲੋੜੀ= ਚਾਹਿਆ। *ਅਥਵਾ* :- ਪਤੀ-ਪਰਮਾਤਮਾ ਨੇ ਮੈਨੂੰ ਚਾਹਿਆ ਤਾਂ ਹਰਿ ਹਰਿ ਦੇ ਉਚਾਰਨ ਰੂਪ ਹਾਰ, ਡੋਰ= ਬਿਰਤੀ ਲਗਾਉਣੀ, ਰਸ ਪਾਟ= ਪ੍ਰੇਮ ਰੂਪੀ ਬਸਤ੍ਰ ਤੇ ਗਿਆਨ ਰੂਪੀ ਪਟੰਬਰ= ਰੇਸ਼ਮੀ ਬਸਤ੍ਰ ਇਤਿਆਦਿਕ ਸ਼ਿੰਗਾਰਾਂ ਨਾਲ ਮੈਨੂੰ ਸ਼ਿੰਗਾਰਨਾ ਕੀਤਾ।

*ਯਥਾ:-* ਸੁਨਿ ਰੀ ਸਖੀ, ਇਹ ਹਮਰੀ ਘਾਲ॥
ਪ੍ਰਭ ਆਪਿ ਸੀਗਾਰਿ ਸਵਾਰਨਹਾਰ॥ *(ਪੰਨਾ ੩੮੪)*

## ਨਾਨਕ ਮੇਲਿ ਲਈ ਗੁਰਿ ਅਪਣੈ ਘਰਿ ਵਰੁ ਪਾਇਆ ਨਾਰੀ॥੧੬॥

ਗੁਰੂ ਜੀ ਕਥਨ ਕਰਦੇ ਹਨ— ਜਿਸ ਵੇਲੇ ਆਪਣੇ ਪੂਰਿਆਂ ਗੁਰਾਂ ਨੇ ਮੈਂ ਨਾਰੀ ਨੂੰ ਆਪਣੇ ਨਾਲ ਮੇਲ ਲਿਆ, ਤਾਂ ਮੈਂ ਨਾਰੀ ਨੇ ਆਪਣੇ ਅੰਤਹਕਰਨ ਰੂਪ ਘਰ ਦੇ ਵਿਚ ਹੀ ਵਰੁ= ਪਤੀ-ਪਰਮਾਤਮਾ ਨੂੰ ਪਾ ਲਿਆ॥ ੧੬॥

## ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ॥
## ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ॥

ਜਿਸ ਵਲੇ ਸੱਚੇ ਗੁਰਾਂ ਦੇ ਉਪਦੇਸ਼ ਦੁਆਰਾ ਸਹਜਿ= ਸੁਤੇ ਸਿਧ, *ਅਥਵਾ* :- ਸਹਜਿ= ਗਿਆਨ ਦੁਆਰਾ ਪ੍ਰਭੂ-ਪਰਮਾਤਮਾ ਆ ਕੇ ਮਿਲੇ ਤਾਂ ਬੇ= ਦੋ ਤੇ ਦਸ= ਬਾਰਾਂ (ਮਾਹ) ਮਹੀਨੇ, (ਬਸੰਤ, ਗ੍ਰੀਖਮ, ਪਾਵਸ, ਸਰਦ ਆਦਿਕ ਛੇ) ਰੁੱਤਾਂ, (ਏਕਮ ਦੂਜ, ਤੀਜ, ਆਦਿਕ ਪੰਦਰਾਂ) ਥਿੱਤਾਂ, (ਸੋਮ, ਮੰਗਲ, ਬੁੱਧ ਆਦਿਕ ਸੱਤ) ਵਾਰ, (ਇਕ) ਘੜੀ, ਮੂਰਤ= ਦੋ ਘੜੀਆਂ ਤੇ ਪਲ ਇਤਿਆਦਿਕ ਸਾਰੇ ਸਮੇਂ ਭਲੇ= ਚੰਗੇ ਹੋ ਗਏ।

## ਪ੍ਰਭ ਮਿਲੇ ਪਿਆਰੇ ਕਾਰਜ ਸਾਰੇ ਕਰਤਾ ਸਭ ਬਿਧਿ ਜਾਣੈ॥

ਜਿਸ ਵੇਲੇ ਪਿਆਰੇ ਪ੍ਰਭੂ ਪਰਮਾਤਮਾ ਮਿਲੇ ਤਾਂ ਉਸ ਨੇ ਸਾਡੇ ਸਾਰੇ ਕਾਰਜ ਸਵਾਰ ਦਿੱਤੇ, ਇਸ ਵਿਚ ਕੋਈ ਅਸਚਰਜ ਨਹੀਂ ਹੈ ਕਿਉਂਕਿ ਉਹ ਕਰਤਾ ਪੁਰਖ ਪਰਮਾਤਮਾ ਸਭ ਬਿਧੀਆਂ ਨੂੰ ਆਪ ਹੀ ਜਾਣਦਾ ਹੈ।

## ਜਿਨਿ ਸੀਗਾਰੀ ਤਿਸਹਿ ਪਿਆਰੀ ਮੇਲੁ ਭਇਆ ਰੰਗੁ ਮਾਣੈ॥

ਜਿਸ ਪਤੀ-ਪਰਮਾਤਮਾ ਨੇ ਸਾਧਨਾਂ ਰੂਪ ਸ਼ਿੰਗਾਰਾਂ ਨਾਲ ਸ਼ਿੰਗਾਰਿਆ ਹੈ ਇਹ ਜਗਿਆਸੂ ਰੂਪੀ ਇਸਤ੍ਰੀ ਤਿਸਹਿ= ਓਸੇ ਪਤੀ-ਪਰਮਾਤਮਾ ਨੂੰ ਪਿਆਰੀ ਲੱਗੀ ਹੈ। ਜਾਂ ਪਿਆਰੀ ਲੱਗੀ ਤਾਂ ਹੀ ਪਤੀ-ਪਰਮਾਤਮਾ ਨਾਲ ਮੇਲ ਹੋ ਗਿਆ, ਜਾਂ ਮੇਲ- ਮਿਲਾਪ ਹੋਇਆ ਤਾਂ ਹੀ ਉਸ ਦੇ ਅਭੇਦਤਾ ਦੇ ਰੰਗੁ= ਅਨੰਦ ਨੂੰ ਮਾਣੈ= ਭੋਗਣਾ ਕੀਤਾ।

## ਘਰਿ ਸੇਜ ਸੁਹਾਵੀ ਜਾ ਪਿਰਿ ਰਾਵੀ ਗੁਰਮੁਖਿ ਮਸਤਕਿ ਭਾਗੋ॥

ਜਿਸ ਗੁਰਮੁਖ ਸਖੀ ਦੇ ਮੱਥੇ ਦੇ ਚੰਗੇ ਭਾਗ ਹਨ ਉਸ ਨੇ ਪਤੀ-ਪਰਮਾਤਮਾ ਦੇ ਅਨੰਦ ਨੂੰ ਰਾਵਿਆ ਹੈ ਜਾਂ ਪਤੀ ਦੇ ਅਨੰਦ ਨੂੰ ਰਾਵਿਆ ਤਾਂ ਇਸ ਦੇ ਸਰੀਰ- ਘਰ ਵਿਚ ਸ਼ਰਧਾ ਵਸ਼ਿਸ਼ਟ ਅੰਤਹਕਰਨ ਰੂਪ ਸੇਜਾ ਸੁਹਾਵੀ= ਸੋਭਨੀਕ ਹੋਈ।

## ਨਾਨਕ ਅਹਿਨਿਸਿ ਰਾਵੈ ਪ੍ਰੀਤਮੁ ਹਰਿ ਵਰੁ ਥਿਰੁ ਸੋਹਾਗੋ॥੧੭॥੧॥

ਗੁਰੂ ਜੀ ਕਥਨ ਕਰਦੇ ਹਨ— ਜਿਹੜੀ ਜਗਿਆਸੂ ਰੂਪੀ ਇਸਤ੍ਰੀ ਸਾਧਨਾਂ ਦੁਆਰੇ ਅਹਿਨਿਸਿ= ਦਿਨ ਰਾਤ ਆਪਣੇ ਪ੍ਰੀਤਮੁ= ਪਰਮਾਤਮਾ ਨੂੰ ਰਾਂਵਦੀ ਹੈ, ਉਸ ਨੂੰ ਹਰੀ ਰੂਪ ਵਰੁ= ਪਤੀ ਦਾ ਸੋਹਾਗੋ= ਅਨੰਦ ਹਮੇਸ਼ਾਂ ਵਾਸਤੇ ਥਿਰੁ= ਇਸਥਿਤ ਹੋਇਆ ਹੈ॥ ੧੭॥ ੧॥

[ਪੰਨਾ ੧੧੧੦]

## ਤੁਖਾਰੀ ਮਹਲਾ ੧॥

ਇਸ ਛੰਤ ਵਿਚ ਅਵਸਥਾ ਰੂਪੀ ਰਾਤ ਦੇ ਚਾਰ ਪਹਿਰਾਂ ਰਾਹੀਂ ਉਪਦੇਸ਼ ਦੇਂਦੇ ਹਨ:

## ਪਹਿਲੈ ਪਹਰੈ ਨੈਣ ਸਲੋਨੜੀਏ ਰੈਣਿ ਅੰਧਿਆਰੀ ਰਾਮ॥

ਅਵਸਥਾ ਰੂਪੀ ਰਾਤ ਦੇ ਬਾਲਕ ਉਮਰਾ ਰੂਪ ਪਹਿਲੇ ਪਹਿਰੇ ਵਿਚ ਹੇ ਸਲੋਨੜੀਏ= ਸੁੰਦਰ ਅੱਖਾਂ ਵਾਲੀ ਜੀਵ ਰੂਪ ਇਸਤ੍ਰੀਏ ! ਰਾਮ ਨਾਮ ਦੇ ਸਿਮਰਨ ਤੋਂ ਬਿਨਾਂ ਜੜ੍ਹਤਾ ਭਾਵ ਅਗਿਆਤ ਰੂਪ ਹਨੇਰਾ ਹੈ।

## ਵਖਰੁ ਰਾਖੁ ਮੁਈਏ ਆਵੈ ਵਾਰੀ ਰਾਮ॥

ਹੇ ਮੁਈਏ= ਪਿਆਰੀਏ! ਰਾਮ ਨਾਮ ਰੂਪੀ ਵੱਖਰ ਨੂੰ ਹਿਰਦੇ ਵਿਚ ਰੱਖਣਾ ਕਰ, ਕਿਉਂਕਿ ਮਰਨੇ ਦੀ ਵਾਰੀ ਆ ਰਹੀ ਹੈ। *ਅਥਵਾ* :- ਰਾਮ ਦੀ ਕਿਰਪਾ ਬਿਨਾਂ ਏਹ ਮਨੁੱਖਾ ਦੇਹ ਦੀ ਪ੍ਰਾਪਤੀ ਰੂਪ ਵਾਰੀ ਆਵੇਗੀ? ਕਿਤੂੰ ਨਹੀਂ ਆਵੇਗੀ।

## ਵਾਰੀ ਆਵੈ ਕਵਣੁ ਜਗਾਵੈ ਸੂਤੀ ਜਮ ਰਸੁ ਚੂਸਏ॥

ਜੇ ਕਰ ਮਨੁੱਖਾ ਦੇਹ ਰੂਪ ਵਾਰੀ ਆ ਭੀ ਗਈ ਤਾਂ ਮੋਹ ਜਾਂ ਅਵਿਦਿਆ ਦੀ ਨੀਂਦ ਵਿਚ ਤੈਨੂੰ ਕੌਣ ਜਗਾਵੇਗਾ? ਅਵਿਦਿਆ ਦੀ ਨੀਂਦ ਵਿਚ ਸੁੱਤੀ ਪਈ ਦਾ ਪ੍ਰਾਣਾਂ ਰੂਪੀ ਰਸ ਜਮ ਚੂਸ ਲਵੇਗਾ। ਭਾਵ ਪ੍ਰਾਣ ਕੱਢ ਕੇ ਤੈਨੂੰ ਲੈ ਜਾਵੇਗਾ।

## ਰੈਣਿ ਅੰਧੇਰੀ ਕਿਆ ਪਤਿ ਤੇਰੀ ਚੋਰੁ ਪੜੈ ਘਰੁ ਮੂਸਏ॥

ਤੇਰੀ ਅਵਸਥਾ ਰੂਪੀ ਰੈਣਿ= ਰਾਤ ਪਾਪਾਂ ਕਰ ਕੇ ਹਨੇਰੀ ਹੈ, ਇਸ ਵਿਚ ਤੇਰੀ ਕੀ ਪਤਿ= ਇੱਜ਼ਤ ਰਹੇਗੀ,

ਕਾਮ ਕਰੋਧ ਆਦਿਕ ਚੋਰ ਪੈ ਕੇ ਤੇਰੇ ਘਰ ਨੂੰ ਮੂਸਏ= ਲੁੱਟੀ ਜਾ ਰਹੇ ਹਨ, ਭਾਵ ਸ਼ੁਭ ਗੁਣਾਂ ਨੂੰ ਚੁਰਾ ਰਹੇ ਹਨ।

## ਰਾਖਣਹਾਰਾ ਅਗਮ ਅਪਾਰਾ ਸੁਣਿ ਬੇਨੰਤੀ ਮੇਰੀਆ ॥

ਉਹ ਅਗਮ ਅਪਾਰ ਪ੍ਰਭੂ ਹੀ (ਇਨ੍ਹਾਂ ਚੋਰਾਂ ਤੋਂ) ਰੱਖਣ ਵਾਲਾ ਹੈ, (ਉਸ ਨੂੰ ਕਹੋ ਕਿ ਹੇ ਪ੍ਰਭੂ !) ਮੇਰੀ ਬੇਨਤੀ ਸੁਣ ਕੇ ਮੈਨੂੰ ਆਪਣੇ ਨਾਲ ਮੇਰੀਆ= ਮੇਲਣਾ ਕਰ।

## ਨਾਨਕ ਮੂਰਖੁ ਕਬਹਿ ਨ ਚੇਤੈ ਕਿਆ ਸੂਝੈ ਰੈਣਿ ਅੰਧੇਰੀਆ ॥ ੧ ॥

ਗੁਰੂ ਜੀ ਕਥਨ ਕਰਦੇ ਹਨ- ਮੂਰਖ ਪੁਰਸ਼ ਕਦੇ ਭੀ ਵਾਹਿਗੁਰੂ ਨੂੰ ਚੇਤਦਾ ਨਹੀਂ ਹੈ, ਇਸ ਲਈ ਮੋਹ ਰੂਪ ਹਨੇਰੀ ਰਾਤ ਵਿਚ ਇਸ ਨੂੰ ਕੀ ਸੂਝੈ= ਸੁੱਝੇਗਾ? ॥ ੧ ॥

## ਦੂਜਾ ਪਹਰੁ ਭਇਆ ਜਾਗੁ ਅਚੇਤੀ ਰਾਮ ॥

ਅਵਸਥਾ ਰੂਪੀ ਰਾਤ ਦਾ ਜੋਬਨ ਅਵਸਥਾ ਰੂਪੀ ਦੂਜਾ ਪਹਿਰਾ ਹੋ ਗਿਆ ਹੈ, ਹੇ ਅਚੇਤੀ= ਅਗਿਆਤ ਜੀਵ ਰੂਪ ਇਸਤ੍ਰੀਏ ! ਹੁਣ ਤਾਂ ਰਾਮ ਦੇ ਚੇਤਨੇ ਵਿਚ ਜਾਗ।

## ਵਖਰੁ ਰਾਖੁ ਮੁਈਏ ਖਾਜੈ ਖੇਤੀ ਰਾਮ ॥

ਹੇ ਮੁਈਏ= ਪਿਆਰੀਏ ! ਰਾਮ ਨਾਮ ਰੂਪੀ ਵਖਰੁ= ਸੌਦੇ ਨੂੰ ਹਿਰਦੇ ਵਿਚ ਸੰਭਾਲ ਕੇ ਰੱਖ, ਰਾਮ ਦੀ ਪ੍ਰਾਪਤੀ ਬਿਨਾਂ ਸ਼ੁਭ ਗੁਣਾਂ ਰੂਪੀ ਖੇਤੀ ਨੂੰ ਕਾਮ ਆਦਿਕ ਖਾਜੈ= ਅਭਾਵ ਕੀਤੀ ਜਾ ਰਹੇ ਹਨ।

*ਅਥਵਾ :-* ਸ੍ਵਾਸਾਂ ਰੂਪੀ ਖੇਤੀ ਨੂੰ ਕਾਲ ਰੂਪ ਪਸ਼ੂ ਖਾਈ ਜਾਂਦਾ ਹੈ।

## ਰਾਖਹੁ ਖੇਤੀ ਹਰਿ ਗੁਰ ਹੇਤੀ ਜਾਗਤ ਚੋਰੁ ਨ ਲਾਗੈ ॥

ਹਰੀ ਵਿਚ ਤੇ ਗੁਰਾਂ ਵਿਚ ਹੇਤੀ= ਪਰੇਮ ਕਰ ਕੇ, *ਵਾ :-* ਹਰੀ ਸਰੂਪ ਗੁਰਾਂ ਵਿਚ ਪਰੇਮ ਕਰ ਕੇ, *ਅਥਵਾ-* ਗੁਰਾਂ ਦੁਆਰੇ ਹਰੀ ਵਿਚ ਹੇਤੀ= ਪਰੇਮ ਕਰ ਕੇ ਸ਼ੁਭ ਗੁਣਾਂ, *ਵਾ :-* ਸ੍ਵਾਸਾਂ ਰੂਪੀ ਖੇਤੀ ਨੂੰ ਰੱਖ ਲੈ, ਹਰੀ ਵੱਲ ਜਾਗਣ ਕਰ ਕੇ ਜਮ ਰੂਪੀ ਚੋਰ ਤੇਰੇ ਮਗਰ ਨਹੀਂ ਲਗੇਗਾ।

## ਜਮ ਮਗਿ ਨ ਜਾਵਹੁ ਨਾ ਦੁਖੁ ਪਾਵਹੁ ਜਮ ਕਾ ਡਰੁ ਭਉ ਭਾਗੈ ॥

ਜਮ- ਰਸਤੇ ਵਿਚ ਨਹੀਂ ਜਾਓਗੇ, ਨਾ ਹੀ ਨਰਕਾਂ ਦਾ ਦੁੱਖ ਪਾਓਗੇ, ਜਮਾਂ ਦਾ ਡਰ ਤੇ ਨਰਕਾਂ ਦਾ ਭਉ ਜਾਂ ਹੋਰਨਾਂ ਪੁਰਸ਼ਾਂ ਦਾ ਭਉ ਭਾਗੈ= ਨਾਸ ਹੋ ਜਾਏਗਾ।

## ਰਵਿ ਸਸਿ ਦੀਪਕ ਗੁਰਮਤਿ ਦੁਆਰੈ ਮਨਿ ਸਾਚਾ ਮੁਖਿ ਧਿਆਵਏ ॥

ਜਿਸ ਪਰਮੇਸ਼ਰ ਨੇ ਸੰਸਾਰ ਦੁਆਰੇ ਪਰ ਰਵਿ ਸਸਿ= ਸੂਰਜ ਚੰਦ੍ਰਮਾ ਰੂਪ ਦੋ ਦੀਵੇ ਪ੍ਰਕਾਸ਼ੇ ਹਨ, ਉਸ ਪਰਮੇਸ਼ਰ ਨੂੰ ਗੁਰ-ਸਿਖਿਆ ਦੁਆਰੇ ਮਨ ਵਿਚ ਧਿਆਉਣਾ ਕਰ ਤੇ ਮੂੰਹ ਤੋਂ ਸੱਚ ਨਾਮ ਉਚਾਰਨਾ ਕਰ ਤਾਂ ਤੇਰੇ ਅੰਤਹਕਰਣ ਰੂਪ ਦੁਆਰੇ ਪਰ ਗਿਆਨ ਵੈਰਾਗ ਰੂਪੀ ਦੋ ਦੀਵੇ ਪ੍ਰਕਾਸ਼ਨਗੇ।

## ਨਾਨਕ ਮੂਰਖੁ ਅਜਹੁ ਨ ਚੇਤੈ ਕਿਵ ਦੂਜੈ ਸੁਖੁ ਪਾਵਏ ॥ ੨ ॥

ਗੁਰੂ ਜੀ ਕਥਨ ਕਰਦੇ ਹਨ- ਮੂਰਖ ਪੁਰਸ਼ ਅਜੇ ਵੀ ਪਰਮਾਤਮਾ ਨੂੰ ਚੇਤਦਾ ਨਹੀਂ ਹੈ, ਦੂਜੈ= ਦ੍ਵੈਸ਼ ਭਾਵ ਕਰ ਕੇ, *ਵਾ :-* ਜੋਬਨ ਅਵਸਥਾ ਰੂਪੀ ਦੂਜੇ ਪਹਿਰੇ ਵਿਚ ਕਿਵੇਂ ਸੁਖ ਪਾਏਗਾ? ॥ ੨ ॥

## ਤੀਜਾ ਪਹਰੁ ਭਇਆ ਨੀਦ ਵਿਆਪੀ ਰਾਮ॥
## ਮਾਇਆ ਸੁਤ ਦਾਰਾ ਦੂਖਿ ਸੰਤਾਪੀ ਰਾਮ॥

ਜਿਸ ਵੇਲੇ ਅਵਸਥਾ ਰੂਪੀ ਰਾਤ ਦਾ ਅਧਖੜ ਉਮਰਾ ਰੂਪ ਤੀਜਾ ਪਹਿਰ ਹੋ ਗਿਆ ਤਾਂ ਰਾਮ ਨਾਮ-ਸਿਮਰਨ ਤੋਂ ਬਿਨਾਂ ਮਮਤਾ ਰੂਪ ਨੀਂਦ ਵਿਆਪੀ= ਆ ਲੱਗੀ। ਇਹ ਮਾਇਆ= ਦੌਲਤ ਮੇਰੀ ਹੈ, ਇਹ ਮੇਰਾ ਸੁਤ= ਪੁੱਤਰ ਹੈ, ਇਹ ਮੇਰੀ ਦਾਰਾ= ਇਸਤ੍ਰੀ ਹੈ, ਇਨ੍ਹਾਂ ਦੇ ਦੁੱਖ ਵਿਚ ਹੀ ਹੇ ਭਾਈ ! ਇਹ ਜੀਵ ਬੜਾ ਸੰਤਾਪੀ= ਦੁਖੀ ਹੁੰਦਾ ਹੈ।

## ਮਾਇਆ ਸੁਤ ਦਾਰਾ ਜਗਤ ਪਿਆਰਾ ਚੋਗ ਚੁਗੈ ਨਿਤ ਫਾਸੈ॥

ਜਗਤ ਵਿਚ ਮਾਇਆ, ਸੁਤ= ਪੁੱਤਰ ਤੇ ਦਾਰਾ= ਇਸਤ੍ਰੀ ਦਾ ਪਿਆਰਾ ਹੋ ਕੇ ਵਿਸ਼ਿਆਂ ਰੂਪ ਚੋਗ ਨੂੰ ਚੁਗਦਾ ਹੋਇਆ ਨਿਤਾਪ੍ਰਤੀ ਜਮਾਂ ਦੇ ਜਾਲ ਵਿਚ ਫਸਦਾ ਹੈ।

## ਨਾਮੁ ਧਿਆਵੈ ਤਾ ਸੁਖੁ ਪਾਵੈ ਗੁਰਮਤਿ ਕਾਲੁ ਨ ਗ੍ਰਾਸੈ॥

ਜਾਂ ਗੁਰ-ਸਿਖਿਆ ਦੁਆਰੇ ਨਾਮ ਨੂੰ ਧਿਆਵੇ ਤਾਂ ਸੁਖਾਂ ਪਾਉਂਦਾ ਹੈ, ਗੁਰ-ਸਿਖਿਆ ਪ੍ਰਾਪਤ ਹੋਣ ਕਰ ਕੇ ਇਸ ਨੂੰ ਕਾਲ ਗ੍ਰਸਦਾ ਨਹੀਂ ਹੈ।

## ਜੰਮਣੁ ਮਰਣੁ ਕਾਲੁ ਨਹੀ ਛੋਡੈ ਵਿਣੁ ਨਾਵੈ ਸੰਤਾਪੀ॥

ਜਨਮ ਕਾਲ ਤੇ ਮਰਨ ਕਾਲ ਇਸ ਨੂੰ ਛੱਡਦਾ ਨਹੀਂ ਹੈ ਨਾਮ ਤੋਂ ਬਿਨਾਂ ਬੁੱਧੀ ਸੰਤਾਪੀ= ਦੁਖਿਤ ਰਹਿੰਦੀ ਹੈ।

## ਨਾਨਕ ਤੀਜੈ ਤ੍ਰਿਬਿਧਿ ਲੋਕਾ ਮਾਇਆ ਮੋਹਿ ਵਿਆਪੀ॥ ੩ ॥

ਗੁਰੂ ਜੀ ਕਥਨ ਕਰਦੇ ਹਨ- ਅਵਸਥਾ ਰੂਪੀ ਰਾਤ ਦੇ ਤੀਜੇ ਪਹਿਰੇ ਅਧ-ਖੜ ਉਮਰ ਦੇ ਆਇਆਂ ਭੀ ਲੋਕਾਂ ਦੀ ਬੁੱਧੀ ਤ੍ਰਿਬਿਧਿ= ਤ੍ਰਿਗੁਣ ਰੂਪ ਮਾਇਆ ਦੇ ਮੋਹ ਵਿਚ ਵਿਆਪੀ= ਲੱਗ ਰਹੀ ਹੈ॥ ੩॥

## ਚਉਥਾ ਪਹਰੁ ਭਇਆ ਦਉਤੁ ਬਿਹਾਗੈ ਰਾਮ॥

ਰਾਮ= ਹੇ ਭਾਈ ! ਜਿਸ ਵੇਲੇ ਅਵਸਥਾ ਰੂਪੀ ਰਾਤ ਦਾ ਬਿਰਧ ਅਵਸਥਾ ਰੂਪੀ ਚੌਥਾ ਪਹਿਰ ਹੋਇਆ ਤਾਂ ਕਾਲ ਰੂਪੀ ਬਿਹਾਗੈ= ਦਿਨ ਦਉਤੁ= ਚੜ੍ਹਿਆ।

## ਤਿਨ ਘਰੁ ਰਾਖਿਅੜਾ ਜੁੋ ਅਨਦਿਨੁ ਜਾਗੈ ਰਾਮ॥

ਉਹਨਾਂ ਨੇ ਆਪਣਾ ਸਰੀਰ-ਘਰ (ਕਾਮ ਕਰੋਧ ਆਦਿਕ ਚੋਰਾਂ ਤੋਂ) ਰੱਖ ਲਿਆ ਹੈ। ਵਾ :- ਉਹਨਾਂ ਨੇ ਆਪਣੇ ਸਰੀਰ-ਘਰ ਨੂੰ ਸਫਲ ਕਰ ਰਖਿਆ ਹੈ ਜੋ ਰਾਮ ਦੇ ਸਿਮਰਨ ਵਿਚ ਰਾਤ ਦਿਨ ਜਾਗੇ ਹਨ।

## ਗੁਰ ਪੂਛਿ ਜਾਗੇ ਨਾਮਿ ਲਾਗੇ ਤਿਨਾ ਰੈਣਿ ਸੁਹੇਲੀਆ॥

ਜੋ ਗੁਰਾਂ ਨੂੰ ਪੁੱਛ ਕੇ ਮੋਹ ਰੂਪ ਨੀਂਦ ਵੱਲੋਂ ਜਾਗੇ ਹਨ ਤੇ ਨਾਮ-ਸਿਮਰਨ ਵਿਚ ਲੱਗੇ ਹਨ, ਉਹਨਾਂ ਦੀ ਅਵਸਥਾ (ਉਮਰ) ਰੂਪੀ ਰਾਤ ਸੁਹੇਲੀਆ= ਸੁਖਦਾਈ ਹੈ।

## ਗੁਰ ਸਬਦੁ ਕਮਾਵਹਿ ਜਨਮਿ ਨ ਆਵਹਿ ਤਿਨਾ ਹਰਿ ਪ੍ਰਭੁ ਬੇਲੀਆ॥

ਜੋ ਗੁਰ-ਉਪਦੇਸ਼ ਨੂੰ ਕਮਾਉਂਦੇ ਹਨ ਉਹ ਜਨਮ ਮਰਨ ਵਿਚ ਨਹੀਂ ਆਉਂਦੇ, ਉਹਨਾਂ ਦਾ ਹਰੀ- ਪ੍ਰਭੂ

ਬੇਲੀਆ= ਮਿੱਤਰ ਹੋ ਜਾਂਦਾ ਹੈ।

**ਕਰ ਕੰਪਿ ਚਰਣ ਸਰੀਰੁ ਕੰਪੈ ਨੈਣ ਅੰਧੁਲੇ ਤਨੁ ਭਸਮ ਸੇ ॥**

ਕਰ= ਹੱਥ ਕੰਪਿ= ਕੰਬਦੇ ਹਨ, ਚਰਣ= ਪੈਰ ਡੋਲਦੇ ਤੇ ਸਾਰਾ ਸਰੀਰ ਕੰਪੈ= ਕੰਬਦਾ ਹੈ; ਨੈਣ= ਨੇਤਰ ਅੰਧੁਲੇ= ਅੰਨ੍ਹੇ ਹੋ ਜਾਂਦੇ ਹਨ ਭਾਵ ਅੱਖਾਂ ਦੀ ਜੋਤ ਘਟ ਜਾਂਦੀ ਹੈ ਅਤੇ ਸਰੀਰ ਭਸਮ= ਸੁਆਹ ਸੇ= ਵਰਗਾ ਖੁਸ਼ਕ ਹੋ ਜਾਂਦਾ ਹੈ।

**ਨਾਨਕ ਦੁਖੀਆ ਜੁਗ ਚਾਰੇ ਬਿਨੁ ਨਾਮ ਹਰਿ ਕੇ ਮਨਿ ਵਸੇ ॥ ੪ ॥**

ਗੁਰੂ ਜੀ ਕਥਨ ਕਰਦੇ ਹਨ- ਮਨ ਵਿਚ ਹਰੀ ਨਾਮ ਦੇ ਵਸੇ ਤੋਂ ਬਿਨਾਂ ਜੀਵ ਚਾਰਿਆਂ ਜੁਗਾਂ ਵਿਚ ਦੁਖੀ ਹੁੰਦਾ ਹੈ॥ ੪ ॥

**ਖੂਲੀ ਗੰਠਿ ਉਠੋ ਲਿਖਿਆ ਆਇਆ ਰਾਮ ॥**

ਜਿਸ ਵੇਲੇ ਰਾਮ ਦਾ ਲਿਖਿਆ ਹੋਇਆ ਹੁਕਮ ਆਇਆ ਤਾਂ ਜਮਦੂਤਾਂ ਨੇ ਆ ਕੇ ਕਿਹਾ— "ਉੱਠੋ!" ਉਸ ਵੇਲੇ ਪ੍ਰਾਣ ਅਪਾਣ ਦੀ ਗੰਢ ਖੁੱਲ੍ਹ ਗਈ।

**ਰਸ ਕਸ ਸੁਖ ਠਾਕੇ ਬੰਧਿ ਚਲਾਇਆ ਰਾਮ ॥**

ਰਾਮ= ਹੇ ਭਾਈ ! ਉਸ ਵੇਲੇ ਸਾਰੇ ਰਸ ਕਸ ਤੇ ਸੁਖ ਠਾਕੇ= ਰੁਕ ਜਾਂਦੇ ਹਨ ਤੇ ਜਮਦੂਤਾਂ ਨੇ ਬੰਨ੍ਹ ਕੇ ਜਮ- ਰਸਤੇ ਵਿਚ ਚਲਾਉਣਾ ਕੀਤਾ।

**ਬੰਧਿ ਚਲਾਇਆ ਜਾ ਪ੍ਰਭ ਭਾਇਆ ਨਾ ਦੀਸੈ ਨਾ ਸੁਣੀਐ ॥**

ਜਾਂ ਪ੍ਰਭੂ ਦਾ ਭਾਇਆ= ਭਾਣਾ (ਹੁਕਮ) ਹੋਇਆ ਤਾਂ ਜਮਦੂਤਾਂ ਨੇ ਜੀਵ ਨੂੰ ਬੰਨ੍ਹ ਕੇ ਤੋਰਿਆ, ਕਿਉਂਕਿ ਜ਼ਿੰਦਗੀ ਦੇ ਕਿਸੇ ਸਮੇਂ ਵਿਚ ਭੀ ਨਾ ਇਸ ਨੇ ਗੁਰਾਂ ਦਾ ਦਰਸ਼ਨ ਦੇਖਿਆ, ਨਾ ਹੀ ਪ੍ਰਭੂ ਦਾ ਨਾਮ ਸੁਣਿਆ।

੨) ਉਸ ਵੇਲੇ ਪਾਪੀ ਜੀਵ ਨੂੰ ਇਤਨੀ ਮਾਰ ਪੈਂਦੀ ਹੈ ਨਾ ਇਸ ਨੂੰ ਕੁਝ ਦਿੱਸਦਾ ਹੈ ਨਾ ਸੁਣਦਾ ਹੈ।

੩) ਉਸ ਵੇਲੇ ਨਾ ਕੋਈ ਮਿੱਤਰ ਦਿਸਦਾ ਹੈ ਤੇ ਨਾ ਹੀ ਕੋਈ ਇਸ ਪਾਪੀ ਜੀਵ ਦੀ ਪੁਕਾਰ ਨੂੰ ਸੁਣਦਾ ਹੈ।

**ਆਪਣ ਵਾਰੀ ਸਭਸੈ ਆਵੈ ਪਕੀ ਖੇਤੀ ਲੁਣੀਐ ॥**

ਆਪੋ ਆਪਣੀ ਵਾਰੀ ਅਨੁਸਾਰ ਸਭ ਕਿਸੇ ਦੀ ਮੌਤ ਆਵੇਗੀ, ਜਿਵੇਂ ਨਿਯਮ ਅਨੁਸਾਰ ਪੱਕੀ ਖੇਤੀ ਜ਼ਰੂਰ ਹੀ ਲੁਣੀਐ= ਕੱਟੀ ਜਾਂਦੀ ਹੈ, ਤਿਵੇਂ ਜਮਦੂਤ ਪਕੀ ਖੇਤੀ= ਬੁਢੇਪੇ ਵਿਚ ਜ਼ਰੂਰ ਹੀ ਮਾਰ ਕੇ ਲੈ ਜਾਂਦੇ ਹਨ।

**ਘੜੀ ਚਸੇ ਕਾ ਲੇਖਾ ਲੀਜੈ ਬੁਰਾ ਭਲਾ ਸਹੁ ਜੀਆ ॥**

ਪਰਲੋਕ ਵਿਚ ਜੀਵ ਪਾਸੋਂ ਹਰ ਇਕ ਘੜੀ, ਚਸੇ ਤੇ ਪਲ ਦਾ ਲੇਖਾ ਲਿਆ ਜਾਂਦਾ ਹੈ ਅਤੇ ਬੁਰੇ ਭਲੇ ਕਰਮਾਂ ਦਾ ਫਲ ਇਹ ਜੀਵ ਸਹੁ= ਸਹਾਰਦਾ ਹੈ।

**ਨਾਨਕ ਸੁਰਿ ਨਰ ਸਬਦਿ ਮਿਲਾਏ ਤਿਨਿ ਪ੍ਰਭਿ ਕਾਰਣੁ ਕੀਆ ॥ ੫ ॥ ੨ ॥**

ਗੁਰੂ ਜੀ ਕਥਨ ਕਰਦੇ ਹਨ— ਉਸ ਪ੍ਰਭੂ ਨੇ ਅਜਿਹਾ ਜੀ ਕਾਰਨ ਕੀਤਾ ਹੈ, ਚਾਹੇ ਕੋਈ ਸੁਰਿ= ਦੇਵਤਾ

ਹੈ ਚਾਹੇ ਕੋਈ ਨਰ= ਮਨੁੱਖ ਹੈ, ਸਭ ਦਾ ਗੁਰ- ਸ਼ਬਦ ਕਰ ਕੇ ਪ੍ਰਭੂ ਨਾਲ ਮਿਲਾਪ ਹੁੰਦਾ ਹੈ।

*ਅਥਵਾ* :- ਗੁਰ- ਉਪਦੇਸ਼ ਵਾਲੇ ਸੁਰਿ ਨਰ= ਸ੍ਰੇਸ਼ਟ ਪੁਰਸ਼ਾਂ ਨੂੰ ਪ੍ਰਭੂ ਨੇ ਆਪਣੇ ਨਾਲ ਮਿਲਾਇਆ ਹੈ ਕਿਉਂਕਿ ਉਸ ਨੇ ਆਪਣੇ ਮਿਲਣ ਦਾ ਕਾਰਣੁ= ਸਾਧਨ ਹੀ ਗੁਰ- ਸ਼ਬਦ ਕੀਤਾ ਹੈ॥ ੫॥ ੨॥

## ਤੁਖਾਰੀ ਮਹਲਾ ੧ ॥

## ਤਾਰਾ ਚੜਿਆ ਲੰਮਾ ਕਿਉ ਨਦਰਿ ਨਿਹਾਲਿਆ ਰਾਮ॥

ਲੰਮਾ= ਦੇਸ਼ ਕਾਲ ਵਸਤੂ ਦੇ ਭੇਦ ਤੋਂ ਰਹਿਤ ਜੋ ਪਰਮਾਤਮਾ ਰੂਪ ਤਾਰਾ ਸਾਰੇ ਚੜ੍ਹਿਆ ਹੋਇਆ ਹੈ, ਅਰਥਾਤ ਪ੍ਰਕਾਸ਼ ਰਿਹਾ ਹੈ; ਉਹ ਰਾਮ ਰੂਪੀ ਲੰਮਾ ਤਾਰਾ ਕਿਵੇਂ ਨਦਰਿ= ਅੱਖੀਂ ਨਿਹਾਲਿਆ= ਦੇਖਿਆ ਜਾ ਸਕਦਾ ਹੈ? *ਉੱਤਰ:-*

## ਸੇਵਕ ਪੂਰ ਕਰੰਮਾ ਸਤਿਗੁਰਿ ਸਬਦਿ ਦਿਖਾਲਿਆ ਰਾਮ॥

ਜੋ ਪੂਰਿਆਂ ਕਰਮਾਂ ਵਾਲਾ ਸੇਵਕ ਹੈ, ਉਸ ਨੂੰ ਸਤਿਗੁਰੂ ਨੇ ਉਪਦੇਸ਼ ਦੇ ਕੇ ਰਾਮ ਰੂਪੀ ਲੰਮਾ ਤਾਰਾ ਦਿਖਾਇਆ ਹੈ।

## ਗੁਰ ਸਬਦਿ ਦਿਖਾਲਿਆ ਸਚੁ ਸਮਾਲਿਆ ਅਹਿਨਿਸਿ ਦੇਖਿ ਬੀਚਾਰਿਆ॥

ਜਿਸ ਨੂੰ ਗੁਰਾਂ ਨੇ ਸ਼ਬਦ ਦੇ ਕੇ ਦਿਖਾਇਆ ਹੈ, ਉਸੇ ਨੇ ਸੱਚ ਨੂੰ ਸੰਭਾਲਿਆ ਅਤੇ ਦਿਨ ਰਾਤ ਇਕ ਰਸ ਵਿਚਾਰ ਕੇ ਦੇਖਿਆ ਹੈ। ਅਥਵਾ :- ਜਿਸ ਨੇ ਦਿਨ ਰਾਤ ਗੁਰ-ਸ਼ਬਦ ਨੂੰ ਵਿਚਾਰਿਆ ਹੈ, ਉਸ ਨੂੰ ਗੁਰਾਂ ਨੇ ਦਿਖਾਇਆ ਹੈ ਅਤੇ ਓਸੇ ਨੇ ਸੱਚ ਨੂੰ ਸੰਭਾਲਦਿਆਂ ਹੋਇਆਂ ਸਰੂਪ ਨੂੰ ਦੇਖਿਆ ਹੈ।

## ਧਾਵਤ ਪੰਚ ਰਹੇ ਘਰੁ ਜਾਣਿਆ ਕਾਮੁ ਕ੍ਰੋਧੁ ਬਿਖੁ ਮਾਰਿਆ॥

ਜਦ ਸਰੂਪ-ਘਰ ਨੂੰ ਜਾਣਿਆਂ ਤਾਂ ਜੋ ਪੰਜ ਇੰਦ੍ਰੀਏ ਧਾਵਤ= ਦੌੜ ਰਹੇ ਸਨ ਉਹ ਵਿਸ਼ਿਆਂ ਵੱਲੋਂ ਇਸਥਿਤ ਹੋ ਗਏ ਅਤੇ ਕਾਮ ਕਰੋਧ ਆਦਿਕਾਂ ਦੀ ਵਾਸ਼ਨਾ ਨੂੰ ਭੀ ਮਾਰ ਦਿੱਤਾ।

## ਅੰਤਰਿ ਜੋਤਿ ਭਈ ਗੁਰ ਸਾਖੀ ਚੀਨੇ ਰਾਮ ਕਰੰਮਾ॥

ਜਿਸ ਵੇਲੇ ਗੁਰਾਂ ਦੀ ਸਾਖੀ= ਸਿਖਿਆ ਦੁਆਰੇ ਅੰਤਹਕਰਨ ਵਿਚ ਜੋਤਿ= ਗਿਆਤ ਪ੍ਰਾਪਤ ਹੋਈ ਤਾਂ ਕਰੰਮਾ= ਕਿਰਪਾਲੂ ਰਾਮ ਨੂੰ ਚੀਨੇ= ਜਾਣ ਲਿਆ।

[ਪੰਨਾ ੧੧੧੧]

## ਨਾਨਕ ਹਉਮੈ ਮਾਰਿ ਪਤੀਣੇ ਤਾਰਾ ਚੜਿਆ ਲੰਮਾ॥੧॥

ਗੁਰੂ ਜੀ ਕਥਨ ਕਰਦੇ ਹਨ— (ਜਦ) ਹੰਗਤਾ ਮਮਤਾ ਨੂੰ ਮਾਰ ਕੇ ਪਤੀਣੇ= ਭਰੋਸੇ ਵਾਲੇ ਹੋਏ ਤਾਂ ਹਿਰਦੇ ਰੂਪ ਅਕਾਸ਼ ਵਿਚ ਲੰਮਾ ਤਾਰਾ= ਪਰਮੇਸ਼ਰ ਚੜ੍ਹਿਆ= ਸਖਿਆਤਕਾਰ ਹੋਇਆ॥ ੧॥

## ਗੁਰਮੁਖਿ ਜਾਗਿ ਰਹੇ ਚੂਕੀ ਅਭਿਮਾਨੀ ਰਾਮ॥

ਜੋ ਗੁਰਮੁਖ ਗੁਰਾਂ ਦੁਆਰੇ ਰਾਮ ਦੇ ਨਾਮ-ਸਿਮਰਨ ਵਿਚ ਜਾਗ ਰਹੇ ਹਨ, ਉਹਨਾਂ ਦੀ ਅਭਿਮਾਨਤਾ ਚੁੱਕ ਗਈ ਹੈ। ਅਥਵਾ :- ਰਾਮ ਦੀ ਕਿਰਪਾ ਕਰ ਕੇ ਜਿਨ੍ਹਾਂ ਦੀ ਅਭਿਮਾਨਤਾ ਚੂਕੀ= ਦੂਰ ਹੋਈ ਹੈ, ਉਹ ਗੁਰਮੁਖ

ਗਿਆਨ- ਜਾਗ੍ਰਤ ਵਿਚ ਜਾਗ ਰਹੇ ਹਨ।

**ਅਨਦਿਨੁ ਭੋਰੁ ਭਇਆ ਸਾਚਿ ਸਮਾਨੀ ਰਾਮ ॥**

ਰਾਤ ਦਿਨ ਗਿਆਨ ਰੂਪੀ ਭੋਰੁ= ਦਿਨ ਚੜ੍ਹਨ ਕਰ ਕੇ ਉਹਨਾਂ ਦੀ ਸੱਚੇ ਰਾਮ ਵਿਚ ਸਮਾਈ ਹੋਈ ਹੈ।

**ਸਾਚਿ ਸਮਾਨੀ ਗੁਰਮੁਖਿ ਮਨਿ ਭਾਨੀ ਗੁਰਮੁਖਿ ਸਾਬਤੁ ਜਾਗੇ ॥**

ਮੁਖ ਗੁਰਾਂ ਦੇ ਮਨ ਵਿਚ ਭਾਨੀ= ਭਾਉਣ ਕਰ ਕੇ ਸੱਚ ਵਿਚ ਸਮਾਈ ਹੋਈ ਹੈ, ਭਜਨ-ਸਿਮਰਨ ਵਿਚ ਜਾਗਣ ਕਰ ਕੇ ਗੁਰਮੁਖ ਸਾਬਤ ਹਨ।

**ਸਾਚੁ ਨਾਮੁ ਅੰਮ੍ਰਿਤੁ ਗੁਰਿ ਦੀਆ ਹਰਿ ਚਰਨੀ ਲਿਵ ਲਾਗੇ ॥**

ਜਿਸ ਨੂੰ ਗੁਰਾਂ ਨੇ ਸੱਚ ਨਾਮ- ਅੰਮ੍ਰਿਤ ਦਿੱਤਾ ਹੈ, ਉਸੇ ਦੀ ਲਿਵ ਹਰੀ ਦੇ ਚਰਨਾਂ ਵਿਚ ਲੱਗੀ ਹੈ।

**ਪ੍ਰਗਟੀ ਜੋਤਿ ਜੋਤਿ ਮਹਿ ਜਾਤਾ ਮਨਮੁਖਿ ਭਰਮਿ ਭੁਲਾਣੀ ॥**

ਜਿਸ ਪ੍ਰਭੂ ਦੀ ਜੋਤ ਸਾਰੇ ਪਰਗਟ ਹੋ ਰਹੀ ਹੈ ਉਸ ਜੋਤੀ ਨੂੰ ਗੁਰਮੁਖਾਂ ਨੇ ਹਿਰਦੇ ਵਿਚ ਜਾਤਾ= ਜਾਣਿਆਂ ਹੈ। *ਵਾ :-* ਗੁਰਮੁਖਾਂ ਦੇ ਹਿਰਦੇ ਵਿਚ ਜੋਤਿ= ਗਿਆਤ ਪ੍ਰਗਟੀ ਹੈ ਇਸ ਕਰ ਕੇ ਉਹਨਾਂ ਨੇ ਜੋਤਿ= ਜੋਤੀ (ਪਰਮਾਤਮਾ) ਨੂੰ ਜਾਣਿਆਂ ਹੈ, ਮਨਮੁਖਾਂ ਦੀ ਬੁੱਧੀ ਭਰਮ ਵਿਚ ਭੁੱਲ ਰਹੀ ਹੈ।

**ਨਾਨਕ ਭੋਰੁ ਭਇਆ ਮਨੁ ਮਾਨਿਆ ਜਾਗਤ ਰੈਣਿ ਵਿਹਾਣੀ ॥ ੨ ॥**

ਗੁਰੂ ਜੀ ਕਥਨ ਕਰਦੇ ਹਨ— ਜਾਂ ਗੁਰਾਂ ਦੇ ਮਨੁ= ਮੰਤ੍ਰ ਨੂੰ ਮੰਨਿਆਂ ਤਾਂ ਗਿਆਨ ਰੂਪ ਭੋਰੁ= ਦਿਨ (ਸੂਰਜ) ਭਇਆ= ਹੋਇਆ (ਚੜ੍ਹਿਆ), ਇਸ ਲਈ ਭਜਨ ਵਿਚ ਜਾਗਦਿਆਂ ਹੀ ਉਹਨਾਂ ਦੀ ਉਮਰਾ ਰੂਪ ਰਾਤ ਬਿਤੀਤ ਹੋ ਗਈ ਹੈ। *ਵਾ :-* ਗਿਆਨ-ਜਾਗ੍ਰਤ ਵਿਚ ਜਾਗਣ ਕਰ ਕੇ ਅਵਿਦਿਆ ਰੂਪੀ ਰਾਤ ਬਿਤੀਤ ਹੋ ਗਈ॥ ੨ ॥

**ਅਉਗਣ ਵੀਸਰਿਆ ਗੁਣੀ ਘਰੁ ਕੀਆ ਰਾਮ ॥**

ਰਾਮ= ਹੇ ਭਾਈ ! ਰਾਮ ਜੋ ਗੁਣੀ ਹੈ ਉਸ ਵਿਚ ਜਦ ਘਰ ਕੀਆ= ਨਿਵਾਸ ਕੀਤਾ ਤਾਂ ਸਾਰੇ ਔਗੁਣ ਭੁੱਲ ਗਏ ਤੇ ਇਸ ਤਰ੍ਹਾਂ ਜਾਣਿਆਂ—

**ਏਕੋ ਰਵਿ ਰਹਿਆ ਅਵਰੁ ਨ ਬੀਆ ਰਾਮ ॥**

ਜੋ ਸਭਨਾਂ ਵਿਚ ਇਕ ਰਾਮ ਹੀ ਰਵਿ ਰਹਿਆ= ਪੂਰਨ ਹੋ ਰਿਹਾ ਹੈ, ਉਸ ਤੋਂ ਬਿਨਾਂ ਹੋਰ ਕੋਈ ਬੀਆ= ਦੂਜਾ ਨਹੀਂ ਹੈ।

**ਰਵਿ ਰਹਿਆ ਸੋਈ ਅਵਰੁ ਨ ਕੋਈ ਮਨ ਹੀ ਤੇ ਮਨੁ ਮਾਨਿਆ ॥**

ਇਕ ਓਹੀ ਰਵਿ= ਪੂਰਨ ਹੋ ਰਿਹਾ ਹੈ ਉਸ ਵਰਗਾ ਹੋਰ ਕੋਈ ਨਹੀਂ ਹੈ, ਗੁਰਾਂ ਦੇ ਮਨ ਹੀ= ਮੰਤ੍ਰ ਕਰ ਕੇ ਹੀ ਉਸ ਉੱਤੇ ਮਨ ਮੰਨਿਆ ਗਿਆ ਹੈ।

**ਜਿਨਿ ਜਲ ਥਲ ਤ੍ਰਿਭਵਣ ਘਟੁ ਘਟੁ ਥਾਪਿਆ ਸੋ ਪ੍ਰਭੁ ਗੁਰਮੁਖਿ ਜਾਨਿਆ ॥**

ਜਿਸ ਪ੍ਰਭੂ ਨੇ ਜਲ ਥਲ ਤੇ ਤਿੰਨਾਂ ਲੋਕਾਂ ਵਿਚ ਘਟੁ ਘਟੁ= ਹਰੇਕ ਸਰੀਰ ਨੂੰ ਥਾਪਿਆ= ਬਣਾਇਆ ਹੈ, ਉਸ ਪ੍ਰਭੂ ਨੂੰ ਗੁਰਾਂ ਦੁਆਰੇ ਜਾਣ ਲਿਆ ਹੈ।

## ਕਰਣ ਕਾਰਣ ਸਮਰਥ ਅਪਾਰਾ ਤ੍ਰਿਬਿਧਿ ਮੇਟਿ ਸਮਾਈ॥

(ਰਜੋ, ਸਤੋ, ਤਮੋ ਰੂਪ) ਤ੍ਰਿਬਿਧਿ= ਤਿੰਨ ਪ੍ਰਕਾਰ ਦੇ ਗੁਣਾਂ ਨੂੰ ਮੇਟ ਕੇ, ਜੋ ਅਪਾਰ ਪ੍ਰਭੂ ਸਭ ਕਾਰਣਾਂ ਦੇ ਕਰਨ ਨੂੰ ਸਮਰੱਥ ਹੈ, ਉਸ ਵਿਚ ਸਮਾਈ ਕੀਤੀ ਹੈ।

## ਨਾਨਕ ਅਵਗਣ ਗੁਣਹ ਸਮਾਣੇ ਐਸੀ ਗੁਰਮਤਿ ਪਾਈ॥ ੩ ॥

ਗੁਰੂ ਜੀ ਕਥਨ ਕਰਦੇ ਹਨ— ਅਜਿਹੀ ਗੁਰ-ਸਿਖਿਆ ਪਾਈ ਹੈ ਜਿਸ ਕਰ ਕੇ ਸ਼ੁਭ ਗੁਣ ਪ੍ਰਾਪਤ ਹੋਏ ਹਨ ਤੇ ਔਗੁਣ ਸਮਾਣੇ= ਨਾਸ ਹੋ ਗਏ ਹਨ॥ ੩ ॥

## ਆਵਣ ਜਾਣ ਰਹੇ ਚੂਕਾ ਭੋਲਾ ਰਾਮ॥

ਜਿਸ ਵੇਲੇ ਰਾਮ ਵਲੋਂ ਭੋਲਾ= ਭੁਲੇਖਾ ਚੁੱਕ ਗਿਆ ਤਾਂ ਆਉਣ ਜਾਣ ਦੀ ਤਰਫੋਂ ਰਹਿ ਗਏ ਹਾਂ

## ਹਉਮੈ ਮਾਰਿ ਮਿਲੇ ਸਾਚਾ ਚੋਲਾ ਰਾਮ॥

ਹੰਗਤਾ ਮਮਤਾ ਨੂੰ ਮਾਰ ਕੇ ਰਾਮ ਨਾਲ ਮਿਲੇ ਹਾਂ, ਏਸੇ ਕਰ ਕੇ ਸਰੀਰ ਰੂਪ ਚੋਲਾ ਸਾਚਾ= ਸਫਲ ਹੋ ਗਿਆ।

## ਹਉਮੈ ਗੁਰਿ ਖੋਈ ਪਰਗਟੁ ਹੋਈ ਚੂਕੇ ਸੋਗ ਸੰਤਾਪੈ॥

ਜਾਂ ਗੁਰਾਂ ਨੇ ਹੰਗਤਾ ਮਮਤਾ ਖੋਈ= ਦੂਰ ਕੀਤੀ ਤਾਂ ਸਾਰੇ ਸੰਸਾਰ ਵਿਚ ਪਰਗਟ ਹੋ ਗਈ।

ਵਾ :- ਪ੍ਰਭੂ ਦੀ ਜੋਤ ਪਰਗਟ ਹੋ ਗਈ ਅਤੇ ਸੋਗ ਸੰਤਾਪ ਸਾਰੇ ਚੂਕੇ= ਨਵਿਰਤ ਹੋ ਗਏ।

## ਜੋਤੀ ਅੰਦਰਿ ਜੋਤਿ ਸਮਾਣੀ ਆਪੁ ਪਛਾਤਾ ਆਪੈ॥

ਸੂਰਜ ਚੰਦ੍ਰਮਾ ਰੂਪ ਛੇ ਜੋਤੀਆਂ ਅੰਦਰ ਜਿਸ ਪ੍ਰਭੂ ਦੀ ਜੋਤ ਸਮਾ ਰਹੀ ਹੈ, ਉਸ ਨੂੰ ਆਪਣਾ ਆਪ ਰੂਪ ਕਰ ਕੇ ਪਛਾਣਿਆਂ। ਵਾ :- ਜਿਸ ਵੇਲੇ ਜੋਤੀ= ਪਰਮਾਤਮਾ ਅੰਦਰ ਜੋਤਿ= ਗਿਆਤ ਸਮਾਈ ਤਾਂ ਆਪਣੇ ਸ਼ੁੱਧ ਨ ਅੰਤਹਕਰਨ ਦੁਆਰੇ ਆਪਣੇ ਸਰੂਪ ਨੂੰ ਪਛਾਣ ਲਿਆ।

## ਪੇਈਅੜੈ ਘਰਿ ਸਬਦਿ ਪਤੀਣੀ ਸਾਹੁਰੜੈ ਪਿਰ ਭਾਣੀ॥

ਜਿਸ ਨੇ ਸੰਸਾਰ ਰੂਪ ਪੇਕੇ ਘਰ ਵਿਚ ਰਹਿ ਕੇ ਗੁਰ-ਸ਼ਬਦ ਵਿਚ ਪਤੀਣੀ= ਭਰੋਸਾ ਕੀਤਾ, ਉਹ ਪਰਲੋਕ ਰੂਪ ਸਹੁਰੇ ਘਰ ਵਿਚ ਪਤੀ ਨੂੰ ਭਾਣੀ= ਚੰਗੀ ਲੱਗੀ ਹੈ।

## ਨਾਨਕ ਸਤਿਗੁਰਿ ਮੇਲਿ ਮਿਲਾਈ ਚੂਕੀ ਕਾਣਿ ਲੋਕਾਣੀ॥ ੪ ॥ ੩ ॥

ਗੁਰੂ ਜੀ ਕਥਨ ਕਰਦੇ ਹਨ— ਜਿਸ ਨੂੰ ਸਤਿਗੁਰਾਂ ਨੇ ਸਤਸੰਗ ਵਿਚ ਮੇਲ ਕੇ ਵਾਹਿਗੁਰੂ ਨਾਲ ਮਿਲਾਇਆ ਹੈ, ਉਸ ਨੂੰ ਲੋਕਾਂ ਦੀ ਕਾਣ ਚੂਕੀ= ਨਵਿਰਤ ਹੋ ਗਈ ਹੈ॥ ੪ ॥ ੩ ॥

## ਤੁਖਾਰੀ ਮਹਲਾ ੧ ॥ ਭੋਲਾਵੜੈ ਭੁਲੀ, ਭੁਲਿ ਭੁਲਿ ਪਛੋਤਾਣੀ॥

ਭੋਲਾਵੜੈ= ਅਗਿਆਨ ਕਰ ਕੇ ਮਨਮੁਖਾਂ ਦੀ ਬੁੱਧੀ ਭੁੱਲੀ ਹੋਈ ਹੈ, ਬਾਰ- ਬਾਰ ਭੁੱਲ- ਭੁੱਲ ਕੇ ਪਸ਼ਚਾਤਾਪ ਕਰਦੀ ਹੈ। ਅਥਵਾ :- ਭੁੱਲ ਵਿਚ ਭੁਲਾਉਣ ਵਾਲਾ ਜੋ ਭੋਲਾਵੜੈ= ਅਗਿਆਨ ਹੈ, ਉਸ ਦੀ ਭੁਲਾਈ ਹੋਈ ਪਸ਼ਚਾਤਾਪ ਕਰਦੀ ਹੈ।

## ਪਿਰਿ ਛੋਡਿਅੜੀ ਸੁਤੀ ਪਿਰ ਕੀ ਸਾਰ ਨ ਜਾਣੀ॥

ਪਤੀ-ਪਰਮਾਤਮਾ ਨੇ ਉਸ ਨੂੰ ਮੋਹ-ਨੀਂਦ ਵਿਚ ਸੁੱਤੀ ਪਈ ਵੇਖ ਕੇ ਛੋਡਿਅੜੀ= ਛੱਡ ਦਿੱਤਾ ਹੈ, ਇਸ ਲਈ ਉਸ ਨੇ ਪਤੀ-ਪਰਮਾਤਮਾ ਦੀ ਸਾਰ ਨਹੀਂ ਜਾਣੀ।

## ਪਿਰਿ ਛੋਡੀ ਸੁਤੀ ਅਵਗਣਿ ਮੁਤੀ ਤਿਸੁ ਧਨ ਵਿਧਣ ਰਾਤੇ॥

ਜੋ ਪਤੀ-ਪਰਮਾਤਮਾ ਦੇ ਪਿਆਰ ਨੂੰ ਛੱਡ ਕੇ ਮੋਹ-ਨੀਂਦ ਵਿਚ ਸੁੱਤੀ ਹੈ, ਇਸ ਔਗੁਣ ਕਰ ਕੇ ਉਹ ਮੁਤੀ= ਛੁੱਟੜ ਹੋਈ ਹੈ, ਇਸ ਲਈ ਉਸ ਇਸਤ੍ਰੀ ਦੀ ਅਵਸਥਾ ਰੂਪੀ ਰਾਤ ਵਿਧਣ= ਦੁੱਖਾਂ ਵਿਚ ਬਤੀਤ ਹੁੰਦੀ ਹੈ?

## ਕਾਮਿ ਕ੍ਰੋਧਿ ਅਹੰਕਾਰਿ ਵਿਗੁਤੀ ਹਉਮੈ ਲਗੀ ਤਾਤੇ॥

ਕਾਮ ਕਰੋਧ ਤੇ ਹੰਕਾਰ ਕਰ ਕੇ ਵਿਗੁਤੀ= ਖਰਾਬ ਹੋ ਰਹੀ ਹੈ ਅਤੇ ਉਸ ਨੂੰ ਹੌਮੈ ਦੀ ਤਾਤੇ= ਚਾਹ, *ਵਾ :-* ਤਪਸ਼ਤਾ (ਸੜਨ) ਲੱਗ ਰਹੀ ਹੈ।

## ਉਡਰਿ ਹੰਸੁ ਚਲਿਆ ਫੁਰਮਾਇਆ ਭਸਮੈ ਭਸਮ ਸਮਾਣੀ॥

ਜਿਸ ਵੇਲੇ ਪ੍ਰਭੂ ਨੇ ਹੁਕਮ ਫੁਰਮਾਇਆ ਤਾਂ ਹੰਸੁ= ਜੀਵਾਤਮਾ ਨਿਕਲ ਤੁਰਿਆ, ਮਗਰੋਂ ਦੇਹ ਸੁਆਹ ਰੂਪ ਹੋ ਕੇ ਭਸਮ ਸਮਾਣੀ= ਸੁਆਹ ਵਿਚ ਸਮਾ ਗਈ।

## ਨਾਨਕ ਸਚੇ ਨਾਮ ਵਿਹੂਣੀ ਭੁਲਿ ਭੁਲਿ ਪਛੋਤਾਣੀ॥ ੧ ॥

ਗੁਰੂ ਜੀ ਕਥਨ ਕਰਦੇ ਹਨ— ਸੱਚੇ ਨਾਮ-ਸਿਮਰਨ ਤੋਂ ਹੀਣੀ ਜੀਵ- ਇਸਤ੍ਰੀ ਭੁੱਲ ਵਿਚ ਭੁੱਲ ਕੇ ਪਛਤਾਉਂਦੀ॥ ੧ ॥

ਜਿਸ ਵੇਲੇ ਜੀਵ ਨਿਕਲ ਤੁਰਦਾ ਹੈ ਪਿਛੋਂ ਦੇਹ ਆਪਣੇ ਪਤੀ-ਜੀਵ ਨੂੰ ਆਖਦੀ ਹੈ:-

## ਸੁਣਿ ਨਾਹ ਪਿਆਰੇ, ਇਕ ਬੇਨੰਤੀ ਮੇਰੀ॥

ਹੇ ਪਿਆਰੇ ਨਾਹ= ਪਤੀ- ਜੀਵ ! ਤੂੰ ਮੇਰੀ ਇਕ ਬੇਨਤੀ ਸੁਣ।

## ਤੂ ਨਿਜ ਘਰਿ ਵਸਿਅੜਾ ਹਉ ਰੁਲਿ ਭਸਮੈ ਢੇਰੀ॥

ਤੂੰ ਤਾਂ ਆਪਣੇ ਸਰੂਪ-ਘਰ ਵਿਚ, ਯਾਂ ਕਿਸੇ ਜੂਨ ਵਿਚ ਜਾ ਵਸੇਂਗਾ ਤੇ ਮੈਂ ਤੈਥੋਂ ਵਿਛੁੜ ਕੇ ਰੁਲ ਕੇ ਸੁਆਹ ਦੀ ਢੇਰੀ ਹੋ ਜਾਵਾਂਗੀ। ਗੁਰੂ ਜੀ ਵਿਚੋਲੇ ਬਣ ਕੇ ਆਖਦੇ ਹਨ-

## ਬਿਨੁ ਅਪਨੇ ਨਾਹੈ ਕੋਇ ਨ ਚਾਹੈ ਕਿਆ ਕਹੀਐ ਕਿਆ ਕੀਜੈ॥

ਆਪਣੇ ਨਾਹੈ= ਪਤੀ ਤੋਂ ਬਿਨਾਂ ਇਸ ਦੇਹ ਨੂੰ ਹੋਰ ਕੋਈ ਨਹੀਂ ਚਾਹੁੰਦਾ, ਇਸ ਜੀਵ ਨੂੰ ਕੀ ਕਹੀਏ ਅਤੇ ਇਹ ਜੀਵ ਕਰ ਹੀ ਕੀ ਸਕਦਾ ਹੈ? *ਅਥਵਾ :-* ਦੇਹ ਆਖਦੀ ਹੈ- ਹੇ ਆਪਣੇ ਪਤੀ-ਜੀਵ! ਤੈਥੋਂ ਬਿਨਾਂ ਮੈਨੂੰ ਕੋਈ ਨਹੀਂ ਚਾਹੁੰਦਾ, ਇਸ ਲਈ ਮੈਂ ਕੀ ਕਹਾਂ ਅਤੇ ਕੀ ਉਪਾਵ ਕਰਾਂ?

ਗੁਰੂ ਜੀ ਸਾਖੀ ਰੂਪ ਹੋ ਕੇ ਕਥਨ ਕਰਦੇ ਹਨ-

## ਅੰਮ੍ਰਿਤ ਨਾਮੁ ਰਸਨ ਰਸੁ ਰਸਨਾ ਗੁਰ ਸਬਦੀ ਰਸੁ ਪੀਜੈ॥

ਗੁਰ- ਸ਼ਬਦ ਦੁਆਰਾ ਸੰਸਾਰਕ ਰਸਾਂ ਤੋਂ ਨਿਰੱਸ ਹੋ ਕੇ ਨਾਮ- ਅੰਮ੍ਰਿਤ- ਰਸ ਨੂੰ ਰਸਨਾ ਨਾਲ ਪੀਜੈ= ਪੀਣਾ ਕਰ। (ਕਿਉਂਕਿ ਪ੍ਰਲੋਕ ਦਰਗਾਹ ਵਿਚ-)

## ਵਿਣੁ ਨਾਵੈ ਕੋ ਸੰਗਿ ਨ ਸਾਥੀ ਆਵੈ ਜਾਇ ਘਨੇਰੀ॥

ਨਾਮ- ਸਿਮਰਨ ਤੋਂ ਬਿਨਾਂ ਕੋਈ ਸੰਗ ਦਾ ਸਾਥੀ ਨਹੀਂ ਹੈ, ਘਨੇਰੀ= ਬਹੁਤੀ ਦੁਨੀਆਂ ਨਾਮ ਤੋਂ ਬਿਨਾਂ ਜੰਮਦੀ ਮਰਦੀ ਹੈ।

## ਨਾਨਕ ਲਾਹਾ ਲੈ ਘਰਿ ਜਾਈਐ ਸਾਚੀ ਸਚੁ ਮਤਿ ਤੇਰੀ॥ ੨ ॥

ਗੁਰੂ ਜੀ ਕਥਨ ਕਰਦੇ ਹਨ— ਹੇ ਜੀਵ ! ਜੇ ਤੂੰ ਸਚੁ= ਨਿਸ਼ਚੇ ਸਹਿਤ ਸੱਚ ਨਾਮ ਦਾ ਲਾਭ ਲੈ ਕੇ ਪਰਲੋਕ ਘਰ ਵਿਚ ਜਾਏਂਗਾ, ਤਾਂ ਹੀ ਤੇਰੀ ਸਚੀ ਮਤਿ= ਅਕਲ ਹੈ।

*ਅਥਵਾ :-* ਨਾਮ ਦਾ ਲਾਭ ਲੈ ਕੇ ਸਰੂਪ- ਘਰ ਵਿਚ ਜਾਈਏ, ਸਚੁ= ਨਿਸਚੇ ਕਰ ਕੇ ਤੇਰੀ ਪ੍ਰਾਪਤੀ ਦੀ ਮਤੀ ਸੱਚੀ ਹੈ॥ ੨ ॥

## ਸਾਜਨ ਦੇਸਿ ਵਿਦੇਸੀਅੜੇ ਸਾਨੇਹੜੇ ਦੇਦੀ॥

ਸਾਜਨ= ਪਰਮਾਤਮਾ ਮੇਰੇ ਅੰਤਹਕਰਨ ਰੂਪੀ ਦੇਸ਼ ਤੋਂ ਵਿਦੇਸੀਅੜੇ= ਪਰਦੇਸ ਭਾਵ ਆਸਖਿਆਤਕਾਰ ਹੈ, ਉਸ ਦੀ ਪ੍ਰਾਪਤੀ ਦੇ ਮੈਂ ਸਾਨੇਹੜੇ= ਸੰਦੇਸੇ ਦੇਂਦੀ= ਪੁੱਛਦੀ ਹਾਂ। *ਵਾ :-* ਸਾਜਨ= ਪਰਮਾਤਮਾ ਦੇਸ਼ ਤੋਂ ਪ੍ਰਦੇਸ ਹੋ ਗਿਆ ਹੈ, ਉਸ ਨੂੰ ਸੁਨੇਹੇ ਦੇਂਦੀ ਹਾਂ ਅਰਥਾਤ ਅੰਤਹਕਰਨ ਵਿਚ ਪਰਤੱਖ ਨਹੀਂ ਹੈ, ਪਰਤੱਖ ਹੋਣ ਵਾਸਤੇ ਬੇਨਤੀਆਂ ਕਰਦੀ ਹਾਂ।

## ਸਾਰਿ ਸਮਾਲੇ ਤਿਨ ਸਜਣਾ ਮੁੰਧ ਨੈਣ ਭਰੇਦੀ॥

ਉਨ੍ਹਾਂ ਸੱਜਣਾਂ ਦੀ ਸਾਰਿ= ਸੰਭਾਲ ਕਰ ਕੇ ਮੈਂ ਮੁੰਧ= ਨਿਮਾਣੀ ਦਾਸੀ ਪਰਤੱਖ ਅੱਖਾਂ ਵਿਚ ਜਲ ਭਰਦੀ ਹਾਂ। *ਵਾ :-* ਮਨ ਬੁੱਧੀ ਰੂਪ ਅੱਖਾਂ ਵਿਚ ਵੈਰਾਗ ਰੂਪੀ ਜਲ ਭਰਦੀ ਹਾਂ।

## ਮੁੰਧ ਨੈਣ ਭਰੇਦੀ ਗੁਣ ਸਾਰੇਦੀ ਕਿਉ ਪ੍ਰਭ ਮਿਲਾ ਪਿਆਰੇ॥

ਮੈਂ ਨਿਮਾਣੀ ਦਾਸੀ ਅੱਖਾਂ ਵਿਚ ਜਲ ਭਰਦੀ ਹਾਂ ਤੇ ਉਸ ਦੇ ਗੁਣਾਂ ਨੂੰ ਸੰਭਾਲਦੀ ਹਾਂ, ਉਸ ਪਿਆਰੇ ਪ੍ਰਭੂ ਨੂੰ ਕਿਵੇਂ ਮਿਲਣਾ ਕਰਾਂ?

## ਮਾਰਗੁ ਪੰਥੁ ਨ ਜਾਣਉ ਵਿਖੜਾ ਕਿਉ ਪਾਈਐ ਪਿਰੁ ਪਾਰੇ॥

ਮਾਰਗਾਂ ਵਿਚੋਂ ਪਰਮੇਸ਼ਰ ਦੀ ਪ੍ਰਾਪਤੀ ਦਾ ਪੰਥੁ= ਰਸਤਾ ਵਿਖੜਾ= ਕਠਿਨ ਹੈ ਮੈਂ ਜਾਣਦੀ ਨਹੀਂ ਹਾਂ।

*ਅਥਵਾ :-* ਸੰਸਾਰ- ਮਾਰਗ ਵਿਚ ਪਰਮੇਸ਼ਰ- ਪ੍ਰਾਪਤੀ ਦਾ ਪੰਥੁ= ਰਸਤਾ ਕਠਿਨ ਹੈ ਉਸ ਉੱਤੇ ਤੁਰਨਾ ਜਾਣਦੀ ਨਹੀਂ ਹਾਂ, ਮੈਂ ਉਰਵਾਰ ਹਾਂ ਪਿਰੀ ਪਾਰ ਹੈ, ਉਸ ਨੂੰ ਕਿਵੇਂ ਪਾਈਦਾ ਹੈ? *ਗੁਰ ਉੱਤਰ-*

## ਸਤਿਗੁਰ ਸਬਦੀ ਮਿਲੈ ਵਿਛੁੰਨੀ ਤਨੁ ਮਨੁ ਆਗੈ ਰਾਖੈ॥

ਇਹ ਵਿਛੁੜੀ ਹੋਈ ਜੀਵ- ਇਸਤ੍ਰੀ ਸਤਿਗੁਰਾਂ ਦੇ ਉਪਦੇਸ਼ ਕਰ ਕੇ ਮਿਲਦੀ ਹੈ, ਆਪਣਾ ਤਨ ਮਨ

ਗੁਰੂ ਅੱਗੇ ਰੱਖ ਦੇਵੇ ਤਾਂ ਗੁਰੂ ਪ੍ਰਸੰਨ ਹੋ ਕੇ ਸ਼ਬਦ ਦੇਂਦੇ ਹਨ।

**ਨਾਨਕ ਅੰਮ੍ਰਿਤ ਬਿਰਖੁ ਮਹਾ ਰਸ ਫਲਿਆ ਮਿਲਿ ਪ੍ਰੀਤਮ ਰਸੁ ਚਾਖੈ ॥ ੩ ॥**

ਗੁਰੂ ਜੀ ਕਥਨ ਕਰਦੇ ਹਨ— ਸਤਿਗੁਰੂ ਹੀ ਇਕ ਅੰਮ੍ਰਿਤ ਦੇ ਬ੍ਰਿਛ ਹਨ, ਜਿਨ੍ਹਾਂ ਨਾਲ ਗਿਆਨ ਰੂਪੀ ਫਲ ਹੈ। ਜਿਵੇਂ ਫਲ ਵਿਚ ਰਸ ਹੁੰਦਾ ਹੈ, ਤਿਵੇਂ ਇਹ ਗਿਆਨ- ਫਲ ਮਹਾਂ ਆਤਮ-ਰਸ ਨਾਲ ਫਲਿਆ ਹੋਇਆ ਹੈ, ਅਜਿਹੇ ਪ੍ਰੀਤਮ ਗੁਰਾਂ ਨਾਲ ਮਿਲ ਕੇ ਬ੍ਰਹਮਾਨੰਦ ਰੂਪੀ ਰਸ ਨੂੰ ਚੱਖਣਾ ਕਰੇ॥ ੩॥

### ਪੰਨਾ ੧੧੧੨

**ਮਹਲਿ ਬੁਲਾਇੜੀਏ ਬਿਲਮੁ ਨ ਕੀਜੈ ॥**
**ਅਨਦਿਨੁ ਰਤੜੀਏ ਸਹਜਿ ਮਿਲੀਜੈ ॥**

ਹੇ ਜਗਿਆਸੂ ਰੂਪ ਇਸਤ੍ਰੀਏ ! ਜੇ ਕਰ ਗੁਰੂ ਤੈਨੂੰ ਮਹਲਿ= ਸਰੂਪ ਵਿਚ ਬੁਲਾਉਣ ਤਾਂ ਤੂੰ ਬਿਲਮੁ= ਦੇਰ ਨਾ ਕਰੀਂ। ਹੇ ਰਾਤ ਦਿਨ ਪ੍ਰੇਮ ਵਿਚ ਜਾਂ ਸਿਮਰਨ ਵਿਚ ਰਤੜੀਏ= ਮਿਲੀ ਹੋਈਏ ਤੂੰ ਸਹਜਿ= ਗਿਆਨ ਦੁਆਰੇ ਪਤੀ-ਪਰਮੇਸ਼ਰ ਨੂੰ ਮਿਲਣਾ ਕਰ।

**ਸੁਖਿ ਸਹਜਿ ਮਿਲੀਜੈ ਰੋਸੁ ਨ ਕੀਜੈ ਗਰਬੁ ਨਿਵਾਰਿ ਸਮਾਣੀ ॥**

ਸਹਜਿ= ਗਿਆਨ ਦੁਆਰੇ ਸੁਖ ਸਰੂਪ ਪਰਮੇਸ਼ਰ ਨਾਲ ਮਿਲਣਾ ਕਰ, ਰੋਸੁ= ਗੁੱਸਾ ਨਾ ਕਰ, ਜਿਸ ਨੇ ਗਰਬੁ= ਹੰਕਾਰ ਦੂਰ ਕੀਤਾ ਹੈ, ਓਹੀ ਸਰੂਪ ਵਿਚ ਸਮਾਉਂਦੀ ਹੈ।

**ਸਾਚੈ ਰਾਤੀ ਮਿਲੈ ਮਿਲਾਈ ਮਨਮੁਖਿ ਆਵਣ ਜਾਣੀ ॥**

ਜੋ ਸੱਚੇ ਨਾਮ ਵਿਚ ਰਾਤੀ= ਮਿਲ ਗਈ ਹੈ ਓਹੀ ਗੁਰਾਂ ਦੀ ਮਿਲਾਈ ਹੋਈ ਪਰਮੇਸ਼ਰ ਨਾਲ ਮਿਲਦੀ ਹੈ ਅਤੇ ਮਨਮੁਖ- ਇਸਤ੍ਰੀ ਆਵਣ ਜਾਣੀ= ਜੰਮਦੀ ਮਰਦੀ ਰਹਿੰਦੀ ਹੈ।

**ਜਬ ਨਾਚੀ ਤਬ ਘੂਘਟੁ ਕੈਸਾ ਮਟੁਕੀ ਫੋੜਿ ਨਿਰਾਰੀ ॥**

ਜਦ ਪਰਮੇਸ਼ਰ ਦੀ ਤਰਫ ਨੱਚਣ ਲੱਗ ਪਈ ਭਾਵ ਪਰਵਿਰਤ ਹੋਣ ਲੱਗ ਪਈ ਤਾਂ ਫਿਰ ਲੋਕ ਮੁਲਾਹਜੇ ਰੂਪ ਘੁੰਢ ਕੱਢਣਾ ਕੈਸਾ ਹੈ, ਦੇਹ ਅਧਿਆਸ ਰੂਪ ਮਟਕੀ ਭੰਨ ਕੇ ਨਿਰਾਰੀ= ਅਸੰਗ ਹੋ ਗਈ ਹਾਂ।

**ਨਾਨਕ ਆਪੈ ਆਪੁ ਪਛਾਣੈ ਗੁਰਮੁਖਿ ਤਤੁ ਬੀਚਾਰੀ ॥ ੪ ॥ ੪ ॥**

ਗੁਰੂ ਜੀ ਕਥਨ ਕਰਦੇ ਹਨ- ਜਿਸ ਗੁਰਮੁਖ ਨੇ ਗੁਰਾਂ ਦੁਆਰੇ ਤਤੁ= ਸਿਧਾਂਤ ਨੂੰ ਵਿਚਾਰਿਆ ਹੈ, ਉਸ ਨੇ ਆਪਣੇ ਸਰੂਪ ਨੂੰ ਆਪ ਹੀ ਪਛਾਣ ਲਿਆ ਹੈ॥ ੪॥ ੪॥

**ਤੁਖਾਰੀ ਮਹਲਾ ੧ ॥ ਮੇਰੇ ਲਾਲ ਰੰਗੀਲੇ ਹਮ ਲਾਲਨ ਕੇ ਲਾਲੇ ॥**

ਹੇ ਮੇਰੇ ਲਾਲ ਪਿਆਰੇ ਪ੍ਰਭੂ ਰੰਗੀਲੇ= ਅਨੰਦ ਵਾਲੇ ! ਅਸੀਂ ਆਪ ਜੀ ਦੇ ਲਾਲਨ ਲਾਲੇ= ਦਾਸਾਂ ਦੇ ਦਾਸ ਹਾਂ।

**ਗੁਰਿ ਅਲਖੁ ਲਖਾਇਆ ਅਵਰੁ ਨ ਦੂਜਾ ਭਾਲੇ ॥**

ਹੇ ਅਲੱਖ ਸਰੂਪ ਪਰਮਾਤਮਾ ! ਆਪ ਜੀ ਦਾ ਗਿਆਨ ਗੁਰਾਂ ਨੇ ਲਖਾਇਆ= ਜਣਾ ਦਿੱਤਾ ਹੈ, ਇਸ

ਲਈ, ਮੈਂ ਹੋਰ ਕਿਸੇ ਦੂਜੇ ਨੂੰ ਨਹੀਂ ਭਾਲੇ= ਭਾਲਦੀ।

**ਗੁਰਿ ਅਲਖੁ ਲਖਾਇਆ ਜਾ ਤਿਸੁ ਭਾਇਆ ਜਾ ਪ੍ਰਭਿ ਕਿਰਪਾ ਧਾਰੀ॥**

ਹੇ ਪ੍ਰਭੂ ! ਜਾਂ ਤੂੰ ਕਿਰਪਾ ਦ੍ਰਿਸ਼ਟੀ ਕੀਤੀ ਤਾਂ ਗੁਰਾਂ ਨਾਲ ਮਿਲਾਇਆ, ਜਾਂ ਉਸ ਗੁਰੂ ਨੂੰ ਮੇਰਾ ਪ੍ਰੇਮ ਭਾ ਗਿਆ ਤਾਂ ਹੀ ਉਸ ਗੁਰੂ ਨੇ ਮੈਨੂੰ ਤੇਰਾ ਅਲੱਖ ਸਰੂਪ ਲਖਾਇਆ= ਜਣਾ ਦਿੱਤਾ।

**ਜਗਜੀਵਨੁ ਦਾਤਾ ਪੁਰਖੁ ਬਿਧਾਤਾ ਸਹਜਿ ਮਿਲੇ ਬਨਵਾਰੀ॥**

ਹੇ ਜਗਜੀਵਨ ਦਾਤੇ ਪ੍ਰਭੂ ! ਤੂੰ ਫਲ ਬਰ ਦਾਤਾ ਪੁਰਖ ਹੈਂ, ਹੇ ਬਨਵਾਰੀ= ਸੰਸਾਰ-ਬਨ ਦੇ ਮਾਲਕਾ! ਤੂੰ ਸਹਜਿ= ਗਿਆਨ ਕਰ ਕੇ ਮਿਲਦਾ ਹੈਂ।

**ਨਦਰਿ ਕਰਹਿ ਤੂੰ ਤਾਰਹਿ ਤਰੀਐ ਸਚੁ ਦੇਵਹੁ ਦੀਨ ਦਇਆਲਾ॥**

ਹੇ ਦੀਨ ਦਿਆਲ ਪ੍ਰਭੂ ! ਤੂੰ ਹੀ ਕਿਰਪਾ ਦ੍ਰਿਸ਼ਟੀ ਕਰ ਕੇ ਤਾਰੇਂ ਤਾਂ ਤਰਨਾ ਹੁੰਦਾ ਹੈ, ਮੈਨੂੰ ਆਪਣਾ ਸੱਚਾ ਨਾਮ ਦਾਨ ਦੇਣਾ ਕਰੋ।

**ਪ੍ਰਣਵਤਿ ਨਾਨਕ ਦਾਸਨਿ ਦਾਸਾ ਤੂ ਸਰਬ ਜੀਆ ਪ੍ਰਤਿਪਾਲਾ॥ ੧॥**

ਗੁਰੂ ਜੀ ਕਥਨ ਕਰਦੇ ਹਨ- ਮੈਂ ਤੇਰੇ ਦਾਸਾਂ ਦਾ ਦਾਸ ਹਾਂ, ਤੂੰ ਹੀ ਸਾਰਿਆਂ ਜੀਵਾਂ ਦ਼ੀ ਪ੍ਰਤਿਪਾਲਾ= ਪਾਲਣਾ ਕਰਨਾ ਵਾਲਾ ਹੈਂ॥ ੧॥

**ਭਰਿਪੁਰਿ ਧਾਰਿ ਰਹੇ ਅਤਿ ਪਿਆਰੇ॥**
**ਸਬਦੇ ਰਵਿ ਰਹਿਆ ਗੁਰ ਰੂਪਿ ਮੁਰਾਰੇ॥**

ਹੇ ਅਤਿ= ਡਾਢੇ ਪਿਆਰੇ ਪ੍ਰਭੂ ! ਆਪ ਸ੍ਰਿਸ਼ਟੀ ਨੂੰ ਧਾਰ ਕੇ ਸਾਰਿਆਂ ਵਿਚ ਭਰਪੂਰ ਹੋ ਰਹੇ ਹੋ। ਹੇ ਗੁਰੂ ਰੂਪ ਧਾਰਨ ਵਾਲੇ ਮੁਰਾਰੀ ! ਤੂੰ ਹੀ ਸਾਰੇ ਸਬਦੇ= ਸੰਸਾਰ ਵਿਚ ਰਵਿ ਰਹਿਆ= ਮਿਲ ਰਿਹਾ ਹੈਂ।

*ਅਥਵਾ* :- ਗੁਰ- ਸ਼ਬਦ ਦੁਆਰਾ ਏਹ ਜਾਣਿਆ ਕਿ ਹੇ ਮੁਰਾਰੀ ! ਗੁਰ ਰੂਪਿ= ਪੂਜਜ ਸਰੂਪ ਤੂੰ ਹੀ ਸਾਰੇ ਰਵਿ ਰਹਿਆ= ਪਰੀ ਪੂਰਨ ਹੋ ਰਿਹਾ ਹੈਂ।

**ਗੁਰ ਰੂਪ ਮੁਰਾਰੇ ਤ੍ਰਿਭਵਣ ਧਾਰੇ ਤਾ ਕਾ ਅੰਤੁ ਨ ਪਾਇਆ॥**

ਹੇ ਗੁਰੂ ਰੂਪ ਮੁਰਾਰੇ ! ਜਿਸ ਆਪ ਜੀ ਨੇ ਤਿੰਨੇ ਲੋਕ ਬਣਾਏ ਹਨ, ਤਿਸ ਆਪ ਜੀ ਦਾ ਅੰਤ ਨਹੀਂ ਪਾਇਆ ਜਾਂਦਾ।

**ਰੰਗੀ ਜਿਨਸੀ ਜੰਤ ਉਪਾਏ ਨਿਤ ਦੇਵੈ ਚੜੈ ਸਵਾਇਆ॥**

ਆਪ ਜੀ ਨੇ ਅਨੇਕ ਰੰਗਾਂ ਤੇ ਜਿਨਸਾਂ ਦੇ ਜੀਵ ਪੈਦਾ ਕੀਤੇ ਹਨ ਅਤੇ ਉਹਨਾਂ ਨੂੰ ਨਿਤ ਹੀ ਸਵਾਇਆ ਚੜ੍ਹ ਕੇ ਅੰਨ ਧਨ ਦੇਂਦਾ ਹੈਂ। *ਅਥਵਾ* :- ਰੰਗਾਂ ਰੰਗਾਂ ਦੀ ਸ੍ਰਿਸ਼ਟੀ ਵਿਚ ਅਨੇਕਾਂ ਜਿਨਸਾਂ ਅਤੇ ਜੀਵ ਪੈਦਾ ਕੀਤੇ ਹਨ, ਜਿਸ ਨੂੰ ਤੂੰ ਨਾਮ-ਦਾਨ ਦੇਂਦਾ ਹੈਂ ਉਸ ਦਾ ਸਵਾਇਆ ਜਸ ਚੜ੍ਹਦਾ ਹੈ।

**ਅਪਰੰਪਰੁ ਆਪੇ ਥਾਪਿ ਉਥਾਪੇ ਤਿਸੁ ਭਾਵੈ ਸੋ ਹੋਵੈ॥**

ਅਪਰੰਪਰੁ= ਸੰਸਾਰ ਤੋਂ ਪਰਾ ਰੂਪ ਪਰਮਾਤਮਾ ਆਪ ਹੀ ਜੀਵਾਂ ਨੂੰ ਥਾਪਿ= ਉਤਪਤ ਕਰਦਾ ਹੈ, ਆਪ

ਹੀ ਉਥਾਪੇ= ਲਯ ਕਰਦਾ ਹੈ, ਜੋ ਉਸ ਨੂੰ ਭਾਉਂਦਾ ਹੈ ਓਹੀ ਕੁਝ ਹੁੰਦਾ ਹੈ।

## ਨਾਨਕ ਹੀਰਾ ਹੀਰੈ ਬੇਧਿਆ ਗੁਣ ਕੈ ਹਾਰਿ ਪਰੋਵੈ॥ ੨॥

ਗੁਰੂ ਜੀ ਕਥਨ ਕਰਦੇ ਹਨ— ਜਿਸ ਦਾ ਮਨ ਰੂਪ ਹੀਰਾ ਗੁਰ— ਉਪਦੇਸ਼ ਰੂਪੀ ਹੀਰੇ ਨਾਲ ਬੇਧਿਆ= ਵਿੰਨ੍ਹਿਆ ਗਿਆ ਹੈ, ਉਸ ਨੇ ਸ਼ੁਭ ਗੁਣਾਂ ਦੇ ਹਾਰ ਨੂੰ ਆਪਣੇ ਗਲ ਵਿਚ ਪਰੋ ਲੀਤਾ ਹੈ, ਜਿਸ ਨੇ ਸ਼ੁਭ ਗੁਣਾਂ ਦੇ ਹਾਰ ਨੂੰ ਪਰੋ ਲਿਆ ਹੈ, ਉਹ ਜੀਵ ਰੂਪ ਹੀਰਾ ਪਰਮੇਸ਼ਰ ਰੂਪ ਹੀਰੇ ਨਾਲ ਬੇਧਿਆ= ਮਿਲ ਗਿਆ ਹੈ॥ ੨॥

## ਗੁਣ ਗੁਣਹਿ ਸਮਾਣੇ ਮਸਤਕਿ ਨਾਮ ਨੀਸਾਣੋ॥

ਜਿਸ ਦੇ ਮੱਥੇ ਪਰ ਨਾਮ ਜਪਣ ਦਾ ਨੀਸਾਣੋ= ਲੇਖ ਪਿਆ ਹੋਇਆ ਹੈ, ਉਸ ਦੇ ਬਲ ਕਰ ਕੇ ਸ਼ੁਭ ਗੁਣਾਂ ਦੇ ਪ੍ਰਾਪਤ ਹੋਣ ਨਾਲ ਉਸ ਦੇ ਗੁਣ ਸਮਾਣੇ= ਔਗੁਣ ਨਾਸ ਹੋ ਗਏ ਹਨ।

## ਸਚੁ ਸਾਚਿ ਸਮਾਇਆ ਚੂਕਾ ਆਵਣ ਜਾਣੋ॥

ਉਹ ਸਚੁ= ਨਿਸਚੇ ਕਰ ਕੇ ਸੱਚ ਸਰੂਪ ਵਿਚ ਸਮਾ ਗਿਆ ਹੈ ਅਤੇ ਉਸ ਦਾ ਆਵਣ ਜਾਣੋ= ਜੰਮਣਾ ਮਰਨਾ ਦੂਰ ਹੋ ਗਿਆ ਹੈ।

## ਸਚੁ ਸਾਚਿ ਪਛਾਤਾ ਸਾਚੈ ਰਾਤਾ ਸਾਚੁ ਮਿਲੈ ਮਨਿ ਭਾਵੈ॥

ਜੋ ਸੱਚੇ ਨਾਮ ਵਿਚ ਰਾਤਾ= ਲੀਣ ਹੋਇਆ ਹੈ ਉਸ ਨੇ ਸਾਚਿ= ਨਿਸਚੇ ਪੂਰਬਕ ਸੱਚ ਸਰੂਪ ਨੂੰ ਪਛਾਣ ਲਿਆ ਹੈ, ਜਿਹੜੇ ਸੱਚ ਨਾਮ ਵਿਚ ਮਿਲੇ ਹਨ ਉਹਨਾਂ ਦੇ ਮਨ ਵਿਚ ਓਹੀ ਭਾਉਂਦਾ ਹੈ।

## ਸਾਚੇ ਊਪਰਿ ਅਵਰੁ ਨ ਦੀਸੈ ਸਾਚੇ ਸਾਚਿ ਸਮਾਵੈ॥

ਸੱਚੇ ਪਰਮਾਤਮਾ ਤੋਂ ਉੱਪਰ ਉਹਨਾਂ ਨੂੰ ਹੋਰ ਕੋਈ ਨਹੀਂ ਦਿੱਸਦਾ, ਇਸ ਲਈ ਉਹ ਸੱਚੇ ਨਾਮ ਨੂੰ ਜਪ ਕੇ ਸੱਚ ਸਰੂਪ ਵਿਚ ਸਮਾ ਗਏ ਹਨ।

## ਮੋਹਨਿ ਮੋਹਿ ਲੀਆ ਮਨੁ ਮੇਰਾ ਬੰਧਨ ਖੋਲਿ ਨਿਰਾਰੇ॥

ਮੋਹਨਿ= ਪਰਮਾਤਮਾ ਨੇ ਮੇਰੇ ਮਨ ਨੂੰ ਮੋਹ ਲਿਆ ਹੈ ਅਤੇ ਮੋਹ ਦੇ ਬੰਧਨ ਖੋਲ੍ਹ ਕੇ ਜਨਮ ਮਰਨ ਤੋਂ ਨਿਰਾਰੇ= ਅਸੰਗ ਕਰ ਦਿੱਤਾ ਹੈ।

## ਨਾਨਕ ਜੋਤੀ ਜੋਤਿ ਸਮਾਣੀ ਜਾ ਮਿਲਿਆ ਅਤਿ ਪਿਆਰੇ॥ ੩॥

ਗੁਰੂ ਜੀ ਕਥਨ ਕਰਦੇ ਹਨ— ਜਦ ਅਤਿ= ਵਡੇ ਪਿਆਰੇ ਗੁਰੂ ਨੂੰ ਮਿਲਿਆ ਤਾਂ ਮੇਰੀ ਜੋਤ, ਜੋਤੀ (ਪਰਮਾਤਮਾ) ਵਿਚ ਸਮਾ ਗਈ॥ ੩॥ ਜਗਿਆਸੂ ਨੂੰ ਚਾਹੀਦਾ ਹੈ-

## ਸਚੁ ਘਰੁ ਖੋਜਿ ਲਹੇ ਸਾਚਾ ਗੁਰ ਥਾਨੋ॥

ਗੁਰਾਂ ਦੇ ਸੱਚੇ ਸਤਸੰਗ ਅਸਥਾਨ ਪਰ ਬੈਠ ਕੇ ਸੱਚੇ ਸਰੂਪ-ਘਰ ਨੂੰ ਖੋਜ ਲਵੇ। *ਵਾ :-* ਸੱਚੇ ਨੂੰ ਘਰੁ= ਅੰਤਹਕਰਨ ਵਿੱਚੋਂ ਹੀ ਲੱਭ ਲਵੇ।

## ਮਨਮੁਖਿ ਨਹ ਪਾਈਐ ਗੁਰਮੁਖਿ ਗਿਆਨੋ॥

ਗੁਰਮੁਖਾਂ ਵਾਲੇ ਬ੍ਰਹਮ ਗਿਆਨ ਨੂੰ ਮਨਮੁਖ ਪੁਰਸ਼ ਨਹੀਂ ਪਾਉਂਦੇ। *ਅਥਵਾ :-* ਮਨਮੁਖ ਪੁਰਸ਼ ਮਨਮੁਖਤਾ

ਕਰ ਕੇ ਨਹੀਂ ਪਾਉਂਦੇ, ਗੁਰਮੁਖਾਂ ਨੂੰ ਗੁਰਾਂ ਦੁਆਰੇ ਗਿਆਨ ਪ੍ਰਾਪਤ ਹੁੰਦਾ ਹੈ।

**ਦੇਵੈ ਸਚੁ ਦਾਨੋ ਸੋ ਪਰਵਾਨੋ ਸਦ ਦਾਤਾ ਵਡ ਦਾਣਾ॥**

ਜੋ ਪ੍ਰਭੂ ਵੱਡੀ ਦਨਾਈ ਵਾਲਾ ਤੇ ਸਦਾ ਦਾਤਾ ਹੈ, ਉਹ ਜਿਸ ਨੂੰ ਆਪਣਾ ਸੱਚ ਨਾਮ ਦਾਨ ਦੇਂਦਾ ਹੈ, ਉਹ ਪੁਰਸ਼ ਪ੍ਰਮਾਨੀਕ ਹੁੰਦਾ ਹੈ।

**ਅਮਰੁ ਅਜੋਨੀ ਅਸਥਿਰੁ ਜਾਪੈ ਸਾਚਾ ਮਹਲੁ ਚਿਰਾਣਾ॥**

ਜੋ ਪ੍ਰਭੂ ਅਮਰ ਅਜੋਨੀ ਤੇ ਅਸਥਿਰੁ= ਅਚੱਲ ਜਾਪਦਾ ਹੈ, ਉਹ ਸੱਚਾ ਪ੍ਰਭੂ ਚਿਰਾਣਾ ਮਹਲੁ= ਅਨਾਦੀ ਸਰੂਪ ਹੈ।

**ਦੋਤਿ ਉਚਾਪਤਿ ਲੇਖੁ ਨ ਲਿਖੀਐ ਪ੍ਰਗਟੀ ਜੋਤਿ ਮੁਰਾਰੀ॥**

ਜਿਸ ਨੂੰ ਉਸ ਮੁਰਾਰੀ ਦੀ ਜੋਤ ਪਰਗਟ ਹੋਈ ਹੈ ਉਸ ਦੇ ਕਰਮਾਂ ਦੀ ਜੋ ਉਚਾਪਤਿ ਦੋਤਿ= ਉੱਠੀ ਹੈ ਉਸ ਦਾ ਲੇਖਾ ਨਹੀਂ ਲਿਖਿਆ ਜਾਂਦਾ। ਜਿਵੇਂ ਕੋਈ ਰਾਜਾ ਜਾਂ ਸ਼ਾਹੂਕਾਰ ਆਪਦੇ ਖਜ਼ਾਨੇ ਵਿੱਚੋਂ ਕਿਸੇ ਨੂੰ ਧਨ ਦੀ ਬਖਸ਼ਿਸ਼ ਕਰ ਦੇਵੇ ਤਾਂ ਮੁੜ ਉਸ ਕੋਲੋਂ ਹਿਸਾਬ ਨਹੀਂ ਪੁੱਛਦਾ ਨਾ ਹੀ ਉਸ ਦਾ ਰੋਜ਼ਨਾਮਚਾ ਲਿਖਿਆ ਜਾਂਦਾ ਹੈ। ਤਿਵੇਂ ਗਿਆਨਵਾਨਾਂ ਦੇ ਕਰਮਾਂ ਦਾ ਉਚਾਪਤਿ= ਰੋਜ਼ਨਾਮਚਾ ਨਹੀਂ ਲਿਖਿਆ ਜਾਂਦਾ, ਕਿਉਂਕਿ ਉਹਨਾਂ ਦੇ ਗਿਆਨ-ਅਗਨੀ ਕਰ ਕੇ ਸਾਰੇ ਕਰਮ ਸੜ ਜਾਂਦੇ ਹਨ।

यस्य सर्वे समारम्भाः काम संकल्प वर्जिताः।

ज्ञानाग्नि कर्माणम् तमाहुः पण्डितम् बुधाः।। १६।।

"ਯਸਜ ਸੂਵੇ ਸਮਾਰੰਭਾ: ਕਾਮ ਸੰਕਲਪ ਵਰਜਿਤਾ:।

ਗਜਾਨਾਗਨਿ ਦਗਧ ਕਰਮਾਣੰ ਤਮਾਹੂ ਪੰਡਿਤੰ ਬੁਧਾ: ॥" *(ਗੀਤਾ ਧਿਆ ੪, ਸਲੋਕ ੧੯)*

*ਪਦ ਅਰਥ:*-ਯਸਜ= ਜਿਸ ਦੇ। ਸੂਵੇ= ਸੰਪੂਰਨ । ਸਮਾਰੰਭਾ:-ਕਾਰਯ (ਕੰਮ)। ਕਾਮ ਸੰਕਲਪ= ਕਾਮਨਾ ਅਤੇ ਸੰਕਲਪ ਤੋਂ। ਵਰਜਿਤ:-ਰਹਿਤ ਹਨ। ਤਮ= ਉਸ। ਗਜਾਨਾਗਨਿ= ਗਿਆਨ ਰੂਪ ਅੱਗ। ਦਗਧ= ਸੜ ਗਏ ਹਨ। ਕਰਮਾਣੰ= ਕਰਮਾਂ ਵਾਲੇ ਪੁਰਸ਼ ਨੂੰ। ਬੁਧਾ:-ਗਿਆਨਵਾਨ (ਸਿਆਣੇ ਲੋਕ)। ਪੰਡਿਤੰ= ਪੰਡਿਤ। ਤਮਾਹੂ:= ਕਹਿੰਦੇ ਹਨ।

*ਅਰਥ:*- ਜਿਸ ਦੇ ਸੰਪੂਰਨ ਕੰਮ, ਕਾਮਨਾ ਅਤੇ ਸੰਕਲਪ ਤੋਂ ਰਹਿਤ ਹਨ। (ਇਸ ਤਰ੍ਹਾਂ) ਉਸ ਗਿਆਨ ਰੂਪ ਅੱਗ ਨਾਲ ਸੜੇ ਹੋਏ ਕਰਮਾਂ ਵਾਲੇ ਪੁਰਸ਼ ਨੂੰ ਗਿਆਨਵਾਨ (ਭੀ) ਪੰਡਿਤ ਕਹਿੰਦੇ ਹਨ।

ਤਥਾ:-ਗਿਆਨੈ ਕਾਰਨ ਕਰਮ ਅਭਿਆਸ॥ ਗਿਆਨੁ ਭਇਆ ਤਹ ਕਰਮਹ ਨਾਸ॥ *(ਪੰਨਾ ੧੧੬੭)*

ਗਿਆਨਵਾਨ ਦੇ ਪੁੰਨ ਕਰਮ ਕੀਤੇ ਹੋਏ ਸੇਵਕ ਲੈ ਜਾਂਦੇ ਹਨ ਤੇ ਪਾਪ ਕਰਮ ਕੀਤੇ ਹੋਏ ਨਿੰਦਕ-ਲੋਕ ਲੈ ਜਾਂਦੇ ਹਨ। ਗਿਆਨ ਤੋਂ ਪਿੱਛੋਂ ਕਿਸੇ ਕਰਮ ਦਾ ਫਲ ਨਹੀਂ ਮਿਲਦਾ:-

ਹਨੇ ਕੋਟ ਬਿਪਰੰ ਨਹੀਂ ਪਾਪ ਤਾ ਕੋ। ਕਰੇ ਯਗ ਕੋਟੰ ਨਹੀਂ ਪੁੰਨ ਤਾ ਕੋ।

ਜਿਨੈ ਗਜਾਨ ਹੋਏ ਤਿਨੈ ਦੁੱਖ ਖੋਏ। ਨਹੀਂ ਲਾਭ ਜਾਗੇ ਨਹੀਂ ਹਾਨਿ ਸੋਏ।

ਨਹੀਂ ਪੁਨਜ ਪਾਪੰ ਤਿਸੇ ਏਕ ਲਾਗੇ। ਹਨੇ ਵਿਪ੍ਰ ਲਾਖੰ ਕਰੇ ਕੋਟ ਯਾਗੇ॥ ੫੦੦॥

*(ਮੋਖਸ਼ ਪੰਥ ਤੀਜਾ ਨਿਵਾਸ*

जिनै ज्ञान होये, तिनै दुःख खोये। नहीं लाभ जागे, नहीं हानि सोये।
नहीं पुण्य पापं तिसे एक लागे। हने विप्र लाखं करे कोट यागे।। ५००।।

**ਨਾਨਕ ਸਾਚਾ ਸਾਚੈ ਰਾਚਾ ਗੁਰਮੁਖਿ ਤਰੀਐ ਤਾਰੀ॥ ੪ ॥ ੫ ॥**

ਗੁਰੂ ਜੀ ਕਥਨ ਕਰਦੇ ਹਨ— ਜੋ ਸੱਚ ਨਾਮ ਵਿਚ ਰਚਦਾ ਹੈ ਉਹ ਸੱਚਾ ਹੈ, ਤਾਂ ਤੇ ਗੁਰਾਂ ਦੁਆਰੇ ਭਗਤੀ ਰੂਪੀ ਤਾਰੀ= ਨੌਕਾ ਲੈ ਕੇ ਤਰਨਾ ਕਰੀਏ॥ ੪॥ ੫॥

**ਤੁਖਾਰੀ ਮਹਲਾ ੧ ॥**

**ਏ ਮਨ ਮੇਰਿਆ ਤੂ ਸਮਝੁ ਅਚੇਤ ਇਆਨਿਆ ਰਾਮ॥**

ਹੇ ਮੇਰਿਆ ਮਨਾ ! ਇਆਨਿਆ= ਬਾਲਕ ਦੀ ਨਿਆਈਂ ਅਚੇਤ= ਅਗਿਆਤ ਤੇ ਬੇ-ਸਮਝ ਤੂੰ ਰਾਮ ਨਾਮ ਨੂੰ ਸਮਝ ਲੈ।

**ਏ ਮਨ ਮੇਰਿਆ ਛਡਿ ਅਵਗਣ ਗੁਣੀ ਸਮਾਣਿਆ ਰਾਮ॥**

ਹੇ ਮੇਰਿਆ ਮਨਾ ! ਔਗੁਣਾਂ ਨੂੰ ਛੱਡ ਕੇ ਗੁਣਾਂ ਵਾਲੇ ਰਾਮ ਵਿਚ ਸਮਾਉਣਾ ਕਰ।

**ਬਹੁ ਸਾਦ ਲੁਭਾਣੇ ਕਿਰਤ ਕਮਾਣੇ ਵਿਛੁੜਿਆ ਨਹੀ ਮੇਲਾ॥**

ਕਿਰਤ= ਕਰਮਾਂ ਦੇ ਕਮਾਏ ਅਨੁਸਾਰ ਜੋ ਬਹੁਤੇ ਸਵਾਦਾਂ ਵਿਚ ਲੁਭਾਏਮਾਨ ਹਨ, ਉਹਨਾਂ ਵਿਛੜਿਆਂ ਹੋਇਆਂ ਦਾ ਕਦੇ ਪ੍ਰਭੂ ਨਾਲ ਮਿਲਾਪ ਨਹੀਂ ਹੁੰਦਾ।

**ਕਿਉ ਦੁਤਰੁ ਤਰੀਐ ਜਮ ਡਰਿ ਮਰੀਐ ਜਮ ਕਾ ਪੰਥੁ ਦੁਹੇਲਾ॥**

ਨਾਮ-ਸਿਮਰਨ ਤੋਂ ਬਿਨਾਂ ਦੁਤਰੁ= ਕਠਿਨ ਸੰਸਾਰ ਤੋਂ ਕਿਵੇਂ ਤਰਨਾ ਹੋਵੇਗਾ? ਬੇਮੁਖਾਂ ਦਾ ਜਮਾਂ ਦੇ ਡਰ ਵਿਚ ਹੀ ਮਰਨਾ ਹੋਵੇਗਾ ਅਤੇ ਬੇਮੁਖਾਂ ਨੂੰ ਦੁਹੇਲਾ= ਦੁਖਦਾਈ ਜਮਾਂ ਦੇ ਰਸਤੇ ਵਿੱਚੋਂ ਲੰਘਣਾ ਪਵੇਗਾ।

**ਮਨਿ ਰਾਮੁ ਨਹੀ ਜਾਤਾ ਸਾਝ ਪ੍ਰਭਾਤਾ ਅਵਘਟਿ ਰੁਧਾ ਕਿਆ ਕਰੇ॥**

ਸਾਝ= ਸੰਧਿਆ ਤੇ ਪ੍ਰਭਾਤਾ= ਸਵੇਰ ਦੋਨੋਂ ਟਾਈਮ ਤੂੰ ਮਨ ਵਿਚ ਰਾਮ ਨਾਮ ਦਾ ਸਿਮਰਨ ਕਰਨਾ ਨਹੀਂ ਜਾਣਿਆਂ, ਜਿਸ ਵੇਲੇ ਤੂੰ ਅਵਘਟਿ= ਕਠਿਨ ਜਮ- ਰਸਤੇ ਵਿਚ ਜਾਂਦਾ ਹੋਇਆ ਰੁਧਾ= ਰੁਕੇਂਗਾ ਉਸ ਵੇਲੇ ਕੀ ਕਰੇਂਗਾ?

**ਬੰਧਨਿ ਬਾਧਿਆ ਇਨ ਬਿਧਿ ਛੂਟੈ ਗੁਰਮੁਖਿ ਸੇਵੈ ਨਰਹਰੇ॥ ੧ ॥**

ਜਿਨ੍ਹਾਂ ਸੰਸਾਰਕ ਬੰਧਨਾਂ ਵਿਚ ਤੂੰ ਬਧਾ ਹੋਇਆ ਹੈਂ ਉਹਨਾਂ ਤੋਂ ਇਸ ਵਿਧੀ ਨਾਲ ਛੁੱਟੇਂਗਾ ਜੇਕਰ ਤੂੰ ਗੁਰੂ ਦੁਆਰੇ ਨਰਹਰੇ= ਪਰਮਾਤਮਾ ਦੀ ਸਿਮਰਨ ਰੂਪ ਸੇਵਾ ਨੂੰ ਕਰੇਂ॥ ੧॥

**ਏ ਮਨ ਮੇਰਿਆ ਤੂੰ ਛੋਡਿ ਆਲ ਜੰਜਾਲਾ ਰਾਮ॥**

ਹੇ ਮੇਰਿਆ ਮਨਾਂ ! ਤੂੰ ਆਲ= ਸਾਰਿਆਂ ਜੰਜਾਲਾਂ ਨੂੰ ਛੱਡ ਕੇ ਰਾਮ ਨੂੰ ਜਪਣਾ ਕਰ

[ਪੰਨਾ ੧੧੧੩]

**ਏ ਮਨ ਮੇਰਿਆ ਹਰਿ ਸੇਵਹੁ ਪੁਰਖੁ ਨਿਰਾਲਾ ਰਾਮ॥**

ਹੇ ਮੇਰਿਆ ਮਨਾਂ ! ਸਾਰਿਆਂ ਤੋਂ ਨਿਰਾਲਾ= ਨਿਰਲੇਪ ਜੋ ਹਰੀ ਰਾਮ ਪੁਰਖ ਹੈ, ਉਸ ਨੂੰ ਸੇਵਹੁ= ਸਿਮਰਨਾ ਕਰ।

## ਹਰਿ ਸਿਮਰਿ ਏਕੰਕਾਰੁ ਸਾਚਾ ਸਭੁ ਜਗਤੁ ਜਿਨਿ ਉਪਾਇਆ ॥

ਉਸ ਏਕੰਕਾਰ ਹਰੀ ਸੱਚੇ ਦਾ ਸਿਮਰਨ ਕਰ, ਜਿਸ ਨੇ ਸਾਰਾ ਜਗਤ ਉਪਾਇਆ= ਪੈਦਾ ਕੀਤਾ ਹੈ।

## ਪਉਣੁ ਪਾਣੀ ਅਗਨਿ ਬਾਧੇ ਗੁਰਿ ਖੇਲੁ ਜਗਤਿ ਦਿਖਾਇਆ ॥

ਹਵਾ, ਪਾਣੀ ਤੇ ਅੱਗ ਆਦਿਕ ਤੱਤਾਂ ਨੂੰ ਬਾਧੇ= ਬੰਨ੍ਹ ਕੇ ਭਾਵ ਇਕੱਠਾ ਕਰ ਕੇ ਗੁਰਿ= ਪੂਜਨੀਕ ਪਰਮਾਤਮਾ ਨੇ ਜਗਤ ਰੂਪੀ ਇਕ ਗੁਰਿ= ਵੱਡਾ ਖੇਲ ਦਿਖਾਇਆ ਹੈ।

## ਆਚਾਰਿ ਤੂ ਵੀਚਾਰਿ ਆਪੇ ਹਰਿ ਨਾਮੁ ਸੰਜਮ ਜਪ ਤਪੋ ॥

ਹੇ ਜੀਵ ! ਤੂੰ ਆਪ ਹੀ ਆਚਾਰਿ= ਸ੍ਰੇਸ਼ਟ ਵਿਚਾਰ ਨੂੰ ਕਰ। *ਵਾ :-* ਤੂੰ ਆਪ ਹੀ ਸ੍ਰੇਸ਼ਟ ਕਰਤੱਬ ਕਰ, ਆਪ ਹੀ ਵਿਚਾਰ ਕਰ, ਸੰਜਮ= ਇੰਦ੍ਰੀਆਂ ਦਾ ਦਮਨ ਕਰ ਕੇ ਜਪ ਤਪ ਦੇ ਸਹਿਤ ਹਰੀ ਨਾਮ ਜਪਣਾ ਕਰ!

## ਸਖਾ ਸੈਨੁ ਪਿਆਰੁ ਪ੍ਰੀਤਮੁ ਨਾਮੁ ਹਰਿ ਕਾ ਜਪੁ ਜਪੋ ॥ ੨ ॥

ਜੋ ਹਰੀ ਇਸ ਲੋਕ ਵਿਚ ਸੈਨੁ= ਸਾਥੀ ਹੋ ਕੇ ਸਖਾ= ਮਿਤ੍ਰਤਾ ਨਿਭਾਉਂਦਾ ਹੈ ਤੇ ਪ੍ਰਲੋਕ ਦਾ ਭੀ ਪਿਆਰਾ ਪ੍ਰੀਤਮ ਹੈ, ਉਸ ਹਰੀ ਦੇ ਨਾਮ-ਜਪ ਨੂੰ ਜਪਣਾ ਕਰ। *ਅਥਵਾ :-* ਜੋ ਸਖਿਆਂ ਵਾਂਗ ਸੈਨੁ= ਸਾਥ ਦਾ ਪਿਆਰਾ ਪ੍ਰੀਤਮ ਹੈ, ਉਸ ਹਰੀ ਦੇ ਨਾਮ- ਜਪ ਨੂੰ ਜਪਣਾ ਕਰ॥ ੨ ॥

## ਏ ਮਨ ਮੇਰਿਆ ਤੂ ਥਿਰੁ ਰਹੁ ਚੋਟ ਨ ਖਾਵਹੀ ਰਾਮ ॥

ਹੇ ਮੇਰਿਆ ਮਨਾ ! ਤੂੰ ਰਾਮ ਦੇ ਸਿਮਰਨ ਵਿਚ ਥਿਰੁ= ਅਚੱਲ ਹੋ ਰਹੇਂ ਤਾਂ ਜਮਾਂ ਦੀ ਮਾਰ ਨਹੀਂ ਖਾਵੇਂਗਾ।

## ਏ ਮਨ ਮੇਰਿਆ ਗੁਣ ਗਾਵਹਿ ਸਹਜਿ ਸਮਾਵਹੀ ਰਾਮ ॥

ਹੇ ਮਰਿਆ ਮਨਾਂ ! ਜੇ ਤੂੰ ਪ੍ਰਭੂ ਦੇ ਗੁਣ ਗਾਵੇਂਗਾ ਤਾਂ ਰਾਮ ਵਿਚ ਸਹਜੇ ਸਮਾ ਜਾਵੇਂਗਾ।

## ਗੁਣ ਗਾਇ ਰਾਮ ਰਸਾਇ ਰਸੀਅਹਿ ਗੁਰ ਗਿਆਨ ਅੰਜਨੁ ਸਾਰਹੇ ॥

ਮਨ ਨੂੰ , *ਵਾ :-* ਜਿਹਵਾ ਨੂੰ ਰਸਾ ਕੇ ਰਸੀਏ ਰਾਮ ਦੇ ਗੁਣ ਗਾਉਣਾ ਕਰ ਅਤੇ ਗੁਰਾਂ ਦੁਆਰੇ ਮਨ ਬੁੱਧੀ ਰੂਪ ਅੱਖਾਂ ਵਿਚ ਗਿਆਨ ਰੂਪ ਅੰਜਨੁ= ਸੁਰਮੇ ਨੂੰ ਸਾਰਹੇ= ਪਾਉਣਾ ਕਰ ਅਤੇ-

## ਤ੍ਰੈ ਲੋਕ ਦੀਪਕੁ ਸਬਦਿ ਚਾਨਣੁ ਪੰਚ ਦੂਤ ਸੰਘਾਰਹੇ ॥

ਕਾਮ ਕਰੋਧ ਆਦਿਕ ਪੰਜ ਦੂਤਾਂ ਨੂੰ ਸੰਘਾਰਹੇ= ਮਾਰਨਾ ਕਰ ਤਾਂ ਤਿੰਨਾਂ ਲੋਕਾਂ ਦੇ ਦੀਪਕੁ= ਪ੍ਰਕਾਸ਼ ਕਰਨ ਵਾਲੇ ਸਬਦਿ= ਬ੍ਰਹਮ ਦਾ ਚਾਨਣ ਹੋਵੇਗਾ। *ਅਥਵਾ :-* ਤਿੰਨਾਂ ਲੋਕਾਂ ਵਿਚ ਜਿਸ ਦਾ ਦੀਪਕੁ= ਪ੍ਰਕਾਸ਼ ਹੈ ਗੁਰ-ਸ਼ਬਦ ਦੁਆਰੇ ਉਸ ਬ੍ਰਹਮ ਦਾ ਤੇਰੇ ਹਿਰਦੇ ਵਿਚ ਚਾਨਣ ਹੋਵੇਗਾ। *ਵਾ :-* ਤਿੰਨਾਂ ਲੋਕਾਂ ਵਿਚ ਗੁਰਾਂ ਦਾ ਸ਼ਬਦ ਰੂਪ ਦੀਪਕ ਹੀ ਚਾਨਣ ਕਰਨ ਵਾਲਾ ਹੈ।

## ਭੈ ਕਾਟਿ ਨਿਰਭਉ ਤਰਹਿ ਦੁਤਰੁ ਗੁਰਿ ਮਿਲਿਐ ਕਾਰਜ ਸਾਰਏ ॥

ਡਰ ਨੂੰ ਕੱਟ ਕੇ ਨਿਰ-ਭਉ= ਡਰ ਤੋਂ ਰਹਿਤ ਹੋ ਜਾਏਂਗਾ, ਦੁਤਰੁ= ਕਠਿਨ ਤਰੇ ਜਾਣ ਵਾਲੇ ਸੰਸਾਰ

ਤੋਂ ਤਰ ਜਾਏਂਗਾ, ਪਰ ਗੁਰੂ ਦੇ ਮਿਲਿਆਂ ਹੀ ਸਾਰੇ ਕੰਮ ਸਾਰਏ= ਸੌਰਦੇ ਹਨ। *ਵਾ :-* ਮੋਖਸ਼ ਰੂਪੀ ਕੰਮ ਸੌਰਦਾ ਹੈ।

**ਰੂਪੁ ਰੰਗੁ ਪਿਆਰੁ ਹਰਿ ਸਿਉ ਹਰਿ ਆਪਿ ਕਿਰਪਾ ਧਾਰਏ ॥ ੩ ॥**

ਜੋ ਹਰੀ ਸਾਰਿਆਂ ਵਿਚ ਰੰਗਿਆ ਹੋਇਆ ਹੈ ਉਸ ਨਾਲ ਪਿਆਰ ਕਰ। *ਅਥਵਾ :—* ਹਰ ਰੰਗ ਵਿਚ ਹਰੀ ਦੇ ਰੂਪ ਨਾਲ ਪਿਆਰ ਕਰ, *ਵਾ :-* ਜਿਸ ਨੇ ਰੰਗਾਂ-ਰੰਗਾਂ ਦੇ ਰੂਪ ਬਣਾਏ ਹਨ, ਉਸ ਹਰੀ ਨਾਲ ਪਿਆਰ ਕਰ ਤਾਂ ਹਰੀ ਆਪ ਤੇਰੇ ਉੱਤੇ ਕਿਰਪਾ ਦ੍ਰਿਸ਼ਟੀ ਧਾਰਏ= ਕਰੇਗਾ ॥ ੩ ॥

**ਏ ਮਨ ਮੇਰਿਆ ਤੂ ਕਿਆ ਲੈ ਆਇਆ ਕਿਆ ਲੈ ਜਾਇਸੀ ਰਾਮ ॥**

ਹੇ ਮੇਰਿਆ ਮਨਾ ! ਰਾਮ ਤੋਂ ਬਿਨਾਂ ਤੂੰ ਕੇਹੜੀ ਚੀਜ਼ ਲੈ ਕੇ ਆਇਆ ਹੈਂ ਤੇ ਕੇਹੜੀ ਚੀਜ਼ ਲੈ ਕੇ ਜਾਵੇਂਗਾ? ਭਾਵ ਨਾ ਕੁਝ ਲੈ ਕੇ ਆਂਇਆ ਹੈਂ ਤੇ ਨਾ ਹੀ ਕੁਝ ਲੈ ਕੇ ਜਾਵੇਂਗਾ। *ਅਥਵਾ :—* ਤੂੰ ਕੀ ਲੈ ਕੇ ਆਇਆ ਹੈਂ ਅਰਥਾਤ ਅਮੋਲਕ ਸਵਾਸ ਲੈ ਕੇ ਆਇਆ ਹੈਂ ਅਤੇ ਕੀ ਲੈ ਕੇ ਜਾਵੇਂਗਾ? ਭਾਵ ਪਾਪਾਂ ਦਾ ਭਾਰ ਬੰਨ੍ਹ ਕੇ ਲੈ ਜਾਵੇਂਗਾ।

**ਏ ਮਨ ਮੇਰਿਆ ਤਾ ਛੁਟਸੀ ਜਾ ਭਰਮੁ ਚੁਕਾਇਸੀ ਰਾਮ ॥**

ਹੇ ਮੇਰਿਆ ਮਨਾ ! ਤਾਂ ਤੂੰ ਜਮਾਂ ਤੋਂ ਛੁੱਟੇਂਗਾ, ਜਾਂ ਤੂੰ ਭਰਮ ਨੂੰ ਦੂਰ ਕਰ ਦੇਵੇਂਗਾ।

**ਧਨੁ ਸੰਚਿ ਹਰਿ ਹਰਿ ਨਾਮ ਵਖਰੁ ਗੁਰ ਸਬਦਿ ਭਾਉ ਪਛਾਣਹੇ ॥**

ਗੁਰ- ਸ਼ਬਦ ਦੁਆਰੇ ਧੰਨਤਾ ਜੋਗ ਹਰਿ ਹਰਿ ਰੂਪੀ ਵਖਰੁ= ਸੌਦੇ ਨੂੰ ਸੰਚਿ= ਇਕੱਠਾ ਕਰ ਤਾਂ ਤੂੰ ਪਰਮੇਸ਼ਰ ਦੇ ਭਾਉ= ਗਿਆਨ, *ਵਾ :-* ਸਰੂਪ ਨੂੰ ਪਛਾਣੇਂਗਾ।

**ਮੈਲੁ ਪਰਹਰਿ ਸਬਦਿ ਨਿਰਮਲੁ ਮਹਲੁ ਘਰੁ ਸਚੁ ਜਾਣਹੇ ॥**

ਨਿਰਮਲ ਗੁਰਾਂ ਦੇ ਉਪਦੇਸ਼ ਦੁਆਰਾ ਰਾਗ ਦ੍ਵੈਸ਼ ਰੂਪੀ ਮੈਲ ਨੂੰ ਪਰਹਰਿ= ਤਿਆਗਣਾ ਕਰ ਤਾਂ ਸਰੀਰ-ਘਰ ਦੇ ਵਿਚ ਹੀ ਸੱਚੇ ਮਹਲੁ= ਸਰੂਪ ਨੂੰ ਜਾਣ ਲਵੇਂਗਾ।

**ਪਤਿ ਨਾਮੁ ਪਾਵਹਿ ਘਰਿ ਸਿਧਾਵਹਿ ਝੋਲਿ ਅੰਮ੍ਰਿਤ ਪੀ ਰਸੋ ॥**

ਜੇ ਤੂੰ ਗੁਰਾਂ ਪਾਸੋਂ ਨਾਮ ਸਿਮਰਨ ਨੂੰ ਪਾਵੇਂਗਾ ਤਾਂ ਪਤਿ= ਇੱਜ਼ਤ ਨਾਲ ਪ੍ਰਲੋਕ ਘਰ ਵਿਚ ਜਾਵੇਂਗਾ, ਇਸ ਕਰ ਕੇ ਹੰਗਤਾ ਮਮਤਾ, *ਵਾ :-* ਵਿਸ਼ਿਆਂ ਰੂਪੀ ਬੂਰ ਨੂੰ ਝੋਲਿ= ਪਰੇ ਹਟਾ ਕੇ ਨਾਮ ਅੰਮ੍ਰਿਤ-ਰਸ ਨੂੰ ਪੀਣਾ ਕਰ!

**ਹਰਿ ਨਾਮੁ ਧਿਆਈਐ ਸਬਦਿ ਰਸੁ ਪਾਈਐ**

**ਵਡਭਾਗਿ ਜਪੀਐ ਹਰਿ ਜਸੋ ॥ ੪ ॥**

ਗੁਰ-ਸ਼ਬਦ ਦੁਆਰਾ ਹਰੀ ਨਾਮ ਨੂੰ ਧਿਆਈਏ ਤਾਂ ਸਬਦਿ ਰਸੁ= ਬ੍ਰਹਮ-ਰਸ ਪਾਈਦਾ ਹੈ, ਪਰ ਵੱਡਿਆਂ ਭਾਗਾਂ ਕਰ ਕੇ ਹਰੀ ਦਾ ਜਸ ਜਪਿਆ ਜਾਂਦਾ ਹੈ ॥ ੪ ॥

## ਏ ਮਨ ਮੇਰਿਆ ਬਿਨੁ ਪਉੜੀਆ ਮੰਦਰਿ ਕਿਉ ਚੜੈ ਰਾਮ॥

ਹੇ ਮੇਰਿਆ ਮਨਾ ! ਜਿਵੇਂ ਪ੍ਰਤੱਖ ਪੌੜੀਆਂ ਤੋਂ ਬਿਨਾਂ ਮੰਦਰਿ= ਮਕਾਨ ਉੱਤੇ ਕਿਵੇਂ ਕੋਈ ਚੜ੍ਹ ਸਕਦਾ ਹੈ। ਤਿਵੇਂ, ਸ਼ਰਧਾ, ਭਗਤੀ ਚਤਰਥ ਭੂਮਿਕਾ ਰੂਪ ਪਉੜੀਆਂ ਤੋਂ ਬਿਨਾਂ ਰਾਮ ਰੂਪ ਮੰਦਰ ਉੱਤੇ ਕਿਵੇਂ ਕੋਈ ਚੜ੍ਹ ਸਕਦਾ ਹੈ?

## ਏ ਮਨ ਮੇਰਿਆ ਬਿਨੁ ਬੇੜੀ ਪਾਰਿ ਨ ਅੰਬੜੈ ਰਾਮ॥

ਹੇ ਮੇਰਿਆ ਮਨਾ ! ਜਿਵੇਂ ਬੇੜੀ ਤੋਂ ਬਿਨਾਂ ਕੋਈ ਭੀ ਨਦੀ ਤੋਂ ਪਾਰ ਨਹੀਂ ਪਹੁੰਚ ਸਕਦਾ। ਤਿਵੇਂ ਰਾਮ ਦੀ ਭਗਤੀ ਰੂਪ ਬੇੜੀ ਤੋਂ ਬਿਨਾਂ ਆਸਾ ਤ੍ਰਿਸ਼ਨਾ ਰੂਪ ਨਦੀ ਤੋਂ ਕੋਈ ਭੀ ਪਾਰ ਨਹੀਂ ਪਹੁੰਚ ਸਕਦਾ।

## ਪਾਰਿ ਸਾਜਨੁ ਅਪਾਰੁ ਪ੍ਰੀਤਮੁ ਗੁਰ ਸਬਦ ਸੁਰਤਿ ਲੰਘਾਵਏ॥

ਸੱਜਣ ਇਸ ਲੋਕ ਦਾ, ਪ੍ਰੀਤਮ ਪ੍ਰਲੋਕ ਦਾ ਅਪਾਰ ਪ੍ਰਭੂ ਪਾਰ ਹੈ, *ਅਥਵਾ :—* ਅਪਾਰ ਸੱਜਣ ਪਰਮਾਤਮਾ ਪਾਰ ਹੈ ਤੇ ਪ੍ਰੀਤਮੁ= ਜੀਵ ਉਰਵਾਰ ਹੈ, ਕਿਵੇਂ ਮਿਲਾਪ ਹੋ ਸਕਦਾ ਹੈ? ਇਕ ਗੁਰੂ ਜੀ ਸਮਰੱਥ ਹਨ ਜੋ ਸ਼ਬਦ ਦੀ ਸੁਰਤਿ= ਗਿਆਤ ਦੇ ਕੇ ਪਾਰ ਲੰਘਾਉਂਦੇ ਹਨ।

## ਮਿਲਿ ਸਾਧਸੰਗਤਿ ਕਰਹਿ ਰਲੀਆ ਫਿਰਿ ਨ ਪਛੋਤਾਵਏ॥

ਜੋ ਪੁਰਸ਼ ਸਤਸੰਗਤ ਵਿਚ ਮਿਲ ਕੇ ਨਾਮ-ਸਿਮਰਨ ਦੁਆਰਾ ਰਲੀਆ= ਖੁਸ਼ੀਆਂ ਪ੍ਰਾਪਤ ਕਰਦੇ ਹਨ, ਉਹ ਫ਼ਿਰ ਪਛੁਤਾਉਂਦੇ ਨਹੀਂ।

## ਕਰਿ ਦਇਆ ਦਾਨੁ ਦਇਆਲ ਸਾਚਾ ਹਰਿ ਨਾਮ ਸੰਗਤਿ ਪਾਵਓ॥

ਹੇ ਸੱਚੇ ਦਿਆਲੂ ! ਦਇਆ ਦ੍ਰਿਸ਼ਟੀ ਕਰ ਕੇ ਏਹ ਦਾਨ ਦਿਓ, ਜੋ ਸਤਸੰਗਤ ਵਿੱਚੋਂ ਮੈਂ ਹਰੀ ਨਾਮ-ਸਿਮਰਨ ਪਾਉਣਾ ਕਰਾਂ।

## ਨਾਨਕੁ ਪਇਅੰਪੈ ਸੁਣਹੁ ਪ੍ਰੀਤਮ ਗੁਰ ਸਬਦਿ ਮਨੁ ਸਮਝਾਵਓ॥੫॥੬॥

ਗੁਰੂ ਜੀ ਪਇਅੰਪੈ= ਕਹਿੰਦੇ ਹਨ— ਹੇ ਪ੍ਰੀਤਮ= ਭਾਈ ! ਮੇਰਾ ਬਚਨ ਸੁਣੋ, ਗੁਰ-ਸ਼ਬਦ ਦੁਆਰਾ ਆਪਣੇ ਮਨ ਨੂੰ ਸਮਝਾਉਣਾ ਕਰ। *ਅਥਵਾ :—* ਗੁਰੂ ਜੀ ਕਹਿੰਦੇ ਹਨ- ਇਸ ਤਰ੍ਹਾਂ ਆਖੋ, ਹੇ ਪ੍ਰੀਤਮ ਪ੍ਰਭੂ ! ਮੇਰਾ ਬੇਨਤੀ ਸੁਣੋ, ਆਪ ਗੁਰ-ਸ਼ਬਦ ਦੁਆਰੇ ਮੇਰੇ ਮਨ ਨੂੰ ਸਮਝਾਉਣਾ ਕਰੋ॥ ੫॥ ੬॥

## ਤੁਖਾਰੀ ਛੰਤ ਮਹਲਾ ੪ ੧ੴ ਸਤਿਗੁਰ ਪ੍ਰਸਾਦਿ॥

## ਅੰਤਰਿ ਪਿਰੀ ਪਿਆਰੁ ਕਿਉ ਪਿਰ ਬਿਨੁ ਜੀਵੀਐ ਰਾਮ॥

ਹੇ ਪਿਰੀ= ਪਰਮਾਤਮਾ! ਮੇਰੇ ਅੰਦਰ ਆਪ ਜੀ ਦਾ ਪਿਆਰ ਹੈ, ਹੇ ਰਾਮ ਪਿਰੀ ! ਆਪ ਜੀ ਤੋਂ ਬਿਨਾਂ ਮੈਂ ਕਿਵੇਂ ਜੀਊਣਾ ਕਰਾਂ।

## ਜਬ ਲਗੁ ਦਰਸੁ ਨ ਹੋਇ ਕਿਉ ਅੰਮ੍ਰਿਤੁ ਪੀਵੀਐ ਰਾਮ॥

ਜਦ ਤੱਕ ਆਪ ਜੀ ਦਾ ਦਰਸ਼ਨ ਪ੍ਰਾਪਤ ਨਾ ਹੋਵੇ, ਤਦ ਤਕ ਹੇ ਰਾਮ ! ਆਪ ਜੀ ਦੇ ਨਾਮ-ਅੰਮ੍ਰਿਤ ਨੂੰ, *ਵਾ :-* ਆਪ ਜੀ ਦੇ ਬ੍ਰਹਮਾਨੰਦ ਰੂਪੀ ਅੰਮ੍ਰਿਤ ਨੂੰ ਕਿਵੇਂ ਪੀਣਾ ਕਰਾਂ ?

**ਕਿਉ ਅੰਮ੍ਰਿਤੁ ਪੀਵੀਐ ਹਰਿ ਬਿਨੁ ਜੀਵੀਐ ਤਿਸੁ ਬਿਨੁ ਰਹਨੁ ਨ ਜਾਏ ॥**

ਕਿਵੇਂ ਨਾਮ-ਅੰਮ੍ਰਿਤ ਨੂੰ ਪੀਣਾ ਕਰਾਂ ਅਤੇ ਹੇ ਹਰੀ ! ਆਪ ਜੀ ਤੋਂ ਬਿਨਾਂ ਕਿਵੇਂ ਜੀਊਣਾ ਕਰਾਂ? ਤਿਸੁ= ਆਪ ਜੀ ਤੋਂ ਬਿਨਾਂ ਮੇਰੇ ਪਾਸੋਂ ਰਿਹਾ ਨਹੀਂ ਜਾਂਦਾ।

**ਅਨਦਿਨੁ ਪ੍ਰਿਉ ਪ੍ਰਿਉ ਕਰੇ ਦਿਨੁ ਰਾਤੀ ਪਿਰ ਬਿਨੁ ਪਿਆਸ ਨ ਜਾਏ ॥**

ਅਨਦਿਨੁ= ਇਕ ਰਸ ਮੇਰਾ ਚਿਤ ਰੂਪ ਪਪੀਹਾ ਦਿਨ ਰਾਤ ਪਿਰੀ-ਪਿਰੀ ਕਰਦਾ ਹੈ। ਅਰਥਾਤ ਨਾਮਾਂ ਨੂੰ ਉਚਾਰਦਾ ਹੈ, ਹੇ ਪਿਰੀ (ਪਰਮਾਤਮਾ) ! ਆਪ ਜੀ ਦੇ ਦਰਸ਼ਨਾਂ ਤੋਂ ਬਿਨਾਂ ਮੇਰੀ ਤਰੇਹ ਨਹੀਂ ਜਾਂਦੀ।

**ਅਪਨੀ ਕ੍ਰਿਪਾ ਕਰਹੁ ਹਰਿ ਪਿਆਰੇ ਹਰਿ ਹਰਿ ਨਾਮੁ ਸਦ ਸਾਰਿਆ ॥**

ਹੇ ਪਿਆਰੇ ਹਰੀ ! ਤੁਸੀਂ ਮੇਰੇ ਉੱਤੇ ਆਪਣੀ (ਇਹ) ਕਿਰਪਾ ਦ੍ਰਿਸ਼ਟੀ ਕਰੋ, ਜੋ ਮੈਂ ਸਦ= ਹਮੇਸ਼ਾਂ ਆਪ ਜੀ ਦੇ ਹਰਿ ਹਰਿ ਨਾਮ ਨੂੰ ਸਾਰਿਆ= ਸੰਭਾਲਣਾ ਕਰਾਂ।

**ਗੁਰ ਕੈ ਸਬਦਿ ਮਿਲਿਆ ਮੈ ਪ੍ਰੀਤਮੁ ਹਉ ਸਤਿਗੁਰ ਵਿਟਹੁ ਵਾਰਿਆ ॥੧॥**

ਜਿਨ੍ਹਾਂ ਗੁਰਾਂ ਦੇ ਉਪਦੇਸ਼ ਕਰ ਕੇ ਹੇ ਪ੍ਰੀਤਮ ਪ੍ਰਭੂ ! ਤੂੰ ਮੈਨੂੰ ਮਿਲਿਆ ਹੈਂ, ਮੈਂ ਉਹਨਾਂ ਸਤਿਗੁਰਾਂ ਦੇ ਵਿਟਹੁ= ਉਤੋਂ ਬਲਿਹਾਰ-ਕੁਰਬਾਨ ਜਾਂਦਾ ਹਾਂ॥ ੧॥

**ਜਬ ਦੇਖਾਂ ਪਿਰੁ ਪਿਆਰਾ ਹਰਿ ਗੁਣ ਰਸਿ ਰਵਾ ਰਾਮ ॥**

ਜਿਸ ਵੇਲੇ ਰਸਿ= ਪਰੇਮ ਕਰ ਕੇ ਹੇ ਹਰੀ ਰਾਮ ! ਆਪ ਜੀ ਦੇ ਗੁਣਾਂ ਨੂੰ ਰਵਾ= ਉਚਾਰਨ ਕਰਾਂ, ਤਿਸ ਵੇਲੇ ਹੇ ਪਿਆਰੇ ਪਿਰੀ ! ਆਪ ਜੀ ਦਾ ਵੇਖਣਾ ਹੁੰਦਾ ਹੈ।

[ਪੰਨਾ ੧੧੧੪]

**ਮੇਰੈ ਅੰਤਰਿ ਹੋਇ ਵਿਗਾਸੁ ਪ੍ਰਿਉ ਪ੍ਰਿਉ ਸਚੁ ਨਿਤ ਚਵਾ ਰਾਮ ॥**

ਮੇਰੇ ਦਿਲ ਅੰਦਰ ਤਦ ਹੀ ਵਿਗਾਸੁ= ਪ੍ਰਕਾਸ਼, *ਵਾ :-* ਅਨੰਦ ਹੁੰਦਾ ਹੈ, ਜੇ ਕਰ ਨਿਤਾਪ੍ਰਤੀ ਹੇ ਸੱਚੇ ਰਾਮ ! ਮੈਂ ਪਿਰੀ-ਪਿਰੀ ਸ਼ਬਦ ਚਵਾ= ਉਚਾਰਨ ਕਰਾਂ।

**ਪ੍ਰਿਉ ਚਵਾ ਪਿਆਰੇ ਸਬਦਿ ਨਿਸਤਾਰੇ ਬਿਨੁ ਦੇਖੇ ਤ੍ਰਿਪਤਿ ਨ ਆਵਏ ॥**

ਹੇ ਸਬਦਿ= ਸੰਸਾਰ ਤੋਂ ਤਾਰਨ ਵਾਲੇ ਪਿਆਰੇ ਪਿਰੀ ! ਮੈਂ ਆਪ ਜੀ ਦੇ ਗੁਣਾਂ ਨੂੰ ਚਵਾ= ਉਚਾਰਦਾ ਹਾਂ, ਆਪ ਜੀ ਦੇ ਦੇਖੇ ਤੋਂ ਬਿਨਾਂ ਮੇਰੇ ਮਨ ਨੂੰ ਤ੍ਰਿਪਤੀ ਨਹੀਂ ਆਉਂਦੀ।

**ਸਬਦਿ ਸੀਗਾਰੁ ਹੋਵੈ ਨਿਤ ਕਾਮਣਿ ਹਰਿ ਹਰਿ ਨਾਮੁ ਧਿਆਵਏ ॥**

ਇਹ ਕਿਰਪਾ ਕਰੋ ਮੈਂ ਕਾਮਣਿ= ਇਸਤ੍ਰੀ ਦੇ ਸਰੀਰ ਉੱਤੇ ਨਿਤਾਪ੍ਰਤੀ ਗੁਰ-ਸ਼ਬਦ ਦਾ ਸ਼ਿੰਗਾਰ ਹੋਵੇ ਅਤੇ ਸਦਾ ਹਰਿ ਹਰਿ ਨਾਮ ਨੂੰ ਧਿਆਉਣਾ ਕਰਾਂ।

**ਦਇਆ ਦਾਨੁ ਮੰਗਤ ਜਨ ਦੀਜੈ ਮੈ ਪ੍ਰੀਤਮੁ ਦੇਹੁ ਮਿਲਾਏ ॥**

ਮੈਂ ਮੰਗਤੇ ਜਨ ਨੂੰ ਦਇਆ ਦੇ ਸਹਿਤ ਹੋ ਕੇ ਏਹ ਦਾਨ ਦੇਣਾ ਕਰੋ ਕਿ ਮੈਨੂੰ ਪ੍ਰੀਤਮੁ= ਗੁਰਾਂ ਨਾਲ ਮਿਲਾ ਦਿਓ। *ਅਥਵਾ :—* ਹੇ ਪ੍ਰੀਤਮੁ= ਪਰਮਾਤਮਾ ! ਇਸ ਦੇਹੁ= ਸਰੀਰ ਦੇ ਹੁੰਦਿਆਂ ਹੀ ਮੈਨੂੰ ਆਪਣੇ ਨਾਲ ਮਿਲਾ ਲਓ।

**ਅਨਦਿਨੁ ਗੁਰੁ ਗੋਪਾਲੁ ਧਿਆਈ ਹਮ ਸਤਿਗੁਰ ਵਿਟਹੁ ਘੁਮਾਏ ॥ ੨ ॥**

ਜਿਨ੍ਹਾਂ ਗੁਰਾਂ ਦੁਆਰੇ ਹੇ ਗੋਪਾਲ ! ਮੈਂ ਰਾਤ ਦਿਨ ਆਪ ਜੀ ਨੂੰ ਧਿਆਉਂਦਾ ਹਾਂ, ਉਹਨਾਂ ਸਤਿਗੁਰਾਂ ਵਿਟਹੁ= ਉਪਰੋਂ ਮੈਂ ਘੁਮਾਏ= ਬਲਿਹਾਰ ਜਾਂਦਾ ਹਾਂ॥ ੨ ॥

**ਹਮ ਪਾਥਰ ਗੁਰੁ ਨਾਵ ਬਿਖੁ ਭਵਜਲੁ ਤਾਰੀਐ ਰਾਮ ॥**

ਅਸੀਂ ਪੱਥਰ ਵਾਂਗ ਪਾਪਾਂ ਕਰ ਕੇ ਭਾਰੀ ਹਾਂ, ਗੁਰੂ ਸਾਹਿਬ ਜੀ ਨਾਵ= ਬੇੜੀ ਸਮਾਨ ਹਨ, ਉਹਨਾਂ ਗੁਰਾਂ ਦੁਆਰੇ ਹੇ ਰਾਮ ! ਵਿਖ ਰੂਪ ਸੰਸਾਰ-ਸਮੁੰਦਰ ਤੋਂ ਤਾਰਨਾ ਕਰ।

**ਗੁਰ ਦੇਵਹੁ ਸਬਦੁ ਸੁਭਾਇ ਮੈ ਮੂੜ ਨਿਸਤਾਰੀਐ ਰਾਮ ॥**

ਹੇ ਰਾਮ ! ਮੈਨੂੰ ਗੁਰੂ ਦੇ ਸ਼ਬਦ ਦਾ ਸੁਭਾਇ= ਸ੍ਰੇਸ਼ਟ ਪਰੇਮ ਦੇਵੋ ਅਤੇ ਮੈਂ ਮੂਰਖ ਨੂੰ ਸੰਸਾਰ-ਸਮੁੰਦਰ ਤੋਂ ਪਾਰ ਉਤਾਰ ਦਿਓ।

**ਹਮ ਮੂੜ ਮੁਗਧ ਕਿਛੁ ਮਿਤਿ ਨਹੀ ਪਾਈ ਤੂ ਅਗੰਮੁ ਵਡ ਜਾਣਿਆ ॥**

ਮੈਂ ਜੜ੍ਹ ਮੂਰਖ ਨੇ ਤੇਰੀ ਕੁਝ ਮਿਤਿ= ਮਰਯਾਦਾ ਨਹੀਂ ਪਾਈ ਤੂੰ ਅਗੰਮ ਤੇ ਸਭ ਤੋਂ ਵੱਡਾ ਜਾਣਿਆ ਜਾਂਦਾ ਹੈਂ।

**ਤੂ ਆਪਿ ਦਇਆਲੁ ਦਇਆ ਕਰਿ ਮੇਲਹਿ ਹਮ ਨਿਰਗੁਣੀ ਨਿਮਾਣਿਆ ॥**

ਹੇ ਦਿਆਲੂ ! ਪਰਮਾਤਮਾ ਤੂੰ ਦਇਆ ਦ੍ਰਿਸ਼ਟੀ ਕਰ ਕੇ ਅਸੀਂ ਗੁਣਾਂ ਤੋਂ ਹੀਣੇ ਨਿਮਾਣਿਆਂ ਨੂੰ ਆਪਣੇ ਨਾਲ ਮੇਲ ਲੈਂਦਾ ਹੈਂ।

**ਅਨੇਕ ਜਨਮ ਪਾਪ ਕਰਿ ਭਰਮੇ ਹੁਣਿ ਤਉ ਸਰਣਾਗਤਿ ਆਏ ॥**

ਪਾਪ ਕਰਮ ਕਰ ਕੇ ਅਨੇਕ ਜਨਮਾਂ ਵਿਚ ਭਰਮੇ= ਫਿਰਦੇ ਰਹੇ, ਹੁਣ ਆਪ ਜੀ ਦੀ ਸਰਣਾਗਤਿ= ਸ਼ਰਨ ਵਿਚ ਆ ਕੇ ਪ੍ਰਾਪਤ ਹੋਏ ਹਾਂ।

**ਦਇਆ ਕਰਹੁ ਰਖਿ ਲੇਵਹੁ ਹਰਿ ਜੀਉ ਹਮ ਲਾਗਹ ਸਤਿਗੁਰ ਪਾਏ ॥ ੩ ॥**

ਹੇ ਹਰਿ ਜੀਉ ! ਦਇਆ ਦ੍ਰਿਸ਼ਟੀ ਕਰ ਕੇ ਸਾਨੂੰ ਰੱਖ ਲੈਣਾ ਕਰੋ, ਅਸੀਂ ਸਤਿਗੁਰਾਂ ਦੀ ਪਾਏ= ਚਰਨੀਂ ਲੱਗੇ ਹਾਂ॥ ੩ ॥

**ਗੁਰ ਪਾਰਸ ਹਮ ਲੋਹ ਮਿਲਿ ਕੰਚਨੁ ਹੋਇਆ ਰਾਮ ॥**

ਰਾਮ= ਹੇ ਭਾਈ ! ਮੈਂ ਲੋਹੇ ਵਾਂਗ ਨਿਕੰਮਾ ਸੀ, ਗੁਰੂ-ਪਾਰਸ ਨਾਲ ਛੋਹ ਕੇ ਕੰਚਨੁ= ਸੋਨੇ ਦੀ ਤਰ੍ਹਾਂ ਸ਼ੁੱਧ ਹੋ ਗਿਆ ਹਾਂ।

**ਜੋਤੀ ਜੋਤਿ ਮਿਲਾਇ ਕਾਇਆ ਗੜੁ ਸੋਹਿਆ ਰਾਮ ॥**

ਗੁਰੂ ਨੇ ਜੋਤੀ= ਪ੍ਰਕਾਸ਼ ਰੂਪ ਰਾਮ ਨਾਲ ਮੇਰੀ ਜੋਤ ਮਿਲਾ ਦਿੱਤੀ ਹੈ, ਇਸ ਲਈ ਮੇਰਾ ਦੇਹ ਰੂਪ ਗੜ੍ਹ= ਕਿਲ੍ਹਾ ਸ਼ੋਭਾ ਵਾਲਾ ਹੋਇਆ ਹੈ।

**ਕਾਇਆ ਗੜੁ ਸੋਹਿਆ ਮੇਰੈ ਪ੍ਰਭਿ ਮੋਹਿਆ**
**ਕਿਉ ਸਾਸਿ ਗਿਰਾਸਿ ਵਿਸਾਰੀਐ॥**

ਜਿਸ ਪ੍ਰਭੂ ਨੇ ਮੇਰੇ ਮਨ ਨੂੰ ਮੋਹ ਲਿਆ ਹੈ ਅਤੇ ਕਾਇਆ= ਦੇਹ ਰੂਪ ਕਿਲ੍ਹੇ ਨੂੰ ਸ਼ੋਭਾ ਵਾਲਾ ਕੀਤਾ ਹੈ, ਸਵਾਸ ਲੈਂਦਿਆਂ ਗਿਰਾਸਿ= ਭੋਜਨ ਖਾਂਦਿਆਂ ਉਸ ਪ੍ਰਭੂ ਦੇ ਨਾਮ ਨੂੰ ਕਿਉਂ ਭੁਲਾਉਣਾ ਕਰੀਏ?

**ਅਦ੍ਰਿਸਟੁ ਅਗੋਚਰੁ ਪਕੜਿਆ ਗੁਰ ਸਬਦੀ ਹਉ ਸਤਿਗੁਰ ਕੈ ਬਲਿਹਾਰੀਐ॥**

ਜਿਨ੍ਹਾਂ ਗੁਰਾਂ ਦੇ ਸ਼ਬਦ ਦੁਆਰਾ ਅਦ੍ਰਿਸ਼ਟ ਅਗੋਚਰ ਪ੍ਰਭੂ ਨੂੰ ਮੈਂ ਪਕੜਿਆ= ਪ੍ਰਾਪਤ ਕੀਤਾ ਹੈ, ਹਉ= ਮੈਂ ਉਹਨਾਂ ਸਤਿਗੁਰ ਤੋਂ ਬਲਿਹਾਰ ਜਾਂਦਾ ਹਾਂ।

**ਸਤਿਗੁਰ ਆਗੈ ਸੀਸੁ ਭੇਟ ਦੇਉ ਜੇ ਸਤਿਗੁਰ ਸਾਚੇ ਭਾਵੈ॥**

ਜੇ ਕਰ ਸੱਚਿਆਂ ਸਤਿਗੁਰਾਂ ਨੂੰ ਭਾ ਜਾਵੇ ਤਾਂ ਮੈਂ ਉਹਨਾਂ ਸਤਿਗੁਰਾਂ ਅੱਗੇ ਆਪਣਾ ਸਿਰ ਭੇਟਾ ਰੱਖ ਦੇਂਦਾ ਹਾਂ।

**ਆਪੇ ਦਇਆ ਕਰਹੁ ਪ੍ਰਭ ਦਾਤੇ ਨਾਨਕ ਅੰਕਿ ਸਮਾਵੈ॥ ੪॥ ੧॥**

ਗੁਰੂ ਜੀ ਆਖਦੇ ਹਨ— ਹੇ ਪ੍ਰਭੂ ਦਾਤੇ! ਜਿਸ ਉੱਤੇ ਤੁਸੀਂ ਆਪਣੀ ਕਿਰਪਾ ਦ੍ਰਿਸ਼ਟੀ ਕਰਦੇ ਹੋ, ਉਹ ਆਪ ਜੀ ਦੇ ਅੰਕਿ= ਸਰੂਪ ਵਿਚ ਸਮਾਉਂਦਾ ਹੈ॥ ੪॥ ੧॥

## ਤੁਖਾਰੀ ਮਹਲਾ ੪॥

**ਹਰਿ ਹਰਿ ਅਗਮ ਅਗਾਧਿ ਅਪਰੰਪਰ ਅਪਰਪਰਾ॥**

ਹੇ ਹਰਿ ਹਰਿ ! ਤੂੰ ਅਗੰਮ ਤੇ ਅਗਾਧ ਹੈਂ, ਅਪਰੰਪਰ= ਸੰਸਾਰ ਤੋਂ ਪਰੇ, ਅਪਰ= ਬ੍ਰਹਮਾ ਆਦਿਕਾਂ ਤੋਂ ਭੀ ਪਰੇ ਹੈਂ।

**ਜੋ ਤੁਮ ਧਿਆਵਹਿ ਜਗਦੀਸ ਤੇ ਜਨ ਭਉ ਬਿਖਮੁ ਤਰਾ॥**

ਹੇ ਜਗਤ ਦੇ ਮਾਲਕ ਪ੍ਰਭੂ ! ਜੋ ਆਪ ਜੀ ਨੂੰ ਧਿਆਉਂਦੇ ਹਨ, ਉਹ ਪੁਰਸ਼ ਭੈ ਦਾਇਕ ਬਿਖਮੁ= ਕਠਿਨ ਸੰਸਾਰ-ਸਮੁੰਦਰ ਤੋਂ ਸੌਖੇ ਤਰ ਜਾਂਦੇ ਹਨ।

**ਬਿਖਮ ਭਉ ਤਿਨ ਤਰਿਆ ਸੁਹੇਲਾ ਜਿਨ ਹਰਿ ਹਰਿ ਨਾਮੁ ਧਿਆਇਆ॥**

ਕਠਿਨ ਭੈਦਾਇਕ ਸੰਸਾਰ-ਸਮੁੰਦਰ ਉਹਨਾਂ ਨੇ ਸੁਹੇਲਾ= ਸੌਖਾ ਤਰਿਆ ਹੈ, ਜਿਨ੍ਹਾਂ ਨੇ ਹਰਿ ਹਰਿ ਨਾਮ ਨੂੰ ਧਿਆਉਣਾ ਕੀਤਾ ਹੈ।

**ਗੁਰ ਵਾਕਿ ਸਤਿਗੁਰ ਜੋ ਭਾਇ ਚਲੇ ਤਿਨ ਹਰਿ ਹਰਿ ਆਪਿ ਮਿਲਾਇਆ॥**

(੧) ਜਿਹੜੇ ਪੁਰਸ਼ ਭਾਇ= ਪਰੇਮ ਨਾਲ ਗੁਰ= ਪੂਜਨੀਕ ਸਤਿਗੁਰਾਂ ਦੇ ਵਾਕਿ= ਬਚਨਾਂ ਅਨੁਸਾਰ

ਚਲਦੇ ਹਨ, ਉਹਨਾਂ ਨੂੰ ਹਰਿ ਹਰਿ ਨੇ ਆਪਣੇ ਨਾਲ ਮਿਲਾਇਆ ਹੈ।

੨) ਜਿਹੜੇ ਪੁਰਸ਼ ਗੁਰ ਵਾਕਿ= ਗੁਰਬਾਣੀ ਦੇ ਆਸ਼ੇ ਅਨੁਸਾਰ ਤੇ ਸਤਿਗੁਰਾਂ ਦੇ ਪਰੇਮ ਵਿੱਚ ਚਲਦੇ ਹਨ, ਉਹਨਾਂ ਨੂੰ ਹਰ ਤਰ੍ਹਾਂ ਹਰੀ ਨੇ ਆਪਣੇ ਨਾਲ ਮਿਲਾ ਲਿਆ ਹੈ।

## ਜੋਤੀ ਜੋਤਿ ਮਿਲਿ ਜੋਤਿ ਸਮਾਣੀ ਹਰਿ ਕ੍ਰਿਪਾ ਕਰਿ ਧਰਣੀਧਰਾ ॥

ਜਿਸ ਉੱਤੇ ਧਰਣੀਧਰ ਹਰੀ ਨੇ ਕਿਰਪਾ ਕੀਤੀ ਹੈ, ਉਸ ਦੀ ਜੋਤ, ਜੋਤਿ= ਪ੍ਰਕਾਸ਼ ਰੂਪ ਜੋਤੀ ਨਾਲ ਮਿਲ ਕੇ ਵਿਚੇ ਸਮਾ ਗਈ ਹੈ। ਵਾ :- ਜਿਸ ਜੋਤੀ ਦੀ ਚੇਤਨ ਸੱਤਾ ਸਾਰਿਆਂ ਵਿਚ ਮਿਲ ਰਹੀ ਹੈ ਉਸ ਦੇ ਵਿਚ ਉਸ ਪੁਰਸ਼ ਦੀ ਜੋਤ ਸਮਾ ਗਈ ਹੈ, ਜਿਸ ਉੱਤੇ ਧਰਣੀਧਰ ਹਰੀ ਨੇ ਆਪਣੀ ਕਿਰਪਾ ਕੀਤੀ ਹੈ।

## ਹਰਿ ਹਰਿ ਅਗਮ ਅਗਾਧਿ ਅਪਰੰਪਰ ਅਪਰਪਰਾ ॥ ੧ ॥

ਹਰੀ ਪਿੱਛੇ ਅਗੰਮ ਸੀ, ਹਰੀ ਹੁਣ ਭੀ ਅਗਾਧ ਹੈ, ਅਪਰੰਪਰ= ਸੰਸਾਰ ਤੋਂ ਪਰੇ, ਅਪਰ= ਬ੍ਰਹਮਾ ਆਦਿਕ ਦੇਵਤਿਆਂ ਤੋਂ ਭੀ ਪਰੇ ਹੈ॥ ੧॥

## ਤੁਮ ਸੁਆਮੀ ਅਗਮ ਅਥਾਹ ਤੂ ਘਟਿ ਘਟਿ ਪੂਰਿ ਰਹਿਆ ॥

ਹੇ ਅਗੰਮ ਸੁਆਮੀ ! ਤੂੰ ਅਥਾਹ ਹੈਂ ਅਤੇ ਤੂੰ ਸਾਰਿਆਂ ਘਟਾਂ ਘਟਾਂ ਵਿਚ ਪੂਰਨ ਹੋ ਰਿਹਾ ਹੈਂ।

## ਤੂ ਅਲਖ ਅਭੇਉ ਅਗੰਮੁ ਗੁਰ ਸਤਿਗੁਰ ਬਚਨਿ ਲਹਿਆ ॥

ਤੂੰ ਅਲੱਖ, ਅਭੇਉ= ਭੇਦਾਂ ਤੋਂ ਰਹਿਤ, ਅਗੰਮੁ= ਖੌਫ਼ ਤੋਂ ਰਹਿਤ ਹੈਂ, ਗੁਰ= ਪੂਜਨੀਕ ਸਤਿਗੁਰਾਂ ਦੇ ਬਚਨਾਂ ਦੁਆਰੇ ਅਧਿਕਾਰੀਆਂ ਨੇ ਆਪ ਜੀ ਨੂੰ ਲਹਿਆ= ਲਖਿਆ ਅਰਥਾਤ ਜਾਣਿਆਂ ਹੈ।

## ਧਨੁ ਧੰਨੁ ਤੇ ਜਨ ਪੁਰਖ ਪੂਰੇ ਜਿਨ ਗੁਰ ਸੰਤਸੰਗਤਿ ਮਿਲਿ ਗੁਣ ਰਵੇ ॥

ਉਹ ਪੂਰੇ ਪੁਰਸ਼ ਧੰਨਤਾ ਦੇ ਜੋਗ ਹਨ, ਜਿਨ੍ਹਾਂ ਪੁਰਸ਼ਾਂ ਨੇ ਗੁਰੂ ਤੇ ਸੰਤਾਂ ਦੀ ਸੰਗਤ ਵਿਚ ਮਿਲ ਕੇ ਪ੍ਰਭੂ ਦੇ ਜਸ ਰੂਪ ਗੁਣ ਰਵੇ= ਉਚਾਰੇ ਹਨ।

## ਬਿਬੇਕ ਬੁਧਿ ਬੀਚਾਰਿ ਗੁਰਮੁਖਿ ਗੁਰ ਸਬਦਿ ਖਿਨੁ ਖਿਨੁ ਹਰਿ ਨਿਤ ਚਵੇ ॥

ਬਿਬੇਕ ਬੁੱਧੀ ਵਾਲੇ ਜੋ ਗੁਰਮੁਖ ਹਨ ਉਹ ਗੁਰ ਸ਼ਬਦ ਦੀ ਵੀਚਾਰ ਕਰ ਕੇ ਨਿਤਾਪ੍ਰਤੀ ਖਿਨ ਖਿਨ ਦੇ ਸਮੇਂ ਵਿਚ ਹਰੀ-ਜਸ ਨੂੰ ਚਵੇ= ਉਚਾਰਦੇ ਹਨ।

## ਜਾ ਬਹਹਿ ਗੁਰਮੁਖਿ ਹਰਿ ਨਾਮੁ ਬੋਲਹਿ ਜਾ ਖੜੇ ਗੁਰਮੁਖਿ ਹਰਿ ਹਰਿ ਕਹਿਆ ॥

ਜਾ= ਜਦ ਗੁਰਮੁਖ ਬਹਿੰਦੇ ਹਨ ਤਾਂ ਭੀ ਹਰੀ ਨਾਮ ਬੋਲਦੇ ਹਨ, ਜਦ ਗੁਰਮੁਖ ਖੜੇ ਹੁੰਦੇ ਹਨ ਤਾਂ ਭੀ ਹਰਿ ਹਰਿ ਦਾ ਨਾਮ ਕਹਿੰਦੇ ਹਨ।

## ਤੁਮ ਸੁਆਮੀ ਅਗਮ ਅਥਾਹ ਤੂ ਘਟਿ ਘਟਿ ਪੂਰਿ ਰਹਿਆ ॥ ੨ ॥

ਹੇ ਅਗਮ ਸੁਆਮੀ ਤੂੰ ਅਥਾਹ ਹੈਂ ਅਤੇ ਤੂੰ ਹੀ ਸਾਰਿਆਂ ਘਟਾਂ ਘਟਾਂ ਵਿਚ ਪਰੀਪੂਰਨ ਹੋ ਰਿਹਾ ਹੈਂ॥ ੨॥

## ਸੇਵਕ ਜਨ ਸੇਵਹਿ ਤੇ ਪਰਵਾਣੁ ਜਿਨ ਸੇਵਿਆ ਗੁਰਮਤਿ ਹਰੇ॥

ਜੇਹੜੇ ਪੁਰਸ਼ ਸੇਵਕ ਹੋ ਕੇ ਸੇਵਾ ਕਰਦੇ ਹਨ ਉਹ ਪਰਵਾਣ ਹਨ, ਪਰ ਜਿਨ੍ਹਾਂ ਨੇ ਗੁਰਮਤ ਲੈ ਕੇ ਹਰੀ ਨੂੰ ਸੇਵਿਆ ਹੈ।

## ਤਿਨ ਕੇ ਕੋਟਿ ਸਭਿ ਪਾਪ, ਖਿਨੁ ਪਰਹਰਿ ਹਰਿ ਦੂਰਿ ਕਰੇ॥

ਉਹਨਾਂ ਦੇ ਜੋ ਕ੍ਰੋੜਾਂ ਪਾਪ ਸਨ ਪਰਹਰਿ= ਪ੍ਰਹਾਰ ਕਰਨ ਵਾਲੇ, ਉਹ ਹਰੀ ਨੇ ਇਕ ਖਿਨ ਵਿਚ ਸਾਰੇ ਹੀ ਦੂਰ ਕਰ ਦਿੱਤੇ ਹਨ।

[ਪੰਨਾ ੧੧੧੫]

## ਤਿਨ ਕੇ ਪਾਪ ਦੋਖ ਸਭਿ ਬਿਨਸੇ ਜਿਨ ਮਨਿ ਚਿਤਿ ਇਕੁ ਅਰਾਧਿਆ॥

ਉਹਨਾਂ ਪੁਰਸ਼ਾਂ ਦੇ ਸਾਰੇ ਪਾਪ ਤੇ ਦੋਸ਼ ਬਿਨਸ ਗਏ ਹਨ, ਜਿਨ੍ਹਾਂ ਨੇ ਆਪਣੇ ਮਨ ਚਿਤ ਵਿਚ ਇਕ ਪ੍ਰਭੂ ਨੂੰ ਅਰਾਧਿਆ ਹੈ। ਜਾਂ ਜਿਨ੍ਹਾਂ ਨੇ ਇਕਾਗਰ ਮਨ ਹੋ ਕੇ ਚਿਤ ਵਿਚ ਇਕ ਨੂੰ ਆਰਾਧਣਾ ਕੀਤਾ ਹੈ।

## ਤਿਨ ਕਾ ਜਨਮੁ ਸਫਲਿਓ ਸਭੁ ਕੀਆ ਕਰਤੈ
## ਜਿਨ ਗੁਰ ਬਚਨੀ ਸਚੁ ਭਾਖਿਆ॥

ਕਰਤੇ ਪੁਰਖ ਪਰਮਾਤਮਾ ਨੇ ਉਹਨਾਂ ਦਾ ਸਾਰਾ ਮਨੁੱਖਾ ਜਨਮ ਸਫਲ ਕਰ ਦਿੱਤਾ ਹੈ, ਜਿਨ੍ਹਾਂ ਨੇ ਗੁਰੂ ਦੇ ਬਚਨਾਂ ਦੁਆਰੇ ਸੱਚ ਨਾਮ ਨੂੰ ਭਾਖਿਆ= ਉਚਾਰਿਆ ਹੈ।

## ਤੇ ਧੰਨੁ ਜਨ ਵਡ ਪੁਰਖ ਪੂਰੇ, ਜੋ ਗੁਰਮਤਿ ਹਰਿ ਜਪਿ, ਭਉ ਬਿਖਮੁ ਤਰੇ॥

ਉਹ ਪੂਰੇ ਪੁਰਖ ਬੜੇ ਧੰਨਤਾ ਦੇ ਜੋਗ ਹਨ, ਜੇਹੜੇ ਜਨ ਗੁਰਮਤ ਅਨੁਸਾਰ ਹਰੀ ਨਾਮ ਨੂੰ ਜਪ ਕੇ ਭੈ ਦਾਇਕ ਬਿਖਮੁ= ਕਠਿਨ ਸੰਸਾਰ-ਸਮੁੰਦਰ ਤੋਂ ਤਰੇ ਹਨ।

## ਸੇਵਕ ਜਨ ਸੇਵਹਿ ਤੇ ਪਰਵਾਣੁ, ਜਿਨ ਸੇਵਿਆ ਗੁਰਮਤਿ ਹਰੇ॥ ੩ ॥

ਜੋ ਸੇਵਕ ਜਨ ਹੋ ਕੇ ਸੇਵਾ ਕਰਦੇ ਹਨ ਉਹ ਪਰਵਾਣ ਹਨ, ਪਰ ਜਿਨ੍ਹਾਂ ਨੇ ਗੁਰਮਤ ਅਨੁਸਾਰ ਹਰੀ ਨੂੰ ਸੇਵਿਆ= ਸਿਮਰਿਆ ਹੈ॥ ੩ ॥

## ਤੂ ਅੰਤਰਜਾਮੀ ਹਰਿ ਆਪਿ, ਜਿਉ ਤੂ ਚਲਾਵਹਿ ਪਿਆਰੇ, ਹਉ ਤਿਵੈ ਚਲਾ॥

ਹੇ ਹਰੀ ! ਤੂੰ ਆਪ ਅੰਤਰਜਾਮੀ ਹੈਂ, ਪਿਆਰੇ ਹਰੀ ! ਜਿਵੇਂ ਤੂੰ ਚਲਾਉਂਦਾ ਹੈ, ਤਿਵੇਂ ਮੈਂ ਤੁਰਦਾ ਹਾਂ।

## ਹਮਰੈ ਹਾਥਿ ਕਿਛੁ ਨਾਹਿ, ਜਾ ਤੂ ਮੇਲਹਿ, ਤਾ ਹਉ ਆਇ ਮਿਲਾ॥

ਸਾਡੇ ਹੱਥ ਵਿਚ ਕੁਝ ਭੀ ਨਹੀਂ ਹੈ, ਜਦ ਤੂੰ ਮੇਲੇਂਗਾ ਤਦ ਹੀ ਮੈਂ ਤੈਨੂੰ ਆ ਕੇ ਮਿਲਾਂਗਾ।

## ਜਿਨ ਕਉ ਤੂ ਹਰਿ ਮੇਲਹਿ ਸੁਆਮੀ ਸਭੁ ਤਿਨ ਕਾ ਲੇਖਾ ਛੁਟਕਿ ਗਇਆ॥

ਹੇ ਹਰੀ ਸੁਆਮੀ ! ਜਿਨ੍ਹਾਂ ਨੂੰ ਤੂੰ ਆਪਣੇ ਨਾਲ ਮੇਲ ਲੈਂਦਾ ਹੈ, ਉਹਨਾਂ ਦਾ ਸਾਰਾ ਲੇਖਾ ਛੁੱਟ ਗਿਆ ਹੈ। ਧਰਮਰਾਜਾ ਆਪਣੇ ਜਮਦੂਤਾਂ ਨੂੰ ਇਉਂ ਕਹਿੰਦਾ ਹੈ:-

**ਤਿਨ ਕੀ ਗਣਤ ਨ ਕਰਿਅਹੁ ਕੋ ਭਾਈ, ਜੋ ਗੁਰ ਬਚਨੀ ਹਰਿ ਮੇਲਿ ਲਇਆ ॥**

ਹੇ ਭਾਈ ! ਉਹਨਾਂ ਦੀ ਗਿਣਤੀ ਕੋਈ ਭੀ ਨਾ ਕਰੋ, ਜਿਨ੍ਹਾਂ ਨੂੰ ਗੁਰੂ ਦੇ ਬਚਨਾਂ ਦੁਆਰੇ ਹਰੀ ਨੇ ਆਪਣੇ ਨਾਲ ਮੇਲ ਲੀਤਾ।

**ਨਾਨਕ ਦਇਆਲੁ ਹੋਆ ਤਿਨ ਊਪਰਿ, ਜਿਨ ਗੁਰ ਕਾ ਭਾਣਾ ਮੰਨਿਆ ਭਲਾ ॥**

ਗੁਰੂ ਜੀ ਕਥਨ ਕਰਦੇ ਹਨ— ਉਹਨਾਂ ਉੱਤੇ ਪ੍ਰਭੂ ਆਪ ਦਿਆਲੂ ਹੋਇਆ ਹੈ, ਜਿਨ੍ਹਾਂ ਨੇ ਗੁਰੂ ਦਾ ਭਾਣਾ ਭਲਾ ਕਰ ਕੇ ਮੰਨਿਆ ਹੈ (ਭਾਈ ਭਿਖਾਰੀ ਜੀ ਵਾਂਗ)।

**ਤੂ ਅੰਤਰਜਾਮੀ ਹਰਿ ਆਪਿ**

**ਜਿਉ ਤੂੰ ਚਲਾਵਹਿ ਪਿਆਰੇ, ਹਉ ਤਿਵੈ ਚਲਾ ॥ ੪ ॥ ੨ ॥**

ਹੇ ਹਰੀ ! ਤੂੰ ਆਪ ਅੰਤਰਜਾਮੀ ਹੈਂ, ਹੇ ਪਿਆਰੇ ਹਰੀ ! ਜਿਵੇਂ ਤੂੰ ਚਲਾਵਹਿ= ਤੋਰਦਾ ਹੈਂ, ਤਿਵੈ= ਓਵੇਂ ਹੀ ਮੈਂ ਚਲਦਾ ਹਾਂ॥ ੪॥ ੨॥

## ਤੁਖਾਰੀ ਮਹਲਾ ੪ ॥

**ਤੂ ਜਗਜੀਵਨੁ ਜਗਦੀਸੁ, ਸਭ ਕਰਤਾ ਸ੍ਰਿਸਟਿ ਨਾਥੁ ॥**

ਹੇ ਜਗਜੀਵਨ ਪ੍ਰਭੂ ! ਤੂੰ ਜਗਤ ਦਾ ਮਾਲਕ ਹੈਂ, ਸਾਰੀ ਸ੍ਰਿਸ਼ਟੀ ਦਾ ਕਰਤਾ ਤੇ ਸਭਨਾਂ ਦਾ ਨਾਥੁ= ਸੁਆਮੀ ਹੈਂ।

**ਤਿਨ ਤੂ ਧਿਆਇਆ ਮੇਰਾ ਰਾਮੁ ਜਿਨ ਕੈ ਧੁਰਿ ਲੇਖੁ ਮਾਥੁ ॥**

ਹੇ ਮੇਰੇ ਰਾਮ ! ਉਹਨਾਂ ਨੇ ਆਪ ਜੀ ਨੂੰ ਧਿਆਉਣਾ ਕੀਤਾ ਹੈ, ਜਿਨ੍ਹਾਂ ਦੇ ਮੱਥੇ ਉੱਤੇ ਧੁਰ ਤੋਂ ਚੰਗਾ ਲੇਖ ਲਿਖਿਆ ਹੈ।

**ਜਿਨ ਕਉ ਧੁਰਿ ਹਰਿ ਲਿਖਿਆ ਸੁਆਮੀ ਤਿਨ ਹਰਿ ਹਰਿ ਨਾਮੁ ਅਰਾਧਿਆ ॥**

ਹੇ ਹਰੀ ਸੁਆਮੀ ! ਜਿਨ੍ਹਾਂ ਨੂੰ ਧੁਰ ਤੋਂ ਚੰਗਾ ਲੇਖ ਲਿਖਿਆ ਹੈ, ਉਹਨਾਂ ਨੇ ਤੇਰੇ ਹਰਿ ਹਰਿ ਨਾਮ ਨੂੰ ਅਰਾਧਣਾ ਕੀਤਾ ਹੈ।

**ਤਿਨ ਕੇ ਪਾਪ ਇਕ ਨਿਮਖ ਸਭਿ ਲਾਥੇ ਜਿਨ ਗੁਰ ਬਚਨੀ ਹਰਿ ਜਾਪਿਆ ॥**

ਹੇ ਹਰੀ ! ਇਕ ਨਿਮਖ ਵਿਚ ਉਹਨਾਂ ਦੇ ਸਾਰੇ ਪਾਪ ਲੱਥ ਗਏ ਹਨ, ਜਿਨ੍ਹਾਂ ਨੇ ਗੁਰੂ ਦੇ ਬਚਨਾਂ ਅਨੁਸਾਰ ਹਰੀ-ਨਾਮ ਨੂੰ ਜਪਿਆ ਹੈ।

**ਧਨੁ ਧੰਨੁ ਤੇ ਜਨ ਜਿਨ ਹਰਿ ਨਾਮੁ ਜਪਿਆ ਤਿਨ ਦੇਖੇ ਹਉ ਭਇਆ ਸਨਾਥੁ ॥**

ਉਹ ਪੁਰਸ਼ ਧੰਨਤਾ ਦੇ ਜੋਗ ਹਨ, *ਵਾ :-* ਪਿੱਛੇ ਧੰਨ ਸਨ, ਹੁਣ ਭੀ ਧੰਨ ਹਨ, ਜਿਨ੍ਹਾਂ ਨੇ ਹਰੀ ਨਾਮ ਨੂੰ ਜਪਿਆ ਹੈ, ਉਹਨਾਂ ਦੇ ਦਰਸ਼ਨ ਨੂੰ ਵੇਖ ਕੇ ਹਉ= ਮੈਂ ਸਨਾਥੁ= ਕਿਰਤਾਰਥ (ਕਲਿਆਣ) ਹੋਇਆ ਹਾਂ।

**ਤੂ ਜਗਜੀਵਨੁ ਜਗਦੀਸੁ ਸਭ ਕਰਤਾ ਸ੍ਰਿਸਟਿ ਨਾਥੁ ॥ ੧ ॥**

ਹੇ ਪ੍ਰਭੂ ! ਤੂੰ ਜਗਤ ਦਾ ਜੀਵਨ ਰੂਪ ਅਤੇ ਸੰਸਾਰ ਦਾ ਮਾਲਕ ਤੇ ਸਾਰਿਆਂ ਦਾ ਕਰਤਾ ਹੈਂ ਅਤੇ ਸ੍ਰਿਸ਼ਟੀ

ਦਾ ਨਾਥੁ= ਸੁਆਮੀ ਹੈਂ॥ ੧॥

**ਤੂ ਜਲਿ ਥਲਿ ਮਹੀਅਲਿ ਭਰਪੂਰਿ, ਸਭ ਊਪਰਿ ਸਾਚੁ ਧਣੀ॥**

ਜਲਾਂ ਵਿਚ, ਥਲਾਂ ਵਿਚ, ਮਹੀ= ਪ੍ਰਿਥਵੀ, ਅਲਿ= ਅਕਾਸ਼ ਆਦਿਕਾਂ ਵਿਚ ਤੂੰ ਭਰਪੂਰ ਹੈਂ ਅਤੇ ਹੇ ਸੱਚੇ ਧਣੀ ! ਤੂੰ ਸਾਰਿਆਂ ਤੋਂ ਊਪਰਿ= ਉੱਚਾ ਹੈਂ।

**ਜਿਨ ਜਪਿਆ ਹਰਿ ਮਨਿ ਚੀਤਿ, ਹਰਿ ਜਪਿ ਜਪਿ ਮੁਕਤੁ ਘਣੀ॥**

ਜਿਨ੍ਹਾਂ ਨੇ ਮਨ ਚਿਤ ਕਰ ਕੇ ਹਰੀ ਨਾਮ ਨੂੰ ਜਪਿਆ ਹੈ, ਉਨ੍ਹਾਂ ਦੀ ਕੀ ਉਪਮਾ ਕਹਾਂ? ਕਿਉਂਕਿ ਹਰੀ ਨਾਮ ਨੂੰ ਜਪ ਜਪ ਕੇ ਘਣੀ= ਬਹੁਤੀ ਦੁਨੀਆਂ ਮੁਕਤ ਹੋਈ ਹੈ।

**ਜਿਨ ਜਪਿਆ ਹਰਿ ਤੇ ਮੁਕਤੁ ਪ੍ਰਾਣੀ ਤਿਨ ਕੇ ਊਜਲ ਮੁਖ ਹਰਿ ਦੁਆਰਿ॥**

ਜਿਨ੍ਹਾਂ ਨੇ ਹਰੀ ਨੂੰ ਜਪਿਆ ਹੈ ਉਹ ਪ੍ਰਾਣੀ ਮੁਕਤ ਰੂਪ ਹੋਏ ਹਨ ਅਤੇ ਹਰੀ ਦੇ ਦਰਬਾਰ ਵਿਚ ਉਹਨਾਂ ਦੇ ਮੂੰਹ ਉੱਜਲੇ ਹੋਏ ਹਨ।

**ਓਇ ਹਲਤਿ ਪਲਤਿ ਜਨ ਭਏ ਸੁਹੇਲੇ ਹਰਿ ਰਾਖਿ ਲੀਏ ਰਖਨਹਾਰਿ॥**

ਉਹ ਪੁਰਸ਼ ਹਲਤਿ ਪਲਤਿ= ਲੋਕ ਪਰਲੋਕ ਵਿਚ ਸੁਹੇਲੇ= ਸੁਖੀ ਹੋਏ ਹਨ, ਰੱਖਣ ਵਾਲੇ ਹਰੀ ਨੇ ਆਪ ਉਹਨਾਂ ਨੂੰ ਰੱਖ ਲਿਆ ਹੈ।

**ਹਰਿ ਸੰਤ ਸੰਗਤਿ ਜਨ ਸੁਣਹੁ ਭਾਈ ਗੁਰਮੁਖਿ ਹਰਿ ਸੇਵਾ ਸਫਲ ਬਣੀ॥**

ਹੇ ਭਾਈ ! ਹਰੀ ਦੇ ਜੋ ਸੰਤ ਹਨ ਉਹਨਾਂ ਦੀ ਸੰਗਤ ਵਿਚ ਬੈਠ ਕੇ ਸ਼ੁਭ ਬਚਨਾਂ ਨੂੰ ਸੁਣੋ, ਗੁਰਮੁਖਾਂ ਨੇ ਜੋ ਹਰੀ ਦੀ ਸੇਵਾ ਕੀਤੀ ਹੈ, ਉਹ ਸਫਲ ਬਣੀ ਹੈ। *ਅਥਵਾ :—* ਹੇ ਭਾਈ ਜਨੋ! ਸੁਣੋ, ਹਰੀ ਦੀ ਸਤ ਸੰਗਤ ਵਿਖੇ ਗੁਰਮੁਖਾਂ ਨੇ ਜੋ ਹਰੀ ਦੀ ਸੇਵਾ ਕੀਤੀ ਹੈ, ਉਹ ਸਫਲ ਬਣੀ ਹੈ।

**ਤੂ ਜਲਿ ਥਲਿ ਮਹੀਅਲਿ ਭਰਪੂਰਿ, ਸਭ ਊਪਰਿ ਸਾਚੁ ਧਣੀ॥ ੨॥**

ਜਲਾਂ ਵਿਚ, ਥਲਾਂ ਵਿਚ, ਮਹੀ= ਪ੍ਰਿਥਵੀ, ਅਲਿ= ਆਕਾਸ਼ ਆਦਿਕਾਂ ਵਿਚ ਤੂੰ ਭਰਪੂਰ ਹੈਂ ਅਤੇ ਹੇ ਸੱਚੇ ਧਣੀ ! ਤੂੰ ਸਾਰਿਆਂ ਤੋਂ ਊਪਰਿ= ਉੱਚਾ ਹੈਂ॥ ੨॥

**ਤੂ ਥਾਨ ਥਨੰਤਰਿ ਹਰਿ ਏਕੁ, ਹਰਿ ਏਕੋ ਏਕੁ ਰਵਿਆ॥**

ਸਾਰਿਆਂ ਅਸਥਾਨਾਂ ਅੰਦਰ ਹੇ ਹਰੀ ! ਇਕ ਤੂੰਹੀ ਹੈਂ ਅਤੇ ਸਾਰਿਆਂ ਥਨੰਤਰਿ= ਜੀਵਾਂ ਵਿਚ ਵੀ ਇਕੋ-ਇਕ ਤੂੰ ਹੀ ਰਵਿਆ= ਪਰੀ ਪੂਰਨ ਹੋ ਰਿਹਾ ਹੈਂ।

**ਵਣਿ ਤ੍ਰਿਣਿ ਤ੍ਰਿਭਵਣਿ ਸਭ ਸ੍ਰਿਸਟਿ ਮੁਖਿ ਹਰਿ ਹਰਿ ਨਾਮੁ ਚਵਿਆ॥**

ਵਣਾਂ ਵਿਚ , ਤ੍ਰਿਣਾਂ ਵਿਚ, ਤਿੰਨਾਂ ਲੋਕਾਂ ਵਿਚ ਬਲਕਿ ਸਾਰੀ ਸ੍ਰਿਸ਼ਟੀ ਵਿਚ ਤੂੰਹੀ ਹੈਂ, ਇਸ ਤਰ੍ਹਾਂ ਨਿਸ਼ਚੇ ਕਰ ਕੇ ਮੁਖੀਆਂ ਨੇ ਹੇ ਹਰਿ ਹਰਿ ! ਤੇਰੇ ਨਾਮਾਂ ਨੂੰ ਚਵਿਆ= ਉਚਾਰਿਆ ਹੈ।

**ਸਭਿ ਚਵਹਿ ਹਰਿ ਹਰਿ ਨਾਮੁ ਕਰਤੇ ਅਸੰਖ ਅਗਣਤ ਹਰਿ ਧਿਆਵਏ॥**

ਹੇ ਕਰਤੇ ਪੁਰਖ ! ਤੇਰੇ ਹਰਿ ਹਰਿ ਨਾਮ ਨੂੰ ਸਾਰੇ ਲੋਕ ਚਵਹਿ= ਉਚਾਰਦੇ ਹਨ ਅਤੇ ਹੇ ਅਸੰਖ ਹਰੀ ! ਅਨਗਿਣਤ ਲੋਕ ਤੈਨੂੰ ਧਿਆਉਂਦੇ ਹਨ।

## ਸੋ ਧੰਨੁ ਧਨੁ ਹਰਿ ਸੰਤੁ ਸਾਧੂ ਜੋ ਹਰਿ ਪ੍ਰਭ ਕਰਤੇ ਭਾਵਏ॥

ਹੇ ਹਰੀ ! ਉਹ ਸਾਧੂ= ਸਾਧਨਾਂ ਦੇ ਕਰਨ ਵਾਲੇ ਸਾਧੂ= ਸ੍ਰੇਸ਼ਟ ਸੰਤ ਧੰਨ ਧੰਨ ਹਨ, ਹੇ ਹਰੀ ਪ੍ਰਭੂ ਕਰਤੇ! ਜੋ ਆਪ ਜੀ ਨੂੰ ਭਾਉਂਦੇ ਹਨ।

## ਸੋ ਸਫਲੁ ਦਰਸਨੁ ਦੇਹੁ ਕਰਤੇ ਜਿਸੁ ਹਰਿ ਹਿਰਦੈ ਨਾਮੁ ਸਦ ਚਵਿਆ॥

ਹੇ ਕਰਤੇ ਪੁਰਖ ! ਉਹ ਆਪਣਾ ਸਫਲ ਦਰਸ਼ਨ ਦਿਓ, ਜਿਸ ਦਰਸ਼ਨ ਕਰ ਕੇ ਹੇ ਹਰੀ ! ਮੈਂ ਸਦਾ ਹਿਰਦੇ ਵਿਚ ਤੇਰੇ ਨਾਮ ਨੂੰ ਉਚਾਰਦਾ ਰਹਾਂ।

## ਤੂ ਥਾਨ ਥਨੰਤਰਿ ਹਰਿ ਏਕੁ ਹਰਿ ਏਕੋ ਏਕੁ ਰਵਿਆ॥ ੩॥

ਸਾਰਿਆਂ ਅਸਥਾਨਾਂ ਅੰਦਰ ਹੇ ਹਰੀ ! ਇਕ ਤੂੰ ਹੈਂ ਤੇ ਸਾਰਿਆਂ ਥਨੰਤਰਿ= ਥਨੰਤਰੀ ਜੀਵਾਂ ਦੇ ਅੰਦਰ ਭੀ ਇਕੋ ਇਕ ਤੂੰ ਹੀ ਰਵ ਰਿਹਾ ਹੈਂ॥ ੩॥

## ਤੇਰੀ ਭਗਤਿ ਭੰਡਾਰ ਅਸੰਖ ਜਿਸੁ ਤੂ ਦੇਵਹਿ ਮੇਰੇ ਸੁਆਮੀ ਤਿਸੁ ਮਿਲਹਿ॥

ਹੇ ਮੇਰੇ ਸੁਆਮੀ ! ਤੇਰੀ ਭਗਤੀ ਦੇ ਅਸੰਖਾਂ ਭੰਡਾਰੇ ਹਨ, (ਪਰ ਇਹ ਭਗਤੀ ਦੇ ਭੰਡਾਰੇ) ਜਿਸ ਨੂੰ ਤੂੰ ਦੇਂਦਾ ਹੈਂ, ਓਸੇ ਨੂੰ ਮਿਲਹਿ= ਮਿਲਦੇ ਹਨ।

## ਜਿਸ ਕੈ ਮਸਤਕਿ ਗੁਰ ਹਾਥੁ ਤਿਸੁ ਹਿਰਦੈ ਹਰਿ ਗੁਣ ਟਿਕਹਿ॥

ਜਿਸ ਦੇ ਮੱਥੇ ਉਤੇ ਗੁਰੂ ਦਾ ਹੱਥ ਹੈ, ਉਸ ਦੇ ਹਿਰਦੇ ਵਿਚ ਹੇ ਹਰੀ ! ਆਪ ਜੀ ਦੇ ਸ਼ੁਭ ਗੁਣ ਟਿਕਦੇ ਹਨ।

## ਹਰੀ ਗੁਣ ਹਿਰਦੈ ਟਿਕਹਿ ਤਿਸ ਕੈ ਜਿਸੁ ਅੰਤਰਿ ਭਉ ਭਾਵਨੀ ਹੋਈ॥

ਉਸ ਦੇ ਹਿਰਦੇ ਵਿਚ ਹਰੀ ਦੇ ਗੁਣ ਟਿਕਦੇ ਹਨ, ਜਿਸ ਪੁਰਸ਼ ਦੇ ਹਿਰਦੇ ਅੰਦਰ ਭਉ= ਡਰ ਤੇ ਭਾਵਨੀ= ਸ਼ਰਧਾ ਹੁੰਦੀ ਹੈ।

[ਪੰਨਾ ੧੧੧੬]

## ਬਿਨੁ ਭੈ ਕਿਨੈ ਨ ਪ੍ਰੇਮ ਪਾਇਆ ਬਿਨੁ ਭੈ ਪਾਰਿ ਨ ਉਤਰਿਆ ਕੋਈ॥

ਡਰ ਧਾਰੇ ਤੋਂ ਬਿਨਾਂ ਕਿਸੇ ਨੇ ਪਰੇਮ ਪਾਇਆ ਨਹੀਂ ਹੈ ਅਤੇ ਡਰ ਧਾਰੇ ਤੋਂ ਬਿਨਾਂ ਕੋਈ ਭੀ ਸੰਸਾਰ-ਸਮੁੰਦਰ ਤੋਂ ਪਾਰ ਨਹੀਂ ਉਤਰਿਆ।

## ਭਉ ਭਾਉ ਪ੍ਰੀਤਿ ਨਾਨਕ ਤਿਸਹਿ ਲਾਗੈ ਜਿਸੁ ਤੂ ਆਪਣੀ ਕਿਰਪਾ ਕਰਹਿ॥

ਗੁਰੂ ਜੀ ਆਖਦੇ ਹਨ— ਭਉ= ਡਰ, ਭਾਉ= ਪਰੇਮ ਅਤੇ ਪ੍ਰੀਤੀ ਓਸੇ ਨੂੰ ਲਗਦੀ ਹੈ, ਜਿਸ ਉੱਤੇ ਤੂੰ ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈਂ।

## ਤੇਰੀ ਭਗਤਿ ਭੰਡਾਰ ਅਸੰਖ
## ਜਿਸੁ ਤੂ ਦੇਵਹਿ ਮੇਰੇ ਸੁਆਮੀ ਤਿਸੁ ਮਿਲਹਿ॥ ੪॥ ੩॥

ਹੇ ਮੇਰੇ ਸੁਆਮੀ ! ਤੇਰੀ ਭਗਤੀ ਦੇ ਅਸੰਖਾਂ ਭੰਡਾਰੇ ਹਨ, ਜਿਸ ਨੂੰ ਦੇਂਦਾ ਹੈਂ ਉਸ ਨੂੰ ਮਿਲਦੇ ਹਨ॥ ੪॥ ੩॥

## ਤੁਖਾਰੀ ਮਹਲਾ ੪ ॥

**ਉਥਾਨਕਾ:**-ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਅੱਗੇ ਸਿੱਖਾਂ ਨੇ ਬੇਨਤੀ ਕੀਤੀ— "ਆਪ ਜੀ ਦੇ ਗੁਰਦੇਵ ਗੁਰਤਾ-ਗੱਦੀ ਪਰ ਬੈਠ ਕੇ ਫੇਰ ਤੀਰਥ-ਯਾਤਰਾ ਕਰਨ ਕਿਉਂ ਗਏ? ਤੇ ਰਾਹ ਵਿਚ ਕੀ ਕੀ ਕੌਤਕ ਹੋਏ?"

ਸਿੱਖਾਂ ਤੋਂ ਇਹ ਗੱਲ ਸੁਣ ਕੇ ਸ੍ਰੀ ਗੁਰੂ ਰਾਮਦਾਸ ਜੀ ਨੇ ਕਿਹਾ- "ਇਕ ਵਾਰ ਸਾਰਿਆਂ ਬ੍ਰਾਹਮਣਾਂ ਨੇ ਅਕਬਰ ਬਾਦਸ਼ਾਹ ਪਾਸ ਗੁਰੂ ਅਮਰਦਾਸ ਜੀ ਦੇ ਵਿਰੁੱਧ ਦਰਖਾਸਤ ਦਿੱਤੀ, ਜਿਸ ਵਿਚ ਲਿਖਿਆ-'ਗੁਰੂ ਅਮਰਦਾਸ ਜੀ ਖੱਤ੍ਰੀ ਹੋ ਕੇ ਆਪਣੇ ਚਰਨ ਪੁਜਾਉਂਦੇ ਹਨ, ਤੀਰਥ-ਯਾਤਰਾ ਤਿਆਗ ਚੁੱਕੇ ਹਨ, ਗਾਯਤ੍ਰੀ ਆਦਿਕ ਮੰਤਰਾਂ ਤੋਂ ਹਟਾ ਕੇ ਸਿੱਖਾਂ ਤੋਂ ਗੁਰਬਾਣੀ ਦੇ ਪਾਠ ਕਰਾਉਂਦੇ ਹਨ ਅਤੇ ਚਾਰਿਆਂ ਵਰਨਾਂ ਦੇ ਮਨੁੱਖਾਂ ਨੂੰ ਇਕੋ ਪੰਗਤ ਵਿਚ ਬਿਠਾ ਕੇ ਪ੍ਰਸ਼ਾਦਾ ਛਕਾਉਂਦੇ ਹਨ; ਏਹ ਸਾਰੇ ਕਰਮ ਹਿੰਦੂ ਧਰਮ ਦੇ ਵਿਰੁੱਧ ਹਨ, ਆਪ ਸਾਡੇ ਹਿੰਦੂ ਧਰਮ ਦੀ ਮਰਯਾਦਾ ਕਾਇਮ ਰੱਖਣ ਵਾਸਤੇ ਉਨ੍ਹਾਂ ਨੂੰ ਇਨ੍ਹਾਂ ਕੰਮਾਂ ਤੋਂ ਹਟਾਓ।'

ਉਨ੍ਹਾਂ ਦੀ ਇਹ ਦਰਖਾਸਤ ਸੁਣ ਕੇ ਅਕਬਰ ਬਾਦਸ਼ਾਹ ਨੇ ਗੁਰੂ ਅਮਰਦਾਸ ਜੀ ਪਾਸ ਬੇਨਤੀ-ਪੱਤਰ ਲਿਖ ਕੇ ਭੇਜਿਆ ਕਿ ਆਪ ਲਾਹੌਰ ਮੇਰੇ ਪਾਸ ਪੁੱਜ ਕੇ ਇਨ੍ਹਾਂ ਬ੍ਰਾਹਮਣਾਂ ਦੇ ਪ੍ਰਸ਼ਨਾਂ ਦਾ ਉੱਤਰ ਦੇ ਕੇ ਇਨ੍ਹਾਂ ਨੂੰ ਝੂਠਾ ਕਰੋ।

ਬਾਦਸ਼ਾਹ ਦੀ ਇਹ ਚਿੱਠੀ ਪੜ੍ਹ ਕੇ ਗੁਰੂ ਜੀ ਨੇ ਮੈਨੂੰ ਕਿਹਾ ਕਿ ਪੁਰਖਾ ! ਤੂੰ ਬਾਦਸ਼ਾਹ ਦੀ ਕਚਹਿਰੀ ਵਿਚ ਜਾ ਕੇ ਬ੍ਰਾਹਮਣਾਂ ਦੇ ਪ੍ਰਸ਼ਨਾਂ ਦਾ ਜਥਾ-ਯੋਗ ਉੱਤਰ ਦੇ ਕੇ ਉਨ੍ਹਾਂ ਨੂੰ ਝੂਠਾ ਕਰ ਕੇ ਆ। ਉਸ ਵੇਲੇ ਮੈਂ ਬੇਨਤੀ ਕੀਤੀ— "ਗਰੀਬ ਨਿਵਾਜ਼ ਜੀਉ ! ਉਥੇ ਤਾਂ ਬੜੇ-ਬੜੇ ਭਾਰੀ ਵਿਦ੍ਵਾਨ ਪੰਡਿਤ ਹਨ ਤੇ ਮੈ ਤਾਂ ਕੁਝ ਪੜ੍ਹਿਆ ਹੋਇਆ ਨਹੀਂ, ਉਨ੍ਹਾਂ ਬ੍ਰਾਹਮਣਾਂ ਨੂੰ ਉੱਤਰ ਮੈਂ ਕਿਵੇਂ ਦਿਆਂਗਾ ?" ਤਾਂ ਗੁਰੂ ਜੀ ਨੇ ਕਿਹਾ— "ਜਿਸ ਵੇਲੇ ਬ੍ਰਾਹਮਣ ਪ੍ਰਸ਼ਨ ਕਰਨਗੇ ਤੂੰ ਆਪਣੀ ਸੱਜੀ ਬਾਂਹ ਵੱਲ ਦੇਖੀਂ ਤੈਨੂੰ ਚਾਰੇ ਵੇਦ, ਛੇ ਸ਼ਾਸਤ੍ਰ ਤੇ ਗੀਤਾ ਅਤੇ ਗਾਇਤ੍ਰੀ ਮੰਤਰ ਆਦਿਕ ਸਭ ਕੰਠ ਹੋ ਜਾਣਗੇ।" ਇਹ ਗੱਲ ਸੁਣ ਕੇ ਅਸੀਂ ਮੱਥਾ ਟੇਕ ਕੇ ਗੁਰੂ ਜੀ ਦੀ ਆਗਿਆ ਅਨੁਸਾਰ ਲਾਹੌਰ ਅਕਬਰ ਬਾਦਸ਼ਾਹ ਦੇ ਦਰਬਾਰ ਵਿਚ ਜਾ ਪਹੁੰਚੇ। ਅੱਗੋਂ ਬਾਦਸ਼ਾਹ ਨੇ ਬੜਾ ਸਨਮਾਨ ਦੇ ਕੇ ਬਿਠਾਇਆ। ਦੂਜੇ ਪਾਸਿਓਂ ਆਦਮੀ ਭੇਜ ਕੇ ਬ੍ਰਾਹਮਣਾਂ ਨੂੰ ਭੀ ਬੁਲਵਾ ਲਿਆ । ਉਸ ਵੇਲੇ ਅਕਬਰ ਬਾਦਸ਼ਾਹ ਨੇ ਕਿਹਾ— 'ਇਹ ਬ੍ਰਾਹਮਣ ਗੁਰੂ ਅਮਰਦਾਸ ਜੀ ਉਤੇ ਸ਼ਿਕਾਇਤ ਕਰਦੇ ਹਨ ਕਿ ਉਨ੍ਹਾਂ ਨੇ ਗਾਇਤ੍ਰੀ ਮੰਤ੍ਰ ਆਦਿਕ ਹਿੰਦੂ ਧਰਮ ਦੇ ਸਭ ਕਰਮ ਛੱਡ ਦਿੱਤੇ ਹਨ, ਇਨ੍ਹਾਂ ਨੂੰ ਕੁਝ ਭੀ ਯਾਦ ਨਹੀਂ ਹੈ।' ਇਹ ਗੱਲ ਸੁਣ ਕੇ ਅਸੀਂ ਆਪਣੀ ਸੱਜੀ ਬਾਂਹ ਵੱਲ ਦੇਖਿਆ ਤਾਂ ਸਾਨੂੰ ਚਾਰੇ ਵੇਦ, ਛੇ ਸ਼ਾਸਤ੍ਰ, ਗੀਤਾ ਤੇ ਗਾਇਤ੍ਰੀ ਮੰਤ੍ਰ ਆਦਿਕ ਸਭ ਕੰਠ ਹੋ ਗਏ। ਉਸ ਵੇਲੇ ਅਸਾਂ ਨੇ ਕਿਹਾ, "ਇਸ ਸਭਾ ਵਿਚ ਗਾਇਤ੍ਰੀ ਮੰਤ੍ਰ ਦੇ ਪਾਠ ਕਰਨ ਦਾ ਜੋ ਪਾਪ ਹੈ ਉਹ ਕਿਸ ਨੂੰ ਲੱਗੇਗਾ ?" ਬ੍ਰਾਹਮਣਾਂ ਨੇ ਕਿਹਾ— "ਤੁਸੀਂ ਸੁਣਾਓ ਤਾਂ ਸਹੀ ਜੋ ਭੀ ਪਾਪ ਹੈ ਉਹ ਸਾਨੂੰ ਲੱਗ ਜਾਵੇ!" ਬ੍ਰਾਹਮਣਾਂ ਤੋਂ ਇਹ ਗੱਲ ਸੁਣ ਕੇ ਭਰੀ ਕਚਹਿਰੀ ਵਿਚ ਅਸਾਂ ਨੇ ਗਾਇਤ੍ਰੀ ਮੰਤਰ ਦਾ ਪਾਠ ਅਰਥਾਂ ਸਹਿਤ ਸੁਣਾ ਦਿੱਤਾ। ਬ੍ਰਾਹਮਣਾਂ ਨੇ ਹੋਰ ਭੀ ਜੋ ਜੋ ਪ੍ਰਸ਼ਨ ਕੀਤੇ, ਉਨ੍ਹਾਂ ਦੇ ਮੂੰਹ-ਤੋੜਵੇਂ ਉੱਤਰ ਦੇ ਕੇ ਬ੍ਰਾਹਮਣਾਂ ਨੂੰ ਲਾ-ਜਵਾਬ ਕਰ ਦਿੱਤਾ (ਜੋ ਇਤਿਹਾਸ ਵਿਚ ਲਿਖੇ ਹੋਏ ਹਨ) ਉਸ ਵੇਲੇ ਸਭ ਬ੍ਰਾਹਮਣ ਸ਼ਰਮਿੰਦੇ ਹੋ ਕੇ ਚਲੇ ਗਏ।

ਸਮੇਂ ਅਨੁਸਾਰ ਗੁਰੂ ਅਮਰਦਾਸ ਜੀ ਨੇ ਤੀਰਥ-ਯਾਤਰਾ ਆਰੰਭ ਕੀਤੀ। ਅਕਬਰ ਬਾਦਸ਼ਾਹ ਨੇ ਗੁਰੂ ਜੀ ਦੀ ਤੀਰਥ-ਯਾਤਰਾ ਸੁਣ ਕੇ ਤੀਰਥਾਂ ਪਰ ਆਪਣਿਆਂ ਆਦਮੀਆਂ ਨੂੰ ਹੁਕਮਨਾਮੇ ਲਿਖ ਭੇਜੇ ਕਿ ਸ੍ਰੀ ਗੁਰੂ ਅਮਰਦਾਸ ਜੀ ਸੰਗਤ ਸਮੇਤ ਤੀਰਥ-ਯਾਤਰਾ ਨੂੰ ਆ ਰਹੇ ਹਨ ਇਨ੍ਹਾਂ ਪਾਸੋਂ ਕੋਈ ਯਾਤਰਾ-ਕਰ (ਟੈਕਸ) ਨਾ ਲਿਆ ਜਾਵੇ। ਗੁਰੂ ਜੀ ਦੀ ਤੀਰਥ-ਯਾਤਰਾ ਦੇ ਮੁਖ ਕਾਰਨ ਇਹ ਸਨ-

੧-ਅਕਬਰ ਬਾਦਸ਼ਾਹ ਦੀ ਬੇਨਤੀ ਪਰਵਾਨ ਕਰ ਕੇ।

੨-ਸ੍ਰੇਸ਼ਟਾਚਾਰ ਵਾਸਤੇ।

੩-ਤੀਰਥਾਂ ਦੇ ਆਰ੍ਹਾਧਣ ਕਰ ਕੇ ਗੁਰੂ ਅਮਰਦਾਸ ਜੀ ਤੀਰਥ-ਯਾਤਰਾ ਗਏ।

੪-ਲੋਕਾਂ ਦੇ ਉਧਾਰ ਲਈ ਗੁਰੂ ਜੀ ਨੇ ਤੀਰਥ-ਯਾਤਰਾ ਕੀਤੀ।

*ਗੁਰੂ-ਫੁਰਮਾਨ ਹੈ :-* ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ॥

ਜਿਸ-ਜਿਸ ਤੀਰਥ ਪਰ ਗੁਰੂ ਜੀ ਗਏ ਤੇ ਜੋ ਜੋ ਕਾਰਨਾਮੇ ਕੀਤੇ ਓਹ ਇਸ ਸ਼ਬਦ ਵਿਚ ਗੁਰੂ ਜੀ ਸਰਵਣ ਕਰਾਉਂਦੇ ਹਨ :-

**ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ॥**

ਜਿਸ ਵੇਲੇ ਗੁਰੂ ਅਮਰਦਾਸ ਜੀ ਤੀਰਥ-ਯਾਤਰਾ ਕਰਨ ਚਲੇ, ਉਸ ਵੇਲੇ ਅਭੀਚੁ= ਅਭੀਜਿੱਤ (ਨਛੱਤਰ ਦੇ ਹੋਣ ਕਰ ਕੇ ਕੁਰਛੇਤਰ ਵਿਚ ਸੂਰਜ ਗ੍ਰਹਿਣ ਦਾ ਭਾਰੀ) ਪੁਰਬ ਲੱਗਾ ਹੋਇਆ ਸੀ, ਓਥੇ ਇਸ਼ਨਾਨ ਕਰਨ ਵਾਸਤੇ ਤੁਰ ਪਏ, ਓਥੇ ਸਾਰਿਆਂ ਨੂੰ ਗੁਰ= ਪੂਜਨੀਕ ਸਤਿਗੁਰਾਂ ਦਾ ਦਰਸ਼ਨ ਹੋਇਆ।

ਨੋਟ:- ਅਮਾਵਸ ਵਿਚ ਏਕਮ ਲੱਗ ਜਾਵੇ ਤਾਂ ਅਭਿਜਿਤ ਨੱਛਤ੍ਰ ਵਿਚ ਸੂਰਜ ਗ੍ਰਹਿਣ ਲੱਗਦਾ ਹੈ। ਜਿਨ੍ਹਾਂ ਜਿਨ੍ਹਾਂ ਨੇ ਗੁਰੂ ਜੀ ਦਾ ਦਰਸ਼ਨ ਕੀਤਾ ਉਨ੍ਹਾਂ ਦੀ-

**ਦੁਰਮਤਿ ਮੈਲੁ ਹਰੀ ਅਗਿਆਨੁ ਅੰਧੇਰੁ ਗਇਆ॥**

ਦੁਰਮਤਤਾ ਰੂਪੀ ਮੈਲ, *ਵਾ :-* ਖੋਟੀ ਮਤੀ ਦੀ ਰਾਗ ਦ੍ਵੈਸ਼ ਰੂਪੀ ਮੈਲ ਹਰੀ= ਨਾਸ ਹੋ ਗਈ ਤੇ ਅਗਿਆਨ ਰੂਪ ਹਨੇਰਾ ਮਿਟ ਗਿਆ।

**ਗੁਰ ਦਰਸੁ ਪਾਇਆ ਅਗਿਆਨੁ ਗਵਾਇਆ ਅੰਤਰਿ ਜੋਤਿ ਪ੍ਰਗਾਸੀ॥**

ਜਿਨ੍ਹਾਂ ਨੇ ਗੁਰੂ ਜੀ ਦਾ ਦਰਸ਼ਨ ਪਾਇਆ ਉਨ੍ਹਾਂ ਨੇ ਅਗਿਆਨ ਰੂਪ ਹਨੇਰਾ ਗਵਾ ਲਿਆ, ਕਿਉਂਕਿ ਉਨ੍ਹਾਂ ਦੇ ਅੰਤਹਕਰਣ ਵਿਚ ਜੋਤੀ ਪਰਮਾਤਮਾ ਦੀ ਜੋਤ ਦਾ ਪ੍ਰਕਾਸ਼ ਹੋਇਆ।

**ਜਨਮ ਮਰਣੁ ਦੁਖ ਖਿਨ ਮਹਿ ਬਿਨਸੇ ਹਰਿ ਪਾਇਆ ਪ੍ਰਭੁ ਅਬਿਨਾਸੀ॥**

ਅਬਿਨਾਸੀ= ਨਾਸ ਤੋਂ ਰਹਿਤ ਹਰੀ-ਪ੍ਰਭੂ ਦੇ ਪਾਉਣ ਕਰ ਕੇ ਉਹਨਾਂ ਦੇ ਇਕ ਖਿਨ ਵਿਚ ਜਨਮ ਮਰਨ ਦੇ ਦੁੱਖ ਬਿਨਸੇ= ਨਾਸ ਹੋ ਗਏ।

**ਹਰਿ ਆਪਿ ਕਰਤੈ ਪੁਰਬੁ ਕੀਆ ਸਤਿਗੁਰੂ ਕੁਲਖੇਤਿ ਨਾਵਣਿ ਗਇਆ॥**

ਹਰੀ ਕਰਤੇ ਨੇ ਆਪ ਹੀ ਏਹ ਪੁਰਬ ਦਾ ਸਮਾਂ ਲਿਆਉਣਾ ਕੀਤਾ ਹੈ, ਜਿਸ ਤੇ ਸਤਿਗੁਰੂ ਜੀ ਕੁਰਛੇਤਰ ਪਰ ਇਸ਼ਨਾਨ ਕਰਨ ਗਏ। *ਅਥਵਾ :—* ਹਰੀ ਕਰਤੇ ਨੇ ਆਪ ਹੀ ਸਤਿਗੁਰੂ ਅਮਰਦਾਸ ਜੀ ਰੂਪ ਹੋ ਕੇ ਸੂਰਜ

ਗ੍ਰਹਿਣ ਦਾ ਪੁਰਬ ਹੋਣ ਕਰ ਕੇ ਕੁਰਛੇਤਰ ਪਰ ਇਸ਼ਨਾਨ ਕਰਨ ਲਈ ਜਾਣਾ ਕੀਤਾ।

**ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ॥ ੧॥**

ਜਿਸ ਵੇਲੇ ਅਭੀਚੁ= ਅਭਿਜਿੱਤ (ਨਛੱਤਰ ਵਿਚ ਸੂਰਜ ਗ੍ਰਹਿਣ ਦੇ ਪੁਰਬ ਸਮੇਂ ਗੁਰੂ ਜੀ ਕੁਰਛੇਤਰ ਤੀਰਥ ਪਰ ਨ੍ਹਾਉਣ ਵਾਸਤੇ ਆਏ ਤਾਂ ਗੁਰ= ਪੂਜਨੀਕ ਸਤਿਗੁਰਾਂ ਦਾ ਦਰਸ਼ਨ ਸਾਰਿਆਂ ਨੂੰ ਹੋਇਆ॥ ੧॥

*ਪ੍ਰਸ਼ਨ*- ਜਿਸ ਵੇਲੇ ਗੁਰੂ ਜੀ ਤੀਰਥ-ਯਾਤਰਾ ਨੂੰ ਤੁਰੇ ਤਾਂ ਇਕੱਲੇ ਗਏ ਸਨ ਜਾਂ ਹੋਰ ਭੀ ਕੋਈ ਨਾਲ ਸੀ? *ਉੱਤਰ*-

**ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ॥**

ਜਿਸ ਵਲੇ ਗੁਰ= ਪੂਜਨੀਕ ਸਤਿਗੁਰੂ ਜੀ ਕੁਰਛੇਤਰ ਦੇ ਮਾਰਗਿ= ਰਸਤੇ ਚਲੇ ਤਾਂ ਉਹਨਾਂ ਦੇ ਪੰਥਿ= ਪਿੱਛੇ ਸਿੱਖਾਂ ਦੇ ਸੰਗਿ= ਸਮਦਾਅ ਚੱਲ ਪਏ। *ਅਥਵਾ :*— ਗੁਰ= ਪੂਜਨੀਕ ਸਤਿਗੁਰੂ ਜੀ ਜਿਸ ਰਸਤੇ ਤੁਰੇ, ਉਸੇ ਪੰਥਿ= ਰਸਤੇ ਵਿਚ ਸੰਗਿ= ਨਾਲ ਸਿੱਖ ਭੀ ਚੱਲ ਪਏ।

*ਵਾ :*- ਮਾਰਗਿ= ਰਾਹ ਵਿੱਚੋਂ ਪੰਥਿ= ਰਾਹੀ ਭੀ ਗੁਰਸਿੱਖਾਂ ਦੇ ਸੰਗ ਵਿਚ ਮਿਲ ਕੇ ਸਤਿਗੁਰਾਂ ਦੇ ਨਾਲ ਚੱਲ ਪਏ।

**ਅਨਦਿਨੁ ਭਗਤਿ ਬਣੀ ਖਿਨੁ ਖਿਨੁ ਨਿਮਖ ਵਿਖਾ॥**

ਰਾਤ ਦਿਨ ਭਗਤੀ ਬਣੀ ਰਹਿੰਦੀ ਸੀ, ਖਿਨ-ਖਿਨ ਸਮੇਂ ਅਤੇ ਨਿਮਖ-ਨਿਮਖ ਦੇ ਸਮੇਂ ਵਿਚ ਵਿਖਾ= ਕਦਮ-ਕਦਮ ਉੱਤੇ ਹਰ ਕੋਈ ਸਿਮਰਨ ਕਰਦਾ ਸੀ।

**ਹਰਿ ਹਰਿ ਭਗਤਿ ਬਣੀ ਪ੍ਰਭ ਕੇਰੀ ਸਭੁ ਲੋਕੁ ਵੇਖਣਿ ਆਇਆ॥**

ਹਰ ਵੇਲੇ, ਹਰ ਥਾਂ ਉੱਤੇ ਹਰੀ-ਪ੍ਰਭੂ ਦੀ ਭਗਤੀ ਬਣੀ ਰਹਿੰਦੀ ਸੀ ਅਤੇ ਸਾਰੇ ਲੋਕ ਦਰਸ਼ਨ ਵੇਖਣ ਵਾਸਤੇ ਆਇਆ ਕਰਦੇ ਸਨ।

**ਜਿਨ ਦਰਸੁ ਸਤਿਗੁਰ ਗੁਰੂ ਕੀਆ ਤਿਨ ਆਪਿ ਹਰਿ ਮੇਲਾਇਆ॥**

ਜਿਨ੍ਹਾਂ ਨੇ ਸਾਡੇ ਗੁਰੂ= ਪੂਜਨੀਕ ਸਤਿਗੁਰੂ ਅਮਰਦਾਸ ਜੀ ਦਾ ਦਰਸ਼ਨ ਕੀਤਾ ਹੈ, ਉਹਨਾਂ ਨੂੰ ਹਰੀ ਨੇ ਆਪਣੇ ਨਾਲ ਮਿਲਾ ਲਿਆ ਹੈ।

**ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ॥**

ਸਾਰਿਆਂ ਲੋਕਾਂ ਦੇ ਉਧਾਰਨ ਅਰਥਾ= ਵਾਸਤੇ ਹੀ ਸਤਿਗੁਰੂ ਅਮਰਦਾਸ ਜੀ ਨੇ ਤੀਰਥ-ਯਾਤਰਾ ਕਰਨ ਦਾ ਉੱਦਮ ਕੀਤਾ ਸੀ।

**ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ॥ ੨॥**

ਜਿਸ ਵੇਲੇ ਗੁਰ= ਪੂਜਨੀਕ ਸਤਿਗੁਰੂ ਜੀ ਕੁਰਛੇਤਰ ਦੇ ਮਾਰਗਿ= ਰਸਤੇ ਪਰ ਚਲੇ ਤਾਂ ਉਹਨਾਂ ਦੇ ਪੰਥਿ= ਪਿੱਛੇ ਸਿੱਖਾਂ ਦੇ ਸੰਗਿ= ਸਮਦਾਅ ਭੀ ਚੱਲ ਪਏ॥ ੨॥

**ਪ੍ਰਥਮ ਆਏ ਕੁਲਖੇਤਿ ਗੁਰ ਸਤਿਗੁਰ ਪੁਰਬੁ ਹੋਆ॥**

ਪਹਿਲੇ ਸਤਿਗੁਰੂ ਜੀ ਕੁਲਖੇਤਿ= ਕੁਰਛੇਤਰ ਪਰ ਆਏ ਤਾਂ ਗੁਰ= ਬੜਾ ਭਾਰੀ ਪੁਰਬੁ= ਮੇਲਾ ਹੋਇਆ।

**ਖਬਰਿ ਭਈ ਸੰਸਾਰਿ ਆਏ ਤ੍ਰੈ ਲੋਆ॥**

ਜਾਂ ਗੁਰੂ ਜੀ ਦੇ ਆਉਣ ਦੀ ਖਬਰ ਸੰਸਾਰੀਆਂ ਵਿਚ ਹੋਈ ਤਾਂ ਤਿੰਨਾਂ ਲੋਕਾਂ ਦੇ ਜੀਵ ਆਏ।

*ਅਥਵਾ :—* ਤਿੰਨ ਤਰ੍ਹਾਂ ਦੇ ਲੋਕ ਰਾਜਸੀ, ਤਾਮਸ਼ੀ ਤੇ ਸ਼ਾਂਤਕੀ ਆਏ।

**ਦੇਖਣਿ ਆਏ ਤੀਨਿ ਲੋਕ ਸੁਰਿ ਨਰ ਮੁਨਿ ਜਨ ਸਭਿ ਆਇਆ॥**

ਤਿੰਨ ਲੋਕਾਂ ਦੇ ਜੀਵ, ਤਾਂ ਤਿੰਨ ਤਰ੍ਹਾਂ ਦੇ ਲੋਕ ਦਰਸ਼ਨ ਦੇਖਣ ਵਾਸਤੇ ਆਏ, ਸੁਰਿ= ਦੇਵਤੇ, ਨਰ= ਮਨੁੱਖ ਅਤੇ ਮੁਨੀ ਜਨ ਸਾਰੇ ਦਰਸ਼ਨ ਦੇਖਣ ਵਾਸਤੇ ਆਏ।

**ਜਿਨ ਪਰਸਿਆ ਗੁਰੁ ਸਤਿਗੁਰੂ ਪੂਰਾ ਤਿਨ ਕੇ ਕਿਲਵਿਖ ਨਾਸ ਗਵਾਇਆ॥**

ਜਿਨ੍ਹਾਂ ਨੇ ਪੂਰਿਆਂ ਸਤਿਗੁਰਾਂ ਦੇ ਚਰਨਾਂ ਨੂੰ ਪਰਸਿਆ ਹੈ, ਗੁਰੂ ਨੇ ਕਿਰਪਾ ਕਰ ਕੇ ਉਹਨਾਂ ਦੇ ਨਾਸ ਕਰਨ ਵਾਲੇ ਸਾਰਿਆਂ ਪਾਪਾਂ ਨੂੰ ਗੁਆ ਦਿੱਤਾ ਹੈ।

**ਜੋਗੀ ਦਿਗੰਬਰ ਸੰਨਿਆਸੀ ਖਟੁ ਦਰਸਨ ਕਰਿ ਗਏ ਗੋਸਟਿ ਢੋਆ॥**

ਜੋਗੀ, ਦਿਗੰਬਰ= ਨਾਂਗੇ ਅਤੇ ਸੰਨਿਆਸੀ ਆਦਿਕ ਖਟੁ ਦਰਸਨ= ਛੇ ਭੇਖ ਭੀ ਢੋਆ= ਢੁਕ ਕਰ ਕੇ ਢੋਆ= ਭੇਟਾ ਅੱਗੇ ਰੱਖ ਕੇ ਗੁਰੂ ਜੀ ਨਾਲ ਗੋਸਟਿ= ਚਰਚਾ ਤੇ ਮਿਲਾਪ ਕਰ ਕੇ ਚਲੇ ਗਏ।

**ਪ੍ਰਥਮ ਆਏ ਕੁਲਖੇਤਿ ਗੁਰ ਸਤਿਗੁਰ ਪੁਰਬੁ ਹੋਆ॥ ੩॥**

ਜਦ ਸਤਿਗੁਰੂ ਜੀ ਪਹਿਲੇ ਕੁਰਛੇਤਰ ਵਿਚ ਆਏ ਤਾਂ ਗੁਰ= ਬੜਾ ਭਾਰੀ ਪੁਰਬੁ= ਮੇਲਾ ਹੋਇਆ॥ ੩॥

**ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ॥**

ਦੂਜਾ ਜਮਨਾ ਨਦੀ ਤੋਂ ਪਾਰ ਹੋਣ ਵਾਸਤੇ ਜਮਨਾ ਨਦੀ ਪਰ ਗਏ (ਜੋ ਕਿ ਜਗਾਧਰੀ ਦੇ ਪਾਸ ਚਲਦੀ ਹੈ, ਰਾਹ ਵਿਚ ਹੋਰ ਕੋਈ ਜਮਨਾ ਤੀਰਥ ਜਾਂ ਕੋਈ ਘਾਟ ਨਹੀਂ ਬਣਿਆ ਹੋਇਆ ਇਸ ਲਈ ਇਹੋ ਅਰਥ ਠੀਕ ਸਮਝਣਾ ਕਿ ਜਗਾਧਰੀ ਦੇ ਪਾਸ ਜਮਨਾ ਪਰ ਬੇੜੀਆਂ ਚਲਦੀਆਂ ਹਨ ਪਾਰ ਹੋਣ ਵਾਸਤੇ ਸਾਰੇ ਲੋਕ ਉਥੇ ਹੀ ਜਾਂਦੇ ਹਨ ਇਸ ਲਈ ਗੁਰੂ ਜੀ ਭੀ ਓਥੇ ਗਏ ਹਨ) ਗੁਰਾਂ ਨੇ ਅਤੇ ਸਾਰੀ ਸੰਗਤ ਨੇ ਹਰਿ ਹਰਿ ਨਾਮ ਜਪਣਾ ਕੀਤਾ।*

**ਜਾਗਾਤੀ ਮਿਲੇ ਦੇ ਭੇਟ ਗੁਰ ਪਿਛੈ ਲੰਘਾਇ ਦੀਆ॥**

ਅੱਗੋਂ ਜਗਾਤੀਏ ਸਗੋਂ ਗੁਰੂ ਜੀ ਨੂੰ ਭੇਟਾ ਦੇ ਕੇ ਬੜੇ ਸਤਿਕਾਰ ਨਾਲ ਮਿਲੇ ਅਤੇ ਗੁਰੂ ਜੀ ਦੇ ਪਿੱਛੇ ਸਾਰੀ ਸੰਗਤ ਨੂੰ ਟੈਕਸ ਲੀਤੇ ਤੋਂ ਬਿਨਾਂ ਹੀ ਲੰਘਾ ਦਿੱਤਾ (ਕਿਉਂਕਿ ਗੁਰੂ ਜੀ ਨੇ ਜਗਾਤੀਆਂ ਨੂੰ ਕਹਿ ਦਿੱਤਾ

---

**ਜੇ ਅਸੀਂ ਜਮਨਾ ਦਾ ਅਰਥ ਮਥਰਾ ਕਰੀਏ ਤਾਂ ਬਣਦਾ ਨਹੀਂ ਕਿਉਂਕਿ ਮਥਰਾ ਦੂਰ ਹੈ ਦਿੱਲੀਓਂ ਪਾਰ ਜਾ ਕੇ ਜਮਨਾ ਦੇ ਕਿਨਾਰੇ ਮਥਰਾ ਹੈ ਜਿਥੇ ਕ੍ਰਿਸ਼ਨ ਜੀ ਨੇ ਕੰਸ ਨੂੰ ਮਾਰਿਆ ਹੈ ਓਥੇ ਗੁਰੂ ਜੀ ਦਾ ਕੋਈ ਭੀ ਗੁਰਦੁਆਰਾ ਨਹੀਂ ਹੈ ਕਿਉਂਕਿ ਓਥੇ ਗੁਰੂ ਜੀ ਨਹੀਂ ਗਏ।*

*ਹਾਂ, ਜਮਨਾ ਦੇ ਕਿਨਾਰੇ ਇਕ ਹੀ ਗੁਰਦੁਆਰਾ ਪਾਉਂਟਾ ਸਾਹਿਬ ਹੈ ਗੁਰਦੁਆਰੇ ਦੇ ਨਾਲ ਹੀ ਜਮਨਾ ਚਲਦੀ ਹੈ ਪਰ ਉਹ ਗੁਰਦੁਆਰਾ ਦਸਮੇਸ਼ ਪਤਾ ਜੀ ਦਾ ਹੈ ਓਥੇ ਦਸਮ ਪਿਤਾ ਜੀ ਨੇ ਬੈਠ ਕੇ ਕ੍ਰਿਸ਼ਨਾ ਅਵਤਾਰ ਦਾ ਪ੍ਰਸੰਗ ਉਚਾਰਿਆ ਜੋ ਕਿ ਦਸਮ ਗ੍ਰੰਥ ਵਿਚ ਦਰਜ ਹੈ।*

*ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਓਥੇ ਨਹੀਂ ਗਏ ਇਸ ਵਾਸਤੇ 'ਦੁਤੀਆ ਜਮੁਨ ਗਏ' ਦਾ ਅਰਥ ਪਾਉਂਟਾ ਸਾਹਿਬ ਵੀ ਨਹੀਂ ਕਰ ਸਕਦੇ, ਜਮਨਾ ਦੇ ਕਿਨਾਰੇ ਹੋਰ ਕੋਈ ਗੁਰਦੁਆਰਾ ਨਹੀਂ ਹੈ।*

ਵਾਹਿਗੁਰੂ-ਵਾਹਿਗੁਰੂ ਦਾ ਜਾਪ ਕਰਨ ਵਾਲਾ ਜੋ ਵੀ ਸਾਡਾ ਸਿੱਖ ਹੈ ਉਸ ਨੂੰ ਤੁਸਾਂ ਨੇ ਤੰਗ ਨਹੀਂ ਕਰਨਾ)।

**ਸਭ ਛੁਟੀ ਸਤਿਗੁਰੂ ਪਿਛੈ ਜਿਨਿ ਹਰਿ ਹਰਿ ਨਾਮੁ ਧਿਆਇਆ॥**

ਜਿਨ੍ਹਾਂ ਨੇ ਵਾਹਿਗੁਰੂ-ਵਾਹਿਗੁਰੂ ਨਾਮ ਸਿਮਰਿਆ ਸੀ, ਉਹ ਸਾਰੀ ਖਲਕਤ ਸਤਿਗੁਰਾਂ ਦੇ ਪਿੱਛੇ ਲੱਗ ਕੇ (ਜਗਾਤੀਆਂ ਦੇ ਮਸੂਲ ਤੋਂ) ਛੁੱਟ ਗਈ।

**ਗੁਰ ਬਚਨਿ ਮਾਰਗਿ ਜੋ ਪੰਥਿ ਚਾਲੇ ਤਿਨ ਜਮੁ ਜਾਗਾਤੀ ਨੇੜਿ ਨ ਆਇਆ॥**

੧) ਗੁਰਾਂ ਦੇ ਬਚਨ ਸੁਣਨ ਵਾਸਤੇ ਜੋ ਗੁਰਾਂ ਦੇ ਮਾਰਗ ਦੇ ਪੰਥਿ= ਪਿੱਛੇ ਚੱਲੇ ਹਨ।

੨) ਜੇਹੜੇ ਪੁਰਸ਼ ਗੁਰ-ਉਪਦੇਸ਼ ਰੂਪ ਮਾਰਗ ਦੇ ਪੰਥਿ= ਪਿੱਛੇ ਚੱਲੇ ਹਨ।

੩) ਜੇਹੜੇ ਪੁਰਸ਼ ਗੁਰ-ਉਪਦੇਸ਼ ਦੇ ਮਾਰਗਿ= ਰਾਹ ਵਿਚ ਪੰਥਿ= ਰਾਹੀ ਹੋ ਕੇ ਤੁਰੇ ਹਨ, ਉਹਨਾਂ ਦੇ ਨੇੜੇ ਜਮ ਰੂਪ ਜਗਾਤੀਆ ਭੀ ਨਹੀਂ ਆਉਂਦਾ।

**ਸਭ ਗੁਰੂ ਗੁਰੂ ਜਗਤੁ ਬੋਲੈ ਗੁਰ ਕੈ ਨਾਇ ਲਇਐ ਸਭਿ ਛੁਟਕਿ ਗਇਆ॥**

ਹਰ ਕੋਈ ਜਗਤੁ= ਜੀਵ ਧੰਨ ਗੁਰੂ ਧੰਨ ਗੁਰੂ, ਵਾ :- ਵਾਹਿਗੁਰੂ-ਵਾਹਿਗੁਰੂ ਬੋਲਣ ਲੱਗ ਪਿਆ ਅਤੇ ਗੁਰੂ ਦੇ ਦੱਸੇ ਹੋਏ ਨਾਮ ਦੇ ਲੈਣ ਕਰ ਕੇ ਸਾਰੇ (ਲੋਕ ਜਗਾਤੀਆਂ ਦੇ ਮਸੂਲ ਤੋਂ) ਛੁੱਟ ਗਏ।

**ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ॥ ੪॥**

ਜਿਸ ਵੇਲੇ ਗੁਰੂ ਜੀ ਦੂਜੇ ਤੀਰਥ ਜਮਨਾ ਪਰ ਗਏ ਤਾਂ ਸਾਰੀ ਖਲਕਤ ਨੇ ਹਰਿ ਹਰਿ= ਵਾਹਿਗੁਰੂ-ਵਾਹਿਗੁਰੂ ਨਾਮ ਜਪਣਾ ਕੀਤਾ॥ ੪॥

**ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ॥**

ਜਿਸ ਵੇਲੇ ਤ੍ਰਿਤੀਆ= ਤੀਜੇ ਤੀਰਥ ਸੁਰਸਰੀ= ਗੰਗਾ ਪਰ ਆਏ ਤਾਂ ਓਥੇ ਇਕ ਕਉਤਕ ਚਲਤੁ ਭਇਆ= ਅਸਚਰਜ ਚਰਿਤ੍ਰ ਹੋਇਆ (ਜੋ ਕਿ ਮਹਾਰਾਜ ਜੀ ਨੇ ਕਈ ਰੂਪ ਧਾਰ ਲਏ, ਜਾਂ ਅਜੇਹਾ ਰੂਪ ਧਾਰਿਆ ਜੋ ਸਭ ਨੇ ਏਹੋ ਸਮਝਿਆ ਕਿ ਗੁਰੂ ਜੀ ਦਾ ਮੂੰਹ ਮੇਰੇ ਵੱਲ ਹੀ ਹੈ)।

**ਸਭ ਮੋਹੀ ਦੇਖਿ ਦਰਸਨੁ ਗੁਰ ਸੰਤ ਕਿਨੈ ਆਢੁ ਨ ਦਾਮੁ ਲਇਆ॥**

ਸੰਤ= ਸ਼ਾਂਤੀ ਸਰੂਪ ਜੀ ਦਾ ਦਰਸ਼ਨ ਦੇਖ ਕੇ ਸਾਰੀ ਖਲਕਤ ਮੋਹੀ ਗਈ ਅਤੇ ਜਗਾਤੀਆਂ ਵਿੱਚੋਂ ਭੀ ਕਿਸੇ ਮਸੂਲੀਏ ਨੇ ਕਿਸੇ ਮਨੁੱਖ ਦੇ ਪਾਸੋਂ ਆਢੁ ਦਾਮੁ= ਅੱਧਾ ਪੈਸਾ ਅਰਥਾਤ ਧੇਲਾ ਦਮੜੀ ਭੀ ਮਸੂਲ ਨਾ ਲੀਤਾ।

**ਆਢੁ ਦਾਮੁ ਕਿਛੁ ਪਇਆ ਨ ਬੋਲਕ ਜਾਗਾਤੀਆ ਮੋਹਣ ਮੁੰਦਣਿ ਪਈ॥**

੧) ਜਾਗਾਤੀਆ= ਮਸੂਲੀਆਂ ਨੂੰ ਮੋਹਣ= ਮੋਨ ਭਾਵ ਚੁੱਪ ਹੋਣੇ ਰੂਪ ਮੁੰਦਣਿ= ਦੰਦਲ ਪੈ ਗਈ।

੨) ਮੋਹਣ= ਮੂੰਹ ਵਿਚ ਮੁੰਦਣ ਹੀ ਪੈ ਗਈ।

੩) ਮੋਹਣੀ ਸਰੂਪ ਸਤਿਗੁਰਾਂ ਨੂੰ ਦੇਖਦਿਆਂ ਹੀ ਮੁੰਦਣ ਪੈ ਗਈ ਭਾਵ ਅਜੇਹੇ ਮਸਤ ਹੋਏ ਕਿ ਕੁਝ ਬੋਲ ਹੀ ਨਾ ਸਕੇ, ਇਸ ਲਈ ਆਢੁ ਦਾਮੁ= ਅੱਧਾ ਪੈਸਾ (ਭਾਵ ਧੇਲਾ ਦਮੜੀ ਕੁਝ) ਭੀ ਬੋਲਕ= ਗੋਲਕ ਵਿਚ ਨਾ ਪਿਆ। ਕਿਸੇ ਨੇ ਕਿਹਾ-'ਭਾਈ ! ਤੁਸੀਂ ਸਭਨਾਂ ਤੋਂ ਮੰਗ ਲੈਂਦੇ।' ਤਾਂ ਮਸੂਲੀਏ ਆਖਦੇ ਹਨ-

**ਭਾਈ ਹਮ ਕਰਹ ਕਿਆ ਕਿਸੁ ਪਾਸਿ ਮਾਂਗਹ**
**ਸਭ ਭਾਗਿ ਸਤਿਗੁਰ ਪਿਛੈ ਪਈ॥**

ਹੇ ਭਾਈ ! ਅਸੀਂ ਕੀ ਕਰੀਏ? ਅਤੇ ਕਿਸ ਦੇ ਪਾਸੋਂ ਮੰਗੀਏ, ਸਾਰੀ ਖਲਕਤ ਤਾਂ ਭੱਜ ਕੇ ਸਤਿਗੁਰਾਂ ਦੇ ਪਿੱਛੇ ਜਾ ਪਈ ਹੈ।

[ਪੰਨਾ ੧੧੧੭]

**ਜਾਗਾਤੀਆ ਉਪਾਵ ਸਿਆਣਪ ਕਰਿ ਵੀਚਾਰੁ ਡਿਠਾ**
**ਭੰਨਿ ਬੋਲਕਾ ਸਭਿ ਉਠਿ ਗਇਆ॥**

ਜਗਾਤੀਆਂ ਨੇ ਤਨ ਕਰ ਕੇ ਕਈ ਉਪਾਵ ਕੀਤੇ, ਬਾਣੀ ਦੀ ਸਿਆਣਪ ਭੀ ਕੀਤੀ, ਮਨ ਦੁਆਰਾ ਭੀ ਵਿਚਾਰ ਕੇ ਦੇਖਿਆ ਪਰ ਕੋਈ ਪੇਸ਼ ਨਾ ਗਈ। *ਅਥਵਾ :—* ਸਿਆਣਪ= ਸਿਆਣਿਆਂ ਨਾਲ ਮਿਲ ਕੇ ਵੀਚਾਰ ਪੂਰਬਕ ਕਈ ਉਪਾਵ= ਜਤਨ ਕਰ ਦੇਖੇ, ਪਰ ਕੋਈ ਪੇਸ਼ ਨਾ ਗਈ। ਜਦ ਕੁਝ ਭੀ ਹਾਸਲ ਨਾ ਹੋਇਆ ਤਦ ਸਾਰੇ ਜਗਾਤੀ ਬੋਲਕਾ= ਗੋਲਕਾਂ ਭੰਨ ਕੇ, ਉਠ ਕੇ ਚਲੇ ਗਏ।

ਗੋਲਕਾਂ ਭੰਨਣ ਦਾ ਇਹ ਮਤਲਬ ਸੀ ਕਿ ਬਾਦਸ਼ਾਹ ਅੱਗੇ ਬੇਨਤੀ ਕਰ ਕੇ ਠੇਕਾ ਮਾਫ ਕਰਵਾ ਲਵਾਂਗੇ, ਜੇਕਰ ਗੋਲਕਾਂ ਸਾਬਤ ਹੋਣਗੀਆਂ ਤਾਂ ਠੇਕਾ ਮਾਫ ਨਹੀਂ ਹੋਵੇਗਾ।

**ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ॥੫॥**

ਤ੍ਰਿਤੀਆ= ਤੀਜੇ ਤੀਰਥ ਸੁਰਸਰੀ= ਗੰਗਾ ਪਰ ਆਏ ਗੁਰੂ ਜੀ ਤਾਂ ਉਥੇ ਕਉਤਕੁ= ਅਸਚਰਜ ਚਰਿਤ੍ਰ ਹੋਇਆ ਜੋ ਕਿ ਸਭਨਾਂ ਨੇ ਦਰਸ਼ਨ ਕਰ ਕੇ ਏਹੋ ਕਿਹਾ ਕਿ ਸਤਿਗੁਰਾਂ ਦਾ ਮੂੰਹ ਸਾਡੇ ਵੱਲ ਹੀ ਹੈ॥੫॥

**ਮਿਲਿ ਆਏ ਨਗਰ ਮਹਾਜਨਾ ਗੁਰ ਸਤਿਗੁਰ ਓਟ ਗਹੀ॥**

ਜਿਸ ਵੇਲੇ ਗੁਰੂ ਜੀ ਕਨਖਲ ਪਹੁੰਚੇ ਤਾਂ ਕਨਖਲ ਨਗਰ ਦੇ ਅਤੇ ਜੁਆਲਾਪੁਰ ਨਗਰ ਦੇ ਸਾਰੇ ਮਹਾਜਨ ਲੋਕ ਆ ਕੇ ਮਿਲੇ, ਉਨ੍ਹਾਂ ਸਭਨਾਂ ਨੇ ਆ ਕੇ ਗੁਰ= ਪੂਜਨੀਕ ਸਤਿਗੁਰਾਂ ਦੀ ਓਟ ਫੜੀ।

**ਗੁਰੁ ਸਤਿਗੁਰੁ ਗੁਰੁ ਗੋਵਿਦੁ ਪੁਛਿ ਸਿਮ੍ਰਿਤਿ ਕੀਤਾ ਸਹੀ॥**

ਸਿਮ੍ਰਿਤੀਆਂ ਤੋਂ ਪੁੱਛ ਕੇ ਭਾਵ ਪੜ੍ਹ ਕੇ ਯਾਂ ਸਿਮ੍ਰਿਤੀਆਂ ਦੇ ਪੜ੍ਹਨ ਵਾਲੇ ਵਿਦ੍ਵਾਨ ਪੰਡਿਤਾਂ ਤੋਂ ਪੁੱਛ ਕੇ ਸਭਨਾਂ ਨੇ ਇਹ ਸਹੀ= ਨਿਸਚੇ ਕਰ ਲਿਆ ਕਿ ਸਾਰਿਆਂ ਤੋਂ ਗੁਰੁ= ਵੱਡਾ ਜੋ ਗੋਬਿੰਦ ਹੈ ਓਹੀ ਜੀਵਾਂ ਦੀ ਕਲਿਆਣ ਕਰਨ ਵਾਸਤੇ ਗੁਰੁ= ਪੂਜਨੀਕ ਸਤਿਗੁਰੂ ਰੂਪ ਹੋਇਆ ਹੈ।

**ਸਿਮ੍ਰਿਤਿ ਸਾਸਤ੍ਰ ਸਭਨੀ ਸਹੀ ਕੀਤਾ,**
**ਸੁਕਿ ਪ੍ਰਹਿਲਾਦਿ ਸ੍ਰੀਰਾਮ ਕਰਿ, ਗੁਰ ਗੋਵਿਦੁ ਧਿਆਇਆ॥**

ਸਿਮ੍ਰਿਤੀਆਂ ਸ਼ਾਸਤ੍ਰਾਂ ਦੁਆਰੇ ਸਾਰਿਆਂ ਨੇ ਸਹੀ= ਨਿਸਚੇ ਕਰ ਲਿਆ, ਕਿ ਸੁਕਦੇਵ, ਪ੍ਰਹਿਲਾਦ ਆਦਿਕਾਂ ਨੇ ਜਿਸ ਸ੍ਰੀ ਰਾਮ ਗੋਬਿੰਦ ਨੂੰ ਧਿਆਉਣਾ ਕੀਤਾ ਹੈ, ਉਹ ਗੋਬਿੰਦ ਹੀ ਗੁਰੂ ਰੂਪ ਹੋ ਕੇ ਆਇਆ ਹੈ। *ਅਥਵਾ :—* ਏਹ ਪ੍ਰਸੰਗ ਸਭਨਾਂ ਸਿਮ੍ਰਤੀਆਂ ਸ਼ਾਸਤ੍ਰਾਂ ਨੇ ਸਹੀ ਕੀਤਾ ਹੈ ਅਤੇ ਸੁਕਦੇਵ, ਪ੍ਰਹਿਲਾਦ ਤੇ

ਸ੍ਰੀ ਰਾਮ ਚੰਦ੍ਰ ਜੀ ਨੇ ਭੀ ਗੁਰੂ ਜੀ ਨੂੰ ਗੋਬਿੰਦ ਰੂਪ ਜਾਣ ਕੇ ਧਿਆਉਣਾ ਕੀਤਾ ਹੈ।

ਕਿਸੇ ਨੇ ਕਿਹਾ-'ਉਨ੍ਹਾਂ ਨੂੰ ਗੁਰਾਂ ਦੇ ਦਰਸ਼ਨਾਂ ਦਾ ਕੀ ਫਲ ਮਿਲਿਆ ਹੈ?' *ਉੱਤਰ-*

**ਦੇਹੀ ਨਗਰਿ ਕੋਟਿ ਪੰਚ ਚੋਰ ਵਟਵਾਰੇ ਤਿਨ ਕਾ ਥਾਉ ਥੇਹੁ ਗਵਾਇਆ॥**

ਅਸਥੂਲ ਦੇਹੀ ਰੂਪ ਨਗਰੀ ਦੇ ਅੰਤਹਕਰਨ ਰੂਪ ਕੋਟਿ= ਕਿਲ੍ਹੇ ਅੰਦਰ ਜੋ ਕਾਮ ਕ੍ਰੋਧ ਆਦਿਕ ਪੰਜ ਚੋਰ ਵਟਮਾਰੇ= ਧਾੜੇ ਮਾਰ ਹਨ, ਉਨ੍ਹਾਂ ਦਾ ਗੁਰੂ ਜੀ ਨੇ ਥਾਉ ਥੇਹੁ= ਥਾਂ-ਟਿਕਾਣਾ ਹੀ ਗੁਆ ਦਿੱਤਾ, ਭਾਵ ਨਾਸ ਕਰ ਦਿੱਤਾ ਹੈ।

**ਕੀਰਤਨ ਪੁਰਾਣ ਨਿਤ ਪੁੰਨ ਹੋਵਹਿ ਗੁਰ ਬਚਨਿ ਨਾਨਕਿ ਹਰਿ ਭਗਤਿ ਲਹੀ॥**

ਗੁਰੂ ਜੀ ਕਥਨ ਕਰਦੇ ਹਨ- ਸ੍ਰੀ ਗੁਰੂ ਅਮਰਦਾਸ ਜੀ ਦੇ ਪਾਸ ਨਿਤ ਹੀ ਕੀਰਤਨ ਦੁਆਰਾ ਹਰੀ ਜਸ, ਪੁਰਾਣਾਂ ਦੀ ਕਥਾ, *ਵਾ :-* ਪੁਰਾਣ= ਪੁਰਾਤਨ (ਪਰਮੇਸ਼ਰ) ਦੀ ਕਥਾ ਅਤੇ ਦਾਨ ਪੁੰਨ ਹੁੰਦੇ ਹਨ, ਸ੍ਰੀ ਗੁਰੂ ਅਮਰਦਾਸ ਜੀ ਦੇ ਬਚਨਾਂ ਨੂੰ ਮੰਨ ਕੇ ਸਭਨਾਂ ਨੇ ਹਰੀ ਦੀ ਭਗਤੀ ਲੈਣਾ ਕੀਤਾ ਹੈ।

**ਮਿਲਿ ਆਏ ਨਗਰ ਮਹਾਜਨਾ ਗੁਰ ਸਤਿਗੁਰ ਓਟ ਗਹੀ॥੬॥੪॥੧੦॥**

(ਕਨਖਲ) ਨਗਰ ਦੇ ਮਹਾਜਨ ਲੋਕ ਆ ਕੇ ਮਿਲੇ ਤੇ ਸਾਰਿਆਂ ਨੇ ਗੁਰ= ਪੂਜਨੀਕ ਸਤਿਗੁਰੂ ਅਮਰਦਾਸ ਜੀ ਦੀ ਓਟ ਗਹੀ= ਫੜਨਾ ਕੀਤੀ॥ ੬॥ ੪॥ ੧੦॥

## ਤੁਖਾਰੀ ਛੰਤ ਮਹਲਾ ੫ ੧ਓ ਸਤਿਗੁਰ ਪ੍ਰਸਾਦਿ॥

**ਘੋਲਿ ਘੁਮਾਈ ਲਾਲਨਾ ਗੁਰਿ ਮਨੁ ਦੀਨਾ॥**

ਹੇ ਲਾਲਨਾ= ਪਿਆਰੇ ਪ੍ਰਭੂ ! ਮੈਂ ਆਪ ਜੀ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ, ਆਪ ਜੀ ਦੀ ਪ੍ਰਾਪਤੀ ਵਾਸਤੇ ਮੈਂ ਆਪਣਾ ਮਨ ਤਨ ਗੁਰਾਂ ਨੂੰ ਅਰਪਣ ਕਰ ਦਿੱਤਾ ਹੈ।

*ਅਥਵਾ :—* ਗੁਰਾਂ ਨੇ ਆਪ ਜੀ ਦੀ ਪ੍ਰਾਪਤੀ ਦਾ ਮਨੁ= ਮੰਤ੍ਰ ਮੈਨੂੰ ਦਿੱਤਾ ਹੈ।

*ਅਥਵਾ :—* ਗੁਰਾਂ ਨੇ ਆਪ ਜੀ ਦਾ ਮਨੁ= ਮੰਨਣ ਕਰਨਾ ਦਿੱਤਾ ਹੈ।

**ਸੁਣਿ ਸਬਦੁ ਤੁਮਾਰਾ ਮੇਰਾ ਮਨੁ ਭੀਨਾ॥**

ਜਿਸ ਵੇਲੇ ਆਪ ਜੀ ਦੀ ਪ੍ਰਾਪਤੀ ਦਾ ਸ਼ਬਦ ਸੁਣਿਆ ਤਾਂ ਮੇਰਾ ਮਨ ਉਸ ਵਿਚ ਭਿੱਜ ਗਿਆ।

**ਇਹੁ ਮਨੁ ਭੀਨਾ ਜਿਉ ਜਲ ਮੀਨਾ ਲਾਗਾ ਰੰਗੁ ਮੁਰਾਰਾ॥**

ਮੇਰਾ ਇਹ ਮਨ ਇਸ ਤਰ੍ਹਾਂ ਭਿੱਜ ਗਿਆ ਹੈ, ਜਿਵੇਂ ਪਾਣੀ ਨਾਲ ਮੱਛੀ ਦਾ ਦਿਲ ਭਿੱਜਾ ਹੁੰਦਾ ਹੈ, ਇਸ ਲਈ ਹੇ ਮੁਰਾਰੀ (ਪਰਮਾਤਮਾ) ! ਆਪ ਜੀ ਦਾ ਰੰਗੁ= ਪਰੇਮ ਲੱਗ ਰਿਹਾ ਹੈ।

**ਕੀਮਤਿ ਕਹੀ ਨ ਜਾਈ ਠਾਕੁਰ ਤੇਰਾ ਮਹਲੁ ਅਪਾਰਾ॥**

ਹੇ ਮੇਰੇ ਠਾਕੁਰ= ਸੁਆਮੀ (ਪਰਮਾਤਮਾ) ! ਮੇਰੇ ਪਾਸੋਂ ਆਪ ਜੀ ਦੀ ਕੀਮਤਿ= ਉਪਮਾ ਕਹੀ ਨਹੀਂ ਜਾਂਦੀ, ਕਿਉਂਕਿ ਆਪ ਜੀ ਦਾ ਮਹਲੁ= ਸਰੂਪ ਅਪਾਰਾ= ਬੇਅੰਤ ਹੈ।

**ਸਗਲ ਗੁਣਾ ਕੇ ਦਾਤੇ ਸੁਆਮੀ ਬਿਨਉ ਸੁਨਹੁ ਇਕ ਦੀਨਾ॥**

ਹੇ ਸੁਆਮੀ ! ਆਪ ਸਾਰਿਆਂ ਗੁਣਾਂ ਦੇ ਦਾਤੇ ਹੋ, ਮੈਂ ਦੀਨਾ= ਗਰੀਬ (ਸੇਵਕ) ਦੀ ਇਕ ਬਿਨਉ= ਬੇਨਤੀ ਸੁਣਨਾ ਕਰੋ।

**ਦੇਹੁ ਦਰਸੁ ਨਾਨਕ ਬਲਿਹਾਰੀ ਜੀਅੜਾ ਬਲਿ ਬਲਿ ਕੀਨਾ॥ ੧॥**

ਗੁਰੂ ਜੀ ਕਥਨ ਕਰਦੇ ਹਨ— ਮੈਂ ਆਪ ਜੀ ਤੋਂ ਬਲਿਹਾਰ ਜਾਂਦਾ ਹਾਂ, ਮੈਂ ਆਪਣਾ ਜੀਅ ਕੁਰਬਾਨ ਕੀਤਾ ਹੈ ਅਤੇ ਆਪਣੇ ਪ੍ਰਾਣਾਂ ਨੂੰ ਭੀ ਕੁਰਬਾਨ ਕੀਤਾ ਹੈ, ਆਪ ਕਿਰਪਾ ਕਰ ਕੇ ਮੈਨੂੰ ਆਪਣਾ ਦਰਸ਼ਨ ਦੇਣਾ ਕਰੋ॥ ੧॥

**ਇਹੁ ਤਨੁ ਮਨੁ ਤੇਰਾ ਸਭਿ ਗੁਣ ਤੇਰੇ॥ ਖੰਨੀਐ ਵੰਞਾ ਦਰਸਨ ਤੇਰੇ॥**

ਏਹ ਸਰੀਰ ਤੇ ਮਨ ਆਪ ਜੀ ਦਾ ਦਿੱਤਾ ਹੋਇਆ ਹੈ ਅਤੇ ਸਾਰੇ ਗੁਣ ਭੀ ਤੇਰੇ ਦਿੱਤੇ ਹੋਏ ਹਨ। ਮੈਂ ਆਪ ਜੀ ਦੇ ਦਰਸ਼ਨ ਉਤੋਂ ਖੰਨੀਐ ਵੰਞਾ= ਟੁਕੜੇ ਭਾਵ ਕੁਰਬਾਨ ਜਾਂਦਾ ਹਾਂ।

**ਦਰਸਨ ਤੇਰੇ ਸੁਣਿ ਪ੍ਰਭ ਮੇਰੇ ਨਿਮਖ ਦ੍ਰਿਸਟਿ ਪੇਖਿ ਜੀਵਾ॥**

ਹੇ ਮੇਰੇ ਪ੍ਰਭੂ ! ਸੁਣ, ਮੈਂ ਤੇਰੇ ਦਰਸ਼ਨਾਂ ਤੋਂ ਕੁਰਬਾਨ ਜਾਂਦਾ ਹਾਂ, ਜੇ ਇਕ ਨਿਮਖ ਮਾਤ੍ਰ ਭੀ ਕਿਰਪਾ ਦ੍ਰਿਸ਼ਟੀ ਨਾਲ ਦੇਖੋ ਤਾਂ ਮੇਰਾ ਜੀਉਣਾ ਹੁੰਦਾ ਹੈ।

**ਅੰਮ੍ਰਿਤ ਨਾਮੁ ਸੁਨੀਜੈ ਤੇਰਾ ਕਿਰਪਾ ਕਰਹਿ ਤ ਪੀਵਾ॥**

(ਸ਼ਾਸਤ੍ਰਾਂ ਦੁਆਰੇ) ਸੁਣੀਦਾ ਹੈ ਕਿ ਆਪ ਜੀ ਦਾ ਨਾਮ-ਅੰਮ੍ਰਿਤ ਰੂਪ ਹੈ, ਜੇ ਤੂੰ ਕਿਰਪਾ ਕਰੇਂਗਾ ਤਾਂ ਮੈਂ ਉਸ ਨਾਮ-ਅੰਮ੍ਰਿਤ ਨੂੰ ਪੀਵਾਂਗਾ।

**ਆਸ ਪਿਆਸੀ ਪਿਰ ਕੈ ਤਾਈ ਜਿਉ ਚਾਤ੍ਰਿਕੁ ਬੂੰਦੇਰੇ॥**

ਹੇ ਪਿਰੀ-ਪਰਮਾਤਮਾ! ਮੈਂ ਪਿਆਸੀ ਆਪ ਜੀ ਦੇ ਦਰਸ਼ਨ ਦੀ ਆਸ ਕਰ ਕੇ ਇਉਂ ਵਿਲ੍ਕਦੀ ਹਾਂ, ਜਿਵੇਂ ਚਾਤ੍ਰਿਕੁ= ਪਪੀਹਾ ਸ੍ਵਾਂਤੀ ਬੂੰਦ ਤਾਈ= ਵਾਸਤੇ ਵਿਲ੍ਕਦਾ ਹੈ।

**ਕਹੁ ਨਾਨਕ ਜੀਅੜਾ ਬਲਿਹਾਰੀ ਦੇਹੁ ਦਰਸੁ ਪ੍ਰਭ ਮੇਰੇ॥ ੨॥**

ਗੁਰੂ ਜੀ ਕਥਨ ਕਰਦੇ ਹਨ—ਮੇਰਾ ਜੀਅ ਬਲਿਹਾਰੀ ਕੁਰਬਾਨ ਜਾਂਦਾ ਹੈ, ਹੇ ਮੇਰੇ ਪ੍ਰਭੂ ! ਆਪ ਕਿਰਪਾ ਕਰ ਕੇ ਮੈਨੂੰ ਆਪਣਾ ਦਰਸ਼ਨ ਦੇਣਾ ਕਰੋ॥ ੨॥

**ਤੂੰ ਸਾਚਾ ਸਾਹਿਬੁ ਸਾਹੁ ਅਮਿਤਾ॥ ਤੂ ਪ੍ਰੀਤਮੁ ਪਿਆਰਾ ਪ੍ਰਾਨ ਹਿਤ ਚਿਤਾ॥**

ਹੇ ਵਾਹਿਗੁਰੂ ! ਤੂੰ ਸੱਚਾ ਸਾਹਿਬ ਹੈਂ ਅਤੇ ਅਮਿਤ ਸ਼ਾਹ ਹੈਂ। ਤੂੰ ਮੇਰੇ ਪ੍ਰਾਣਾਂ ਦਾ ਪਿਆਰਾ ਪ੍ਰੀਤਮ ਹੈਂ, ਮੇਰੇ ਚਿਤ ਦਾ ਹਿਤ= ਪ੍ਰੇਮ ਤੇਰੇ ਵਿਚ ਲੱਗ ਰਿਹਾ ਹੈ। *ਅਥਵਾ :-* ਤੂੰ ਮੇਰਾ ਪਿਆਰਾ ਪ੍ਰੀਤਮ ਹੈਂ ਇਸ ਲਈ ਮੈਂ ਪ੍ਰਾਣਾਂ ਦੇ ਹਿਤ ਕਰ ਕੇ ਤੈਨੂੰ ਚਿਤਾ= ਚਿਤਵਦਾ ਹਾਂ।

**ਪ੍ਰਾਨ ਸੁਖ ਦਾਤਾ ਗੁਰਮੁਖਿ ਜਾਤਾ ਸਗਲ ਰੰਗ ਬਨਿ ਆਏ॥**

ਹੇ ਪ੍ਰਾਣਾਂ ਨੂੰ ਸੁਖ ਦੇਣ ਵਾਲੇ ਪ੍ਰਭੂ ! ਜਿਸ ਗੁਰਮੁਖ ਨੇ ਗੁਰਾਂ ਦੁਆਰੇ ਆਪ ਜੀ ਨੂੰ ਜਾਤਾ= ਜਾਣਿਆ ਹੈ, ਉਸ ਨੂੰ ਸਾਰੇ ਰੰਗ= ਅਨੰਦ ਬਣ ਆਏ ਹਨ।

**ਸੋਈ ਕਰਮੁ ਕਮਾਵੈ ਪ੍ਰਾਣੀ ਜੇਹਾ ਤੂ ਫੁਰਮਾਏ॥**

ਹੇ ਪ੍ਰਭੂ ! ਜੈਸਾ ਹੁਕਮ ਤੂੰ ਫੁਰਮਾਉਂਦਾ ਹੈਂ ਏਹ ਪ੍ਰਾਣੀ ਓਹੋ ਜੇਹੇ ਕਰਮ ਕਮਾਉਂਦਾ ਹੈ।

**ਜਾ ਕਉ ਕ੍ਰਿਪਾ ਕਰੀ ਜਗਦੀਸੁਰਿ ਤਿਨਿ ਸਾਧਸੰਗਿ ਮਨੁ ਜਿਤਾ ॥**

ਹੇ ਜਗਤ ਦੇ ਮਾਲਕ ਪ੍ਰਭੂ ! ਜਿਨ੍ਹਾਂ ਉੱਤੇ ਆਪ ਜੀ ਨੇ ਕਿਰਪਾ ਕੀਤੀ ਹੈ, ਉਨ੍ਹਾਂ ਨੇ ਸਤਸੰਗ ਕਰ ਕੇ ਮਨ ਨੂੰ ਜਿੱਤ ਲਿਆ ਹੈ।

**ਕਹੁ ਨਾਨਕ ਜੀਅੜਾ ਬਲਿਹਾਰੀ ਜੀਉ ਪਿੰਡੁ ਤਉ ਦਿਤਾ ॥ ੩ ॥**

ਗੁਰੂ ਜੀ ਕਥਨ ਕਰਦੇ ਹਨ—ਮੇਰਾ ਜੀਅ ਆਪ ਜੀ ਤੋਂ ਬਲਿਹਾਰ ਜਾਂਦਾ ਹੈ, ਇਹ ਜੀਅ= ਜਿੰਦ ਤੇ ਪਿੰਡੁ ਸਰੀਰ, ਪ੍ਰਾਣ ਆਦਿਕ ਸਭ ਕੁਝ ਆਪ ਜੀ ਦਾ ਦਿੱਤਾ ਹੋਇਆ ਹੈ॥ ੩ ॥

**ਨਿਰਗੁਣ ਰਾਖਿ ਲੀਆ ਸੰਤਨ ਕਾ ਸਦਕਾ ॥**

ਹੇ ਵਾਹਿਗੁਰੂ ! ਸੰਤਾਂ ਦੇ ਸਦਕਾ= ਆਸਰੇ ਕਰ ਕੇ, *ਵਾ :-* ਸੰਤਾਂ ਦੇ ਨਮਿੱਤ ਮੈਂ ਨਿਰਗੁਣ= ਗੁਣ ਹੀਣੇ ਨੂੰ ਸੰਸਾਰਕ ਦੁੱਖਾਂ ਤੋਂ ਰੱਖ ਲਿਆ ਹੈ।

**ਸਤਿਗੁਰਿ ਢਾਕਿ ਲੀਆ ਮੋਹਿ ਪਾਪੀ ਪੜਦਾ ॥**

ਆਪ ਜੀ ਦੀ ਕਿਰਪਾ ਨਾਲ ਸਤਿਗੁਰਾਂ ਨੇ ਮੈਂ ਪਾਪੀ ਦਾ ਪੜਦਾ ਢਕ ਲਿਆ ਹੈ।

**ਢਾਕਨਹਾਰੇ ਪ੍ਰਭੂ ਹਮਾਰੇ ਜੀਅ ਪ੍ਰਾਨ ਸੁਖ ਦਾਤੇ ॥**

ਹੇ ਸਾਡੇ ਪ੍ਰਭੂ ! ਆਪ ਹੀ ਪੜਦਿਆਂ ਦੇ ਢਕਣ ਵਾਲੇ ਹੋ ਅਤੇ ਆਪ ਹੀ ਜੀਅ ਤੇ ਪ੍ਰਾਣਾਂ ਨੂੰ ਸੁਖ ਦੇਣ ਵਾਲੇ ਹੋ।

**ਅਬਿਨਾਸੀ ਅਬਿਗਤ ਸੁਆਮੀ ਪੂਰਨ ਪੁਰਖ ਬਿਧਾਤੇ ॥**

ਹੇ ਸੁਆਮੀ ! ਆਪ ਅਬਿਨਾਸੀ= ਨਾਸ ਤੋਂ ਰਹਿਤ ਅਬਿਗਤ= ਕਠਿਨ ਪ੍ਰਾਪਤੀ ਵਾਲੇ ਪੂਰਨ ਪੁਰਖ ਬਿਧਾਤੇ= ਫਲਬਰ ਦਾਤੇ ਹੋ।

**ਉਸਤਤਿ ਕਹਨੁ ਨ ਜਾਇ ਤੁਮਾਰੀ ਕਉਣੁ ਕਹੈ ਤੂ ਕਦ ਕਾ ॥**

ਆਪ ਜੀ ਦੀ ਉਸਤਤੀ ਕਿਸੇ ਪਾਸੋਂ ਭੀ ਕਹੀ ਨਹੀਂ ਜਾਂਦੀ ਅਤੇ ਇਹ ਗੱਲ ਭੀ ਕੌਣ ਕਹਿ ਸਕਦਾ ਹੈ ਕਿ ਤੂੰ ਕਦੋਂ ਦਾ ਹੈ? ਭਾਵ ਆਪ ਜੀ ਦੇ ਆਦ ਅੰਤ ਨੂੰ ਕੋਈ ਨਹੀਂ ਜਾਣ ਸਕਦਾ।

**ਨਾਨਕ ਦਾਸੁ ਤਾ ਕੈ ਬਲਿਹਾਰੀ ਮਿਲੈ ਨਾਮੁ ਹਰਿ ਨਿਮਕਾ ॥੪ ॥੧ ॥੧੧ ॥**

ਗੁਰੂ ਜੀ ਕਥਨ ਕਰਦੇ ਹਨ- ਮੈਂ ਦਾਸ ਤਿਸ ਆਪ ਜੀ ਦੇ ਉੱਤੋਂ ਬਲਿਹਾਰ ਜਾਂਦਾ ਹਾਂ, ਹੋਰ ਸਾਧਨ ਤਾਂ ਰਸੋਈ ਵਾਂਗ ਹਨ ਉਨ੍ਹਾਂ ਨੂੰ ਸ੍ਵਾਦਿਸ਼ਟ ਕਰਨ ਵਾਸਤੇ ਹੇ ਹਰੀ ! ਆਪ ਜੀ ਦਾ ਨਾਮ ਨਿਮਕਾ= ਲੂਣ ਦੇ ਸਮਾਨ ਹੈ, ਇਸ ਲਈ ਹੇ ਹਰੀ ! ਨਾਮ ਰੂਪੀ ਲੂਣ ਮੈਨੂੰ ਮਿਲਣਾ ਚਾਹੀਦਾ ਹੈ।

*ਅਥਵਾ :-* ਨਿਮਕਾ= ਨਿਮਖ-ਨਿਮਖ ਸਮੇਂ ਵਿਚ ਹੇ ਹਰੀ ! ਆਪ ਜੀ ਦਾ ਨਾਮ ਜਪਣਾ ਮਿਲੇ॥ ੪ ॥ ੧ ॥ ੧੧ ॥

**(ਤੁਖਾਰੀ ਰਾਗ ਸਮਾਪਤੰ)**

# ਰਾਗੁ ਕੇਦਾਰਾ

[ਪੰਨਾ ੧੧੧੮]

## ਕੇਦਾਰਾ* ਮਹਲਾ ੪ ਘਰੁ ੧ ੧ੴ ਸਤਿਗਰ ਪ੍ਰਸਾਦਿ ॥

ਇਕ ਪਰੇਮੀ ਨੇ ਬੇਨਤੀ ਕੀਤੀ— "ਕਿਸ ਦੇ ਨਾਮਾਂ ਨੂੰ ਗਾਉਣਾ ਕਰੀਏ?' ਉੱਤਰ-

**ਮੇਰੇ ਮਨ ਰਾਮ ਨਾਮ ਨਿਤ ਗਾਵੀਐ ਰੇ ॥**

ਰੇ= ਹੇ ਮੇਰੇ ਮਨ ! ਨਿਤਾਪ੍ਰਤੀ ਤੂੰ ਰਾਮ ਨਾਮ ਨੂੰ ਗਾਉਣਾ ਕਰ।

**ਅਗਮ ਅਗੋਚਰੁ ਨ ਜਾਈ ਹਰਿ ਲਖਿਆ**
**ਗੁਰੁ ਪੂਰਾ ਮਿਲੈ ਲਖਾਵੀਐ ਰੇ ॥ ੧ ॥ ਰਹਾਉ ॥**

ਉਹ ਅਗਮ ਅਗੋਚਰ ਪ੍ਰਭੂ ਆਪਣੇ ਆਪ ਲਖਿਆ= ਜਾਣਿਆਂ ਨਹੀਂ ਜਾਂਦਾ, ਪੂਰੇ ਗੁਰੂ ਮਿਲਣ ਤਾਂ ਉਹ ਲਖਾਵੀਐ= ਜਣਾ ਦਿੰਦੇ ਹਨ ॥ ੧ ॥ ਰਹਾਉ ॥

**ਜਿਸੁ ਆਪੇ ਕਿਰਪਾ ਕਰੇ ਮੇਰਾ ਸੁਆਮੀ**
**ਤਿਸੁ ਜਨ ਕਉ ਹਰਿ ਲਿਵ ਲਾਵੀਐ ਰੇ ॥**

ਮੇਰਾ ਸੁਆਮੀ= ਪਰਮਾਤਮਾ ਜਿਸ ਉੱਤੇ ਆਪੇ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਸ ਗੁਰਮੁਖ ਜਨ ਨੂੰ ਹਰੀ ਆਪਣੀ ਲਿਵ ਵਿਚ ਲਗਾਉਂਦਾ ਹੈ।

**ਸਭੁ ਕੋ ਭਗਤਿ ਕਰੇ ਹਰਿ ਕੇਰੀ ਹਰਿ ਭਾਵੈ ਸੋ ਥਾਇ ਪਾਵੀਐ ਰੇ ॥ ੧ ॥**

ਸਭ ਕੋਈ ਹਰੀ ਕੇਰੀ= ਦੀ ਭਗਤੀ ਕਰਦਾ ਹੈ, ਜਿਸ ਦੀ ਹਰੀ (ਥਾਂ ਪਾਉਣੀ) ਚਾਹੁੰਦਾ ਹੈ, ਉਸ ਦੀ ਕੀਤੀ ਹੋਈ ਭਗਤੀ ਨੂੰ ਥਾਂ ਪਾ ਲੈਂਦਾ ਹੈ ॥ ੧ ॥

**ਹਰਿ ਹਰਿ ਨਾਮੁ ਅਮੋਲਕੁ ਹਰਿ ਪਹਿ ਹਰਿ ਦੇਵੈ ਤਾ ਨਾਮੁ ਧਿਆਵੀਐ ਰੇ ॥**

ਹਰਿ ਹਰਿ ਦਾ ਅਮੋਲਕ ਨਾਮ ਹਰੀ ਦੇ ਪਾਸ ਹੈ, ਜੇ ਹਰੀ ਆਪੇ ਦੇਵੇ ਤਾਂ ਏਹ ਜੀਵ ਨਾਮ ਨੂੰ ਧਿਆਉਂਦਾ ਹੈ।

---

*ਪਾਵਸ ਤੇ ਮਲਾਰ ਮਿਲ ਕੇ ਕੇਦਾਰਾ ਬਣਦਾ ਹੈ, ਸੰਧਿਆ ਵੇਲੇ ਗਾਇਆ ਜਾਂਦਾ ਹੈ, ਰਾਗ ਮਾਲਾ ਵਿਚ ਇਸ ਨੂੰ ਮੇਘ ਰਾਗ ਦਾ ਪੁੱਤਰ ਲਿਖਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਦਾ ੨੩ਵਾਂ ਨੰਬਰ ਹੈ।

**ਜਿਸ ਨੋ ਨਾਮੁ ਦੇਇ ਮੇਰਾ ਸੁਆਮੀ ਤਿਸੁ ਲੇਖਾ ਸਭੁ ਛਡਾਵੀਐ ਰੇ ॥ ੨ ॥**

ਮੇਰਾ ਸੁਆਮੀ= ਪਰਮਾਤਮਾ ਆਪ ਜਿਸ ਨੂੰ ਨਾਮ ਦਾਨ ਦੇਂਦਾ ਹੈ, ਉਸ ਦੇ ਕਰਮਾਂ ਦਾ ਸਾਰਾ ਲੇਖਾ= ਹਿਸਾਬ ਛੁਡਾ ਦੇਂਦਾ ਹੈ॥ ੨ ॥

**ਹਰਿ ਨਾਮੁ ਅਰਾਧਹਿ ਸੇ ਧੰਨੁ ਜਨ ਕਹੀਅਹਿ**
**ਤਿਨ ਮਸਤਕਿ ਭਾਗੁ ਧੁਰਿ ਲਿਖਿ ਪਾਵੀਐ ਰੇ ॥**

ਜੋ ਹਰੀ ਨਾਮ ਨੂੰ ਅਰਾਧਦੇ ਹਨ ਉਹ ਪੁਰਸ਼ ਧੰਨ ਕਹੀਦੇ ਹਨ, ਉਨ੍ਹਾਂ ਦੇ ਮੱਥੇ ਪਰ ਧੁਰ ਤੋਂ ਹੀ ਚੰਗੇ ਭਾਗਾਂ ਦਾ ਲੇਖ ਲਿਖ ਪਾਇਆ ਹੈ।

**ਤਿਨ ਦੇਖੇ ਮੇਰਾ ਮਨੁ ਬਿਗਸੈ ਜਿਉ ਸੁਤੁ ਮਿਲਿ ਮਾਤ ਗਲਿ ਲਾਵੀਐ ਰੇ ॥ ੩ ॥**

ਉਨ੍ਹਾਂ ਦਾ ਦਰਸ਼ਨ ਦੇਖ ਕੇ ਮੇਰਾ ਮਨ ਇਉਂ ਅਨੰਦ ਹੋ ਜਾਂਦਾ ਹੈ, ਜਿਵੇਂ ਸੁਤੁ= ਪੁੱਤਰ ਨੂੰ ਮਿਲ ਕੇ ਮਾਂ ਆਪਣੇ ਗਲ ਨਾਲ ਲਾਉਂਦੀ ਹੈ ਤੇ ਅਨੰਦ ਹੋ ਜਾਂਦੀ॥ ੩ ॥ ਹੇ ਭਾਈ ! ਤੂੰ ਭੀ ਇਉਂ ਬੇਨਤੀ ਕਰ-

**ਹਮ ਬਾਰਿਕ ਹਰਿ ਪਿਤਾ ਪ੍ਰਭ ਮੇਰੇ ਮੋਕਉ ਦੇਹੁ ਮਤੀ ਜਿਤੁ ਹਰਿ ਪਾਵੀਐ ਰੇ ॥**

ਹੇ ਹਰੀ ਪ੍ਰਭੂ ! ਆਪ ਮੇਰੇ ਪਿਤਾ ਰੂਪ ਹੋ ਅਸੀਂ ਆਪ ਜੀ ਦੇ ਬੱਚੇ ਹਾਂ, ਹੇ ਹਰੀ ! ਮੈਨੂੰ ਉਹ ਮਤੀ= ਸਿਖਿਆ ਦਿਓ ਜਿਸ ਕਰ ਕੇ ਮੈਂ ਆਪ ਜੀ ਨੂੰ ਪਾਉਣਾ ਕਰਾਂ।

**ਜਿਉ ਬਛੁਰਾ ਦੇਖਿ ਗਊ ਸੁਖੁ ਮਾਨੈ**
**ਤਿਉ ਨਾਨਕ ਹਰਿ ਗਲਿ ਲਾਵੀਐ ਰੇ ॥ ੪ ॥ ੧ ॥**

ਜਿਵੇਂ ਵੱਛਾ ਗਊ ਨੂੰ ਦੇਖ ਕੇ ਸੁਖ ਮੰਨਦਾ ਹੈ, ਤਿਵੇਂ ਮੈ ਆਪ ਜੀ ਨੂੰ ਵੇਖ ਕੇ ਸੁਖ ਮੰਨਦਾ ਹਾਂ, ਇਸ ਲਈ ਹੇ ਹਰੀ ! ਤੂੰ ਆਪਣੇ ਗਲ ਨਾਲ ਮੈਨੂੰ ਲਾਉਣਾ ਕਰ॥ ੪॥ ੧॥

**ਕੇਦਾਰਾ ਮਹਲਾ ੪ ਘਰੁ ੧ ੴ ਸਤਿਗੁਰ ਪ੍ਰਸਾਦਿ ॥**
**ਮੇਰੇ ਮਨ ਹਰਿ ਹਰਿ ਗੁਨ ਕਹੁ ਰੇ ॥**

ਹੇ ਮੇਰੇ ਮਨ ! ਤੂੰ ਹਰ ਵੇਲੇ ਹਰਿ ਹਰਿ ਦੇ ਗੁਣ ਕਥਨ ਕਰ।

**ਸਤਿਗੁਰੂ ਕੇ ਚਰਨ ਧੋਇ ਧੋਇ ਪੂਜਹੁ**
**ਇਨ ਬਿਧਿ ਮੇਰਾ ਹਰਿ ਪ੍ਰਭੁ ਲਹੁ ਰੇ ॥ ਰਹਾਉ ॥**

ਸੁਤਿਗੁਰਾਂ ਦੇ ਪਵਿੱਤਰ ਚਰਨਾਂ ਨੂੰ ਧੋ ਧੋ ਕੇ ਪੂਜਣਾ ਕਰ, ਤਾਂ ਇਸ ਵਿਧੀ ਕਰ ਕੇ ਤੂੰ ਮੇਰੇ ਹਰੀ-ਪ੍ਰਭੂ ਨੂੰ ਲੱਭ ਲੈਣਾ ਕਰੇਂਗਾ। *ਵਾ :-* ਧੋਣੇ ਜੋਗ ਸਤਿਗੁਰਾਂ ਦੇ ਚਰਨਾਂ ਨੂੰ ਧੋ ਕੇ ਪੂਜਣਾ ਕਰ॥ ਰਹਾਉ॥

**ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਬਿਖੈ ਰਸ ਇਨ ਸੰਗਤਿ ਤੇ ਤੂ ਰਹੁ ਰੇ ॥**

ਕਾਮ, ਕਰੋਧ, ਲੋਭ, ਮੋਹ, ਹੰਕਾਰ ਤੇ ਵਿਸ਼ੇ-ਰਸ ਇਨ੍ਹਾਂ ਦੁਸ਼ਟਾਂ ਦੀ ਸੰਗਤ ਵਲੋਂ ਤੂੰ ਰਹਿ ਜਾਹ, ਅਰਥਾਤ ਇਨ੍ਹਾਂ ਦੀ ਸੰਗਤ ਨਾ ਕਰ।

**ਮਿਲਿ ਸਤ ਸੰਗਤਿ ਕੀਜੈ ਹਰਿ ਗੋਸਟਿ ਸਾਧੂ ਸਿਉ ਗੋਸਟਿ**

ਸਾਧੂਆਂ ਦੀ ਸਤਸੰਗਤ ਨਾਲ ਮਿਲ ਕੇ ਸੰਸਾਰਕ ਗੋਸਟਾਂ ਵਿਚੋਂ ਤਨ ਕਰ ਕੇ ਕੀਜੈ ਹਰਿ ਗੋਸਟਿ= ਹਰੀ ਦੀ ਚਰਚਾ ਕਰ।

**ਹਰਿ ਪ੍ਰੇਮ ਰਸਾਇਣੁ ਰਾਮ ਨਾਮੁ ਰਸਾਇਣੁ**

ਰਸਾਇਣਾਂ ਵਿਚੋਂ ਉੱਤਮ ਰਸਾਇਣ ਜੋ ਹਰੀ ਰਾਮ ਦਾ ਨਾਮ ਹੈ, ਉਸ ਵਿਚ ਮਨ ਕਰ ਕੇ ਪਰੇਮ ਕਰ। ਅਤੇ

**ਹਰਿ ਰਾਮ ਨਾਮ ਰਾਮ ਰਮਹੁ ਰੇ॥ ੧॥**

ਰੇ= ਹੇ ਭਾਈ ਨੂੰ ਹਰੀ ਰਾਮ ਦਾ ਜੋ ਰਾਮ ਨਾਮ ਹੈ, ਉਸ ਨੂੰ ਬਾਣੀ ਦੁਆਰੇ ਰਮਹੁ= ਉਚਾਰਨ ਕਰੋ।

[ਪੰਨਾ ੧੧੧੯]

**ਅੰਤਰ ਕਾ ਅਭਿਮਾਨੁ ਜੋਰੁ ਤੂ ਕਿਛੁ ਕਿਛੁ ਕਿਛੁ ਜਾਨਤਾ**
**ਇਹੁ ਦੂਰਿ ਕਰਹੁ ਆਪਨ ਗਹੁ ਰੇ॥**

ਹੇ ਭਾਈ ! ਅੰਦਰਲੇ ਗੁਣਾਂ ਦਾ ਜੋ ਤੂੰ ਕੁਝ ਹੰਕਾਰ ਜਾਣਦਾ ਹੈਂ ਅਤੇ ਸਰੀਰ ਦਾ ਜੋ ਕੁਝ ਬਲ ਜਾਣਦਾ ਹੈਂ ਤੇ ਬਾਣੀ ਦੀ ਚਤੁਰਾਈ ਜੋ ਕੁਝ ਤੂੰ ਜਾਣਦਾ ਹੈਂ, ਇਨ੍ਹਾਂ ਸਾਰਿਆਂ ਨੂੰ ਤੂੰ ਦੂਰ ਕਰ ਦੇ ਤੇ ਆਪਨ ਗਹੁ ਰੇ= ਹੇ ਭਾਈ ! ਆਪਣੇ ਸਰੂਪ ਨੂੰ ਤੂੰ ਗ੍ਰਹਿਣ ਕਰ। *ਅਥਵਾ :—* ਆਪਨ ਗਹੁਰੇ= ਹੰਕਾਰ ਨੂੰ ਨਾ ਗ੍ਰਹਿਣ ਕਰ।

**ਜਨ ਨਾਨਕ ਕਉ ਹਰਿ ਦਇਆਲ ਹੋਹੁ ਸੁਆਮੀ**
**ਹਰਿ ਸੰਤਨ ਕੀ ਧੂਰਿ ਕਰਿ ਹਰੇ॥ ੨॥ ੧॥ ੨॥**

ਗੁਰੂ ਜੀ ਕਥਨ ਕਰਦੇ ਹਨ— ਹੇ ਮੇਰੇ ਸੁਆਮੀ ਮੈਂ ਸੇਵਕ ਜਨ ਉੱਤੇ ਆਪ ਦਿਆਲੂ ਹੋਵੋ, ਹੇ ਸਭ ਦੇ ਹਰਿਆਂ ਕਰਨ ਵਾਲੇ ਹਰੀ ! ਮੈਨੂੰ ਸੰਤਾਂ ਦੀ ਚਰਨ-ਧੂੜ ਦੇਣਾ ਕਰ॥ ੨॥ ੧॥ ੨॥

**ਕੇਦਾਰਾ ਮਹਲਾ ੫ ਘਰੁ ੨ ੴ ਸਤਿਗੁਰ ਪ੍ਰਸਾਦਿ॥**
**ਮਾਈ ਸੰਤ ਸੰਗਿ ਜਾਗੀ॥**

ਹੇ ਮਾਈ= ਭਾਈ ! ਸੰਤਾਂ ਦੇ ਸੰਗ ਕਰ ਕੇ ਭਜਨ ਕਰਨ ਵਿਚ ਬੁੱਧੀ ਜਾਗੀ ਹੈ, *ਵਾ :-* ਗਿਆਨ-ਜਾਗ੍ਰਤ ਵਿਚ ਜਾਗੀ ਹੈ।

**ਪ੍ਰਿਅ ਰੰਗ ਦੇਖੈ ਜਪਤੀ ਨਾਮੁ ਨਿਧਾਨੀ॥ ਰਹਾਉ॥**

ਨਾਮ ਜੋ ਨਿਧੀਆਂ ਦਾ ਖਜ਼ਾਨਾ ਹੈ ਉਸ ਨੂੰ ਜਪਦਿਆਂ-ਜਪਦਿਆਂ ਰੰਗ= ਅਨੰਦ ਰੂਪ ਪਿਰੀ-ਪਰਮਾਤਮਾ ਨੂੰ ਦੇਖਿਆ ਹੈ॥ ਰਹਾਉ॥

**ਦਰਸਨ ਪਿਆਸ ਲੋਚਨ ਤਾਰ ਲਾਗੀ ਬਿਸਰੀ ਤਿਆਸ ਬਿਡਾਨੀ॥ ੧॥**

ਦਰਸ਼ਨ ਦੀ ਪਿਆਸ ਕਰ ਕੇ ਲੋਚਨ= ਅੱਖਾਂ ਦੀ ਤਾਰ ਲੱਗ ਗਈ ਭਾਵ ਬੱਝ ਗਈ ਹੈ, ਬਿਡਾਨੀ= ਪਰਾਈ ਤ੍ਰਿਖਾ ਅਰਥਾਤ ਹੋਰਨਾਂ ਦੀ ਇੱਛਾ ਭੁੱਲ ਗਈ ਹੈ॥ ੧॥

**ਅਬ ਗੁਰੁ ਪਾਇਓ ਹੈ ਸਹਜ ਸੁਖਦਾਇਕ ਦਰਸਨੁ ਪੇਖਤ ਮਨੁ ਲਪਟਾਨੀ॥**

ਹੁਣ ਸਹਜ= ਆਤਮ-ਸੁਖ ਦੇਣ ਵਾਲਾ ਗੁਰੂ ਪਾਇਆ ਹੈ ਅਤੇ ਉਸ ਦੀ ਕਿਰਪਾ ਨਾਲ ਦਰਸ਼ਨ ਵੇਖਦਿਆਂ ਹੀ ਮਨ ਓਸੇ ਨਾਲ ਲਪਟ ਗਿਆ ਹੈ। ਯਾਂ ਮਨ ਦੀ ਬਿਰਤੀ ਓਸੇ ਨਾਲ ਲੰਪਟ ਹੋ ਗਈ ਹੈ।

**ਦੇਖਿ ਦਮੋਦਰ ਰਹਸੁ ਮਨਿ ਉਪਜਿਓ ਨਾਨਕ ਪ੍ਰਿਅ ਅੰਮ੍ਰਿਤ ਬਾਨੀ॥੨॥੧॥**

ਗੁਰੂ ਜੀ ਕਥਨ ਕਰਦੇ ਹਨ— ਦਮੋਦਰ= ਪਰਮਾਤਮਾ ਨੂੰ ਦੇਖਿਆ ਤਾਂ ਮਨ ਵਿਚ ਰਹਸੁ= ਅਨੰਦ ਪੈਦਾ ਹੋਇਆ, ਉਸ ਪਿਰੀ ਦੀ ਪ੍ਰਤਖ ਬਾਣੀ ਅੰਮ੍ਰਿਤ ਵਾਂਗ ਮਿੱਠੀ ਹੈ, *ਅਥਵਾ :—* ਪਿਰੀ ਦੀ ਨਾਮ-ਬਾਣੀ ਅੰਮ੍ਰਿਤ ਰੂਪ ਹੈ॥ ੨॥ ੧॥

## ਕੇਦਾਰਾ ਮਹਲਾ ੫ ਘਰੁ ੩ ੧ੴ ਸਤਿਗੁਰ ਪ੍ਰਸਾਦਿ॥

**ਦੀਨ ਬਿਨਉ ਸੁਨੁ ਦਇਆਲ॥**

ਹੇ ਦਿਆਲੂ ਪਰਮਾਤਮਾ ! ਮੈਂ ਦੀਨ ਦੀ ਬੇਨਤੀ ਸੁਣੋ।

**ਪੰਚ ਦਾਸ ਤੀਨਿ ਦੋਖੀ,**

**ਏਕ ਮਨੁ ਅਨਾਥ, ਨਾਥ ਰਾਖੁ ਹੋ ਕਿਰਪਾਲ॥ ਰਹਾਉ॥**

ਪੰਚ ਕਾਮ ਕਰੋਧ ਆਦਿਕ, ਦਾਸ= ਦਸ ਇੰਦ੍ਰੀਏ (ਰਜੋ, ਸਤੋ, ਤਮੋ ਰੂਪ) ਤਿੰਨ ਗੁਣ, ਏਹ ਸਾਰੇ ਮੇਰੇ ਦੋਖੀ ਹਨ, *ਅਥਵਾ :—* ਪੰਜ ਕਾਮ ਆਦਿਕ ਤਿੰਨ ਗੁਣ ਏਹ ਅੱਠੇ ਦਾਸ ਦੇ ਦੋਖੀ ਹਨ, ਇਨ੍ਹਾਂ ਸਾਰਿਆਂ ਵਿਚ ਇਕ ਮੇਰਾ ਮਨ ਅਨਾਥ ਹੈ, ਹੇ ਨਾਥ= ਸੁਆਮੀ ! ਆਪ ਕਿਰਪਾਲੂ ਹੋ ਕੇ ਇਨ੍ਹਾਂ ਤੋਂ ਰੱਖ ਲਓ॥ ਰਹਾਉ॥

**ਅਨਿਕ ਜਤਨ ਗਵਨੁ ਕਰਉ॥ ਖਟੁ ਕਰਮ ਜੁਗਤਿ ਧਿਆਨੁ ਧਰਉ॥**

ਅਨੇਕ ਤਰ੍ਹਾਂ ਦੇ ਜਤਨ ਤੇ ਰਾਗ ਗੈਣ ਕਰਦਾ ਹਾਂ, *ਅਥਵਾ :—* ਅਨੇਕਾਂ ਜਤਨ ਕਰ ਕੇ ਧਰਤੀ ਪਰ ਗਵਨੁ= ਚੱਲਣਾ ਕਰਦਾ ਹਾਂ, *ਵਾ :-* ਗਵਨੁ= ਯਾਤਰਾ ਕਰਦਾ ਹਾਂ। ਸੰਧਿਆ ਤਰਪਣ ਆਦਿਕ ਖਟੁ= ਛੇ ਤਰ੍ਹਾਂ ਦੇ ਕਰਮਾਂ ਸਹਿਤ ਹੋ ਕੇ ਦੇਵਤਿਆਂ ਦਾ ਧਿਆਨ ਭੀ ਧਾਰਦਾ ਹਾਂ।

**ਉਪਾਵ ਸਗਲ ਕਰਿ ਹਾਰਿਓ ਨਹ ਨਹ ਹੁਟਹਿ ਬਿਕਰਾਲ॥ ੧॥**

ਸਾਰੇ ਉਪਾਵ= ਜਤਨ ਕਰ ਕੇ ਥੱਕ ਗਿਆ ਹਾਂ, ਏਹ ਭਿਆਨਕ ਦੋਖੀ ਨਾ ਉਪਾਵਾਂ ਕਰ ਕੇ ਹਟਦੇ ਹਨ, ਨਾ ਹੀ ਤੀਰਥ ਯਾਤਰਾ ਤੇ ਛੇ ਤਰ੍ਹਾਂ ਦੇ ਕਰਮਾਂ ਕਰ ਕੇ ਹਟਦੇ॥ ੧॥

**ਸਰਨਿ ਬੰਦਨ ਕਰੁਣਾਪਤੇ॥ ਭਵ ਹਰਣ ਹਰਿ ਹਰਿ ਹਰਿ ਹਰੇ॥**

ਹੇ ਕਿਰਪਾ- ਪਤੀ-ਪਰਮਾਤਮਾ ! ਆਪ ਜੀ ਦੀ ਸ਼ਰਨ ਗ੍ਰਹਿਣ ਕਰ ਕੇ ਮੈਂ ਆਪ ਜੀ ਨੂੰ ਬੰਦਨ= ਨਮਸਕਾਰ ਕਰਦਾ ਹਾਂ। ਹੇ ਹਰਿ ਹਰਿ ! ਆਪ ਭਵ= ਜਨਮ, ਹਰਣ= ਮਰਨ ਦੇ ਹਰਿ= ਨਾਸ ਕਰਨ ਵਾਲੇ ਹੋ, *ਵਾ :-* ਜਨਮ ਦੇ ਹਰਣ= ਨਾਸ ਕਰਨ ਵਾਲੇ ਹੋ ਤੇ ਹਰ ਇਕ ਸ਼ੁਭ ਗੁਣਾਂ ਨਾਲ ਹਰਿਆਂ ਕਰਨ ਵਾਲੇ ਹੋ।

**ਏਕ ਤੂਹੀ ਦੀਨ ਦਇਆਲ॥ ਪ੍ਰਭ ਚਰਨ ਨਾਨਕ ਆਸਰੋ॥**

ਹੇ ਪ੍ਰਭੂ ! ਇਕ ਤੂੰ ਹੀ ਦੀਨ= ਗਰੀਬਾਂ ਪਰ ਦਇਆ ਕਰਨ ਵਾਲਾ ਹੈਂ। ਗੁਰੂ ਜੀ ਕਥਨ ਕਰਦੇ ਹਨ-

ਹੇ ਪ੍ਰਭੂ ! ਇਕ ਆਪ ਜੀ ਦੇ ਚਰਨਾਂ ਦਾ ਆਸਰਾ ਹੈ।

**ਉਧਰੇ ਭ੍ਰਮ ਮੋਹ ਸਾਗਰ ॥ ਲਗਿ ਸੰਤਨਾ ਪਗ ਪਾਲ ॥ ੨ ॥ ੧ ॥ ੨ ॥**

ਉਹ ਭਰਮ ਅਤੇ ਮੋਹ ਰੂਪ ਸਮੁੰਦਰ ਤੋਂ ਤਰ ਗਏ ਹਨ। ਜੋ ਸੰਤਾਂ ਦੇ ਚਰਨਾਂ ਰੂਪ ਪਾਲ= ਪੱਲੇ (ਲੜ) ਨਾਲ ਲੱਗੇ ਹਨ। *ਅਥਵਾ :—* ਸੰਤਾਂ ਦੇ ਚਰਨਾਂ ਨਾਲ ਲੱਗ ਕੇ ਇਕ ਪਾਲ= ਪਲ ਵਿਚ ਭਰਮ ਅਤੇ ਮੋਹ ਰੂਪ ਸਮੁੰਦਰ ਤੋਂ ਉਧਰੇ= ਤਰ (ਬਚ) ਗਏ॥ ੨ ॥ ੧ ॥ ੨ ॥ (ਇਹ ਅਰਥ ਸੰਪ੍ਰਦਾਈ ਛੋਟੇ ਪ੍ਰਿਆਵਾਂ ਵਿਚ ਹਨ)।

**ਕੇਦਾਰਾ ਮਹਲਾ ੫ ਘਰੁ ੪ ੧ੴ ਸਤਿਗੁਰ ਪ੍ਰਸਾਦਿ ॥**

**ਸਰਨੀ ਆਇਓ ਨਾਥ ਨਿਧਾਨ ॥**

ਹੇ ਨਿਧੀਆਂ ਦੇ ਖਜ਼ਾਨੇ ਨਾਥ= ਸੁਆਮੀ (ਪਰਮਾਤਮਾ) ! ਮੈਂ ਆਪ ਜੀ ਸਰਨੀ= ਸ਼ਰਨ ਵਿਚ ਆਇਆ ਹਾਂ।

**ਨਾਮ ਪ੍ਰੀਤਿ ਲਾਗੀ ਮਨ ਭੀਤਰਿ ਮਾਗਨ ਕਉ ਹਰਿ ਦਾਨ ॥ ੧ ॥ ਰਹਾਉ ॥**

ਮੇਰੇ ਮਨ ਵਿਚ ਹਰੀ ਨਾਮ ਦੀ ਪ੍ਰੀਤੀ ਲੱਗੀ ਹੈ, ਮੈਂ ਏਹੋ ਦਾਨ ਮੰਗਣ ਲਈ ਆਪ ਜੀ ਦੀ ਸ਼ਰਨੀ ਆਇਆ ਹਾਂ॥ ੧ ॥ ਰਹਾਉ॥

**ਸੁਖਦਾਈ ਪੂਰਨ ਪਰਮੇਸੁਰ ਕਰਿ ਕਿਰਪਾ ਰਾਖਹੁ ਮਾਨ ॥**

ਹੇ ਪੂਰਨ ਪਰਮੇਸ਼ਰ ! ਆਪ ਹੀ ਸੁਖਾਂ ਦੇ ਦੇਣ ਵਾਲੇ ਹੋ, ਕਿਰਪਾ ਦ੍ਰਿਸ਼ਟੀ ਕਰ ਕੇ ਮੇਰਾ ਮਾਨ= ਆਦਰ ਰੱਖੋ। *ਅਥਵਾ :-* ਮੇਰਾ ਮਨ ਕਾਬੂ ਕਰ ਕੇ ਰੱਖੋ।

**ਦੇਹੁ ਪ੍ਰੀਤਿ ਸਾਧੂ ਸੰਗਿ ਸੁਆਮੀ ਹਰਿ ਗੁਨ ਰਸਨ ਬਖਾਨ ॥ ੧ ॥**

ਹੇ ਹਰੀ ਸੁਆਮੀ ! ਅਜੇਹੀ ਪਰੀਤੀ ਦਿਓ ਜੋ ਸੰਤਾਂ ਦੇ ਸਤਸੰਗ ਵਿਚ ਬੈਠ ਕੇ ਰਸਨਾ ਨਾਲ ਆਪ ਜੀ ਦੇ ਗੁਣਾਂ ਨੂੰ ਬਖਾਨ= ਕਥਨ ਕਰਾਂ॥ ੧ ॥

**ਗੋਪਾਲ ਦਇਆਲ ਗੋਬਿਦ ਦਮੋਦਰ ਨਿਰਮਲ ਕਥਾ ਗਿਆਨ ॥**

ਹੇ ਗੋਬਿੰਦ ਗੋਪਾਲ, ਦੀਨ ਦਿਆਲ ਦਮੋਦਰ ਪ੍ਰਭੂ ! ਆਪ ਜੀ ਦੀ ਨਿਰਮਲ ਕਥਾ ਤੋਂ ਹੀ ਗਿਆਨ ਪ੍ਰਾਪਤ ਹੁੰਦਾ ਹੈ। *ਅਥਵਾ :-* ਹੇ ਗੋ-ਪਾਲ= ਪ੍ਰਿਥਵੀ ਦੇ ਪਾਲਕ, ਦੀਨ ਦਿਆਲ ਗੋਬਿੰਦ= ਵੇਦਾਂ ਕਰ ਕੇ ਜਾਣਨੇ ਜੋਗ ਦਮੋਦਰ ਪ੍ਰਭੂ ! ਆਪ ਜੀ ਦੇ ਗਿਆਨ ਦੀ ਕਥਾ ਨਿਰਮਲ ਹੈ। ਯਾਂ ਆਪ ਜੀ ਦੀ ਨਿਰਮਲ ਕਥਾ ਸੁਣਦਿਆਂ ਸਰੂਪ-ਗਿਆਨ ਪ੍ਰਾਪਤ ਹੁੰਦਾ ਹੈ।

**ਨਾਨਕ ਕਉ ਹਰਿ ਕੈ ਰੰਗਿ ਰਾਗਹੁ ਚਰਨ ਕਮਲ ਸੰਗਿ ਧਿਆਨ ॥ ੨ ॥ ੧ ॥ ੩ ॥**

ਗੁਰੂ ਜੀ ਕਥਨ ਕਰਦੇ ਹਨ— ਹੇ ਹਰੀ ! ਮੇਰੇ ਮਨ ਨੂੰ ਆਪਣੇ ਰੰਗਿ= ਪਰੇਮ-ਰੰਗ ਵਿਚ ਰੰਗਣਾ ਕਰੋ ਅਤੇ ਚਰਨ ਕਮਲਾਂ ਦੇ ਧਿਆਨ ਨਾਲ ਜੋੜੀ ਰੱਖੋ॥ ੨ ॥ ੧ ॥ ੩ ॥

**ਕੇਦਾਰਾ ਮਹਲਾ ੫ ॥ ਹਰਿ ਕੇ ਦਰਸਨ ਕੋ ਮਨਿ ਚਾਉ ॥**

ਹੇ ਹਰੀ! ਆਪ ਜੀ ਦੇ ਦਰਸ਼ਨਾਂ ਦਾ ਮੇਰੇ ਮਨ ਵਿਚ ਚਾਉ= ਉਤਸ਼ਾਹ ਹੈ।

[ਪੰਨਾ ੧੧੨੦]

## ਕਰਿ ਕਿਰਪਾ ਸਤਸੰਗਿ ਮਿਲਾਵਹੁ ਤੁਮ ਦੇਵਹੁ ਅਪਨੋ ਨਾਉ॥ ਰਹਾਉ॥

ਕਿਰਪਾ ਕਰ ਕੇ ਮੈਨੂੰ ਸਤਸੰਗ ਵਿਚ ਮਿਲਾਵੋ ਅਤੇ ਤੁਸੀਂ ਆਪਣਾ ਨਾਮ ਦਾਨ ਮੈਨੂੰ ਦੇਣਾ ਕਰੋ॥ ਰਹਾਉ॥

## ਕਰਉ ਸੇਵਾ ਸਤ ਪੁਰਖ ਪਿਆਰੇ ਜਤ ਸੁਨੀਐ ਤਤ ਮਨਿ ਰਹਸਾਉ॥

ਹੇ ਪਿਆਰੇ ਵਾਹਿਗੁਰੂ ! ਸਤ= ਸ੍ਰੇਸ਼ਟ ਪੁਰਖ ਮਹਾਤਮਾਂ ਦੀ ਸੇਵਾ ਮੈਂ ਕਰਦਾ ਹੀ ਰਹਾਂ, ਕਿਉਂਕਿ ਜਦੋਂ ਜਸ ਉਨ੍ਹਾਂ ਮਹਾਤਮਾਂ ਤੋਂ ਸੁਣਦਾ ਹਾਂ, ਤਦ= ਤਦੋਂ ਹੀ ਮੇਰੇ ਮਨ ਵਿਚ ਰਹਸਾਉ= ਅਨੰਦ ਹੁੰਦਾ ਹੈ।

## ਵਾਰੀ ਫੇਰੀ ਸਦਾ ਘੁਮਾਈ ਕਵਨੁ ਅਨੂਪੁ ਤੇਰੋ ਠਾਉ॥੧॥

ਮੈਂ ਮਨ ਬਾਣੀ ਕਰ ਕੇ ਸਦਾ ਵਾਰੀ ਫੇਰੀ= ਬਲਿਹਾਰ ਕੁਰਬਾਨ ਜਾਂਦਾ ਹਾਂ, ਤਨ ਕਰ ਕੇ ਭੀ ਸਦਾ ਘੁਮਾਈ= ਘੋਲੀ ਜਾਂਦਾ ਹਾਂ, ਉਹ ਆਪ ਜੀ ਦਾ ਅਨੂਪੁ= ਮਹਾਨ ਸੁੰਦਰ ਅਸਥਾਨ ਕੇਹੜਾ ਹੈ ਜਿੱਥੇ ਤੂੰ ਨਿਵਾਸ ਕਰਦਾ ਹੈਂ? *ਉੱਤਰ-* ਇਦੰਤਾ ਕਰ ਕੇ ਕਿ ਏਹੋ ਹੈ ਐਸਾ ਕੋਈ ਅਸਥਾਨ ਨਹੀਂ ਹੈ।

## ਸਰਬ ਪ੍ਰਤਿਪਾਲਹਿ ਸਗਲ ਸਮਾਲਹਿ ਸਗਲਿਆ ਤੇਰੀ ਛਾਉ॥

ਤੂੰ ਸਭਨਾਂ ਦੀ ਪ੍ਰਤਿਪਾਲਾ ਕਰਦਾ ਤੇ ਸਾਰਿਆਂ ਦੀ ਸੰਭਾਲ ਭੀ ਰਖਦਾ ਹੈਂ ਅਤੇ ਸਾਰਿਆਂ ਨੂੰ ਇਕ ਤੇਰੀ ਹੀ ਛਾਉ= ਓਟ ਹੈ, *ਵਾ :-* ਸਾਰਿਆਂ ਵਿਚ ਇਕ ਤੇਰੀ ਛਾਉ= ਸੱਤਾ ਹੈ।

## ਨਾਨਕ ਕੇ ਪ੍ਰਭ ਪੁਰਖ ਬਿਧਾਤੇ ਘਟਿ ਘਟਿ ਤੁਝਹਿ ਦਿਖਾਉ॥੨॥੨॥੪॥

ਗੁਰੂ ਜੀ ਕਥਨ ਕਰਦੇ ਹਨ— ਹੇ ਫਲਬਰ ਦਾਤੇ ਅਕਾਲ ਪੁਰਖ ! ਮੈਂ ਦਾਸ ਦੇ ਪ੍ਰਭ= ਸੁਆਮੀ ਆਪ ਹੋ ਪਰ ਇਹ ਕਿਰਪਾ ਕਰੋ ਕਿ ਸਾਰਿਆਂ ਘਟਾਂ ਵਿਚ ਇਕ ਆਪ ਜੀ ਨੂੰ ਦੇਖਾਂ ਅਤੇ ਹੋਰਨਾਂ ਜਗਿਆਸੂਆਂ ਨੂੰ ਪਰੀ ਪੂਰਨ ਦਿਖਾਵਾਂ॥ ੨॥ ੨॥ ੪॥

## ਕੇਦਾਰਾ ਮਹਲਾ ੫॥ ਪ੍ਰਿਅ ਕੀ ਪ੍ਰੀਤਿ ਪਿਆਰੀ॥

ਹੇ ਪਿਰੀ-ਪਰਮਾਤਮਾ ! ਆਪ ਜੀ ਦੀ ਪਰੀਤੀ ਮੈਨੂੰ ਪਿਆਰੀ ਲੱਗ ਰਹੀ ਹੈ।

## ਮਗਨ ਮਨੈ ਮਹਿ ਚਿਤਵਉ ਆਸਾ ਨੈਨਹੁ ਤਾਰ ਤੁਹਾਰੀ॥ ਰਹਾਉ॥

ਮਨ ਵਿਚ ਮਗਨ= ਮਸਤ ਹਾਂ, ਚਿਤ ਵਿਚ ਆਪ ਜੀ ਦੀ ਆਸਾ ਹੈ ਅਤੇ ਨੈਨਹੁ= ਅੱਖਾਂ ਵਿਚ ਆਪ ਜੀ ਦੀ ਤਾਰ ਬੱਝੀ ਹੋਈ ਹੈ। *ਅਥਵਾ :—* ਮਨ ਵਿਚ ਮਸਤ ਹੋ ਕੇ ਆਸਾ ਪੂਰਬਕ ਆਪ ਜੀ ਨੂੰ ਚਿਤਵ ਰਿਹਾ ਹਾਂ, ਅੱਖਾਂ ਵਿਚ ਭੀ ਆਪ ਜੀ ਦੀ ਪ੍ਰੀਤੀ ਰੂਪੀ ਤਾਰ ਲੱਗ ਰਹੀ ਹੈ॥ ਰਹਾਉ॥

## ਓਇ ਦਿਨ ਪਹਰ ਮੂਰਤ ਪਲ ਕੈਸੇ ਓਇ ਪਲ ਘਰੀ ਕਿਹਾਰੀ॥

ਉਹ ਦਿਨ, ਪਹਰ, ਮੂਰਤ= ਦੋ ਘੜੀਆਂ ਦਾ ਸਮਾਂ, *ਵਾ :-* ਮਹੂਰਤ ਤੇ ਪਲ ਕੈਸਾ ਹੋਵੇਗਾ ਤੇ? ਉਹ ਨੇਤ੍ਰਾਂ ਦੀ ਪਲ= ਪਲਕ ਤੇ ਘੜੀ ਕਿਹਾਰੀ= ਕੇਹੋ ਜੇਹੀ ਹੋਵੇਗੀ? ਅਰਥਾਤ ਬੜੀ ਉਤਮ ਹੋਵਗੀ। ਜਿਸ ਘੜੀ ਪਲ ਵਿਚ-

## ਖੂਲੇ ਕਪਟ ਧਪਟ ਬੁਝਿ ਤ੍ਰਿਸਨਾ ਜੀਵਉ ਪੇਖਿ ਦਰਸਾਰੀ॥ ੧ ॥

ਪੰਜਾਂ ਕੋਸ਼ਾਂ ਰੂਪੀ ਕਪਟ= ਤਖਤੇ ਖੁਲ੍ਹ ਜਾਣਗੇ ਅਤੇ ਤ੍ਰਿਸ਼ਨਾ ਰੂਪੀ ਅੱਗ ਧਪਟ= ਸ਼ੀਘਰ (ਝਟਪਟ) ਬੁਝ ਜਾਵੇਗੀ, ਮੈਂ ਤਾਂ ਆਪ ਜੀ ਦੇ ਦਰਸ਼ਨ ਨੂੰ ਦੇਖ ਕੇ ਜੀਊਂਦਾ ਹਾਂ॥ ੧॥

## ਕਉਨੁ ਸੁ ਜਤਨੁ ਉਪਾਉ ਕਿਨੇਹਾ ਸੇਵਾ ਕਉਨ ਬੀਚਾਰੀ॥

ਇਸ ਗੱਲ ਦਾ ਯਤਨ ਕੇਹੜਾ ਹੈ? ਉਪਾਉ ਕੇਹੜਾ ਹੈ? ਅਤੇ ਕਿਹੋ ਜੇਹੀ ਸੇਵਾ ਵਿਚਾਰੀ ਜਾਵੇ?

*ਉੱਤਰ:-*

## ਮਾਨੁ ਅਭਿਮਾਨੁ ਮੋਹੁ ਤਜਿ ਨਾਨਕ ਸੰਤਹ ਸੰਗਿ ਉਧਾਰੀ॥ ੨ ॥ ੩ ॥ ੫ ॥

ਗੁਰੂ ਜੀ ਕਥਨ ਕਰਦੇ ਹਨ— ਹੇ ਨਾਨਕ ! ਸੰਤਾਂ ਦਾ ਸਤਸੰਗ ਕਰ ਕੇ, ਮਾਨ ਤੇ ਅਭਿਮਾਨ= ਅਪਮਾਨ ਅਤੇ ਮੋਹ ਆਦਿਕਾਂ ਨੂੰ ਤਿਆਗਣਾ ਕਰ ਤਾਂ ਤੇਰਾ ਉਧਾਰ ਹੋਵੇਗਾ। *ਅਥਵਾ :-* ਸਤਸੰਗ ਤੋਂ ਬਿਨਾਂ, ਬਾਣੀ ਦੁਆਰਾ ਉਹ ਕੇਹੜਾ ਜਤਨ ਕਰਨਾ ਹੈ, ਮਨ ਕਰ ਕੇ ਉਹ ਕਿਹੜਾ ਉਪਾਵ ਕਰਨਾ ਹੈ, ਤਨ ਕਰ ਕੇ ਉਹ ਕਿਸ ਤਰ੍ਹਾਂ ਦੀ ਸੇਵਾ ਵਿਚਾਰਨੀ ਹੈ, ਭਾਵ ਸਤਸੰਗ ਤੋਂ ਬਿਨਾਂ ਸਭ ਨਿਸਫਲ ਹਨ। ਗੁਰੂ ਜੀ ਕਥਨ ਕਰਦੇ ਹਨ-ਸਤਸੰਗ ਵਿਚ ਬੈਠ ਕੇ ਮਾਨੁ ਅਭਿਮਾਨੁ= ਮਾਨ ਤੇ ਅਪਮਾਨ ਨੂੰ ਅਤੇ ਮੋਹ ਆਦਿਕਾਂ ਨੂੰ ਤਿਆਗਣਾ ਕਰ, ਸੰਤਾਂ ਦੇ ਸੰਗ ਕਰ ਕੇ ਹੀ ਸੰਸਾਰ-ਸਮੁੰਦਰ ਤੋਂ ਤਰਨਾ ਹੁੰਦਾ ਹੈ॥ ੨॥ ੩॥ ੫॥

## ਕੇਦਾਰਾ ਮਹਲਾ ੫ ॥ ਹਰਿ ਹਰਿ ਹਰਿ ਗੁਨ ਗਾਵਹੁ॥

(ਹੇ ਹਰੀ ! ਏਹ ਕਿਰਪਾ ਕਰੋ) ਜੋ ਮਨ ਕਰ ਕੇ ਹਰੀ ਗੁਣਾਂ ਨੂੰ, ਤਨ ਕਰ ਕੇ ਹਰੀ ਗੁਣਾਂ ਨੂੰ, ਬਾਣੀ ਦੁਆਰਾ ਹਰੀ ਗੁਣਾਂ ਨੂੰ ਗਾਉਂਦਾ ਰਹਾਂ। *ਅਥਵਾ-* ਹੇ ਹਰੀ ! ਹਰ ਇਕ ਜੀਵਾ ਨੂੰ ਹਰਿਆ ਕਰਨ ਵਾਲੇ ਮੈਂ ਕੇਵਲ ਆਪ ਜੀ ਦੇ ਗੁਣ ਗਾਉਂਦਾ ਰਹਾਂ।

## ਕਰਹੁ ਕ੍ਰਿਪਾ ਗੋਪਾਲ ਗੋਬਿਦੇ ਅਪਨਾ ਨਾਮੁ ਜਪਾਵਹੁ॥ ਰਹਾਉ॥

ਹੇ ਗੋਬਿੰਦ ਗੋਪਾਲ ਮੇਰੇ ਪਰ ਅਜੇਹੀ ਕਿਰਪਾ ਕਰੋ, ਜੋ ਮੇਰੇ ਪਾਸੋਂ ਆਪਣਾ ਨਾਮ ਜਪਵਾਈ ਜਾਓ॥ ਰਹਾਉ॥

## ਕਾਢਿ ਲੀਏ ਪ੍ਰਭ ਆਨ ਬਿਖੈ ਤੇ ਸਾਧਸੰਗਿ ਮਨੁ ਲਾਵਹੁ॥

ਹੇ ਪ੍ਰਭੂ ! ਤੁਸਾਂ ਨੇ ਆਨ= ਆ ਕੇ ਜਿਨ੍ਹਾਂ ਸੰਤਾਂ ਨੂੰ ਵਿਸ਼ਿਆਂ ਵਿਚੋਂ ਕੱਢ ਲੀਤਾ ਹੈ, ਉਨ੍ਹਾਂ ਸੰਤਾਂ ਦੇ ਸੰਗ ਵਿਚ ਮੇਰਾ ਮਨ ਲਗਾਉਣਾ ਕਰੋ।

## ਭ੍ਰਮੁ ਭਉ ਮੋਹੁ ਕਟਿਓ ਗੁਰ ਬਚਨੀ ਅਪਨਾ ਦਰਸੁ ਦਿਖਾਵਹੁ॥ ੧ ॥

ਗੁਰ ਬਚਨੀ= ਗੁਰ-ਉਪਦੇਸ਼ ਨੇ ਮੇਰੇ ਅੰਦਰੋਂ ਭਰਮ, ਡਰ ਤੇ ਮੋਹ ਆਦਿਕਾਂ ਨੂੰ ਕੱਟ ਦਿੱਤਾ ਹੈ ਹੁਣ ਤਾਂ ਆਪਣਾ ਦਰਸ਼ਨ ਮੈਨੂੰ ਦਿਖਾਉਣਾ ਕਰੋ॥ ੧॥

## ਸਭ ਕੀ ਰੇਨ ਹੋਇ ਮਨੁ ਮੇਰਾ ਅਹੰਬੁਧਿ ਤਜਾਵਹੁ॥

ਅਹੰ ਬੁਧਿ= ਹੰਗਤਾ ਵਾਲੀ ਬੁੱਧੀ ਦੂਰ ਕਰੋ, ਤਾਂ ਕਿ ਮੇਰਾ ਮਨ ਸਭਨਾਂ ਦੇ ਚਰਨਾਂ ਦੇ ਰੇਨ= ਖ਼ਾਕ ਹੋ ਜਾਵੇ।

## ਅਪਨੀ ਭਗਤਿ ਦੇਹਿ ਦਇਆਲਾ
## ਵਡਭਾਗੀ ਨਾਨਕ ਹਰਿ ਪਾਵਹੁ ॥ ੨ ॥ ੪ ॥ ੬ ॥

ਗੁਰੂ ਜੀ ਕਥਨ ਕਰਦੇ ਹਨ, ਹੇ ਦਿਆਲੂ ! ਮੈਨੂੰ ਆਪਣੀ ਭਗਤੀ ਕਰਨੀ ਦਿਓ, ਜਿਸ ਤੇ ਹੇ ਹਰੀ ! ਆਪ ਜੀ ਨੂੰ ਪਾ ਕੇ ਮੈਂ ਵਡਭਾਗੀ ਹੋ ਜਾਵਾਂ॥ ੨॥ ੪॥ ੬॥

## ਕੇਦਾਰਾ ਮਹਲਾ ੫ ॥ ਹਰਿ ਬਿਨੁ ਜਨਮੁ ਅਕਾਰਥ ਜਾਤ ॥

ਹਰੀ ਨਾਮ-ਸਿਮਰਨ ਤੋਂ ਬਿਨਾਂ ਮਨੁੱਖਾਂ ਜਨਮ ਅਕਾਰਥ ਜਾਤ= ਨਿਸਫਲ ਬਤੀਤ ਹੁੰਦਾ ਜਾਂ ਰਿਹਾ ਹੈ।

## ਤਜਿ ਗੋਪਾਲ ਆਨ ਰੰਗਿ ਰਾਚਤ ਮਿਥਿਆ ਪਹਿਰਤ ਖਾਤ ॥ ਰਹਾਉ ॥

ਗੋਪਾਲ ਨਾਮ ਨੂੰ ਤਿਆਗ ਕੇ ਜੋ ਆਨ= ਹੋਰ ਦੁਨਿਆਵੀ ਰੰਗਿ= ਅਨੰਦਾਂ ਵਿਚ ਤਦਾਕਾਰ ਹੈ, ਉਸ ਦਾ ਖਾਣਾ ਤੇ ਪਹਿਰਨਾ ਮਿਥਿਆ= ਫਜ਼ੂਲ ਹੈ॥ ਰਹਾਉ॥

## ਧਨੁ ਜੋਬਨੁ ਸੰਪੈ ਸੁਖੁ ਭੋਗਵੈ ਸੰਗਿ ਨ ਨਿਬਹਤ ਮਾਤ ॥

ਧਨ ਜੁਆਨੀ ਤੇ ਸੰਪਦਾ ਦੇ ਸੁਖਾਂ ਨੂੰ ਭੋਗਦਾ ਤਾਂ ਹੈ ਪਰ ਉਹ ਪਦਾਰਥ ਇਸ ਦੇ ਨਾਲਮਾਤ= ਤਿਲ ਮਾਤ੍ਰ ਭੀ ਨਹੀਂ ਨਿਭਦੇ। ੨-ਮਾਤਾ ਪਿਤਾ ਆਦਿਕ ਜਿਨ੍ਹਾਂ ਸਬੰਧੀਆਂ ਵਿਚ ਮਾਤ= ਮਸਤ ਰਹਿੰਦਾ ਹੈ ਉਹ ਭੀ ਨਾਲ ਨਹੀਂ ਨਿਭਦੇ ਹਨ। ੩-ਚਾਹੇ ਕਿਤਨੇ ਮਾਤ= ਮਰਾਤਬੇ ਮਿਲ ਜਾਣ ਪਰ ਨਾਲ ਨਹੀਂ ਨਿਭਦੇ।

## ਮ੍ਰਿਗਤ੍ਰਿਸਨਾ ਦੇਖਿ ਰਚਿਓ ਬਾਵਰ ਦ੍ਰੂਮ ਛਾਇਆ ਰੰਗਿ ਰਾਤ ॥ ੧ ॥

ਏਹ ਬਾਵਰ= ਝੱਲਾ ਜੀਵ ਮ੍ਰਿਗ ਤ੍ਰਿਸ਼ਨਾ ਦੇ ਜਲ ਵਾਂਗ ਝੂਠੇ ਪਦਾਰਥਾਂ ਨੂੰ ਦੇਖ ਕੇ ਤਦਾਕਾਰ ਹੋ ਰਿਹਾ ਹੈ, ਅਤੇ ਮੋਹ ਦੀ ਬਾਵਰ= ਫਾਹੀ ਵਿਚ ਫਸਾ ਰਿਹਾ ਹੈ, ਅਤੇ ਦ੍ਰਮ= ਬ੍ਰਿਛ ਦੀ ਛਾਂ ਵਰਗੇ ਅਨਿਸਥਿਰ ਪਦਾਰਥਾਂ ਦੇ ਰੰਗਿ= ਅਨੰਦ ਵਿਚ ਤਦਾਕਾਰ ਹੋ ਰਿਹਾ ਹੈ। ਯਾਂ ਸੁਖਾਂ ਦੇ ਰੰਗਿ= ਪਰੇਮ ਵਿਚ ਰਾਤ= ਤਦਾਕਾਰ ਹੋ ਰਿਹਾ ਹੈ॥ ੧॥

## ਮਾਨ ਮੋਹ ਮਹਾ ਮਦ ਮੋਹਤ ਕਾਮ ਕ੍ਰੋਧ ਕੈ ਖਾਤ ॥

ਮਾਨ ਮੋਹ ਤੇ ਮਹਾ ਮਦ= ਬੜੇ ਹੰਕਾਰ ਵਿਚ ਮਸਤ ਹੋ ਕੇ ਕਾਮ ਕਰੋਧ ਦੇ ਖਾਤ= ਖਾਤੇ (ਟੋਏ) ਵਿਚ ਡਿੱਗ ਰਿਹਾ ਹੈ। *ਅਥਵਾ :-* ਇਸ ਜੀਵ ਨੂੰ ਕਾਮ ਕਰੋਧ ਆਦਿਕ ਵਿਸ਼ੇ ਖਾਤ= ਖਾਈ ਜਾਂਦੇ ਹਨ।

## ਕਰੁ ਗਹਿ ਲੇਹੁ ਦਾਸ ਨਾਨਕ ਕਉ ਪ੍ਰਭ ਜੀਉ ਹੋਇ ਸਹਾਤ ॥ ੨ ॥ ੫ ॥ ੭ ॥

ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਭੂ ਜੀ ! ਸਹਾਤ= ਸਹਾਈ ਹੋ ਕੇ ਦਾਸ ਨੂੰ ਮਨ ਰੂਪੀ ਕਰੁ ਗਹਿ ਲੇਹੁ= ਹੱਥ ਤੋਂ ਫੜ ਲੈਣਾ ਕਰੋ, ਤੇ ਇਨ੍ਹਾਂ ਮਾਨ ਮੋਹ ਆਦਿਕਾਂ ਤੋਂ ਬਚਾ ਲਓ॥ ੨॥ ੫॥ ੭॥

## ਕੇਦਾਰਾ ਮਹਲਾ ੫ ॥ ਹਰਿ ਬਿਨੁ ਕੋਇ ਨ ਚਾਲਸਿ ਸਾਥ ॥

ਹੇ ਭਾਈ ! ਹਰੀ ਦੇ ਨਾਮ ਤੋਂ ਬਿਨਾ ਪਰਲੋਕ ਵਿਚ ਜੀਵ ਦੇ ਨਾਲ ਕੋਈ ਨਹੀਂ ਚਾਲਸਿ= ਚਲਦਾ।

## ਦੀਨਾ ਨਾਥ ਕਰੁਣਾ ਪਤਿ ਸੁਆਮੀ ਅਨਾਥਾ ਕੇ ਨਾਥ ॥ ਰਹਾਉ ॥

ਉਹ ਹਰੀ ਸੁਆਮੀ ਗਰੀਬਾਂ ਦਾ ਨਾਥ ਹੈ, ਕਰੁਣਾ= ਕਿਰਪਾ ਦਾ ਪਤੀ ਹੈ, ਅਨਾਥਾਂ ਦਾ ਨਾਥ ਹੈ।

**ਸੁਤ ਸੰਪਤਿ ਬਿਖਿਆ ਰਸ ਭੋਗਵਤ ਨਹ ਨਿਬਹਤ ਜਮ ਕੈ ਪਾਥ॥**

ਸੁਤ= ਪੁੱਤਰ ਆਦਿਕ ਜੋ ਭੀ ਸਬੰਧੀ ਹਨ, ਸੁਖ ਸੰਪਦਾ, ਵਿਸ਼ੇ ਰਸਾਂ ਦਾ ਭੋਗਣਾ, ਏਹ ਸਭ ਇਥੇ ਰਹਿ ਜਾਂਦੇ ਹਨ, ਜਮਾਂ ਦੇ ਪਾਥ= ਰਾਹ ਵਿਚ ਜੀਵ ਦੇ ਨਾਲ ਨਹੀਂ ਨਿਭਦੇ।

**ਨਾਮੁ ਨਿਧਾਨੁ ਗਾਉ ਗੁਨ ਗੋਬਿੰਦ ਉਧਰੁ ਸਾਗਰ ਕੇ ਖਾਤ॥੧॥**

ਜਿਸ ਦਾ ਨਾਮ ਨਿਧੀਆਂ ਦਾ ਖਜ਼ਾਨਾ ਹੈ ਉਸ ਗੋਬਿੰਦ ਦੇ ਗੁਣ ਗਾਉਣਾ ਕਰ, ਸਾਗਰ= ਸੰਸਾਰ-ਖਾਤੇ ਵਿਚੋਂ ਆਪਣੇ ਆਪ ਨੂੰ ਉਧਰੁ= ਉਧਾਰ ਭਾਵ ਬਚਾਉਣਾ ਕਰ।

**ਸਰਨਿ ਸਮਰਥ ਅਕਥ ਅਗੋਚਰ ਹਰਿ ਸਿਮਰਤ ਦੁਖ ਲਾਥ॥**

ਜੋ ਸ਼ਰਨ ਆਇਆਂ ਦੀ ਰਖਿਆ ਕਰਨ ਨੂੰ ਸਮਰੱਥ ਹੈ, ਕਥਨ ਤੋਂ ਰਹਿਤ ਹੈ, ਅਗੋਚਰ= ਇੰਦ੍ਰੀਆਂ ਦੇ ਅਵਿਸ਼ੇ ਹੈ, ਉਸ ਹਰੀ ਦਾ ਸਿਮਰਨ ਕਰਨ ਨਾਲ ਸਾਰੇ ਦੁੱਖ ਲਾਥ= ਲੱਥ ਜਾਂਦੇ ਹਨ।

**ਨਾਨਕ ਦੀਨ ਧੂਰਿ ਜਨ ਬਾਂਛਤ ਮਿਲੈ ਲਿਖਤ ਧੁਰਿ ਮਾਥ॥੨॥੬॥੮॥**

ਗੁਰੂ ਜੀ ਕਥਨ ਕਰਦੇ ਹਨ— ਮੈਂ ਦੀਨ ਸੇਵਕ ਜਨ ਸੰਤ ਜਨਾਂ ਦੀ ਚਰਨ-ਧੂੜੀ ਬਾਂਛਤ= ਚਾਹੁੰਦਾ ਹਾਂ, ਪਰ ਧੁਰ ਤੋਂ ਮੱਥੇ 'ਤੇ ਚੰਗੇ ਲੇਖਾਂ ਦੇ ਲਿਖੇ ਅਨੁਸਾਰ ਉਹ ਧੂੜੀ ਮਿਲਦੀ ਹੈ॥ ੨॥ ੬॥ ੮॥

## ਕੇਦਾਰਾ ਮਹਲਾ ੫ ਘਰੁ ੫ ੧ੴ ਸਤਿਗੁਰ ਪ੍ਰਸਾਦਿ॥

**ਬਿਸਰਤ ਨਾਹਿ ਮਨ ਤੇ ਹਰੀ॥**

ਮੇਰੇ ਮਨ ਵਿਚੋਂ ਹਰੀ ਨਾਮ ਬਿਸਰਤ ਨਾਹਿ= ਭੁੱਲਦਾ ਨਹੀਂ ਹੈ।

**ਅਬ ਇਹ ਪ੍ਰੀਤਿ ਮਹਾ ਪ੍ਰਬਲ ਭਈ ਆਨ ਬਿਖੈ ਜਰੀ॥ ਰਹਾਉ॥**

ਹੁਣ ਇਹ ਪ੍ਰੀਤਿ ਵੱਡੀ ਪਰਬਲ ਹੋ ਗਈ ਹੈ, ਆਨ= ਹੋਰ ਵਿਸ਼ਿਆਂ ਦੀ ਪ੍ਰੀਤੀ ਜਰੀ= ਸੜ ਗਈ ਹੈ। *ਅਥਵਾ :—* ਹੋਰ ਵਿਸ਼ੇ ਵਾਸ਼ਨਾ ਜਰੀ= ਸੜ ਗਈ ਹੈ।

ਪ੍ਰੀਤੀ ਦੇ ਸਿਧ ਕਰਨ ਵਾਸਤੇ ਦ੍ਰਿਸ਼ਟਾਂਤ ਦੇਂਦੇ ਹਨ-

**ਬੂੰਦ ਕਹਾ ਤਿਆਗਿ ਚਾਤ੍ਰਿਕ ਮੀਨ ਰਹਤ ਨ ਘਰੀ॥**

ਸ੍ਵਾਂਤੀ ਬੂੰਦ ਨੂੰ ਚਾਤ੍ਰਿਕ= ਪਪੀਹਾ ਕਦ ਤਿਆਗ ਸਕਦਾ ਹੈ ਅਤੇ ਮੱਛੀ ਪਾਣੀ ਤੋਂ ਵਿੱਛੜ ਕੇ ਘੜੀ ਭਰ ਵੀ ਜੀਉਂਦੀ ਨਹੀਂ ਰਹਿ ਸਕਦੀ।

[ਪੰਨਾ ੧੧੨੧]

**ਗੁਨ ਗੋਪਾਲ ਉਚਾਰੁ ਰਸਨਾ ਟੇਵ ਏਹ ਪਰੀ॥੧॥**

ਮੈਂ ਭੀ ਪ੍ਰੀਤੀ ਸਹਿਤ ਗੋਪਾਲ ਦੇ ਗੁਣਾਂ ਨੂੰ ਰਸਨਾ ਨਾਲ ਉਚਾਰਦਾ ਹਾਂ, ਇਸ ਤਰ੍ਹਾਂ ਦੀ ਟੇਵ= ਖੋਹ, (ਆਦਤ) ਅਰਥਾਤ ਵਾਦੀ ਪੈ ਗਈ ਹੈ॥ ੧॥

**ਮਹਾ ਨਾਦ ਕੁਰੰਕ ਮੋਹਿਓ ਬੇਧਿ ਤੀਖਨ ਸਰੀ॥**

ਜਿਵੇਂ ਕੁਰੰਕ= ਹਿਰਨ ਨਾਦ= ਘੰਡੇ-ਹੇੜੇ ਦੇ ਸ਼ਬਦ ਨੂੰ ਸੁਣ ਕੇ ਮਹਾ ਮੋਹਿਓ= ਬੜਾ ਮਸਤ ਹੋ ਕੇ

ਤਿੱਖੇ ਸਰੀ= ਬਾਣ ਨਾਲ ਬੇਧਿ= ਵਿੰਨ੍ਹਿਆਂ ਜਾਂਦਾ ਹੈ। ਤਿਵੇਂ ਜਗਿਆਸੂ ਰੂਪ ਹਿਰਨ ਗੁਰ-ਉਪਦੇਸ਼ ਰੂਪ ਘੰਡੇ-ਹੇੜੇ ਦੇ ਸ਼ਬਦ ਨੂੰ ਸੁਣ ਕੇ ਬੜਾ ਮਸਤ ਹੋ ਕੇ ਪਰੇਮ ਰੂਪੀ ਤਿੱਖੇ ਬਾਣ ਨਾਲ ਬੇਧਿ= ਵਿੰਨ੍ਹਿਆਂ ਜਾਂਦਾ ਹੈ।

**ਪ੍ਰਭ ਚਰਨ ਕਮਲ ਰਸਾਲ ਨਾਨਕ ਗਾਠਿ ਬਾਧਿ ਧਰੀ॥੨॥੧॥੯॥**

ਗੁਰੂ ਜੀ ਕਥਨ ਕਰਦੇ ਹਨ— ਰਸਾਲ= ਸੁੰਦਰ ਪ੍ਰਭੂ ਨੇ ਸੁੰਦਰ ਚਰਨ-ਕੰਵਲਾਂ ਦੀ ਪ੍ਰੀਤੀ ਰੂਪੀ ਗੰਢ ਬੰਨ੍ਹ ਕੇ ਹਿਰਦੇ ਵਿਚ ਧਰੀ ਹੈ, ਅਰਥਾਤ ਦ੍ਰਿੜ੍ਹ ਪ੍ਰੀਤੀ ਕੀਤੀ ਹੈ॥ ੨॥ ੧॥ ੯॥

**ਕੇਦਾਰਾ ਮਹਲਾ ੫॥ ਪ੍ਰੀਤਮ ਬਸਤ ਰਿਦ ਮਹਿ ਖੋਰ॥**

ਹੇ ਪ੍ਰੀਤਮ=ਪਰਮਾਤਮਾ! ਤੂੰ ਮੇਰੇ ਹਿਰਦੇ ਰੂਪੀ ਖੋਰ= ਖੁੱਡ, ਵਾ :- ਗੁਫਾ ਵਿਚ ਵਸ ਰਿਹਾ ਹੈਂ।

**ਭਰਮ ਭੀਤਿ ਨਿਵਾਰਿ ਠਾਕੁਰ ਗਹਿ ਲੇਹੁ ਅਪਨੀ ਓਰ॥੧॥ ਰਹਾਉ॥**

ਹੇ ਠਾਕੁਰ ! ਭਰਮ ਰੂਪੀ ਭੀਤਿ= ਕੰਧ (ਪੜਦੇ ) ਨੂੰ ਦੂਰ ਕਰ ਕੇ ਮੇਰੇ ਮਨ ਨੂੰ ਗਹਿ= ਫੜ ਕੇ ਆਪਣੀ ਤਰਫ ਖਿੱਚ ਲਓ॥ ੧॥ ਰਹਾਉ॥

**ਅਧਿਕ ਗਰਤ ਸੰਸਾਰ ਸਾਗਰ ਕਰਿ ਦਇਆ ਚਾਰਹੁ ਧੋਰ॥**

ਸੰਸਾਰ-ਸਮੁੰਦਰ ਵਿਚ ਜੋ ਅਧਿਕ= ਬੜਾ ਮੋਹ ਰੂਪੀ ਗਰਤ= ਟੋਆ ਹੈ, ਯਾਂ ਅਧਿਕ ਗਰਤ= ਬੜਾ ਡੂੰਘਾ ਜੋ ਸੰਸਾਰ-ਸਮੁੰਦਰ ਹੈ, ਦਇਆ ਦ੍ਰਿਸ਼ਟੀ ਕਰ ਕੇ ਇਸ ਦੇ ਧੋਰ= ਕੰਢੇ ਚੜ੍ਹਾਓ, ਅਰਥਾਤ ਪਾਰ ਲੰਘਾਓ।

**ਸੰਤ ਸੰਗਿ ਹਰਿ ਚਰਨ ਬੋਹਿਥ ਉਧਰਤੇ ਲੈ ਮੋਰ॥੧॥**

ਹੇ ਚਰਨ= ਪੂਜਨੀਕ ਹਰੀ ! ਸੰਤਾਂ ਦੇ ਸੰਗ ਵਿਚੋਂ ਨਾਮ ਰੂਪੀ ਬੋਹਿਥ= ਜਹਾਜ਼ ਦੇ ਕੇ ਮੈਨੂੰ ਉਧਾਰ ਲੈਣਾ ਕਰੋ। *ਅਥਵਾ :-* ਹੇ ਹਰੀ ! ਸੰਤਾਂ ਦੇ ਸਤਸੰਗ ਵਿਚੋਂ ਗੁਰੂ ਦੇ ਚਰਨ-ਕੰਵਲਾਂ ਦਾ ਧਿਆਨ ਰੂਪੀ ਜਹਾਜ਼ ਦੇ ਕੇ ਮੈਨੂੰ ਉਧਾਰ ਲੈਣਾ ਕਰੋ॥ ੧॥

**ਗਰਭ ਕੁੰਟ ਮਹਿ ਜਿਨਹਿ ਧਾਰਿਓ ਨਹੀ ਬਿਖੈ ਬਨ ਮਹਿ ਹੋਰ॥**

ਜਿਸ ਪਰਮੇਸ਼ਰ ਨੇ ਮਾਂ ਦੇ ਗਰਭ ਰੂਪ ਕੁੰਟ= ਤਲਾਅ ਵਿਚ ਧਾਰਿਓ= ਆਸਰਾ ਦੇ ਕੇ ਬਚਾਇਆ ਸੀ, ਵਿਸ਼ੇ ਰੂਪ ਸੰਸਾਰ-ਬਨ ਵਿਚ ਭੀ ਓਹੀ ਰਖੱਜਕ ਹੈ, ਉਸ ਤੋਂ ਬਿਨਾਂ ਹੋਰ ਕੋਈ ਸਹਾਇਤਾ ਕਰਨ ਵਾਲਾ ਨਹੀਂ ਹੈ।

**ਹਰਿ ਸਕਤ ਸਰਨ ਸਮਰਥ ਨਾਨਕ ਆਨ ਨਹੀ ਨਿਹੋਰ॥੨॥੨॥੧੦॥**

ਗੁਰੂ ਜੀ ਕਥਨ ਕਰਦੇ ਹਨ— ਸਰਬ ਸ਼ਕਤੀਆਂ ਸਪੰਨ ਜੋ ਹਰੀ ਹੈ, ਸ਼ਰਨ ਆਇਆਂ ਦੀ ਰਖਿਆ ਕਰਨ ਨੂੰ ਸਮਰੱਥ, ਉਸ ਤੋਂ ਬਿਨਾਂ ਆਨ= ਹੋਰ ਅੱਗੇ ਨਿਹੋਰ= ਬੇਨਤੀਆਂ ਨਾ ਕਰ। *ਵਾ :-* ਹੋਰ ਦੇ ਨਿਹੋਰ= ਅਹਿਸਾਨ ਨੂੰ ਨਾ ਝੱਲ॥ ੨॥ ੨॥ ੧੦॥

**ਕੇਦਾਰਾ ਮਹਲਾ ੫॥ ਰਸਨਾ ਰਾਮ ਰਾਮ ਬਖਾਨੁ॥**

ਹੇ ਭਾਈ ! ਜੀਭ ਨਾਲ ਰਾਮ ਰਾਮ ਨੂੰ ਬਖਾਨੁ= ਕਥਨ ਕਰ। ਅਤੇ-

**ਗੁਨ ਗੁੋਪਾਲ ਉਚਾਰੁ ਦਿਨੁ ਰੈਨਿ ਭਏ ਕਲਮਲ ਹਾਨ॥ ਰਹਾਉ॥**

ਦਿਨ ਰਾਤ ਗੋਪਾਲ ਦੇ ਗੁਣਾਂ ਨੂੰ ਉਚਾਰਨਾ ਕਰ, ਤਾਂ ਤੇਰੇ ਜਨਮਾਂ ਜਨਮਾਂਤਰਾਂ ਦੇ ਸਾਰੇ ਕਲਮਲ= ਪਾਪ

ਹਾਨ= ਨਾਸ ਹੋ ਜਾਣਗੇ॥ ਰਹਾਉ॥

**ਤਿਆਗਿ ਚਲਨਾ ਸਗਲ ਸੰਪਤ ਕਾਲੁ ਸਿਰ ਪਰਿ ਜਾਨੁ॥**

ਸਾਰੀ ਸੰਪਦਾ ਤਿਆਗ ਕੇ ਚਲਿਆਂ ਜਾਣਾ ਹੈ, ਸਿਰ ਉੱਤੇ ਕਾਲ ਨੂੰ ਖਲੋਤਾ ਹੀ ਜਾਣ।

**ਮਿਥਨ ਮੋਹ ਦੁਰੰਤ ਆਸਾ ਝੂਠੁ ਸਰਪਰ ਮਾਨੁ॥੧॥**

ਮੋਹ ਕਰ ਕੇ ਜੋ ਮਿਥਿਆ ਪਦਾਰਥਾਂ ਦੀ ਦੁਰੰਤ= ਬੇਅੰਤ ਆਸਾ ਲੱਗ ਰਹੀ ਹੈ, ਇਸ ਨੂੰ ਸਰਪਰ= ਜ਼ਰੂਰ ਹੀ ਝੂਠ ਕਰ ਕੇ ਮੰਨਣਾ ਕਰ॥ ੧॥

**ਸਤਿ ਪੁਰਖ ਅਕਾਲ ਮੂਰਤਿ ਰਿਦੈ ਧਾਰਹੁ ਧਿਆਨੁ॥**

ਜੋ ਅਕਾਲ ਸਰੂਪ ਸਤਿ ਪੁਰਖ ਪਰਮਾਤਮਾ ਹੈ, ਉਸ ਦੇ ਧਿਆਨ ਨੂੰ ਹਿਰਦੇ ਵਿਚ ਧਾਰ ਲੈ।

**ਨਾਮੁ ਨਿਧਾਨੁ ਲਾਭੁ ਨਾਨਕ ਬਸਤੁ ਇਹ ਪਰਵਾਨੁ॥੨॥੩॥੧੧॥**

ਗੁਰੂ ਜੀ ਕਥਨ ਕਰਦੇ ਹਨ— ਲਾਭਦਾਇਕ ਜੋ ਪ੍ਰਭੂ ਦਾ ਨਾਮ ਨਿਧੀਆਂ ਦਾ ਖਜ਼ਾਨਾ ਹੈ, ਏਹੋ ਵਸਤੂ ਪ੍ਰਮਾਨੀਕ ਹੈ। *ਵਾ :-* ਪ੍ਰਲੋਕ ਵਿਚ ਜੀਵ ਨੂੰ ਪ੍ਰਮਾਨੀਕ ਕਰਨ ਵਾਲੀ ਏਹੋ ਅਸਲ ਵਸਤੂ ਹੈ॥ ੨॥ ੩॥ ੧੧॥

**ਕੇਦਾਰਾ ਮਹਲਾ ੫॥ ਹਰਿ ਕੇ ਨਾਮ ਕੋ ਆਧਾਰੁ॥**

ਹੇ ਹਰੀ ! ਮੈਨੂੰ ਆਪ ਜੀ ਦੇ ਨਾਮ ਦਾ ਆਧਾਰੁ= ਆਸਰਾ ਹੈ।

**ਕਲਿ ਕਲੇਸ ਨ ਕਛੁ ਬਿਆਪੈ ਸੰਤਸੰਗਿ ਬਿਉਹਾਰ॥ ਰਹਾਉ॥**

ਇਸ ਲਈ ਕਲਪਣਾ ਕਲੇਸ਼ ਆਦਿਕ ਕੁਝ ਭੀ ਵਿਆਪਦਾ ਨਹੀਂ ਹੈ, ਸੰਤਾਂ ਦੇ ਸਤਸੰਗ ਵਿਚ ਬੈਠ ਕੇ ਮੈਂ ਨਾਮ ਦਾ ਸ਼ੁਭ ਵਿਹਾਰ ਕੀਤਾ ਹੈ।

**ਕਰਿ ਅਨੁਗ੍ਰਹੁ ਆਪਿ ਰਾਖਿਓ ਨਹ ਉਪਜਤਉ ਬੇਕਾਰੁ॥**

ਆਪ ਜੀ ਨੇ ਕਿਰਪਾ ਦ੍ਰਿਸ਼ਟੀ ਕਰ ਕੇ ਮੈਨੂੰ ਕਾਮ ਕਰੋਧ ਆਦਿਕ ਦੁਸ਼ਟਾਂ ਤੋਂ ਰੱਖ ਲਿਆ ਹੈ, ਇਸ ਲਈ ਮੇਰੇ ਹਿਰਦੇ ਵਿਚ ਕੋਈ ਮੰਦ ਵਿਕਾਰ ਮੈਦਾ ਨਹੀਂ ਹੁੰਦਾ।

**ਜਿਸੁ ਪਰਾਪਤਿ ਹੋਇ ਸਿਮਰੈ ਤਿਸੁ ਦਹਤ ਨਹ ਸੰਸਾਰੁ॥੧॥**

ਜਿਸ ਨੂੰ ਨਾਮ ਪ੍ਰਾਪਤ ਹੋਣਾ ਲਿਖਿਆ ਹੈ ਓਹੀ ਸਿਮਰਦਾ ਹੈ, ਉਸ ਨੂੰ ਫਿਰ ਸੰਸਾਰ ਅੱਗ ਰੂਪ ਹੋ ਕੇ ਨਹ ਦਹਤ= ਸਾੜਦਾ ਨਹੀਂ॥ ੧॥

**ਸੁਖ ਮੰਗਲ ਆਨੰਦ ਹਰਿ ਹਰਿ ਪ੍ਰਭ ਚਰਨ ਅੰਮ੍ਰਿਤ ਸਾਰੁ॥**

ਹੇ ਹਰਿ ਹਰਿ ! ਆਪ ਜੀ ਦੇ ਸਿਮਰਨ ਨਾਲ ਸੁਖਦਾਇਕ ਮੰਗਲਾਂ ਦਾ ਅਨੰਦ ਹੁੰਦਾ ਹੈ, ਹੇ ਪ੍ਰਭੂ ! ਆਪ ਜੀ ਦੇ ਚਰਨਾਂ ਦਾ ਧਿਆਨ ਹੀ ਸਾਰੁ= ਸ੍ਰੇਸ਼ਟ ਅੰਮ੍ਰਿਤ ਹੈ। *ਵਾ :-* ਅੰਮ੍ਰਿਤ ਨਾਲੋਂ ਵੀ ਸਾਰੁ= ਸ੍ਰੇਸ਼ਟ ਹੈ।

**ਨਾਨਕ ਦਾਸ ਸਰਨਾਗਤੀ ਤੇਰੇ ਸੰਤਨਾ ਕੀ ਛਾਰੁ॥੨॥੪॥੧੨॥**

ਗੁਰੂ ਜੀ ਕਥਨ ਕਰਦੇ ਹਨ— ਹੇ ਪ੍ਰਭੂ ! ਮੈਂ ਦਾਸ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ ਅਤੇ ਆਪ

ਜੀ ਦੇ ਸੰਤਾਂ ਦੇ ਚਰਨਾਂ ਦੀ ਛਾਰੁ= ਧੂੜੀ ਚਾਹੁੰਦਾ ਹਾਂ॥ ੨॥ ੪॥ ੧੨॥

**ਕੇਦਾਰਾ ਮਹਲਾ ੫॥ ਹਰਿ ਕੇ ਨਾਮ ਬਿਨੁ ਧ੍ਰਿਗੁ ਸ੍ਰੋਤ॥**

ਹਰੀ ਦੇ ਨਾਮ ਸੁਣੇ ਬਿਨਾਂ, ਸ੍ਰੋਤ= ਕੰਨ ਇੰਦ੍ਰੀਏ ਧ੍ਰਿਕਾਰ ਰੂਪ ਹਨ।

**ਜੀਵਨ ਰੂਪ ਬਿਸਾਰਿ ਜੀਵਹਿ ਤਿਹ ਕਤ ਜੀਵਨ ਹੋਤ॥ ਰਹਾਉ॥**

ਜੋ ਜੀਵਣ ਰੂਪ ਪਰਮਾਤਮਾ ਨੂੰ ਭੁਲਾ ਕੇ ਜੀਊਂਦੇ ਹਨ, ਉਨ੍ਹਾਂ ਪੁਰਸ਼ਾਂ ਦਾ ਜੀਉਣਾ ਕਤ= ਕਿਸ ਤਰ੍ਹਾਂ ਦਾ ਹੁੰਦਾ ਹੈ ? ਅਰਥਾਤ ਉਹ ਜਿੰਦਾ ਭੀ ਮੁਰਦੇ ਤੁੱਲ ਹਨ॥ ਰਹਾਉ॥

**ਖਾਤ ਪੀਤ ਅਨੇਕ ਬਿੰਜਨ ਜੈਸੇ ਭਾਰ ਬਾਹਕ ਖੋਤ॥**

ਜੋ ਅਨੇਕ ਤਰ੍ਹਾਂ ਦੇ ਸ੍ਵਾਦੀਕ ਬਿੰਜਨ= ਸਲੂਣਿਆਂ ਨੂੰ ਖਾਂਦੇ ਹਨ ਤੇ ਦੁੱਧ ਸ਼ਰਦਾਈਆਂ ਆਦਿਕ ਪੀਂਦੇ ਹਨ, ਉਹ ਇਸ ਤਰ੍ਹਾਂ ਹਨ ਜਿਵੇਂ ਭਾਰ ਚੁੱਕਣ ਵਾਲਾ ਖੋਤਾ ਬਾਹਰੋਂ ਅਰੂੜੀ ਤੋਂ ਖਾ ਕੇ ਪੇਟ ਭਰਦਾ ਹੈ। ਜਾਂ ਤੁਰ-ਫਿਰ ਕੇ ਜਿਥੋਂ ਭੀ ਮਿਲੇ ਉਥੋਂ ਖਾ ਕੇ ਪੇਟ ਭਰ ਲੈਂਦਾ ਹੈ।

**ਆਠ ਪਹਰ ਮਹਾ ਸ੍ਰਮੁ ਪਾਇਆ ਜੈਸੇ ਬਿਰਖ ਜੰਤੀ ਜੋਤ॥ ੧॥**

ਉਨ੍ਹਾਂ ਮਨਮੁਖ ਜੀਵਾਂ ਨੇ ਅੱਠੇ ਪਹਰ ਵਿਹਾਰਾਂ ਵਿਚ ਲੱਗ ਕੇ ਇਸ ਤਰ੍ਹਾਂ ਬੜਾ ਭਾਰੀ ਸ੍ਰਮੁ= ਕਸ਼ਟ ਪਾਇਆ ਹੈ, ਜਿਵੇਂ ਬਿਰਖ= ਬ੍ਰਿਖਭ (ਬੌਲਦ) ਜੰਤਾ= ਕੋਹਲੂ ਨਾਲ ਜੋਤ= ਜੁੱਤਾ ਹੋਇਆ ਬੜਾ ਦੁੱਖ ਉਠਾਉਂਦਾ ਹੈ।

**ਤਜਿ ਗੋੁਪਾਲ ਜਿ ਆਨ ਲਾਗੇ ਸੇ ਬਹੁ ਪ੍ਰਕਾਰੀ ਰੋਤ॥**

ਜੇਹੜੇ ਪੁਰਸ਼ ਗੋਪਾਲ ਦਾ ਸਿਮਰਨ ਤਿਆਗ ਕੇ ਆਨ= ਹੋਰਨਾਂ ਕੰਮਾਂ ਵਿਚ ਲੱਗੇ ਹਨ, ਉਹ ਬਹੁਤ ਤਰ੍ਹਾਂ ਨਾਲ ਰੋਂਦੇ ਹਨ।

**ਕਰ ਜੋਰਿ ਨਾਨਕ ਦਾਨੁ ਮਾਗੈ ਹਰਿ ਰਖਉ ਕੰਠਿ ਪਰੋਤ॥ ੨॥ ੫॥ ੧੩॥**

ਗੁਰੂ ਜੀ ਕਥਨ ਕਰਦੇ ਹਨ— ਹੇ ਹਰੀ ! ਮੈਂ ਦੋਨੋਂ ਹੱਥ ਜੋੜ ਕੇ ਏਹੋ ਦਾਨ ਮੰਗਦਾ ਹਾਂ, ਕਿ ਮੈਨੂੰ ਆਪ ਆਪਣੇ ਗਲ ਨਾਲ ਪਰੋਈ ਰੱਖੋ ਅਰਥਾਤ ਗਲ ਨਾਲ ਲਾਈ ਰੱਖੋ। *ਅਥਵਾ :-* ਆਪ ਜੀ ਦੇ ਨਾਮ ਨੂੰ ਮੈਂ ਗਲ ਵਿਚ ਪਰੋਈ ਰੱਖਾਂ॥ ੨॥ ੫॥ ੧੩॥

**ਕੇਦਾਰਾ ਮਹਲਾ ੫॥ ਸੰਤਹ ਧੂਰਿ ਲੇ ਮੁਖਿ ਮਲੀ॥**

ਸੰਤਾਂ ਦੀ ਚਰਨ-ਧੂੜੀ ਲੈ ਕੇ ਜਿਸ ਨੇ ਆਪਣੇ ਮੂੰਹ 'ਤੇ ਮਲੀ ਹੈ।

**ਗੁਣਾ ਅਚੁਤ ਸਦਾ ਪੂਰਨ ਨਹ ਦੋਖ ਬਿਆਪਹਿ ਕਲੀ॥ ਰਹਾਉ॥**

ਉਹ ਪੁਰਸ਼ ਅੱਚੁਤ ਪਰਮੇਸ਼ਰ ਦੇ ਗੁਣਾਂ ਕਰ ਕੇ ਸਦਾ ਪੂਰਨ ਹੈ, ਕਲਜੁਗ ਦੇ ਦੋਸ਼ ਉਸ ਨੂੰ ਕਦੇ ਨਹੀਂ ਬਿਆਪਹਿ= ਲੱਗਦੇ (ਛੋਂਹਦੇ)॥ ਰਹਾਉ॥

**ਗੁਰ ਬਚਨਿ ਕਾਰਜ ਸਰਬ ਪੂਰਨ ਈਤ ਊਤ ਨ ਹਲੀ॥**

ਗੁਰੂ ਦੇ ਬਚਨਾਂ ਕਰ ਕੇ ਉਸ ਦੇ ਸਾਰੇ ਕਾਰਜ= ਕੰਮ ਪੂਰੇ ਹੁੰਦੇ ਹਨ, ਉਸ ਦੀ ਬਿਰਤੀ ਏਧਰ-ਉਧਰ ਨਹੀਂ ਹਿਲਦੀ। *ਅਥਵਾ :-* ਈਤ ਊਤ= ਲੋਕ ਪ੍ਰਲੋਕ ਦੇ ਪਦਾਰਥਾਂ ਪਿੱਛੇ ਉਹ ਨਹੀਂ ਡੋਲਦਾ। ਉਸ ਨੇ ਏਹ

ਨਿਸਚੇ ਕੀਤਾ ਹੈ ਕਿ-

**ਪ੍ਰਭ ਏਕ ਅਨਿਕ ਸਰਬਤ ਪੂਰਨ ਬਿਖੈ ਅਗਨਿ ਨ ਜਲੀ॥ ੧॥**

ਇਕ ਪ੍ਰਭੂ ਅਨੇਕ ਰੂਪ ਹੋ ਕੇ ਸਾਰਿਆਂ ਵਿਚ ਪੂਰਨ ਹੋ ਰਿਹਾ ਹੈ, ਇਸ ਲਈ ਉਸ ਦੀ ਬੁੱਧੀ ਵਿਸ਼ਿਆਂ ਦੀ ਅੱਗ ਵਿਚ ਨਹੀਂ ਸੜਦੀ॥ ੧॥

**ਗਹਿ ਭੁਜਾ ਲੀਨੋ ਦਾਸੁ ਅਪਨੋ ਜੋਤਿ ਜੋਤੀ ਰਲੀ॥**

ਵਾਹਿਗੁਰੂ ਨੇ ਉਸ ਆਪਣੇ ਦਾਸ ਨੂੰ ਬੁੱਧੀ ਰੂਪ ਭੁਜਾ= ਬਾਂਹ ਤੋਂ ਫੜ ਲੀਤਾ ਹੈ, ਇਸ ਲਈ ਉਸ ਦੀ ਜੋਤ ਜੋਤੀ= ਪਰਮਾਤਮਾ ਨਾਲ ਮਿਲ ਗਈ ਹੈ।

**ਪ੍ਰਭ ਚਰਨ ਸਰਨ ਅਨਾਥੁ ਆਇਓ ਨਾਨਕ ਹਰਿ ਸੰਗਿ ਚਲੀ॥੨॥੬॥੧੪॥**

ਗੁਰੂ ਜੀ ਕਥਨ ਕਰਦੇ ਹਨ— ਜੋ ਅਨਾਥ ਮਨ ਹੋ ਕੇ ਪ੍ਰਭੂ ਦੀ ਚਰਨ ਸ਼ਰਨ ਵਿਚ ਆਇਆ ਹੈ, ਉਸ ਦੀ ਸਹਾਇਤਾ ਕਰਨ ਵਾਸਤੇ ਉਸ ਦੇ ਨਾਲ ਹਰੀ ਦੀ ਪ੍ਰੀਤੀ ਚੱਲੀ ਹੈ। *ਅਥਵਾ :-* ਉਹ ਜੀਵ ਰੂਪ ਇਸਤ੍ਰੀ ਹਰੀ ਨਾਲ ਅਭੇਦ ਹੋ ਚੱਲੀ ਹੈ॥ ੨॥ ੬॥ ੧੪॥

[ਪੰਨਾ ੧੧੨੨]

**ਕੇਦਾਰਾ ਮਹਲਾ ੫॥ ਹਰਿ ਕੇ ਨਾਮ ਕੀ ਮਨ ਰੁਚੈ॥**

ਜਿਸ ਦੇ ਮਨ ਵਿਚ ਹਰੀ ਦੇ ਨਾਮ ਦੀ ਰੁਚੈ= ਪ੍ਰੀਤੀ ਲੱਗ ਰਹੀ ਹੈ।

**ਕੋਟਿ ਸਾਂਤਿ ਅਨੰਦ ਪੂਰਨ ਜਲਤ ਛਾਤੀ ਬੁਝੈ॥ ਰਹਾਉ॥**

ਉਹ ਕ੍ਰੋੜ ਤਰ੍ਹਾਂ ਦੀ ਸ਼ਾਂਤੀ ਤੇ ਅਨੰਦ ਕਰ ਕੇ ਪੂਰਨ ਹੈ ਅਤੇ ਈਰਖਾ ਤੇ ਤ੍ਰਿਸ਼ਨਾ ਦੀ ਅੱਗ ਨਾਲ ਸੜਦੀ ਹੋਈ ਛਾਤੀ= ਬੁੱਧੀ ਬੁਝੈ= ਬੁਝ ਜਾਂਦੀ ਹੈ, ਅਰਥਾਤ ਸ਼ਾਂਤ ਹੋ ਜਾਂਦੀ ਹੈ॥ ਰਹਾਉ॥

**ਸੰਤ ਮਾਰਗਿ ਚਲਤ ਪ੍ਰਾਨੀ ਪਤਿਤ ਉਧਰੇ ਮੁਚੈ॥**

ਸੰਤਾਂ ਦੇ ਰਸਤੇ ਵਿਚ ਚਲਦੇ ਹੋਏ ਮੁਚੈ= ਬਹੁਤੇ ਹੀ ਪਤਿਤ= ਪਾਪੀ ਪੁਰਸ਼ ਤਰ ਗਏ ਹਨ।

**ਰੇਨੁ ਜਨ ਕੀ ਲਗੀ ਮਸਤਕਿ ਅਨਿਕ ਤੀਰਥ ਸੁਚੈ॥ ੧॥**

ਜੋ ਸੰਤਾਂ ਦੀ ਚਰਨ-ਧੂੜੀ ਮੱਥੇ ਪਰ ਲੱਗੀ ਹੈ, ਉਹ ਅਨੇਕਾਂ ਤੀਰਥਾਂ ਨਾਲੋਂ ਭੀ ਸੁਚੈ= ਪਵਿੱਤਰ ਹੈ। *ਵਾ :-* ਸੰਤਾਂ ਦੀ ਚਰਨ-ਧੂੜੀ ਜਿਸ ਦੇ ਮੱਥੇ ਪਰ ਲੱਗੀ ਹੈ, ਉਹ ਅਨੇਕ ਤੀਰਥਾਂ ਨੂੰ ਪਵਿੱਤਰ ਕਰਨ ਵਾਲਾ ਹੋ ਜਾਂਦਾ ਹੈ॥ ੧॥

**ਚਰਨ ਕਮਲ ਧਿਆਨ ਭੀਤਰਿ ਘਟਿ ਘਟਹਿ ਸੁਆਮੀ ਸੁਝੈ॥**

ਸੰਤਾਂ ਦੇ ਚਰਨ ਕਮਲਾਂ ਦਾ ਧਿਆਨ ਮਨ ਵਿਚ ਕਰਨ ਨਾਲ ਘਟ ਘਟ ਵਿਚ ਸੁਆਮੀ= ਪਰਮਾਤਮਾ ਸੁਝੈ= ਦਿੱਸ ਪੈਂਦਾ ਹੈ।

**ਸਰਨਿ ਦੇਵ ਅਪਾਰ ਨਾਨਕ ਬਹੁਰਿ ਜਮੁ ਨਹੀ ਲੁਝੈ॥ ੨॥ ੭॥ ੧੫॥**

ਗੁਰੂ ਜੀ ਕਥਨ ਕਰਦੇ ਹਨ— ਅਪਾਰ ਦੇਵ= ਪਰਮਾਤਮਾ ਦੀ ਸ਼ਰਨ ਵਿਚ ਜੋ ਪੈਂਦਾ ਹੈ? ਉਸ ਨਾਲ ਫਿਰ ਜਮ ਲੁਝੈ= ਲੜਦਾ ਨਹੀਂ ਹੈ॥ ੨॥ ੭॥ ੧੫॥

## ਕੇਦਾਰਾ ਛੰਤ ਮਹਲਾ ੫ ੧ੴ ਸਤਿਗੁਰ ਪ੍ਰਸਾਦਿ॥
## ਮਿਲੁ ਮੇਰੇ ਪ੍ਰੀਤਮ ਪਿਆਰਿਆ॥ ਰਹਾਉ॥

(ਜਗਿਆਸੂ ਬੇਨਤੀ ਕਰਦਾ ਹੈ-) ਹੇ ਮੇਰੇ ਪਿਆਰੇ ਪ੍ਰੀਤਮ= ਪਰਮਾਤਮਾ ਤੂੰ ਮੈਨੂੰ ਆ ਕੇ ਮਿਲ॥ ਰਹਾਉ॥

**ਪੂਰਿ ਰਹਿਆ ਸਰਬਤ੍ਰ ਮੈ ਸੋ ਪੁਰਖੁ ਬਿਧਾਤਾ॥**

ਤੂੰ ਸਾਰਿਆਂ ਵਿਚ ਪਰੀ ਪੂਰਨ ਹੋ ਰਿਹਾ ਹੈਂ ਸੋ ਤੂੰ ਫਲਬਰ ਦਾਤਾ ਪੁਰਖ ਹੈਂ ਭਾਵ ਜੀਵਾਂ ਨੂੰ ਕੀਤੇ ਕਰਮਾਂ ਅਨੁਸਾਰ ਫਲ ਦੇਣ ਵਾਲਾ ਹੈਂ।

**ਮਾਰਗੁ ਪ੍ਰਭ ਕਾ ਹਰਿ ਕੀਆ ਸੰਤਨ ਸੰਗਿ ਜਾਤਾ॥**

ਹੇ ਹਰੀ ਪ੍ਰਭ ! ਆਪ ਜੀ ਦੀ ਪ੍ਰਾਪਤੀ ਦਾ ਰਸਤਾ ਸੰਤਾਂ ਦਾ ਸਤਸੰਗ ਹੀ ਕੀਤਾ ਹੋਇਆ ਹੈ, ਇਹ ਮੈਂ ਗੁਰਾਂ ਦੁਆਰੇ ਜਾਤਾ= ਜਾਣਿਆਂ ਹੈ। *ਅਥਵਾ :-* ਹੇ ਹਰੀ-ਪ੍ਰਭੂ ! ਤੇਰੇ ਮਿਲਣ ਦਾ ਰਸਤਾ ਏਹ ਨਿਸਚੇ ਕੀਤਾ ਹੈ ਕਿ ਸੰਤਾਂ ਦੇ ਸੰਗ ਕਰ ਕੇ ਹੀ ਤੂੰ ਜਾਣਿਆਂ ਜਾਂਦਾ ਹੈਂ।

**ਸੰਤਨ ਸੰਗਿ ਜਾਤਾ ਪੁਰਖੁ ਬਿਧਾਤਾ ਘਟਿ ਘਟਿ ਨਦਰਿ ਨਿਹਾਲਿਆ॥**

ਹੇ ਵਿਧਾਤੇ ਪੁਰਖ ਪਰਮਾਤਮਾ ! ਸੰਤਾਂ ਦੇ ਸੰਗ ਕਰ ਕੇ ਆਪ ਜੀ ਨੂੰ ਜਾਣਿਆਂ ਹੈ, ਹੇ ਪਰਮਾਤਮਾ! ਗਿਆਨ-ਦ੍ਰਿਸ਼ਟੀ ਨਾਲ ਮੈਂ ਘਟ ਘਟ ਵਿਚ ਆਪ ਜੀ ਨੂੰ ਨਿਹਾਲਿਆ= ਦੇਖਿਆ ਹੈ।

**ਜੋ ਸਰਨੀ ਆਵੈ ਸਰਬ ਸੁਖ ਪਾਵੈ ਤਿਲੁ ਨਹੀ ਭੰਨੈ ਘਾਲਿਆ॥**

ਜੇਹੜਾ ਪੁਰਸ਼ ਆਪ ਜੀ ਦੀ ਸ਼ਰਨ ਵਿਚ ਆਉਂਦਾ ਹੈ ਉਹ ਸਾਰਿਆਂ ਸੁਖਾਂ ਨੂੰ ਪਾਉਂਦਾ ਹੈ, ਤੂੰ ਕਿਸੇ ਦੀ ਘਾਲਿਆ= ਕਮਾਈ ਨੂੰ ਤਿਲ ਮਾਤ੍ਰ ਭੀ ਨਹੀਂ ਭੰਨਦਾ।

**ਹਰਿ ਗੁਣ ਨਿਧਿ ਗਾਏ ਸਹਜ ਸੁਭਾਏ ਪ੍ਰੇਮ ਮਹਾ ਰਸ ਮਾਤਾ॥**

ਹੇ ਸਭ ਗੁਣਾਂ ਦੀ ਨਿਧੀ ਰੂਪ ਹਰੀ ! ਜਿਸ ਨੇ ਪਰੇਮ ਰੂਪੀ ਮਹਾਂ ਰਸ ਵਿਚ ਮਾਤਾ= ਮਸਤ ਹੋ ਕੇ ਆਪ ਜੀ ਦੇ ਗੁਣ ਗਾਏ ਹਨ, ਉਹ ਸਹਜੇ ਸੁਭਾਏ= ਸੋਭਨੀਕ ਹੋਏ ਹਨ।

**ਨਾਨਕ ਦਾਸ ਤੇਰੀ ਸਰਣਾਈ ਤੂ ਪੂਰਨ ਪੁਰਖੁ ਬਿਧਾਤਾ॥ ੧॥**

ਗੁਰੂ ਜੀ ਕਥਨ ਕਰਦੇ ਹਨ— ਮੈਂ ਦਾਸ ਨੇ ਆਪ ਜੀ ਦੀ ਸ਼ਰਨ ਵਿਚ ਆਉਣਾ ਕੀਤਾ ਹੈ, ਤੂੰ ਪੂਰਨ ਪੁਰਖ ਤੇ ਬਿਧਾਤਾ= ਫਲ ਬਰ ਦਾਤਾ ਹੈਂ॥ ੧॥

**ਹਰਿ ਪ੍ਰੇਮ ਭਗਤਿ ਜਨ ਬੇਧਿਆ ਸੇ ਆਨ ਕਤ ਜਾਹੀ॥**

ਹੇ ਹਰੀ ! ਆਪ ਜੀ ਦੀ ਪਰੇਮਾ-ਭਗਤੀ ਵਿਚ ਜੇਹੜਾ ਪੁਰਸ਼ ਤਦਾਕਾਰ ਹੋਇਆ ਹੈ, ਉਹ ਆਪ ਜੀ ਨੂੰ ਛੱਡ ਕੇ ਆਨ= ਹੋਰ ਕਿੱਥੇ ਜਾ ਸਕਦਾ ਹੈ, ਭਾਵ ਨਹੀਂ ਜਾਂਦਾ।

**ਮੀਨੁ ਬਿਛੋਹਾ ਨਾ ਸਹੈ ਜਲ ਬਿਨੁ ਮਰਿ ਪਾਹੀ॥**

ਜਿਵੇਂ ਮੀਨੁ= ਮੱਛੀ ਪਾਣੀ ਦਾ ਵਿਛੋੜਾ ਸਹਾਰ ਨਹੀਂ ਸਕਦੀ, ਪਾਣੀ ਤੋਂ ਬਿਨਾਂ ਹੁੰਦਿਆਂ ਹੀ ਮਰ

ਪਾਹੀ= ਪੈਂਦੀ ਹੈ।

**ਹਰਿ ਬਿਨੁ ਕਿਉ ਰਹੀਐ ਦੂਖ ਕਿਨਿ ਸਹੀਐ ਚਾਤ੍ਰਿਕ ਬੂੰਦ ਪਿਆਸਿਆ॥**

ਹੇ ਹਰੀ ! ਆਪ ਜੀ ਤੋਂ ਬਿਨਾਂ ਕਿਵੇਂ ਰਹੀਏ ਅਤੇ ਆਪ ਜੀ ਤੋਂ ਬਿਨਾਂ ਵਿਛੋੜੇ ਦਾ ਦੁੱਖ ਕਿਵੇਂ ਸਹਾਰੀਏ ? ਯਾਂ ਕਿਸ ਨੇ ਸਹਾਰਿਆ ਹੈ ? ਜਿਵੇਂ ਸ੍ਵਾਂਤੀ ਬੂੰਦ ਦਾ ਪਿਆਸਾ ਚਾਤ੍ਰਿਕ ਸ੍ਵਾਂਤੀ ਬੂੰਦ ਤੋਂ ਬਿਨਾਂ ਕਿਵੇਂ ਰਹਿ ਸਕਦਾ ਹੈ ? ਵਿਲ੍ਹਕਦਾ ਹੀ ਰਹਿੰਦਾ ਹੈ।

**ਕਬ ਰੈਨਿ ਬਿਹਾਵੈ ਚਕਵੀ ਸੁਖੁ ਪਾਵੈ ਸੂਰਜ ਕਿਰਣਿ ਪ੍ਰਗਾਸਿਆ॥**

(ਜਿਵੇਂ ਚਕਵੀ ਪੁਕਾਰਦੀ ਹੈ ਕਦੋਂ ਸੂਰਜ ਦੀਆਂ ਕਿਰਣਾਂ ਪ੍ਰਕਾਸ਼ ਕਰਨ, ਤੇ ਰਾਤ ਬਿਤੀਤ ਹੋਵੇ ਤਾਂ ਮੈ ਚਕਵੇ ਨਾਲ਼ ਮਿਲ ਕੇ ਸੁਖ ਪਾਵਾਂ। ਤਿਵੇਂ ਜਗਿਆਸੂ ਰੂਪ ਚਕਵੀ ਪੁਕਾਰਦੀ ਹੈ ਕਦੋਂ ਗੁਰੂ ਰੂਪ ਸੂਰਜ ਉਪਦੇਸ਼ ਰੂਪ ਕਿਰਣਾਂ ਦਾ ਪ੍ਰਕਾਸ਼ ਕਰਨ ਤੇ ਅਵਿਦਿਆ-ਰਾਤ ਬਿਤੀਤ ਹੋਵੇ ਤਾਂ ਮੈਂ ਬ੍ਰਹਮ ਰੂਪ ਚਕਵੇ ਨਾਲ ਮਿਲ ਕੇ ਸੁਖ ਪਾਵਾਂ।

੨. ਦੁਖੀ ਚਕਵੀ ਵਾਸਤੇ ਕਦੋਂ ਰਾਤ ਬੀਤੇਗੀ ਤੇ ਉਹ ਪਤੀ-ਚਕਵੇ ਨਾਲ ਮਿਲ ਕੇ ਕਦੋਂ ਸੁਖ ਪਾਵੇਗੀ ? ਉਹ ਤਾਂ ਹਰ ਵੇਲੇ ਸੂਰਜ ਦੀਆਂ ਕਿਰਣਾਂ ਦਾ ਉਜਾਲਾ ਤੱਕ ਰਹੀ ਹੈ।

**ਹਰਿ ਦਰਸਿ ਮਨੁ ਲਾਗਾ ਦਿਨਸੁ ਸਭਾਗਾ ਅਨਦਿਨੁ ਹਰਿ ਗੁਣ ਗਾਹੀ॥**

ਜਿਸ ਦਿਨ ਹਰੀ ਦੇ ਦਰਸ਼ਨ ਦੀ ਸਿੱਕ ਵਿਚ ਮਨ ਲੱਗਾ ਓਹੀ ਦਿਨ ਸ੍ਰੇਸ਼ਟ ਭਾਗਾਂ ਵਾਲਾ ਹੈ, ਹੁਣ ਮੇਰਾ ਮਨ ਹਰੀ ਦੇ ਗੁਣਾਂ ਨੂੰ ਗਾਹੀ= ਗਾਉਂਦਾ ਹੈ।

**ਨਾਨਕ ਦਾਸੁ ਕਹੈ ਬੇਨੰਤੀ ਕਤ ਹਰਿ ਬਿਨੁ ਪ੍ਰਾਣ ਟਿਕਾਹੀ॥੨॥**

ਗੁਰੂ ਜੀ ਕਥਨ ਕਰਦੇ ਹਨ— ਬੇਨਤੀ ਸਹਿਤ ਮੈਂ ਦਾਸ ਏਹੋ ਕਹਿੰਦਾ ਹਾਂ ਕਿ ਹੇ ਹਰੀ ! ਆਪ ਜੀ ਤੋਂ ਬਿਨਾਂ ਮੇਰੇ ਪ੍ਰਾਣ ਕਿਸ ਤਰ੍ਹਾਂ ਟਿਕ ਸਕਦੇ ?॥ ੨॥

**ਸਾਸ ਬਿਨਾ ਜਿਉ ਦੇਹੁਰੀ ਕਤ ਸੋਭਾ ਪਾਵੈ॥**

ਜਿਵੇਂ ਸ੍ਵਾਸਾਂ ਤੋਂ ਬਿਨਾਂ ਏਹ ਦੇਹ ਕਿਸ ਤਰ੍ਹਾਂ ਸ਼ੋਭਾ ਪਾ ਸਕਦੀ ਹੈ ? ਭਾਵ ਨਹੀਂ ਪਾਉਂਦੀ।

**ਦਰਸ ਬਿਹੂਨਾ ਸਾਧ ਜਨੁ ਖਿਨੁ ਟਿਕਣੁ ਨ ਆਵੈ॥**

ਤਿਵੇਂ ਸੰਤ ਜਨਾਂ ਦੇ ਦਰਸ਼ਨ ਕੀਤੇ ਤੋਂ ਬਿਨਾਂ ਇਸ ਮਨ ਨੂੰ ਇਕ ਖਿਨ ਮਾਤ੍ਰ ਵੀ ਟਿਕਣਾ ਨਹੀਂ ਆਉਂਦਾ।

੨. ਪਰਮੇਸ਼ਰ ਦੇ ਦਰਸ਼ਨ ਕੀਤੇ ਬਿਨਾਂ ਸੰਤ ਜਨ ਨੂੰ ਖਿਨ ਮਾਤ੍ਰ ਟਿਕਣਾ ਨਹੀਂ ਆਉਂਦਾ।

**ਹਰਿ ਬਿਨੁ ਜੋ ਰਹਣਾ ਨਰਕੁ ਸੋ ਸਹਣਾ ਚਰਨ ਕਮਲ ਮਨੁ ਬੇਧਿਆ॥**

ਹਰੀ ਤੋਂ ਬਿਨਾਂ ਜੋ ਰਹਿਣਾ ਹੈ ਉਹ ਨਰਕ ਦੇ ਦੁੱਖ ਦਾ ਹੀ ਸਹਾਰਨਾ ਹੈ, ਇਸ ਲਈ ਚਰਨ ਕਮਲਾਂ ਦੇ ਧਿਆਨ ਵਿਚ ਮੇਰਾ ਮਨ ਤਦਾਕਾਰ ਹੋ ਰਿਹਾ ਹੈ।

**ਹਰਿ ਰਸਿਕ ਬੈਰਾਗੀ ਨਾਮਿ ਲਿਵ ਲਾਗੀ ਕਤਹੁ ਨ ਜਾਇ ਨਿਖੇਧਿਆ॥**

ਹਰੀ ਦਾ ਰਸਿਕ= ਪਰੇਮੀ ਹੋ ਕੇ ਜੋ ਸੰਸਾਰ ਤੋਂ ਵੈਰਾਗਵਾਨ ਹੋਇਆ ਹੈ, ਉਸ ਦੀ ਨਾਮ-ਸਿਮਰਨ ਵਿਚ

ਲਿਵ ਲੱਗੀ ਹੈ, ਉਹ ਫਿਰ ਕਿਸੇ ਤਰ੍ਹਾਂ ਵੀ ਸਮਾਜ ਵਿਚੋਂ। ਵਾ :- ਪ੍ਰਭੂ ਦੇ ਦਰਬਾਰ ਵਿਚੋਂ ਨਿਖੇਧਿਆ ਨਹੀਂ ਜਾਂਦਾ।

**ਹਰਿ ਸਿਉ ਜਾਇ ਮਿਲਣਾ ਸਾਧਸੰਗਿ ਰਹਣਾ ਸੋ ਸੁਖੁ ਅੰਕਿ ਨ ਮਾਵੈ॥**

ਜੇਹੜਾ ਪੁਰਸ਼ ਸਤਸੰਗ ਵਿਚ ਰਹਿਣਾ ਕਰਦਾ ਹੈ ਉਹ ਹਰੀ ਨਾਲ ਜਾ ਕੇ ਮਿਲਦਾ ਹੈ, ਉਸ ਨੂੰ ਉਹ ਆਤਮ-ਸੁਖ ਆ ਕੇ ਪ੍ਰਾਪਤ ਹੁੰਦਾ ਹੈ ਜੋ ਅੰਕਿ= ਹਿਰਦੇ ਵਿਚ ਸਮਾਉਂਦਾ ਨਹੀਂ ਹੈ।

**ਹੋਹੁ ਕ੍ਰਿਪਾਲ ਨਾਨਕ ਕੇ ਸੁਆਮੀ ਹਰਿ ਚਰਨਹ ਸੰਗਿ ਸਮਾਵੈ॥ ੩॥**

ਗੁਰੂ ਜੀ ਕਥਨ ਕਰਦੇ ਹਨ— ਹੇ ਦਾਸ ਦੇ ਸੁਆਮੀ ਹਰੀ ! ਆਪ ਮੇਰੇ ਪਰ ਕਿਰਪਾਲੂ ਹੋਵੋ, ਜੋ ਆਪ ਜੀ ਦੇ ਚਰਨਾਂ ਦੇ ਧਿਆਨ ਨਾਲ ਮੇਰਾ ਮਨ ਸਮਾ ਜਾਵੇ॥ ੩॥

**ਖੋਜਤ ਖੋਜਤ ਪ੍ਰਭ ਮਿਲੇ ਹਰਿ ਕਰੁਣਾ ਧਾਰੇ॥**

ਖੋਜਦਿਆਂ-ਖੋਜਦਿਆਂ-ਹਰੀ ਪ੍ਰਭੂ ਆਪ ਹੀ ਕਰੁਣਾ= ਕਿਰਪਾ ਧਾਰੇ= ਕਰ ਕੇ ਮਿਲ ਪਏ।

**ਨਿਰਗੁਣੁ ਨੀਚੁ ਅਨਾਥੁ ਮੈ ਨਹੀ ਦੋਖ ਬੀਚਾਰੇ॥**

ਮੈਂ ਨਿਰਗੁਣ= ਸ਼ੁਭ ਗੁਣਾਂ ਤੋਂ ਰਹਿਤ ਸਾਂ, ਨੀਚ ਜ਼ਾਤੀ ਵਾਲਾ, ਵਾ :- ਨੀਚ ਸੰਕਲਪਾਂ ਵਾਲਾ ਸੀ, ਪੁਨਾ ਅਨਾਥ ਸੀ ਪਰ ਉਸ ਪ੍ਰਭੂ ਨੇ ਮੇਰਾ ਕੋਈ ਦੋਸ਼ ਨਹੀਂ ਵਿਚਾਰਨਾ ਕੀਤਾ।

**ਨਹੀ ਦੋਖ ਬੀਚਾਰੇ ਪੂਰਨ ਸੁਖ ਸਾਰੇ ਪਾਵਨ ਬਿਰਦੁ ਬਖਾਨਿਆ॥**

ਉਸ ਨੇ ਮੇਰੇ ਦੋਸ਼ ਨਹੀਂ ਵਿਚਾਰਨਾ ਕੀਤੇ, ਉਸ ਵਿਚ ਸਾਰੇ ਸੁਖ ਪੂਰਨ ਹਨ ਅਤੇ ਉਸ ਦਾ ਬਿਰਦੁ= ਧਰਮ ਪ੍ਰਤਿਤ ਪਾਵਨ ਕਥਨ ਕੀਤਾ ਗਿਆ ਹੈ।

**ਭਗਤਿ ਵਛਲੁ ਸੁਨਿ ਅੰਚਲੋੁ ਗਹਿਆ ਘਟਿ ਘਟਿ ਪੂਰ ਸਮਾਨਿਆ॥**

ਭਗਤਾਂ ਦਾ ਵਛਲੁ= ਪਿਆਰਾ ਸੁਣ ਕੇ ਮੈਂ ਉਸ ਦਾ ਅੰਚਲੋੁ= ਪੱਲਾ ਫੜਿਆ ਹੈ, ਉਹ ਘਟਾਂ ਘਟਾਂ ਵਿਚ ਇਕ ਸਮਾਨ ਪੂਰਨ ਹੈ।

**ਸੁਖ ਸਾਗਰੋੁ ਪਾਇਆ ਸਹਜ ਸੁਭਾਇਆ ਜਨਮ ਮਰਨ ਦੁਖ ਹਾਰੇ॥**

ਜਿਸ ਵੇਲੇ ਸਹਜ ਸੁਭਾਇਆ= ਸ਼ਾਂਤੀ ਸੁਭਾਅ ਨਾਲ ਸੁਖ ਸਾਗਰੋੁ= ਸੁਖਾਂ ਦੇ ਸਮੁੰਦਰ-ਪਰਮੇਸ਼ਰ ਨੂੰ ਪਾਇਆ ਤਾਂ ਜਨਮ ਮਰਨ ਦੇ ਦੁੱਖ ਹਾਰੇ= ਖਤਮ ਹੋ ਗਏ।

**ਕਰੁ ਗਹਿ ਲੀਨੇ ਨਾਨਕ ਦਾਸ ਅਪਨੇ ਰਾਮ ਨਾਮ ਉਰਿ ਹਾਰੇ॥ ੪॥ ੧॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਵੇਲੇ ਮੈਂ ਗਲ ਵਿਹ ਰਾਮ ਨਾਮ ਰੂਪੀ ਹਾਰ ਨੂੰ ਪਹਿਰਿਆ ਤਾਂ ਆਪਣਾ ਦਾਸ ਜਾਣ ਕੇ ਪ੍ਰਭੂ ਨੇ ਮਨ ਰੂਪੀ ਹੱਥ ਤੋਂ ਫੜ ਲਿਆ॥ ੪॥ ੧॥

# ਰਾਗੁ ਕੇਦਾਰਾ ਬਾਣੀ ਕਬੀਰ ਜੀਉ ਕੀ

## ੧ਓ ਸਤਿਗੁਰ ਪ੍ਰਸਾਦਿ ॥

**ਉਥਾਨਕਾ**-ਭਗਤ ਕਬੀਰ ਜੀ ਪਾਸ ਇਕ ਪ੍ਰੇਮੀ ਨੇ ਆ ਕੇ ਪੁੱਛਿਆ-"ਭਗਵਾਨ ਦਾ ਸਰੂਪ ਕੌਣ ਹਨ?" ਇਹ ਗੱਲ ਸੁਣ ਕੇ ਕਬੀਰ ਜੀ ਜੀਵਨ-ਮੁਕਤ ਅਵਸਥਾ ਵਾਲੇ ਮਹਾਤਮਾਂ ਦੇ ਲੱਖਣ ਦੱਸਦੇ ਹਨ :-

**ਉਸਤਤਿ ਨਿੰਦਾ ਦੋਊ ਬਿਬਰਜਿਤ ਤਜਹੁ ਮਾਨੁ ਅਭਿਮਾਨਾ ॥**

ਜਿਨ੍ਹਾਂ ਨੇ ਉਸਤਤੀ ਤੇ ਨਿੰਦਿਆ ਦੋਹਾਂ ਨੂੰ ਬਿਬਰਜਿਤ= ਤਿਆਗਿਆ ਹੈ ਅਤੇ ਮਾਨ ਅਪਮਾਨ ਨੂੰ ਵੀ ਤਿਆਗਿਆ ਹੈ।

**ਲੋਹਾ ਕੰਚਨੁ ਸਮ ਕਰਿ ਜਾਨਹਿ ਤੇ ਮੂਰਤਿ ਭਗਵਾਨਾ ॥ ੧ ॥**

ਜੋ ਲੋਹੇ ਅਤੇ ਸੋਨੇ ਨੂੰ ਸਮ ਕਰਿ= ਇਕ ਬਰਾਬਰ ਜਾਣਦੇ ਹਨ ਤੇ= ਉਹ ਭਗਵਾਨ ਦਾ ਮੂਰਤਿ= ਸਰੂਪ ਹੀ ਹਨ॥ ੧ ॥

*ਯਥਾ :-* ਹਰਿ ਕਾ ਸੰਤੁ ਹਰਿ ਕੀ ਹਰਿ ਮੂਰਤਿ ਜਿਸੁ ਹਿਰਦੈ ਹਰਿ ਨਾਮੁ ਮੁਰਾਰਿ ॥

*(ਭੈਰਉ ਮਹਲਾ ੪, ਪੰਨਾ ੧੧੩੪)*

ਭਾਵ- ਜਿਸ ਦੇ ਹਿਰਦੇ ਵਿਚ ਮੁਰਾਰੀ ਦਾ ਨਾਮ ਹੈ, ਓਹ ਹਰੀ ਦਾ ਸੰਤ ਹਰਿ ਹਰਿ ਦੀ ਮੂਰਤੀ ਹੈ।

*ਤਥਾ:-* ਪ੍ਰਭ ਕੀ ਆਗਿਆ ਆਤਮ ਹਿਤਾਵੈ ॥ ਜੀਵਨ ਮੁਕਤਿ ਸੋਊ ਕਹਾਵੈ ॥
ਤੈਸਾ ਹਰਖੁ ਤੈਸਾ ਉਸੁ ਸੋਗੁ ॥ ਸਦਾ ਅਨੰਦੁ ਤਹ ਨਹੀ ਬਿਓਗੁ ॥
ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥
ਤੈਸਾ ਮਾਨੁ ਤੈਸਾ ਅਭਿਮਾਨੁ ॥ ਤੈਸਾ ਰੰਕੁ ਤੈਸਾ ਰਾਜਾਨੁ ॥
ਜੋ ਵਰਤਾਏ ਸਾਈ ਜੁਗਤਿ ॥ ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥ ੭ ॥

*(ਗਉੜੀ ਸੁਖਮਨੀ, ਪੰਨਾ ੨੭੫)*

**ਤੇਰਾ ਜਨੁ ਏਕੁ ਆਧੁ ਕੋਈ ॥**

ਹੇ ਵਾਹਿਗੁਰੂ ! ਏਹੋ ਜੇਹੀ ਸਮ ਦ੍ਰਿਸ਼ਟੀ ਵਾਲਾ ਆਪ ਜੀ ਦਾ ਕੋਈ ਇਕ ਅੱਧਾ ਭਾਵ ਵਿਰਲਾ ਹੀ ਦਾਸ ਹੈ। *ਅਥਵਾ :-* ਇਕ ਬ੍ਰਹਮ ਗਿਆਨੀ ਤੇ ਅੱਧਾ ਜਗਿਆਸੂ ਹੈ।

*ਯਥਾ :-* ਜਨ ਨਾਨਕ ਕੋਟਨ ਮੈ ਕੋਊ ਭਜਨੁ ਰਾਮ ਕੋ ਪਾਵੈ ॥ ੨ ॥ ੩ ॥

*(ਗਉੜੀ ਮਹਲਾ ੯, ਪੰਨਾ ੨੧੯)*

*ਤਥਾ:-* ਕੋਟਿ ਮਧੇ ਕੋਊ ਬਿਰਲਾ ਸੇਵਕੁ ਪੂਰਨੁ ਭਗਤੁ ਚਿਰਾਨੋ॥ ੧॥

*(ਮਲਾਰ ਮ: ੪, ਪੰਨਾ ੧੨੬੯)*

*ਤਥਾ:-* ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ॥ ੧੨॥

*(ਮ: ੧, ਪੰਨਾ ੧੪੧੧)*

**ਕਾਮੁ ਕ੍ਰੋਧੁ ਲੋਭੁ ਮੋਹੁ ਬਿਬਰਜਿਤ**
**ਹਰਿ ਪਦੁ ਚੀਨ੍ੈ ਸੋਈ॥ ੧॥ ਰਹਾਉ॥**

ਜਿਹੜਾ ਪੁਰਸ਼ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਬਿਬਰਜਿਤ= ਰੋਕਦਾ ਹੈ, ਉਹ ਹਰੀ ਪਦੁ= ਆਤਮ-ਪਦ ਨੂੰ ਚੀਨ੍ੈ= ਜਾਣਦਾ ਹੈ॥ ੧॥ ਰਹਾਉ॥

**ਰਜ ਗੁਣ ਤਮ ਗੁਣ ਸਤ ਗੁਣ ਕਹੀਐ ਏਹ ਤੇਰੀ ਸਭ ਮਾਇਆ॥**

ਰਜੋ ਗੁਣ, ਤਮੋ ਗੁਣ, ਸਤੋ ਗੁਣ (ਜੋ ਤਿੰਨ ਗੁਣ ਕਥਨ ਕੀਤੇ ਹਨ) ਇਹ ਸਭ ਉਸ ਦੀ ਮਾਇਆ ਹੀ ਹੈ, ਭਾਵ ਮਾਇਆ ਤੋਂ ਉਤਪੰਨ ਹੋਣ ਕਰ ਕੇ ਮਾਇਆ ਰੂਪ ਹੀ ਹਨ, ਕਿਉਂਕਿ ਮਾਇਆ ਹੀ ਤ੍ਰਿਗੁਣ ਆਤਮਕ ਰੂਪ ਹੋ ਰਹੀ ਹੈ। ਐਸੀ ਮਾਇਆ ਨੂੰ ਤਿਆਗ ਕੇ-

**ਚਉਥੇ ਪਦ ਕਉ ਜੋ ਨਰੁ ਚੀਨ੍ੈ ਤਿਨ੍ ਹੀ ਪਰਮ ਪਦੁ ਪਾਇਆ॥ ੨॥**

ਜਿਹੜਾ ਆਦਮੀ ਚਉਥੇ ਪਦ ਕਉ= ਚਤੁਰਥ ਭੂਮਿਕਾ ਰੂਪ ਤੁਰੀਆ ਪਦ ਨੂੰ ਚੀਨ੍ੈ= ਜਾਣਦਾ ਹੈ, ਓਸੇ ਨੇ ਪਰਮ ਪਦੁ= ਆਤਮਕ-ਪਦ ਪਾਇਆ ਹੈ॥ ੨॥

**ਤੀਰਥ ਬਰਤ ਨੇਮ ਸੁਚਿ ਸੰਜਮ ਸਦਾ ਰਹੈ ਨਿਹਕਾਮਾ॥**

(ਸ੍ਰੇਸ਼ਟਾਚਾਰ ਲਈ) ਤੀਰਥ-ਯਾਤਰਾ, (ਸਤ ਨਰਾਇਣ, ਇਕਾਦਸ਼ੀ ਆਦਿ) ਵਰਤ, ਸੱਚ ਬੋਲਣ ਦਾ ਨੇਮ, ਸੁਚਿ= ਪਵਿੱਤ੍ਰਤਾ, ਸੰਜਮ= ਇੰਦ੍ਰੀਆਂ ਦਾ ਦਮਨ, ਇਤਿਆਦਿਕ ਸਾਧਨ ਕਰਦਾ ਹੋਇਆ ਇਨ੍ਹਾਂ ਦੇ ਫਲਾਂ ਦੀ ਇੱਛਾ ਤੋਂ ਹਮੇਸ਼ਾਂ ਨਿਹਕਾਮਾ= ਨਿਰਿਛਤ ਰਹਿੰਦਾ ਹੈ।

*ਯਥਾ :-* ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪਰਾਪਤਿ ਸੁਆਮੀ॥ *(ਪੰਨਾ ੨੮੬)*

ਜਿਵੇਂ ਕ੍ਰਿਸ਼ਨ ਜੀ ਨੇ ਅਰਜਨ ਨੂੰ ਕਿਹਾ ਹੈ:-

ਕਰਮਣੈਵ ਹੀ ਸੰਸਿਧੀ ਮਾਇਸਥਿਤਾ ਜਨਕਾਦ੍ਹ।
ਲੋਕ ਸੰਗ੍ਰਹਮ੍ ਏਵ ਸੰਪਸ਼ਜਨ੍ ਕ੍ਰਤੁਮ੍ ਅ੍ਹਸੀ॥ ੨੦॥ *(ਗੀਤਾ ਅਧਿ: ੩)*

*ਅਰਥ :-* ਜਨਕ ਆਦਿਕ ਗਿਆਨੀ ਜਨ ਭੀ ਕਾਮਨਾ ਰਹਿਤ ਹੋ ਕੇ ਕਰਮਾਂ ਦੁਆਰਾ ਹੀ ਪਰਮ ਸਿਧੀ ਨੂੰ ਪ੍ਰਾਪਤ ਹੋਏ ਹਨ। ਹੀ= ਇਸ ਵਾਸਤੇ ਹੇ ਅਰਜਨ ! ਵਡਿਆਂ ਲੋਕਾਂ ਵੱਲ ਸੰ= ਭਲੀ ਪ੍ਰਕਾਰ ਪਸ਼ਜਨ੍= ਵੇਖ ਕੇ ਤੂੰ ਭੀ ਕਰਮ ਕਰਨੇ ਯੋਗ ਹੋ।

कर्मणा एव हि संसद्धिम् आस्थिताः जनकादय।
लोक संग्रहम् एव अपि संपश्यन् कर्तुम् अर्हसि।। २०।। (गीता, अध्याय ३)

## ਤ੍ਰਿਸਨਾ ਅਰੁ ਮਾਇਆ ਭ੍ਰਮੁ ਚੂਕਾ ਚਿਤਵਤ ਆਤਮ ਰਾਮਾ ॥ ੩ ॥

ਪਦਾਰਥਾਂ ਦੀ ਤ੍ਰਿਸ਼ਨਾ ਅਤੇ ਮਾਇਆ= ਛਲਵਲ ਤੇ ਪੰਜ ਪ੍ਰਕਾਰ ਦਾ *ਭਰਮ, ਇਹ ਸਭ ਦੂਰ ਹੋ ਗਿਆ ਹੈ, ਪੁਨਾ ਉਹ ਆਤਮ= ਆਪਣੇ ਆਪ ਨੂੰ ਰਾਮ ਰੂਪ ਜਾਣ ਕੇ ਚਿਤਵਦਾ ਰਹਿੰਦਾ ਹੈ, ਅਰਥਾਤ ਅਭੇਦ ਚਿੰਤਨ ਕਰਦਾ ਹੈ॥ ੩ ॥

## ਜਿਹ ਮੰਦਰਿ ਦੀਪਕੁ ਪਰਗਾਸਿਆ ਅੰਧਕਾਰੁ ਤਹ ਨਾਸਾ ॥

(ਦ੍ਰਿਸ਼ਟਾਂਤ- ਜਿਵੇਂ ਇਹ ਨਿਯਮ ਹੈ-) ਜਿਸ ਮੰਦਰ ਵਿਚ ਦੀਵਾ ਜਗਦਾ ਹੈ, ਉਸ ਮੰਦਰ 'ਚੋਂ ਹਨ੍ਹੇਰਾ ਦੂਰ ਹੋ ਜਾਂਦਾ ਹੈ।

(ਦਾ ਦ੍ਰਿਸ਼ਟਾਂਤ-) ਏਸੇ ਤਰ੍ਹਾਂ ਜਿਸ ਜਗਿਆਸੂ ਦੇ ਅੰਤਹਕਰਨ ਰੂਪ ਮੰਦਰ ਵਿਚ ਗਿਆਨ ਰੂਪੀ ਦੀਵਾ ਬਲਿਆ ਹੈ, ਉਸ ਅੰਤਹਕਰਨ 'ਚੋਂ ਅਗਿਆਨ ਰੂਪ ਹਨ੍ਹੇਰਾ ਨਸ ਜਾਂਦਾ ਹੈ।

*ਯਥਾ :-* ਦੀਵਾ ਬਲੈ ਅੰਧੇਰਾ ਜਾਇ॥ ਬੇਦ ਪਾਠ ਮਤਿ ਪਾਪਾ ਖਾਇ॥ *(ਪੰਨਾ ੭੯੧)*

## ਨਿਰਭਉ ਪੂਰਿ ਰਹੇ ਭ੍ਰਮੁ ਭਾਗਾ ਕਹਿ ਕਬੀਰ ਜਨ ਦਾਸਾ ॥ ੪ ॥ ੧ ॥

ਕਬੀਰ ਦਾਸ ਜਨ ਜੀ ਕਹਿੰਦੇ ਹਨ— ਭਰਮ ਦੇ ਭਾਗਾ ਦੂਰ= ਹੋਣ ਕਰ ਕੇ ਨਿਰਭੁਉ= ਪਰਮਾਤਮਾ ਨੂੰ ਸਾਰੇ ਪਰੀਪੂਰਨ ਹੋ ਰਿਹਾ ਨਿਸਚੇ ਕੀਤਾ ਹੈ॥ ੪ ॥ ੧ ॥

**ਉਥਾਨਕਾ**-ਇਕ ਪਰੇਮੀ ਨੇ ਆ ਕੇ ਕਿਹਾ-"ਸੰਸਾਰੀ ਜੀਵਾਂ ਨੇ ਕੀ ਖਰੀਦਿਆ ਹੈ? ਤੇ ਸੰਤਾਂ ਨੇ ਕੀ ਖਰੀਦਿਆ ਹੈ? ਅਤੇ ਆਪ ਨੇ ਕੀ ਖਰੀਦਿਆ ਹੈ?"

ਇਹ ਗੱਲ ਸੁਣ ਕੇ ਕਬੀਰ ਜੀ ਦੱਸਦੇ ਹਨ-

## ਕਿਨਹੀ ਬਨਜਿਆ ਕਾਂਸੀ ਤਾਂਬਾ ਕਿਨਹੀ ਲਉਗ ਸੁਪਾਰੀ ॥

ਕਿਸੇ ਪੁਰਸ਼ ਨੇ ਕੈਂਹਾਂ ਤੇ ਤਾਂਬਾ ਖਰੀਦਿਆ ਹੈ, ਕਿਸੇ ਨੇ ਲੌਂਗ ਤੇ ਸੁਪਾਰੀ ਖਰੀਦੀ ਹੈ।

*ਅਥਵਾ :-* ਕਿਸੇ ਨੇ ਕਾਂਸੀ= ਪੁਰਾਣਾਂ ਨੂੰ ਪੜ੍ਹਨਾ ਕੀਤਾ ਹੈ, ਤਾਂਬਾ= ਵੇਦਾਂ ਨੂੰ ਪੜ੍ਹਨਾ ਕੀਤਾ ਹੈ, ਕਿਸੇ ਨੇ ਲਉਗ= ਸ਼ਾਸਤਰ ਤੇ ਸੁਪਾਰੀ= ਸਿਮ੍ਰਿਤੀਆਂ ਨੂੰ ਪੜ੍ਹਨਾ ਕੀਤਾ ਹੈ।

## ਸੰਤਹੁ ਬਨਜਿਆ ਨਾਮੁ ਗੋਬਿਦ ਕਾ ਐਸੀ ਖੇਪ ਹਮਾਰੀ ॥ ੧ ॥

ਪਰ ਸੰਤਾਂ ਨੇ ਪਰਮਾਤਮਾ ਦਾ ਨਾਮ ਖਰੀਦਿਆ ਹੈ ਅਤੇ ਸਾਡੀ ਵੀ ਅਜੇਹੀ ਖੇਪ ਹੈ। ਭਾਵ ਮੈਂ ਵੀ ਪਰਮਾਤਮਾ ਦਾ ਨਾਮ ਖਰੀਦਿਆ ਹੈ॥ ੧ ॥

## ਹਰਿ ਕੇ ਨਾਮ ਕੇ ਬਿਆਪਾਰੀ ॥

ਅਸੀਂ ਪਰਮਾਤਮਾ ਦੇ ਨਾਮ ਦੇ ਹੀ ਬਿਆਪਾਰੀ= ਵਾਪਾਰੀ (ਖਰੀਦਦਾਰ) ਹਾਂ।

---

**ਦੋਹਿਰਾ॥ ਭੇਦ ਭਰਮ ਕਰਤਤ ਭਰਮ ਪੁਨ ਸੰਗ ਭਰਮ ਵਿਕਾਰ।*
*ਬ੍ਰਹਮ ਇਤਰ ਜਗ ਸਤ ਹੈ ਯੇ ਪਾਂਚੋਂ ਭਰਮ ਸੰਸਾਰ।*
*ਭਰਮ ਨਵਿਰਤੀ ਸਾਧਨ- ਬਿੰਬ ਪ੍ਰਤਿਬਿੰਬ ਲੋਹ ਸਫਟਕ ਘਾਟ ਕਾਸ ਗੁਨ ਮਾਰ।*
*ਕਨਕ ਕੁੰਡਲ ਦ੍ਰਿਸ਼ਟਾਂਤ ਦੇ ਪਾਂਚੋਂ ਭਰਮ ਨਿਵਾਰ।*

## ਹੀਰਾ ਹਾਥਿ ਚੜਿਆ ਨਿਰਮੋਲਕੁ ਛੂਟਿ ਗਈ ਸੰਸਾਰੀ॥ ੧॥ ਰਹਾਉ॥

ਭਜਨ-ਸਿਮਰਨ ਕਰਦਿਆਂ-ਕਰਦਿਆਂ ਨਿਰਮੋਲਕੁ ਹੀਰਾ= ਪਰਮਾਤਮਾ, ਮਨ ਰੂਪੀ ਹੱਥ ਉੱਤੇ ਚੜ੍ਹਿਆ= ਪ੍ਰਾਪਤ ਹੋਇਆ ਹੈ, ਇਸ਼ ਲਈ ਸਾਥੋਂ ਸੰਸਾਰੀ ਕਿਰਿਆ ਛੁੱਟ ਗਈ ਹੈ॥ ੧॥ ਰਹਾਉ॥

*ਯਥਾ :*-ਕਬੀਰ ਹਰਿ ਹੀਰਾ ਜਨ ਜਉਹਰੀ ਲੇ ਕੈ ਮਾਂਡੈ ਹਾਟ॥

ਜਬ ਹੀ ਪਾਈਅਹਿ ਪਾਰਖੂ ਤਬ ਹੀਰਨ ਕੀ ਸਾਟ॥ ੧੬੨॥ *(ਪੰਨਾ ੧੩੭੩)*

*ਤਥਾ:*- ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ॥ *(ਪੰਨਾ ੧੩੭੭)*

*ਪ੍ਰਸ਼ਨ*- ਐਸਾ ਨਾਮ ਦਾ ਵਣਜ ਕਰਨਾ ਆਪ ਨੂੰ ਕਿਸ ਦੁਆਰਾ ਪ੍ਰਾਪਤ ਹੋਇਆ ਹੈ? ਉੱਤਰ-

## ਸਾਚੇ ਲਾਏ ਤਉ ਸਚ ਲਾਗੇ ਸਾਚੇ ਕੇ ਬਿਉਹਾਰੀ॥

ਸਾਚੇ= ਪਰਮੇਸ਼ਰ ਨੇ ਪ੍ਰੇਰ ਕੇ ਸਾਨੂੰ ਲਾਇਆ ਹੈ ਤਾਂ ਅਸੀਂ ਸੱਚ ਨਾਮ ਵੱਲ ਲੱਗੇ ਹਾਂ, ਹੁਣ ਅਸੀਂ ਸੱਚੇ ਨਾਮ ਦੇ ਹੀ ਵਪਾਰੀ ਹਾਂ।

## ਸਾਚੀ ਬਸਤੁ ਕੇ ਭਾਰ ਚਲਾਏ ਪਹੁਚੇ ਜਾਇ ਭੰਡਾਰੀ॥ ੨॥

ਸੱਚੀ ਨਾਮ-ਵਸਤੂ, *ਵਾ :*- ਸ਼ੁਭ ਗੁਣ, *ਵਾ :*- ਆਤਮ-ਵਸਤੂ ਦੇ ਭਾਰ ਅੰਤਹਕਰਨ ਵਿਚ ਚਲਾਏ ਹਨ। ਭਾਵ ਨਾਮ ਦਾ ਬੋਝ ਜਿਸ ਵੇਲੇ ਅੰਤਹਕਰਨ ਨੇ ਝੱਲ ਲੀਤਾ।

*ਅਥਵਾ :* — ਸੱਚੀ ਨਾਮ-ਵਸਤੂ ਦੇ ਭਾਰ ਨੂੰ ਚੁੱਕ ਕੇ ਜਦ ਆਪਣੇ ਆਪ ਨੂੰ ਪਰਮੇਸ਼ਰ ਵੱਲ ਚਲਾਇਆ। ਤਾਂ ਭੰਡਾਰੀ= ਪਰਮਾਤਮਾ ਪਾਸ ਜਾ ਪਹੁੰਚੇ॥ ੨॥

ਉਸ ਦੇ ਪਾਸ ਪਹੁੰਚਣ ਨਾਲ ਇਹ ਨਿਗ੍ਹਾ ਹੋ ਗਈ ਕਿ ਆਪ ਹੀ ਪਰਮਾਤਮਾ ਸਭ ਰੂਪ ਹੋ ਰਿਹਾ ਹੈ-

## ਆਪਹਿ ਰਤਨ ਜਵਾਹਰ ਮਾਨਿਕ ਆਪੈ ਹੈ ਪਾਸਾਰੀ॥

ਆਪ ਹੀ ਪਰਮਾਤਮਾ ਰਤਨ, ਜਵਾਹਰ, ਮਾਨਿਕ ਰੂਪ ਹੈ, ਆਪ ਹੀ ਰਤਨ= ਹੀਰੇ ਸਬਜ਼ੇ ਪੰਨੇ ਮਾਨਿਕ ਆਦਿ ਪਸਾਰੇ ਵਾਲਾ, ਜੌਹਰੀ ਹੈ।

## ਆਪੈ ਦਹ ਦਿਸ ਆਪ ਚਲਾਵੈ ਨਿਹਚਲੁ ਹੈ ਬਿਆਪਾਰੀ॥ ੩॥

ਆਪ ਹੀ ਦਸੋ ਦਿਸ਼ਾ* ਰੂਪ ਹੋ ਰਿਹਾ ਹੈ, ਆਪ ਹੀ ਜੀਵਾਂ ਨੂੰ (ਉਹਨਾਂ ਦਿਸ਼ਾਵਾਂ ਵਿਚ ਕੰਮਾਂ-ਕਾਰਾਂ ਲਈ) ਤੋਰਦਾ ਹੈ, ਆਪ ਵਾਪਾਰੀ ਰੂਪ ਪਰਮਾਤਮਾ ਨਿਹਚਲੁ= ਇਕ ਜਗ੍ਹਾ ਟਿਕਿਆ ਰਹਿੰਦਾ ਹੈ।

**ਦੂਜਾ ਅਰਥ-** ਆਪ ਹੀ ਰਤਨ= ਵੈਰਾਗ, ਜਵਾਹਰ= ਗਿਆਨ, ਮਾਨਿਕ= ਸਰਵਣ, ਮੰਨਨ ਨਿਧਿਆਸਣ ਰੂਪ ਹੋ ਰਿਹਾ ਹੈ, ਆਪ ਹੀ ਭਗਤੀ ਪਸਾਰੇ ਵਾਲਾ ਗੁਰੂ ਰੂਪ ਜੌਹਰੀ ਹੈ।

ਆਪ ਹੀ ਦਹ ਦਿਸ= ਦਸ ਇੰਦ੍ਰੀਆਂ ਨੂੰ ਸੱਤਾ ਦੇ ਕੇ ਚਲਾਉਂਦਾ ਹੈ, ਆਪ ਹੀ ਸ਼ੁਭ ਗੁਣਾਂ ਰੂਪੀ ਮਾਲ ਦੇ ਖਰੀਦਣ ਵਾਲਾ ਨਿਸਚਲ ਬੁੱਧੀ ਵਾਲਾ ਬਿਆਪਾਰੀ= ਵਪਾਰੀ (ਜਗਿਆਸੂ) ਹੈ॥ ੩॥

*ਪ੍ਰਸ਼ਨ*- ਐਸੇ ਪਰਮਾਤਮਾ ਦੀ ਪ੍ਰਾਪਤੀ ਲਈ ਆਪ ਜੀ ਨੇ ਕਿਹੜਾ ਸਾਧਨ ਕੀਤਾ ਹੈ ? ਉੱਤਰ-

---

**ਪੂਰਬ, ਪੱਛਮ, ਉੱਤਰ, ਦੱਖਣ, ਈਸਾਨ, ਨੈਰਤ, ਵਾਯਵ, ਅਗਨਿ, ਅਧੋ (ਧਰਤੀ), ਉਰਧ (ਅਕਾਸ਼)।*

## ਮਨੁ ਕਰਿ ਬੈਲੁ ਸੁਰਤਿ ਕਰਿ ਪੈਡਾ ਗਿਆਨ ਗੋਨਿ ਭਰਿ ਡਾਰੀ॥

ਸ਼ੁੱਧ ਮਨ ਨੂੰ ਬੈਲ ਕੀਤਾ ਹੈ, ਸੁਰਤਿ= ਗਿਆਤ, ਵਾ:- ਪਰੇਮ ਇਹ ਪੈਡਾ= ਰਸਤਾ ਕੀਤਾ ਹੈ, ਗਿਆਨ ਰੂਪੀ ਗੋਨਿ= ਛੱਟ ਭਰ ਪਾਈ ਹੈ। ਵਾ:- ਅੰਤਹਕਰਨ ਰੂਪ ਗੋਨਿ= ਬੋਰੀ ਵਿਚ ਗਿਆਨ ਰੂਪ ਵਸਤੂ ਭਰ ਪਾਈ ਹੈ। ਵਾ:- ਗਿਆਨ ਰੂਪ ਬੋਰੀ ਵਿਚ ਆਤਮ- ਵਸਤੂ ਭਰ ਪਾਈ ਹੈ।

## ਕਹਤੁ ਕਬੀਰੁ ਸੁਨਹੁ ਰੇ ਸੰਤਹੁ ਨਿਬਹੀ ਖੇਪ ਹਮਾਰੀ॥੪॥੨॥

ਕਬੀਰ ਜੀ ਕਥਨ ਕਰਦੇ ਹਨ- ਹੇ ਸੰਤ ਜੀ! ਸੁਣਨਾ ਕਰੋ, ਇਸ ਤਰ੍ਹਾਂ ਸਾਡੀ ਜਪ ਤਪ, ਵਾ:- ਭਗਤੀ ਰੂਪੀ ਖੇਪ ਨਿਭ ਗਈ ਹੈ। ਭਾਵ ਤੋੜ ਚੜ੍ਹ ਗਈ॥ ੪॥ ੨॥

**ਉਥਾਨਕਾ-**ਇਕ ਜੋਗੀ ਨੇ ਆ ਕੇ ਕਿਹਾ-''ਕਬੀਰ ਜੀ ! ਆਪ ਸ਼ਰਾਬ ਪੀਆ ਕਰੋ ਤਾਂ ਦਸਮ ਦੁਆਰ ਦਾ ਰਸਤਾ ਸੌਖਾ ਹੋ ਜਾਵੇਗਾ।''

ਇਹ ਗੱਲ ਸੁਣ ਕੇ ਕਬੀਰ ਜੀ ਜੋਗੀ ਨੂੰ ਉੱਤਰ ਦੇਂਦੇ ਹਨ-

## ਰੀ ਕਲਵਾਰਿ ਗਵਾਰਿ ਮੂਢ ਮਤਿ ਉਲਟੋ ਪਵਨੁ ਫਿਰਾਵਉ॥

ਰੀ= ਹੇ ! ਕਲਵਾਰਿ= ਕਲਹ ਵਾਲੇ, ਗਵਾਰਿ= ਮੂਰਖ ਜੜ੍ਹ ਬੁੱਧੀ ਵਾਲੇ ਜੋਗੀ ! ਅਪਾਨ ਵਾਯੂ ਤੇ ਪ੍ਰਾਣਾਂ ਨੂੰ ਉਲਟਾ ਕੇ ਦਸਮ ਦੁਆਰ ਵੱਲ ਫੇਰਨਾ ਕਰ।

## ਮਨੁ ਮਤਵਾਰ ਮੇਰ ਸਰ ਭਾਠੀ ਅੰਮ੍ਰਿਤ ਧਾਰ ਚਆਵਉ॥੧॥

ਮਨ ਨੂੰ ਮਤਵਾਲਾ ਕਰਨ ਵਾਸਤੇ ਮੇਰ= ਸ਼੍ਰੋਮਣੀ ਦਸਮ ਦੁਆਰ ਨੂੰ ਭੱਠੀ ਦੇ ਸਰ= ਸਦਰਸ ਕਰ, ਇੜਾ ਪਿੰਗਲਾ ਦੋ ਨਾਲਾਂ ਕਰ, ਇਸ ਰੀਤੀ ਨਾਲ ਜੋਗਾਨੰਦ ਰੂਪੀ ਅੰਮ੍ਰਿਤ ਧਾਰਾ ਚੁਆਉਣਾ ਕਰ!

**ਦੂਜਾ ਅਰਥ-** (ਭਗਤੀ ਮਾਰਗ ਦੀ ਰੀਤੀ ਅਨੁਸਾਰ-)

ਹੇ ਕਲਹ ਵਾਲੇ, ਜੜ੍ਹ ਬੁੱਧੀ ਵਾਲੇ, ਮੂਰਖ ਜੋਗੀ ! ਸੰਸਾਰ ਵੱਲ ਲੱਗੇ ਹੋਏ ਪਵਨੁ= ਸਵਾਸਾਂ ਨੂੰ ਉਲਟਾ ਕੇ ਪਰਮਾਤਮਾ ਵੱਲ ਫੇਰ।

ਮੇਰ ਸਰ= ਸੁਮੇਰ ਪਰਬਤ ਵਾਂਗ ਅਚੱਲ ਜੋ ਚੇਤਨ ਹੈ, ਉਸ ਨੂੰ ਭੱਠੀ ਕਰ ਤੇ ਬ੍ਰਹਮਾਨੰਦ ਰੂਪੀ ਅੰਮ੍ਰਿਤ ਧਾਰਾ ਚੋ ਕੇ ਮਨੁ ਮਤਵਾਰ= ਮਨ ਨੂੰ ਮਸਤ ਕਰ।

## ਬੋਲਹੁ ਭਈਆ ਰਾਮ ਕੀ ਦੁਹਾਈ॥

ਹੇ ਭਾਈ ! ਰਾਮ ਨਾਮ ਬੋਲਣਾ ਕਰ, ਜੇ ਨਾ ਬੋਲੇਂਗਾ ਤਾਂ ਰਾਮ ਦੀ ਦੁਹਾਈ= ਸੌਂਹ ਹੈ।

ਵਾ:- ਦੁਹਾਈ ਮਚਾ ਕੇ ਰਾਮ ਨਾਮ ਦੀ ਕੀਰਤੀ ਬੋਲੋ, ਤਾਂ ਕਿ ਹੋਰ ਵੀ ਸੁਣ ਕੇ ਤਰ ਜਾਣ।

## ਪੀਵਹੁ ਸੰਤ ਸਦਾ ਮਤਿ ਦੁਰਲਭ ਸਹਜੇ ਪਿਆਸ ਬੁਝਾਈ॥੧॥ਰਹਾਉ॥

ਜੋ ਜੋਗਾਨੰਦ ਅਤੇ ਬ੍ਰਹਮਾਨੰਦ ਰੂਪੀ ਮਤ (ਸ਼ਰਾਬ) ਆਪਣੇ ਆਪ ਪ੍ਰਾਪਤ ਹੋਣਾ ਬੜਾ ਦੁਰਲਭ= ਕਠਿਨ ਹੈ, ਸੰਤਾਂ ਦੁਆਰੇ ਉਸ ਨੂੰ ਹਮੇਸ਼ਾਂ ਬੁੱਧੀ ਵਿਚ ਪੀਣਾ ਕਰੋ ਤਾਂ ਸਹਿਜੇ ਹੀ ਤੁਹਾਡੀ ਪਿਆਸ= ਤ੍ਰੇਹ ਬੁਝ ਜਾਵੇਗੀ, ਕਿਉਂਕਿ ਇਸ ਅੰਮ੍ਰਿਤ ਨੇ ਮੇਰੀ ਪਿਆਸ ਸੁਤੇ ਹੀ ਬੁਝਾ ਦਿੱਤੀ ਹੈ।

*ਯਥਾ :-* ਕਹਿ ਕਬੀਰ ਭਜੁ ਸਾਰਿੰਗਪਾਨੀ॥ ਰਾਮ ਉਦਕਿ ਮੇਰੀ ਤਿਖਾ ਬੁਝਾਨੀ॥ ੪॥

*(ਗਉੜੀ ਕਬੀਰ ਜੀ, ਪੰਨਾ ੩੨੩)*

## ਭੈ ਬਿਚਿ ਭਾਉ ਭਾਇ ਕੋਊ ਬੂਝਹਿ ਹਰਿ ਰਸੁ ਪਾਵੈ ਭਾਈ॥

ਪਰਮਾਤਮਾ ਦੇ ਖੌਫ ਵਿਚ ਹੀ ਭਾਉ= ਗਿਆਨ ਦੀ ਪ੍ਰਾਪਤੀ ਹੈ, ਪਰ ਇਸ ਗੱਲ ਨੂੰ ਭਾਇ= ਪ੍ਰੇਮ ਨਾਲ ਕੋਈ ਵਿਰਲਾ ਹੀ ਸਮਝਦਾ ਹੈ, ਜਿਹੜਾ ਸਮਝਦਾ ਹੈ, ਹੇ ਭਾਈ ! ਉਹ ਹਰੀ ਦੇ ਰਸੁ= ਅਨੰਦ ਨੂੰ ਪਾਉਂਦਾ ਹੈ।

## ਜੇਤੇ ਘਟ ਅੰਮ੍ਰਿਤੁ ਸਭ ਹੀ ਮਹਿ ਭਾਵੈ ਤਿਸਹਿ ਪੀਆਈ॥ ੨॥

ਜਿੰਨੇ-ਕੁ ਸਰੀਰਾਂ ਰੂਪ ਘੜੇ ਹਨ, ਤਿਨ੍ਹਾਂ ਸਾਰਿਆਂ ਵਿਚ ਚੇਤਨ ਦੇਵ ਰੂਪੀ ਅੰਮ੍ਰਿਤ ਹੈ, ਪਰ ਵਾਹਿਗੁਰੂ ਜਿਸ ਨੂੰ ਚਾਹੇ ਉਸ ਨੂੰ ਪਿਲਾਉਂਦਾ ਹੈ। ਭਾਵ ਆਪਣਾ ਅਨੰਦ ਬਖਸ਼ਦਾ ਹੈ॥ ੨॥

## ਨਗਰੀ ਏਕੈ ਨਉ ਦਰਵਾਜੇ ਧਾਵਤੁ ਬਰਜਿ ਰਹਾਈ॥

ਸਰੀਰ ਰੂਪੀ ਇਕ ਨਗਰੀ ਹੈ, ਨੌਂ ਗੋਲਕਾਂ ਹੀ ਉਸ ਦੇ ਨੌਂ ਬੂਹੇ ਹਨ, ਉਹਨਾਂ ਨਵਾਂ ਗੋਲਕਾਂ ਰੂਪੀ ਬੂਹਿਆਂ ਥਾਣੀ ਦੌੜਦੇ ਮਨ ਨੂੰ ਬਰਜਿ ਰਹਾਈ= ਰੋਕ ਰੱਖ।

## ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲੈ ਤਾ ਮਨੁ ਖੀਵਾ ਭਾਈ॥ ੩॥

ਤ੍ਰਿਕੁਟੀ ਛੂਟੈ= (ਇੜਾ, ਪਿੰਗਲਾ, ਸੁਖਮਨਾ ਰੂਪੀ) ਤ੍ਰਿਕੁਟੀ ਛੁੱਟ ਜਾਵੇ ਤਾਂ ਦਸਵਾਂ ਦੁਆਰ ਖੁੱਲ੍ਹ ਜਾਂਦਾ ਹੈ, ਹੇ ਭਾਈ ! ਤਾਂ ਹੀ ਮਨ ਜੋਗਾਨੰਦ ਵਿਚ ਖੀਵਾ= ਮਸਤ ਹੁੰਦਾ ਹੈ।

*ਅਥਵਾ :-* (ਰਜੋ, ਸਤੋ, ਤਮੋ, *ਵਾ :-* ਧਿਆਤਾ, ਧਿਆਨ, ਧੇਅ ਰੂਪ) ਤ੍ਰਿਕੁਟੀ ਛੁੱਟ ਜਾਵੇ ਤਾਂ ਦਸਾਂ ਦੁਆਰਿਆਂ ਵਿਚ ਪੂਰਨ ਪਰਮਾਤਮਾ ਖੂਲੈ= ਪ੍ਰਾਪਤ ਹੁੰਦਾ ਹੈ, ਹੇ ਭਾਈ ! ਤਾਂ ਹੀ ਮਨ ਖੀਵਾ= ਮਸਤ ਹੁੰਦਾ ਹੈ॥ ੩॥

## ਅਭੈ ਪਦ ਪੂਰਿ ਤਾਪ ਤਹ ਨਾਸੇ ਕਹਿ ਕਬੀਰ ਬੀਚਾਰੀ॥

ਕਬੀਰ ਜੀ ਇਹ ਗੱਲ ਵਿਚਾਰ ਕੇ ਕਹਿੰਦੇ ਹਨ— ਜਿਨ੍ਹਾਂ ਨੇ ਅਭੈ ਪਦ= ਵਾਹਿਗੁਰੂ ਨੂੰ ਪੂਰਨ ਜਾਣਿਆਂ ਹੈ, ਤਿਨ੍ਹਾਂ ਦੇ (ਆਧਿ ਬਿਆਧਿ, ਉਪਾਧਿ ਰੂਪ ਤਿੰਨੇ) ਤਾਪ ਨਸ ਗਏ ਹਨ।

## ਉਬਟ ਚਲੰਤੇ ਇਹੁ ਮਦੁ ਪਾਇਆ ਜੈਸੇ ਖੋਂਦ ਖੁਮਾਰੀ॥ ੪॥ ੩॥

ਜਿਸ ਵੇਲੇ ਪ੍ਰਾਣ ਉਬਟ= ਉਲਟ ਕੇ ਦਸਮ ਦੁਆਰ ਵਿਚ ਚਲੇ ਤਾਂ ਇਹ ਜੋਗਾਨੰਦ ਰੂਪੀ ਸ਼ਰਾਬ ਨੂੰ ਪਾਇਆ, ਇਸ ਦੀ ਮਸਤੀ ਇਸ ਤਰ੍ਹਾਂ ਚੜ੍ਹੀ, ਜਿਵੇਂ ਸ਼ਰਾਬ ਦੇ ਖੋਂਦ= ਪਿਆਲੇ ਪੀਣ ਨਾਲ ਖੁਮਾਰੀ= ਮਸਤੀ ਚੜ੍ਹਦੀ ਹੈ।

**ਦੂਜਾ ਅਰਥ-**

***ਉਬਟ ਚਲੰਤੇ ਇਹੁ ਮਦੁ ਪਾਇਆ ਜੈਸੇ ਖੋਂਦ ਖੁਮਾਰੀ॥***

ਜਿਸ ਵੇਲੇ ਸਵਾਸ ਸੰਸਾਰ ਵੱਲੋਂ ਉਲਟ ਕੇ ਪਰਮਾਤਮਾ ਦੇ ਭਜਨ ਵੱਲ ਚੱਲੇ ਤਾਂ ਇਹ ਮਦੁ*= ਆਤਮ-ਪਦ ਪਾਉਣਾ ਕੀਤਾ, ਉਸ ਦੀ ਐਸੀ ਮਸਤੀ ਹੋਈ, ਜਿਸ ਤਰ੍ਹਾਂ ਪ੍ਰਿਥਵੀ ਦੇ ਖੋਂਦ= ਪੁੱਟਣ ਨਾਲ ਧਨ ਦੀ

---

**ਦੂਜੇ ਅਰਥ ਵਿਚ 'ਮਦੁ' ਦੀ ਜਗ੍ਹਾ 'ਪਦੁ' ਸ਼ਬਦ ਵਰਤਿਆ ਹੈ ਸੁਵਰਨੀ ਅੱਖਰ ਹੋਣ ਕਰ ਕੇ।*

ਦੇਗ ਲੱਭਣੇ ਦੀ ਮਸਤੀ ਚੜ੍ਹਦੀ ਹੈ॥ ੪॥ ੩॥

**ਉਥਾਨਕਾ**-ਕਿਸੇ ਹੰਕਾਰੀ ਆਦਮੀ ਨੂੰ ਉਪਦੇਸ਼ ਦੇਂਦੇ ਹਨ-

## ਕਾਮ ਕ੍ਰੋਧ ਤ੍ਰਿਸਨਾ ਕੇ ਲੀਨੇ ਗਤਿ ਨਹੀ ਏਕੈ ਜਾਨੀ॥

ਹੇ ਕਾਮ ਕ੍ਰੋਧ ਤ੍ਰਿਸ਼ਨਾ ਦੇ ਵਿਚ ਲੀਣ ਹੋਏ ਪੁਰਸ਼ਾ ! ਤੂੰ ਇਕ ਵਾਹਿਗੁਰੂ ਦੀ ਗਤਿ= ਪ੍ਰਾਪਤੀ ਜਾਣਨਾ ਨਹੀਂ ਕੀਤੀ।

## ਫੂਟੀ ਆਖੈ ਕਛੂ ਨ ਸੂਝੈ ਬੂਡਿ ਮੂਏ ਬਿਨੁ ਪਾਨੀ॥ ੧॥

ਮਾਇਆ ਦੀ ਮਸਤੀ ਕਰ ਕੇ ਤੇਰੀਆਂ ਅੱਖਾਂ ਫੁੱਟ ਗਈਆਂ ਹਨ, ਇਸ ਲਈ ਤੈਨੂੰ ਕੁਝ ਦਿੱਸਦਾ ਨਹੀਂ।

*ਅਥਵਾ :-* ਸ਼ੁੱਧ ਬੁਧੀ, *ਵਾ :-* ਵਿਚਾਰ ਅਤੇ ਗਿਆਨ ਵੈਰਾਗ ਰੂਪੀ ਅੱਖਾਂ ਫੁੱਟ ਗਈਆਂ ਹਨ, ਇਸ ਲਈ ਤੈਨੂੰ ਕੁਝ ਭਲਾ ਬੁਰਾ ਨਹੀਂ ਸੁਝਦਾ, ਨਾਮ-ਜਲ ਤੋਂ ਬਿਨਾਂ ਸੰਸਾਰ-ਸਮੁੰਦਰ ਵਿਚ ਡੁੱਬ ਮਰਦੇ ਹੋ॥ ੧॥

[ਪੰਨਾ ੧੧੨੪]

## ਚਲਤ ਕਤ ਟੇਢੇ ਟੇਢੇ ਟੇਢੇ॥

ਮਨ, ਬਾਣੀ, ਸਰੀਰ ਕਰ ਕੇ ਕਿਸ ਲਈ ਟੇਢੇ ਚਲਦੇ ਹੋ ?

*ਵਾ :-* ਟੇਢੇ= ਸੰਸਾਰ ਵਿਚ ਟੇਢੇ= ਪਦਾਰਥਾਂ ਲਈ ਕਿਉਂ ਟੇਢੇ ਹੋ ਕੇ ਚਲਦੇ ਹੋ?

## ਅਸਤਿ ਚਰਮ ਬਿਸਟਾ ਕੇ ਮੂੰਦੇ ਦੁਰਗੰਧ ਹੀ ਕੇ ਬੇਢੇ॥ ੧॥ ਰਹਾਉ॥

ਜਿਸ ਦੇਹ ਦਾ ਹੰਕਾਰ ਕਰਦੇ ਹੋ ਇਹ ਦੇਹ-ਅਸਤਿ= ਹੱਡੀਆਂ, ਬਿਸਟਾ= ਵਿਸ਼ਟਾ (ਗੰਦਗੀ), ਦੁਰਗੰਧ= ਲਹੂ ਪਾਕ ਨਾਲ ਮੂੰਦੇ= ਭਰੀ ਹੋਈ ਹੈ ਤੇ ਉਪਰੋਂ ਚਰਮ= ਚੰਮ ਨਾਲ ਬੇਢੇ= ਲਪੇਟੀ ਹੋਈ ਹੈ।

*ਯਥਾ :-*ਵਾਰੀ ਤੇ ਬਲਿਹਾਰੀ ਨਿਤ ਜਾਈਏ ਉਹਦੀ ਸ਼ਾਨ ਉਤੋਂ,
ਜਿਸ ਦੀਆਂ ਕੁਦਰਤਾਂ ਬਣਾਇਆ ਤੁਛ ਬੰਦਾ ਹੈ।
ਅੱਡੋ ਅੱਡੀ ਹੱਡੀਆਂ ਦੇ ਜੋੜ ਜੋੜੇ ਜੁਗਤਿ ਨਾਲ,
ਕੀਤੀ ਸੁ ਸਫਾਈ ਸੋਹਣਾ ਫੇਰ ਫੇਰ ਰੰਦਾ ਹੈ।
ਉਤੋਂ ਚਿੱਟੇ ਪੋਚੇ ਨਾਲ ਪੋਚਿਆ ਮੁਨਾਰਾ ਸੋਹਣਾ,
ਅੰਦਰ ਲਹੂ ਪਾਕ ਮਲ ਮੂਤ ਭਰ ਗੰਦਾ ਹੈ।
ਬੰਦਾ ਉਸ ਦਾ ਹੋ ਕੇ ਕਰੇ ਬੰਦਗੀ ਤਾਂ ਬੰਦਾ ਚੰਗਾ,
ਬੰਦਗੀ ਤੋਂ ਬਿਨਾ ਬੰਦਾ ਗੰਦੇ ਤੋਂ ਭੀ ਗੰਦਾ ਹੈ। *(ਆਸਾ ਵਰੀਆਂ)*

*ਤਥਾ:-* ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ॥
ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ॥ ੧॥ *(ਸੋਰਠਿ ਰਵਿਦਾਸ ਜੀ, ਪੰਨਾ ੬੫੯)*

*ਤਥਾ:-* ਕਬੀਰ ਗਰਬੁ ਨ ਕੀਜੀਐ ਚਾਮ ਲਪੇਟੇ ਹਾਡ॥
ਹੈਵਰ ਊਪਰਿ ਛਤ੍ਰ ਤਰ ਤੇ ਫੁਨਿ ਧਰਨੀ ਗਾਡ॥ ੩੭॥ *(ਪੰਨਾ ੧੩੬੬)*

**ਰਾਮ ਨ ਜਪਹੁ ਕਵਨ ਭ੍ਰਮ ਭੂਲੇ ਤੁਮ ਤੇ ਕਾਲੁ ਨ ਦੂਰੇ॥**

ਹੇ ਭਾਈ! ਵਾਹਿਗੁਰੂ ਨੂੰ ਜਪਦੇ ਨਹੀਂ ਕਿਸ ਭਰਮ ਵਿਚ ਲੱਗ ਕੇ ਭੁੱਲ ਰਹੇ ਹੋ, ਤੁਹਾਡੇ ਕੋਲੋਂ ਕਾਲ ਦੂਰ ਨਹੀਂ।

**ਅਨਿਕ ਜਤਨ ਕਰਿ ਇਹ ਤਨੁ ਰਾਖਹੁ ਰਹੈ ਅਵਸਥਾ ਪੂਰੇ॥ ੨ ॥**

ਤੁਸੀਂ ਅਨੇਕ ਹੀ ਪ੍ਰਕਾਰ ਦੇ ਜਤਨ ਕਰ ਕੇ ਇਸ ਸਰੀਰ ਨੂੰ ਰੱਖਦੇ ਹੋ। ਭਾਵ ਕਲਫ ਲਗਾਉਂਦੇ ਹੋ ਤੇ ਕੁਸ਼ਤੇ ਖਾਂਦੇ ਹੋ ਪਰ ਰਹਿਣਾ ਇਸ ਨੇ ਆਪਣੀ ਪੂਰਨ ਅਵੱਸਥਾ ਤਕ ਹੀ ਹੈ।

*ਯਥਾ* :-ਛਿਨਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ॥
ਜੀਵਨ ਲੋਰਹਿ ਭਰਮ ਮੋਹ ਨਾਨਕ ਤੇਊ ਗਵਾਰ॥ *(ਮ: ੫, ਪੰਨਾ ੨੫੪)*

ਜਿਸ ਵੇਲੇ ਅਵਸਥਾ ਪੂਰੀ ਹੋ ਗਈ ਫੇਰ ਇਕ ਮਿੰਟ ਕੋਈ ਨਹੀਂ ਰੱਖਦਾ।

**ਆਪਨ ਕੀਆ ਕਛੂ ਨ ਹੋਵੈ ਕਿਆ ਕੋ ਕਰੈ ਪਰਾਨੀ॥**

ਆਪਣਾ ਕੀਤਾ ਕੁਝ ਨਹੀਂ ਹੁੰਦਾ, ਇਹ ਪ੍ਰਾਣੀ ਕੀ ਕੁਝ ਕਰ ਸਕਦਾ ਹੈ?

**ਜਾ ਤਿਸੁ ਭਾਵੈ ਸਤਿਗੁਰੁ ਭੇਟੈ ਏਕੋ ਨਾਮੁ ਬਖਾਨੀ॥ ੩ ॥**

ਜਾਂ ਤਿਸੁ= ਉਸ ਪਰਮਾਤਮਾ ਨੂੰ ਭਾਵੇ ਤਾਂ ਸਤਿਗੁਰੂ ਮਿਲਦੇ ਹਨ, ਗੁਰਾਂ ਦੇ ਮਿਲਣ ਕਰ ਕੇ ਫਿਰ ਜੀਵ ਇਕ ਨਾਮ ਨੂੰ ਹੀ ਬਖਾਨੀ= ਕਥਨ ਕਰਦਾ ਹੈ॥ ੩॥

**ਬਲੂਆ ਕੇ ਘਰੂਆ ਮਹਿ ਬਸਤੇ ਫੂਲ ਵਤ ਦੇਹ ਅਇਆਨੇ॥**

ਬਲੂਆ ਨਾਮ ਰੇਤੇ* ਦਾ ਹੈ।

ਰੇਤੇ ਦਾ ਘਰ ਜੋ ਸਰੀਰ ਹੈ, ਜਿਸ ਵਿਚ ਤੁਸੀਂ ਵੱਸਦੇ ਹੋ, *ਵਾ* :- ਪੰਜਾਂ ਤੱਤਾਂ ਰੂਪੀ ਰੇਤੇ ਦੇ ਰਚੇ ਹੋਏ ਸਰੀਰ-ਘਰ ਵਿਚ ਵੱਸਦੇ ਹੋ ਪਰ ਹੇ ਮੂਰਖਾ! ਇਹ ਸਰੀਰ ਫੁੱਲ ਵਾਂਗ ਖਿਨ ਭੰਗਰ ਹੈ।

*ਯਥਾ* :-ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ॥ *(ਮ: ੧, ਪੰਨਾ ੨੩)*

**ਕਹੁ ਕਬੀਰ ਜਿਹ ਰਾਮੁ ਨ ਚੇਤਿਓ ਬੂਡੇ ਬਹੁਤੁ ਸਿਆਨੇ॥ ੪ ॥ ੪ ॥**

ਕਬੀਰ ਜੀ ਕਥਨ ਕਰਦੇ ਹਨ— ਜਿਨ੍ਹਾਂ ਨੇ ਵਾਹਿਗੁਰੂ ਨੂੰ ਯਾਦ ਨਹੀਂ ਕੀਤਾ, ਓਹ ਬੜੇ-ਬੜੇ (ਅਫਲਾਤੂ ਵਰਗੇ) ਸਿਆਣੇ ਆਦਮੀ ਡੁੱਬ ਗਏ ਹਨ॥ ੪॥ ੪॥

*ਯਥਾ* :- ਗੁਰ ਕੀ ਮਤਿ ਤੂੰ ਲੇਹਿ ਇਆਨੇ॥ ਭਗਤਿ ਬਿਨਾ ਬਹੁ ਡੂਬੇ ਸਿਆਨੇ॥

*(ਗਉੜੀ ਸੁਖਮਨੀ, ਪੰਨਾ ੨੮੮)*

---

ਯਥਾ:-* ੳ) *ਮ੍ਰਿਤ ਮੰਡਲ ਜਗੁ ਸਾਜਿਆ ਜਿਉ ਬਾਲੂ ਘਰ ਬਾਰ॥*
*ਬਿਨਸਤ ਬਾਰ ਨ ਲਾਗਈ ਜਿਉ ਕਾਗਦ ਬੂੰਦਾਰ॥* *(ਬਿਲਾਵਲੁ ਮਹਲਾ ੫, ਪੰਨਾ ੮੦੮)*
ਅ) *ਘਰੁ ਬਾਲੂ ਕਾ ਘੂਮਨ ਘੇਰਿ॥* *(ਬਸੰਤੁ ਮ: ੧, ਪੰਨਾ ੧੧੮੭)*
ੲ) *ਬਾਰੂ ਕੀ ਭੀਤਿ ਜੈਸੇ ਬਸੁਧਾ ਕੋ ਰਾਜੁ ਹੈ॥ ੧॥* *(ਜੈਜਾਵੰਤੀ ਮ: ੯, ਪੰਨਾ ੧੩੫੨)*

*ਤਥਾ:-* ਬੇਦ ਪੁਰਾਨ ਸਭੈ ਮਤ ਸੁਨਿ ਕੈ ਕਰੀ ਕਰਮ ਕੀ ਆਸਾ॥
ਕਾਲ ਗ੍ਰਸਤ ਸਭ ਲੋਗ ਸਿਆਨੇ ਉਠਿ ਪੰਡਿਤ ਪੈ ਚਲੇ ਨਿਰਾਸਾ॥ *(ਪੰਨਾ ੬੫੪)*

**ਉਥਾਨਕਾ:**-ਇਕ ਹੰਕਾਰੀ ਆਦਮੀ ਟੇਢੀ ਪੱਗ ਬੰਨ੍ਹ ਕੇ ਪਾਨ ਖਾਂਦਾ ਚਲਾ ਆ ਰਿਹਾ ਸੀ, ਉਸ ਨੂੰ ਵੇਖ ਕੇ ਭਗਤ ਕਬੀਰ ਜੀ ਉਪਦੇਸ਼ ਦੇਂਦੇ ਹਨ:-

**ਟੇਢੀ ਪਾਗ ਟੇਢੇ ਚਲੇ ਲਾਗੇ ਬੀਰੇ ਖਾਨ॥**

ਹੇ ਭਾਈ ! ਤੂੰ ਟੇਢੀ ਪੱਗ ਬੰਨ੍ਹੀ ਹੋਈ ਹੈ ਤੇ ਟੇਢਾ ਹੋ ਕੇ, ਭਾਵ ਮਨ ਮਰਜ਼ੀ ਅਨੁਸਾਰ ਚਲਦਾ ਹੈਂ ਅਤੇ ਪਾਨਾਂ ਦੇ ਬੀੜੇ ਖਾਣ ਵਿਚ ਲੱਗਾ ਹੋਇਆ ਹੈਂ। *ਵਾ :-* ਸੁੰਦਰ ਪੁਸ਼ਾਕੇ ਪਾ ਕੇ ਇਸ ਤਰ੍ਹਾਂ ਟੇਢੇ ਚਲਦੇ ਹੋ, ਜੋ ਖਾਨਬੀਰ ਨਿਗ੍ਹਾ ਆਉਣ ਲੱਗ ਪਏ ਹੋ।

**ਭਾਉ ਭਗਤਿ ਸਿਉ ਕਾਜੁ ਨ ਕਛੂਐ ਮੇਰੋ ਕਾਮੁ ਦੀਵਾਨ॥੧॥**

ਤੇਰਾ ਪਰਮਾਤਮਾ ਦੀ ਭਗਤੀ ਨਾਲ ਕੁਝ ਕੰਮ ਨਹੀਂ, ਜੇ ਕੋਈ ਆਖੇ ਕਿ ਸਤਿਸੰਗ ਵਿਚ ਜ਼ਰੂਰ ਚੱਲਣਾ ਹੈ ਤਾਂ ਅੱਗੋਂ ਤੂੰ ਇਹ ਗੱਲ ਕਹਿੰਦਾ ਹੈਂ, ਕਿ ਮੇਰਾ ਤਾਂ ਅੱਜ ਦੀਵਾਨ= ਕਚਹਿਰੀ ਵਿਚ ਕੰਮ ਹੈ, ਓਥੇ ਜ਼ਰੂਰ ਪੁੱਜਣਾ ਹੈ। *ਵਾ :-* ਜਿਸ ਵੇਲੇ ਸਤਿਸੰਗ ਕਰਨ ਲਈ ਕੋਈ ਆਖੇ ਤਾਂ ਅੱਗੋਂ ਤੂੰ ਇਹ ਜਵਾਬ ਦੇਂਦਾ ਹੈਂ ਕਿ ਇਹ ਕੰਮ ਮੇਰਾ ਨਹੀਂ, ਇਹ ਕੰਮ ਤਾਂ ਦਿਵਾਨਿਆਂ ਦਾ ਹੈ, ਭਾਵ ਝੱਲਿਆਂ ਦਾ ਹੈ॥ ੧॥

**ਰਾਮੁ ਬਿਸਾਰਿਓ ਹੈ ਅਭਿਮਾਨਿ॥**

ਹੇ ਹੰਕਾਰੀ ਪੁਰਸ਼ਾ ! ਤੂੰ ਰਾਮ ਨਾਮ ਬਿਸਾਰਿਓ= ਭੁਲਾ ਦਿੱਤਾ ਹੈ।

**ਕਨਿਕ ਕਾਮਨੀ ਮਹਾ ਸੁੰਦਰੀ ਪੇਖਿ ਪੇਖਿ ਸਚੁ ਮਾਨਿ॥੧॥ ਰਹਾਉ॥**

ਕਨਿਕ= ਸੋਨੇ ਦੇ ਗਹਿਣਿਆਂ ਨੂੰ ਅਤੇ ਬੜੀਆਂ ਸੁੰਦਰ ਕਾਮਨੀ= ਇਸਤ੍ਰੀਆਂ ਨੂੰ ਵੇਖ-ਵੇਖ ਕੇ ਤੂੰ ਸਚੁ ਮਾਨਿ= ਸੁਖ ਮੰਨਦਾ ਹੈਂ।

*ਯਥਾ :-*ਕਨਿਕ ਕਾਮਨੀ ਸਿਉ ਹੇਤੁ ਵਧਾਇਹਿ,
ਕੀ ਨਾਮੁ ਵਿਸਾਰਹਿ ਭਰਮਿ ਗਇਆ॥ *(ਰਾਮਕਲੀ ਮ: ੧, ਪੰਨਾ ੯੦੬)*

**ਲਾਲਚ ਝੂਠ ਬਿਕਾਰ ਮਹਾ ਮਦ ਇਹ ਬਿਧਿ ਅਉਧ ਬਿਹਾਨਿ॥**

ਪਦਾਰਥਾਂ ਦਾ ਲਾਲਚ, ਝੂਠ ਬੋਲਣਾ, ਵਿਸ਼ੇ-ਵਿਕਾਰ ਭੋਗਣੇ ਮਹਾ ਮਦ= ਬੜਾ ਹੰਕਾਰ ਕਰਨਾ, ਇਸ ਢੰਗ ਨਾਲ ਤੇਰੀ ਅਉਧ ਬਿਹਾਨਿ= ਉਮਰਾ ਗੁਜ਼ਰਦੀ ਜਾ ਰਹੀ ਹੈ।

**ਕਹਿ ਕਬੀਰ ਅੰਤ ਕੀ ਬੇਰ ਆਇ ਲਾਗੋ ਕਾਲੁ ਨਿਦਾਨਿ॥੨॥੫॥**

ਕਬੀਰ ਜੀ ਕਹਿੰਦੇ ਹਨ— ਹੇ ਨਿਦਾਨ= ਮੂਰਖ ਪੁਰਸ਼ਾ ! ਅੰਤ ਵੇਲੇ ਕਾਲ ਆ ਕੇ ਤੈਨੂੰ ਮਾਰਨ ਲੱਗ ਜਾਏਗਾ, ਇਸ ਲਈ ਤੂੰ ਕਾਲ ਨੂੰ ਚੇਤੇ ਰੱਖ (ਉਸ ਵੇਲੇ ਤੇਰੀ ਕਿਸ ਨੇ ਸਹਾਇਤਾ ਨਹੀਂ ਕਰਨੀ)।

*ਯਥਾ :-*ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ॥ ੧॥
ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ॥
ਕਹੈ ਨਾਨਕੁ ਰਾਮੁ ਭਜਿ ਲੈ ਜਾਤੁ ਅਉਸਰੁ ਬੀਤ॥ ੨॥ ੧॥ *(ਪੰਨਾ ੬੩੧)*

**ਉਥਾਨਕਾ**-ਵੈਰਾਗ ਜਨਕ ਉਪਦੇਸ਼ ਦੇਂਦੇ ਹਨ-

## ਚਾਰਿ ਦਿਨ ਅਪਨੀ ਨਉਬਤਿ ਚਲੇ ਬਜਾਇ॥

ਨਉਬਤਿ= ਨਗਾਰੇ ਨੂੰ ਕਹਿੰਦੇ ਹਨ। ਸਭ ਆਦਮੀ ਆਪੋ ਆਪਣੀ ਹੁਕਮ ਰੂਪੀ ਨੌਬਤ ਚਾਰ ਦਿਨ ਵਜਾ ਕੇ ਚਲੇ ਜਾਂਦੇ ਹਨ, ਕੋਈ ਚੰਗੀ ਵਜਾ ਕੇ ਚਲਦਾ ਹੈ, ਕੋਈ ਮਾੜੀ।

*ਯਥਾ :*-ਕਬੀਰ ਨਉਬਤਿ ਆਪਨੀ ਦਿਨ ਦਸ ਲੇਹੁ ਬਜਾਇ॥

ਨਦੀ ਨਾਵ ਸੰਜੋਗ ਜਿਉ ਬਹੁਰਿ ਨ ਮਿਲਹੈ ਆਇ॥ ੮੦॥ *(ਪੰਨਾ ੧੩੬੮)*

## ਇਤਨਕੁ ਖਟੀਆ ਗਠੀਆ ਮਟੀਆ ਸੰਗਿ ਨ ਕਛੁ ਲੈ ਜਾਇ॥੧॥ਰਹਾਉ॥

**ਪਹਿਲਾ ਅਰਥ**-ਜੀਵ ਹਮੇਸ਼ਾਂ ਆਪਣੇ ਚਿਤ ਵਿਚ ਇਸ ਤਰ੍ਹਾਂ ਵਿਚਾਰਦਾ ਰਹਿੰਦਾ ਹੈ ਕਿ ਐਨੀ-ਕੁ ਮੇਰੀ ਰੋਜ਼ ਦੀ ਖਟੀਆ= ਖੱਟੀ ਕਮਾਈ ਹੈ, ਐਨੀ-ਕੁ ਗਠੀਆ= ਗੰਢ ਵਿਚ ਮਾਇਆ ਬੱਧੀ ਹੋਈ ਹੈ, ਐਨੀ-ਕੁ ਮਟੀਆ= ਮਿੱਟੀ ਭਾਵ ਪ੍ਰਿਥਵੀ ਵਿਚ ਮਾਇਆ ਦੱਬੀ ਪਈ ਹੈ।

**ਦੂਜਾ ਅਰਥ**- ਐਨੇ-ਕੁ ਮੇਰੇ ਖਟੀਆ= ਮੰਜੇ ਪਲੰਘ ਹਨ, ਐਨੇ-ਕੁ ਮੇਰੇ ਗਠੀਆ= ਕਪੜਿਆਂ ਦੇ ਬੁਚਕੇ ਭਾਵ ਕਪੜਿਆਂ ਦੀਆਂ ਗਠੜੀਆਂ ਬੱਧੀਆਂ ਹਨ, ਐਨੀਆਂ-ਕੁ ਮੇਰੀਆਂ ਮਟੀਆ= ਜ਼ਮੀਨਾਂ ਭਾਵ ਜਗੀਰਾਂ ਹਨ। ਪਰ ਅੰਤ ਸਮੇਂ ਜੀਵ ਆਪਣੇ ਨਾਲ ਕੁਝ ਵੀ ਲੈ ਕੇ ਨਹੀਂ ਜਾਂਦਾ ਹੋਰ ਭਲਾ ਕੀ ਆਖਣਾ ਹੈ, ਨਿਜ ਦੇ ਸੰਗੀ ਸੰਬੰਧੀ ਵੀ ਉਸ ਵੇਲੇ ਸਹਾਇਤਾ ਨਹੀਂ ਕਰ ਸਕਦੇ।

## ਦੇਹਰੀ ਬੈਠੀ ਮਿਹਰੀ ਰੋਵੈ ਦੁਆਰੈ ਲਉ ਸੰਗਿ ਮਾਇ॥

ਘਰ ਦੀ *ਦੇਹਰੀ= ਦਿਲੀਜ਼ 'ਤੇ ਬੈਠੀ ਮਿਹਰੀ= ਇਸਤ੍ਰੀ ਰੋਂਦੀ ਹੈ (ਕਿਉਂਕਿ ਪੂਰਬ ਦਾ ਰਿਵਾਜ ਹੈ ਇਸਤ੍ਰੀ ਸ਼ਮਸ਼ਾਨ ਭੂਮੀ ਵਿਚ ਪਤੀ ਦੀ ਲਾਸ਼ ਨਾਲ ਨਹੀਂ ਜਾਂਦੀ) ਤੇ ਸ਼ਹਿਰ ਦੇ ਦੁਆਰੈ= ਦਰਵਾਜ਼ੇ ਤਕ ਮਾਇ= ਮਾਂ ਨਾਲ (ਰੋਂਦੀ) ਜਾਂਦੀ ਹੈ।

## ਮਰਹਟ ਲਗਿ, ਸਭੁ ਲੋਗੁ ਕੁਟੰਬੁ ਮਿਲਿ, ਹੰਸੁ ਇਕੇਲਾ ਜਾਇ॥੧॥

ਮਰਹਟ= ਸ਼ਮਸ਼ਾਣ ਭੂਮਿਕਾ ਤਕ ਸਾਰੇ ਕੁਟੰਬ ਦੇ ਲੋਕ ਮਿਲ ਕੇ ਜਾਂਦੇ ਹਨ, ਅੱਗੇ ਹੰਸੁ= ਜੀਵ-ਆਤਮਾ ਇਕੱਲਾ ਜਾਂਦਾ ਹੈ। ਜਿਸ ਵੇਲੇ ਸਾੜ ਕੇ ਬਾਹਰ ਨਿਕਲਦੇ ਹਨ ਤਾਂ ਕੱਖ ਭੰਨ ਕੇ ਸਿਰ ਤੋਂ ਪਿਛਾਂ ਸੁੱਟ ਕੇ ਇਹੋ ਆਖ ਕੇ ਤੁਰ ਪੈਂਦੇ ਹਨ ਕਿ- "ਜਤ੍ਰ ਆਇਆ ਤਤ੍ਰ ਗਤਾ।"

ਗੁਰਬਾਣੀ ਦਾ ਫੁਰਮਾਨ ਹੈ:-

*ਯਥਾ :*-ਦੇਹੁਰੀ ਲਉ ਬਰੀ ਨਾਰਿ ਸੰਗਿ ਭਈ ਆਗੈ ਸਜਨ ਸੁਹੇਲਾ॥

ਮਰਘਟ ਲਉ ਸਭੁ ਲੋਗੁ ਕੁਟੰਬੁ ਭਇਓ ਆਗੈ ਹੰਸੁ ਅਕੇਲਾ॥ ੩॥ *(ਪੰਨਾ ੬੫੪)*

*ਤਥਾ:*- ਦੇਹੁਰੀ ਬੈਠੀ ਮਾਤਾ ਰੋਵੈ ਖਟੀਆ ਲੇ ਗਏ ਭਾਈ॥

ਲਟ ਛਿਟਕਾਏ ਤਿਰੀਆ ਰੋਵੈ ਹੰਸੁ ਇਕੇਲਾ ਜਾਈ॥ ੩॥ *(ਪੰਨਾ ੪੭੮)*

## ਵੈ ਸੁਤ ਵੈ ਬਿਤ ਵੈ ਪੁਰ ਪਾਟਨ ਬਹੁਰਿ ਨ ਦੇਖੈ ਆਇ॥

ਵੈ ਸੁਤ= ਓਹ ਪੁੱਤਰ, ਵੈ ਬਿਤ= ਓਹ ਧਨ, ਵੈ ਪੁਰ= ਓਹ ਨਗਰ ਅਤੇ ਵੱਡੇ-ਵੱਡੇ ਪਾਟਨ= ਸ਼ਹਿਰ,

---

**ਨੋਟ-ਦਮਦਮਾ ਸਾਹਿਬ ਵਾਲੀ ਬੀੜ ਵਿਚ ਪਾਠ'ਦੇਹਰੀ' ਹੈ ਤੇ ਕਰਤਾਰ ਪੁਰ ਵਾਲੀ ਬੀੜ ਵਿਚ 'ਦਿਹਰੀ' ਪਾਠ ਹੈ।*

ਇਨ੍ਹਾਂ ਸਾਰਿਆਂ ਨੂੰ ਫਿਰ ਨਹੀਂ ਆ ਕੇ ਵੇਖਦਾ।

**ਕਹਤੁ ਕਬੀਰੁ ਰਾਮੁ ਕੀ ਨ ਸਿਮਰਹੁ ਜਨਮੁ ਅਕਾਰਥੁ ਜਾਇ॥ ੨ ॥ ੬ ॥**

ਕਬੀਰ ਜੀ ਕਹਿੰਦੇ ਹਨ— ਵਾਹਿਗੁਰੂ ਨੂੰ ਯਾਦ ਕਿਉਂ ਨਹੀਂ ਕਰਦੇ ? ਤੁਹਾਡਾ ਅਮੋਲਕ ਮਨੁੱਖਾ ਜਨਮ ਅਕਾਰਥ= ਨਿਸਫਲ ਜਾ ਰਿਹਾ ਹੈ॥ ੨॥ ੬॥

*ਯਥਾ :-* ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ॥ *(ਪੰਨਾ ੧੪੨੬)*

## ਰਾਗੁ ਕੇਦਾਰਾ ਬਾਣੀ ਰਵਿਦਾਸ ਜੀਉ ਕੀ ੧ੴ ਸਤਿਗੁਰ ਪ੍ਰਸਾਦਿ॥

**ਉਥਾਨਕਾ**-ਪਰਮੇਸ਼ਰ-ਭਗਤੀ ਦੀ ਵਿਸ਼ੇਸ਼ਤਾ ਦੱਸਦੇ ਹਨ-

**ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ॥**

(ਸੰਧਿਆ, ਜਪ, ਹੋਮ, ਇਸ਼ਨਾਨ, ਦੇਵ ਅਰਚਾ, ਅਥਿਤ ਪੂਜਾ, ਭਾਵੇਂ ਇਨ੍ਹਾਂ) ਛੇ ਕਰਮਾਂ ਦੇ ਸਹਿਤ ਹੈ ਤੇ ਚਾਹੇ ਉੱਚੀ ਕੁਲ ਵਾਲਾ ਭੀ ਹੈ ਪਰ ਜੇ ਹਿਰਦੇ ਵਿਚ ਹਰੀ ਦੀ ਭਗਤੀ ਨਹੀਂ ਤਾਂ ਪੂਰਬੋਕਤ ਜੋ ਸਾਧਨ ਕਥਨ ਕੀਤੇ ਹਨ, ਉਹ ਕਿਸੇ ਅਰਥ ਨਹੀਂ।

*ਯਥਾ :-*ਭਗਤਿ ਨਾਰਦੀ ਰਿਦੈ ਨ ਆਈ ਕਾਛਿ ਕੂਛਿ ਤਨੁ ਦੀਨਾ॥
ਰਾਗ ਰਾਗਨੀ ਡਿੰਭ ਹੋਇ ਬੈਠਾ ਉਨਿ ਹਰਿ ਪਹਿ ਕਿਆ ਲੀਨਾ॥ ੩॥ *(ਪੰਨਾ ੬੫੪)*

**ਚਰਨਾਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ॥ ੧ ॥**

ਤੇ ਵਾਹਿਗੁਰੂ ਦੇ ਚਰਨ-ਕਮਲਾਂ ਦੀ ਕਥਾ ਚੰਗੀ ਨਹੀਂ ਲੱਗਦੀ ਤਾਂ ਉਸ ਨੂੰ ਅਸਾਂ ਨੇ ਸੁਪਚ ਸਮਾਨਿ= ਚੰਡਾਲ ਦੇ ਸਦਰਸ ਤੁਲਿ= ਵਿਚਾਰਨਾ ਕੀਤਾ ਹੈ। *ਵਾ :-* ਸਮਾਨ ਚੰਡਾਲ ਦੇ ਤੁੱਲ ਹੈ। ਅਰਥਾਤ ਸ਼ਹਿਰਾਂ ਵਾਲੇ ਚੰਡਾਲ ਦੇ ਬਰਾਬਰ ਹੈ, ਕਿਉਂਕਿ ਪਿੰਡਾਂ ਦੇ ਚੰਡਾਲ ਸ਼ਹਿਰਾਂ ਵਾਲੇ ਚੰਡਾਲਾਂ ਨੂੰ ਨਾਤਾ ਨਹੀਂ ਦੇਂਦੇ, ਕਾਰਣ ਸ਼ਹਿਰਾਂ ਵਾਲੇ ਚੰਡਾਲ ਟੱਟੀਆਂ ਸਾਫ ਕਰਦੇ ਹਨ ਤੇ ਪਿੰਡਾਂ ਵਾਲੇ ਟਟੀਆਂ ਸਾਫ ਨਹੀਂ ਕਰਦੇ।

*ਯਥਾ :-*ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥ ੧॥ *(ਮਹਲਾ ੫, ਪੰਨਾ ੨੫੩)*

**ਰੇ ਚਿਤ ਚੇਤਿ ਚੇਤ ਅਚੇਤ॥ ਕਾਹੇ ਨ ਬਾਲਮੀਕਹਿ ਦੇਖ॥**

ਹੇ ਅਚੇਤ ਚਿਤ ! ਮੈਂ ਤੈਨੂੰ ਚੇਤਾ ਕਰਾਉਂਦਾ ਹਾਂ ਤੂੰ ਵਾਹਿਗੁਰੂ ਨੂੰ ਚੇਤਨਾ ਕਰ।

*ਯਥਾ :-*ਚੇਤਾ ਈ ਤਾਂ ਚੇਤਿ ਸਾਹਿਬੁ ਸਚਾ ਸੋ ਧਣੀ॥
ਨਾਨਕ ਸਤਿਗੁਰੁ ਸੇਵਿ ਚੜਿ ਬੋਹਿਥਿ ਭਉਜਲੁ ਪਾਰਿ ਪਉ॥ *(ਪੰਨਾ ੩੧੮)*

*ਵਾ :-* ਹੇ ਚਿਤ ! ਤੂੰ ਚੇਤਨੇ ਵਾਲਾ ਹੋ ਕੇ ਵਾਹਿਗੁਰੂ ਨੂੰ ਚੇਤੇ ਕਰ। ਬਾਲਮੀਕ ਦੀ ਅਵਸਥਾ ਵੱਲ ਤੂੰ ਕਿਉਂ ਨਹੀਂ ਦੇਖਦਾ, ਜਿਸ ਨੇ ਪਾਂਡਵਾਂ ਦਾ ਯੱਗ ਸੰਪੂਰਨ ਕੀਤਾ ਹੈ।

**ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ॥੧॥ਰਹਾਉ॥**

ਕਿਸ ਨਿਕੰਮੀ ਨੀਚ ਜ਼ਾਤ ਤੋਂ ਕਿਸ ਪਦ ਨੂੰ ਅਮਰਿਓ= ਪਹੁੰਚ ਗਿਆ ਹੈਂ।

ਕ੍ਰਿਸ਼ਨ ਜੀ ਨੇ ਧਰਮ ਪੁੱਤਰ ਰਾਜੇ ਯੁਧਿਸ਼ਟਰ ਨੂੰ ਕਿਹਾ ਸੀ-

"ਅੰਕ ਭਰ ਭਾਈ ਹੇ" ਬਾਲਮੀਕ ਤੇਰਾ ਭਰਾ ਹੈ ਇਸ ਨੂੰ ਜੱਫੀ ਵਿਚ ਭਰ ਕੇ ਗਲ ਨਾਲ ਲਾ ਕੇ ਮਿਲਣਾ ਕਰ। ਇਹ ਰਾਮ ਦੀ ਭਗਤੀ ਦਾ ਫਲ ਹੈ ਕਿਉਂਕਿ- "ਰਾਮ ਭਗਤਿ ਬਿਸੇਖ" ਰਾਮ ਦੀ ਭਗਤੀ ਸਭ ਸਾਧਨਾਂ ਤੋਂ ਵਿਸ਼ੇਸ਼ ਹੈ।

੧. ਬਾਲਮੀਕੁ ਸੁਪਚਾਰੋ ਤਰਿਓ ਬਧਿਕ ਤਰੇ ਬਿਚਾਰੇ॥
ਏਕ ਨਿਮਖ ਮਨ ਮਾਹਿ ਅਰਾਧਿਓ ਗਜਪਤਿ ਪਾਰਿ ਉਤਾਰੇ॥ ੨॥ *(ਪੰਨਾ ੯੯੯)*

੨. ਙੰਙਾ ਖਟੁ ਸਾਸਤ੍ਰ ਹੋਇ ਙਿਆਤਾ॥ ਪੂਰਕੁ ਕੁੰਭਕ ਰੇਚਕ ਕਰਮਾਤਾ॥
ਙਿਆਨ ਧਿਆਨ ਤੀਰਥ ਇਸਨਾਨੀ॥ ਸੋਮਪਾਕ ਅਪਰਸ ਉਦਿਆਨੀ॥
ਰਾਮ ਨਾਮ ਸੰਗਿ ਮਨਿ ਨਹੀ ਹੇਤਾ॥ ਜੋ ਕਛੁ ਕੀਨੋ ਸੋਊ ਅਨੇਤਾ॥
ਉਆ ਤੇ ਊਤਮੁ ਗਨਉ ਚੰਡਾਲਾ॥ ਨਾਨਕ ਜਿਹ ਮਨਿ ਬਸਹਿ ਗੁਪਾਲਾ॥ ੧੬॥

*(ਗਉੜੀ ਬਾਵਨ ਅਖਰੀ, ਪੰਨਾ ੨੫੩)*

੩. ਜਿਸੁ ਨੀਚ ਕਉ ਕੋਈ ਨ ਜਾਨੈ॥ ਨਾਮੁ ਜਪਤ ਉਹੁ ਚਹੁ ਕੁੰਟ ਮਾਨੈ॥ ੧॥
ਦਰਸਨੁ ਮਾਗਉ ਦੇਹਿ ਪਿਆਰੇ॥ ਤੁਮਰੀ ਸੇਵਾ ਕਉਨ ਕਉਨ ਨ ਤਾਰੇ॥ ੧॥ ਰਹਾਉ॥
ਜਾ ਕੈ ਨਿਕਟਿ ਨ ਆਵੈ ਕੋਈ॥ ਸਗਲ ਸ੍ਰਿਸਟਿ ਉਆ ਕੇ ਚਰਨ ਮਲਿ ਧੋਈ॥ ੨॥

*(ਆਸਾ ਮਹਲਾ ੫, ਪੰਨਾ ੩੮੬)*

੪. ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ॥
ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ॥ ੧॥ *(ਪੰਨਾ ੭੩੩)*

## ਸੁਆਨ ਸਤ੍ਰੂ ਅਜਾਤੁ ਸਭ ਤੇ ਕ੍ਰਿਸ੍ਨ ਲਾਵੈ ਹੇਤੁ॥

ਸੁਆਨ= ਕੁੱਤਾ। ਸਤ੍ਰੂ= ਵੈਰੀ। ਕੁੱਤਿਆਂ ਨੂੰ ਮਾਰਨ ਵਾਲਾ, *ਅਥਵਾ :-* ਕੁੱਤਿਆਂ ਦੀ ਜੂਠ ਖਾਣ ਵਾਲਾ। ਜੋ ਬਾਲਮੀਕ ਕੁੱਤਿਆਂ ਦਾ ਵੈਰੀ, ਅਤੇ ਸਭ ਤੋਂ ਨੀਚ ਜ਼ਾਤ ਵਾਲਾ ਸੀ, ਪਰ ਸਾਰਿਆਂ ਨੂੰ ਛੱਡ ਕੇ ਕ੍ਰਿਸ਼ਨ ਮਹਾਰਾਜ ਜੀ ਨੇ ਓਸੇ ਨਾਲ ਪ੍ਰੇਮ ਲਗਾਉਣਾ ਕੀਤਾ। ਇਹ ਸਭ ਭਗਤੀ ਦਾ ਪ੍ਰਤਾਪ ਹੈ।

## ਲੋਗੁ ਬਪੁਰਾ ਕਿਆ ਸਰਾਹੈ ਤੀਨਿ ਲੋਕ ਪ੍ਰਵੇਸ॥ ੨॥

ਲੋਕਾਂ ਵਿਚਾਰਿਆਂ ਨੇ ਉਸ ਨੂੰ ਕੀ ਸਲਾਹੁਣਾ ਸੀ, ਪਰਮੇਸ਼ਰ ਦੀ ਕਿਰਪਾ ਨਾਲ ਤਿੰਨਾਂ ਲੋਕਾਂ ਵਿਚ ਉਸ ਦਾ ਜਸ ਪ੍ਰਵੇਸ਼ ਹੋ ਗਿਆ॥ ੨॥

## ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ॥

ਸਭ ਤੋਂ ਵੱਡਾ ਪਾਪੀ ਅਜਾਮਲ, ਪਿੰਗਲਾ ਨਾਂ ਵਾਲੀ ਵੇਸ਼ਵਾ ਜੋ ਜਨਕਪੁਰੀ ਵਿਚ ਰਹਿੰਦੀ ਸੀ, ਇਹ ਸਾਰੀ ਰਾਤ ਹਾਰ ਸ਼ਿੰਗਾਰ ਕਰ ਕੇ ਬੈਠੀ ਰਹੀ, ਕੋਈ ਪੁਰਸ਼ ਨਾ ਆਇਆ। ਤਾਂ ਉਸ ਨੇ ਆਪਣੇ ਮਨ ਨੂੰ ਫਿਟਕਾਰਾਂ ਪਾਈਆਂ ਕਿ ਜੇ ਮੈਂ ਪਰਮਾਤਮਾ ਵਿਖੇ ਬਿਰਤੀ ਜੋੜਦੀ ਤੇ ਏਹੋ ਸਮਾਂ ਸਿਮਰਨ ਕਰਦੀ ਗੁਜ਼ਾਰਦੀ ਤਾਂ ਪਰਮਾਤਮਾ ਮਿਲ ਜਾਣਾ ਸੀ। ਏਸੇ ਲਟਕ ਵਿਚ ਉਸ ਨੇ ਬਿਰਤੀ ਸੰਸਾਰ ਤੋਂ ਹਟਾ ਕੇ ਰਾਮ ਨਾਮ ਵਿਚ ਜੋੜ ਦਿੱਤੀ ਜਿਸ ਤੇ ਕਲਿਆਨ ਹੋ ਗਈ। ਲੋਦੀ ਨਾਂ ਵਾਲਾ ਲੁਭਤੁ= ਫੰਧਕ ਅਤੇ ਕੁੰਚਰੁ= ਹਾਥੀ ਇਹ ਸਭ ਨਾਮ

ਜਪ ਕੇ ਹਰੀ ਦੇ ਪਾਸ ਗਏ ਹਨ।

**ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ ॥੩॥੧॥**

ਇਸ ਤਰ੍ਹਾਂ ਦੇ ਖੋਟੀ ਬੁੱਧੀ ਵਾਲੇ ਸਾਰੇ ਤਰ ਗਏ ਹਨ, ਹੇ ਰਵਿਦਾਸ ! ਜੇ ਤੂੰ ਇਕਾਗਰ ਮਨ ਹੋ ਕੇ ਪ੍ਰਭੂ ਦੀ ਭਗਤੀ ਕਰੇਂਗਾ ਤਾਂ ਤੂੰ ਭਲਾ ਕਿਉਂ ਨਾ ਤਰੇਂਗਾ? ਭਾਵ ਜ਼ਰੂਰ ਤਰੇਂਗਾ॥ ੩॥ ੧॥

ਸਾਰੀ ਗੱਲ ਨਿਸਚੇ ਦੀ ਹੁੰਦੀ ਹੈ, ਜਿਹੜਾ ਵੀ ਮਨੁੱਖ ਪ੍ਰਭੂ ਦੇ ਚਰਨਾਂ ਵਿਚ ਨਿਸਚਾ ਕਰ ਲਵੇ ਓਹੀਓ ਤਰ ਜਾਂਦਾ ਹੈ।

*ਯਥਾ:*-ਮਹਲਾ ੫॥ ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥
ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥ ੧॥ ਰਹਾਉ॥
ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥ ੧॥
ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥
ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥ ੨॥
ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥
ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥ ੩॥
ਇਹ ਬਿਧਿ ਸੁਨਿ ਕੈ ਜਾਟਰੋ, ਉਠਿ ਭਗਤੀ ਲਾਗਾ॥
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥ ੪॥ ੨॥

*(ਆਸਾ ਧੰਨਾ ਜੀ, ਪੰਨਾ ੪੮੭)*

## ਕੇਦਾਰ ਰਾਗੁ ਵਿਖੇ-

੬ ਸ਼ਬਦ ਕਬੀਰ ਜੀ ਦੇ ਹਨ। ੧ ਸ਼ਬਦ ਰਵਿਦਾਸ ਜੀ ਦਾ ਹੈ ਕੁਲ ੭ ਸ਼ਬਦ ਹਨ।

ਦੋਹਰਾ-ਰਾਮ ਕਿਦਾਰਾ ਕੇ ਵਿਖੇ, ਭਗਤ ਗਿਰਾ ਅਲੰ ਵਾਕ।
ਪੜ੍ਹੇ ਸੁਣੇ ਹਿਤ ਲਾਇ ਜੋ, ਪੇਖੇ ਰੂਪ ਪਰਾਕ।

## ਕੇਦਾਰਾ ਰਾਗੁ ਸਮਾਪਤੰ

# ਰਾਗੁ ਭੈਰਉ

[ਪੰਨਾ ੧੧੨੫]

## ਰਾਗੁ ਭੈਰਉ* ਮਹਲਾ ੧ ਘਰੁ ੧ ਚਉਪਦੇ

## ੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਵੱਡਾ ਮੰਗਲ ਉਚਾਰਨ ਕਰ ਕੇ ਪਰਮਾਤਮਾ ਦੇ ਸਨਮੁਖ ਬੇਨਤੀ ਕਰਦੇ ਹਨ-

**ਤੁਝ ਤੇ ਬਾਹਰਿ ਕਿਛੂ ਨ ਹੋਇ ॥ ਤੂ ਕਰਿ ਕਰਿ ਦੇਖਹਿ ਜਾਣਹਿ ਸੋਇ ॥ ੧ ॥**

ਹੇ ਪ੍ਰਭੂ ! ਆਪ ਜੀ ਦੇ ਹੁਕਮ ਤੋਂ ਬਾਹਰ ਕੁਝ ਭੀ ਨਹੀਂ ਹੁੰਦਾ। ੧. ਤੂੰ ਆਪ ਜੀਵਾਂ ਦੀ ਕਰਿ= ਉਤਪੱਤੀ ਕਰਨੀ ਤੇ ਦੇਖਹਿ= ਪਾਲਣਾ ਅਤੇ ਲੈਤਾ ਕਰਨੀ ਜਾਣਦਾ ਹੈਂ। ੨. ਤੂੰ ਆਪ ਹੀ ਉਤਪੱਤੀ ਕਰ ਕੇ ਜੀਵਾਂ ਦੇ ਕਰਮਾਂ ਨੂੰ ਦੇਖ ਰਿਹਾ ਹੈਂ, ਆਪ ਹੀ ਫਲ ਦੇਣਾ ਜਾਣਦਾ ਹੈਂ॥ ੧ ॥

**ਕਿਆ ਕਹੀਐ ਕਿਛੁ ਕਹੀ ਨ ਜਾਇ ॥**
**ਜੋ ਕਿਛੁ ਅਹੈ ਸਭ ਤੇਰੀ ਰਜਾਇ ॥ ੧ ॥ ਰਹਾਉ ॥**

ਆਪ ਜੀ ਦੀ ਕੀ ਉਪਮਾ ਕਹੀਏ ਮੂੰਹ ਤੋਂ ਕੁਝ ਕਹੀਂ ਜਾਂਦੀ। ਜਾਂ ਕੀ ਗੱਲ ਕਹੀਏ, ਕੁਝ ਕਹੀ ਨਹੀਂ ਜਾਂਦੀ। ਜੋ ਕੁਝ ਹੋ ਰਿਹਾ ਹੈ ਸਭ ਆਪ ਜੀ ਦੀ ਰਜਾਇ= ਆਗਿਆ ਵਿਚ ਹੋ ਰਿਹਾ ਹੈ॥ ੧ ॥ ਰਹਾਉ॥

**ਜੋ ਕਿਛੁ ਕਰਣਾ ਸੁ ਤੇਰੈ ਪਾਸਿ ॥ ਕਿਸੁ ਆਗੈ ਕੀਚੈ ਅਰਦਾਸਿ ॥ ੨ ॥**

ਅਸਾਂ ਨੇ ਬੇਨਤੀ ਆਦਿਕ ਜੋ ਕੁਝ ਭੀ ਕਰਨਾ ਹੈ ਉਹ ਆਪ ਜੀ ਦੇ ਪਾਸ ਹੀ ਕਰਨਾ ਹੈ। ਆਪ ਜੀ ਤੋਂ ਬਿਨਾ ਅਸਾਂ ਨੇ ਹੋਰ ਕਿਸੇ ਦੇ ਅੱਗੇ ਜਾ ਕੇ ਅਰਦਾਸਿ= ਬੈਨਤੀ ਨੂੰ ਕਰਨਾ ਹੈ॥ ੨ ॥

**ਆਖਣੁ ਸੁਨਣਾ ਤੇਰੀ ਬਾਣੀ ॥ ਤੂ ਆਪੇ ਜਾਣਹਿ ਸਰਬ ਵਿਡਾਣੀ ॥ ੩ ॥**

ਗੁਰਮੁਖ, ਤੇਰੀ ਨਾਮ-ਬਾਣੀ ਦਾ ਆਖਣਾ ਤੇ ਤੇਰੀ ਨਾਮ-ਬਾਣੀ ਦਾ ਸੁਣਨਾ ਕਰਦੇ ਹਨ। ਹੇ ਵਿਡਾਣੀ=

---

**ਰਾਮਕਲੀ ਟੋਡੀ ਤੇ ਗੌਰੀ ਮਿਲ ਕੇ ਭੈਰਉ ਰਾਗ ਬਣਦਾ ਹੈ ਧੈਵਤ ਨਾਲ ਇਸ ਦੀ ਬਹੁਤ ਪ੍ਰੀਤੀ ਹੈ। ਸੁਰ ਤਾਲ ਸਮੂਹ ਵਿਚ ਲਿਖਿਆ ਹੈ ਸੁਰ ਗੁਰ ਇਸ ਦਾ ਧੈਵਤ ਹੈ, ਇਸ ਦਾ ਉਚਾਰ ਧੈਵਤ ਤੋਂ ਹੁੰਦਾ ਹੈ।*

*ਗਾਉਣ ਦਾ ਸਮਾਂ- ਚਾਰ ਘੜੀ ਰਾਤ ਤੋਂ ਲੈ ਕੇ ਸੂਰਜ ਚੜ੍ਹਨ ਤਕ ਗਾਈਦਾ ਹੈ।*

*ਮੌਸਮ- ਸਰਦ ਰੁੱਤ ਹੈ, ਖੁਸ਼ੀ ਪੈਦਾ ਕਰਦਾ ਹੈ। ਇਸ ਦੇ ਹੋਰ ਭੀ ਕਈ ਭੇਦ ਗ੍ਰੰਥਾਂ ਵਿਚ ਲਿਖੇ ਹਨ ਇਸ ਦੇ ਅਲਾਪਣ ਨਾਲ ਬੈਲਾਂ ਤੋਂ ਬਿਨਾਂ ਕੋਹਲੂ ਚੱਲਣ ਲੱਗ ਪੈਂਦਾ ਹੈ ਤੇ ਤੇਲ ਨਿਕਲ ਆਉਂਦਾ ਹੈ। ਰਾਗਮਾਲਾ ਵਿਚ ਪਹਿਲਾਂ ਭੈਰਉ ਰਾਗ ਹੈ:*

*"ਪ੍ਰਥਮ ਰਾਗ "ਭੈਰਉ" ਵੈ ਕਰਹੀ॥" (ਪੰਨਾ ੧੪੨੯)*

*ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਦਾ ੨੪ ਵਾਂ ਨੰਬਰ ਹੈ।*

ਅਸਚਰਜ ਰੂਪ ਪਰਮਾਤਮਾ ਤੂੰ ਆਪ ਹੀ ਸਾਰਿਆਂ ਦਾ ਬਿਰਤਾਂਤ ਜਾਣਦਾ ਹੈਂ॥ ੩॥

**ਕਰੇ ਕਰਾਏ ਜਾਣੈ ਆਪਿ॥ ਨਾਨਕ ਦੇਖੈ ਥਾਪਿ ਉਥਾਪਿ॥ ੪॥ ੧॥**

ਤੂੰ ਆਪ ਹੀ ਕਰਨਾ ਜਾਣਦਾ ਹੈਂ ਆਪ ਹੀ ਕਰਾਉਣਾ ਜਾਣਦਾ ਹੈਂ। ਵਾ :- ਤੂੰ ਆਪੇ ਜੀਵ ਜੂਪ ਜੋ ਕੇ ਕਰਮ ਕਰਦਾ ਹੈਂ, ਪਰੇਰਕ ਹੋ ਕੇ ਕਰਾਉਂਦਾ ਹੈਂ ਅਤੇ ਜਾਣੀ ਜਾਣ ਹੋ ਕੇ ਜਾਣਦਾ ਹੈਂ। ਗੁਰੂ ਜੀ ਕਥਨ ਕਰਦੇ ਹਨ— ਤੂੰ ਆਪ ਜੀਵਾਂ ਨੂੰ ਥਾਪਿ= ਉਤਪੰਨ ਕਰਦਾ ਹੈਂ, ਆਪ ਹੀ ਦੇਖੈ= ਪਾਲਦਾ ਹੈਂ ਅਤੇ ਅੰਤ ਨੂੰ ਉਥਾਪਿ= ਢਾਉਂਦਾ (ਲਯ) ਕਰਦਾ ਹੈਂ॥ ੪॥ ੧॥

**੧ੴ ਸਤਿਗੁਰ ਪ੍ਰਸਾਦਿ॥ ਰਾਗੁ ਭੈਰਉ ਮਹਲਾ ੧ ਘਰੁ ੨॥**

**ਗੁਰ ਕੈ ਸਬਦਿ ਤਰੇ ਮੁਨਿ ਕੇਤੇ ਇੰਦ੍ਰਾਦਿਕ ਬ੍ਰਹਮਾਦਿ ਤਰੇ॥**

ਗੁਰਾਂ ਦੇ ਸਬਦਿ= ਉਪਦੇਸ਼ ਕਰ ਕੇ ਕਿਤਨੇ ਹੀ ਮੁਨੀ ਸੰਸਾਰ-ਸਮੁੰਦਰ ਤੋਂ ਤਰੇ ਹਨ, ਇੰਦਰ ਆਦਿਕ ਰਾਜੇ ਤੇ ਬ੍ਰਹਮਾ ਆਦਿਕ ਵੇਦ ਪਾਠੀ ਭੀ ਗੁਰਾਂ ਦੇ ਉਪਦੇਸ਼ ਕਰ ਕੇ ਹੀ ਤਰੇ ਹਨ।

**ਸਨਕ ਸਨੰਦਨ ਤਪਸੀ ਜਨ ਕੇਤੇ ਗੁਰ ਪਰਸਾਦੀ ਪਾਰਿ ਪਰੇ॥ ੧॥**

ਸਨਕ, ਸਨੰਦਨ (ਸਨਾਤਨ ਤੇ ਸਨਤ ਕੁਮਾਰ ਆਦਿਕ) ਕੇਤੇ= ਕਿਤਨੇ ਹੀ ਤਪੱਸ੍ਵੀ ਜਨ ਗੁਰੂ ਦੀ ਕਿਰਪਾ ਨਾਲ ਸੰਸਾਰ-ਸਮੁੰਦਰ ਤੋਂ ਪਾਰ ਉਤਰੇ ਹਨ॥ ੧॥

**ਭਵਜਲੁ ਬਿਨੁ ਸਬਦੈ ਕਿਉ ਤਰੀਐ॥**

ਗੁਰ-ਉਪਦੇਸ਼ ਤੋਂ ਬਿਨਾਂ ਸੰਸਾਰ-ਸਮੁੰਦਰ ਤੋਂ ਕਿਵੇਂ ਤਰੀਦਾ ਹੈ?

**ਨਾਮ ਬਿਨਾ ਜਗੁ ਰੋਗਿ ਬਿਆਪਿਆ ਦੁਬਿਧਾ ਡੁਬਿ ਡੁਬਿ ਮਰੀਐ॥੧॥ਰਹਾਉ॥**

ਨਾਮ-ਸਿਮਰਨ ਤੋਂ ਬਿਨਾਂ ਜਗੁ= ਜੀਵ ਹਉਮੈ ਰੂਪੀ ਰੋਗ ਵਿਚ ਬਿਆਪਿਆ= ਲੱਗਾ ਹੋਇਆ ਹੈ, ਏਸੇ ਦੁਬਿਧਾ= ਦ੍ਵੈਤ ਕਰ ਕੇ ਹੀ ਡੁੱਬ-ਡੁੱਬ ਕੇ ਮਰਦਾ ਹੈ॥ ੧॥ ਰਹਾਉ॥

**ਗੁਰੁ ਦੇਵਾ ਗੁਰੁ ਅਲਖ ਅਭੇਵਾ ਤ੍ਰਿਭਵਣ ਸੋਝੀ ਗੁਰ ਕੀ ਸੇਵਾ॥**

ਗੁਰੂ ਦੇਵਾ= ਪ੍ਰਕਾਸ਼ ਰੂਪ ਹਨ, ਗੁਰੂ ਅਲਖ ਅਭੇਵਾ= ਪਰਮਾਤਮਾ ਦਾ ਸਰੂਪ ਹਨ, ਗੁਰੂ ਦੀ ਸੇਵਾ ਕਰਨ ਵਾਲੇ ਨੂੰ ਤਿੰਨਾਂ ਲੋਕਾਂ ਦੀ ਮਿਥਿਆ ਰੂਪ, ਵਾ :- ਬ੍ਰਹਮ ਰੂਪਤਾ ਦੀ ਸੋਝੀ ਹੋ ਜਾਂਦੀ ਹੈ।

**ਆਪੇ ਦਾਤਿ ਕਰੀ ਗੁਰਿ ਦਾਤੈ ਪਾਇਆ ਅਲਖ ਅਭੇਵਾ॥ ੨॥**

ਗੁਰੂ ਦਾਤਿਆਂ ਨੇ ਜਿਸ ਨੂੰ ਆਪ ਨਾਮ ਦੀ ਦਾਤ ਦੇਣਾ ਕੀਤੀ ਹੈ, ਉਸੇ ਨੇ ਅਲਖ ਅਭੇਵਾ= ਪਰਮਾਤਮਾ ਨੂੰ ਪਾਇਆ ਹੈ॥ ੨॥

**ਮਨੁ ਰਾਜਾ ਮਨੁ ਮਨ ਤੇ ਮਾਨਿਆ ਮਨਸਾ ਮਨਹਿ ਸਮਾਈ॥**

ਜਿਸ ਵੇਲੇ ਗੁਰਾਂ ਦੇ ਮਨ ਤੇ= ਮੰਤਰ ਉੱਤੇ ਮਨ ਮੰਨਿਆ ਗਿਆ ਤੇ ਮਨਸਾ= ਵਾਸ਼ਨਾਂ ਮਨਹਿ ਸਮਾਈ= ਮਨ ਦੇ ਵਿਚ ਹੀ ਅਭਾਵ ਹੋ ਗਈਆਂ ਤਾਂ ਫਿਰ ਮਨ ਸਭ ਦਾ ਰਾਜਾ= ਸ਼ਰੋਮਣੀ ਹੋ ਗਿਆ।

## ਮਨੁ ਜੋਗੀ ਮਨੁ ਬਿਨਸਿ ਬਿਓਗੀ ਮਨੁ ਸਮਝੈ ਗੁਣ ਗਾਈ ॥ ੩ ॥

ਮਨ ਜੋਗੀਆਂ ਨਾਲ ਮਿਲ ਕੇ ਕਲਿਆਣ ਸਰੂਪ ਹੋ ਰਿਹਾ ਹੈ, ਬਿਓਗੀਆਂ ਨਾਲ ਮਿਲ ਕੇ ਬਿਨਸਨੇ ਵਾਲਾ ਹੋ ਰਿਹਾ ਹੈ, ਜਾਂ ਗੁਣਾਂ ਨੂੰ ਗਾਵੇ ਤਾਂ ਹੀ ਮਨ ਸਮਝਦਾ ਹੈ।

੨) ਮਨ ਹੀ ਪਰਮੇਸ਼ਰ ਨਾਲ ਜੋਗੀ= ਜੋੜਦਾ ਹੈ, ਮਨ ਹੀ ਉਸ ਤੋਂ ਬਿਓਗੀ= ਵਿਛੁੜ ਕੇ ਬਿਨਸਿ= (ਜੰਮਦਾਂ) ਮਰਦਾ ਹੈ, ਇਸ ਗੱਲ ਨੂੰ ਮਨ ਸਮਝੇ ਤਾਂ ਹਰੀ ਦੇ ਗੁਣ ਗਾਉਂਦਾ ਹੈ॥ ੩ ॥

## ਗੁਰ ਤੇ ਮਨੁ ਮਾਰਿਆ ਸਬਦੁ ਵੀਚਾਰਿਆ ਤੇ ਵਿਰਲੇ ਸੰਸਾਰਾ ॥

ਜਿਨ੍ਹਾਂ ਨੇ ਗੁਰ-ਸ਼ਬਦ ਨੂੰ ਵਿਚਾਰਿਆ ਤੇ ਮਨ ਨੂੰ ਮਾਰਿਆ ਹੈ, ਉਹ ਪੁਰਸ਼ ਸੰਸਾਰ ਵਿਚ ਵਿਰਲੇ ਹਨ।

## ਨਾਨਕ ਸਾਹਿਬੁ ਭਰਿਪੁਰਿ ਲੀਣਾ ਸਾਚ ਸਬਦਿ ਨਿਸਤਾਰਾ ॥ ੪ ॥ ੧ ॥ ੨ ॥

ਗੁਰੂ ਜੀ ਕਥਨ ਕਰਦੇ ਹਨ— ਉਹ ਸਾਹਿਬੁ= ਪਰਮਾਤਮਾ ਭਰਪੂਰ ਹੋ ਕੇ ਸਾਰਿਆਂ ਵਿਚ ਲੀਣਾ= ਮਿਲ ਰਿਹਾ ਹੈ, ਸੱਚੇ ਗੁਰਾਂ ਦੇ ਉਪਦੇਸ਼ ਦੁਆਰਾ ਉਸ ਨੂੰ ਜਾਣੀਏ ਤਾਂ ਪਾਰ ਉਤਾਰਾ ਹੁੰਦਾ ਹੈ॥ ੪ ॥ ੧ ॥ ੨ ॥

## ਭੈਰਉ ਮਹਲਾ ੧ ॥

ਇਸ ਸ਼ਬਦ ਵਿਚ ਬੁਢੇਪੇ ਦੀ ਹਾਲਤ ਦੱਸਦੇ ਹਨ-

## ਨੈਨੀ ਦ੍ਰਿਸਟਿ ਨਹੀ ਤਨੁ ਹੀਨਾ ਜਰਿ ਜੀਤਿਆ ਸਿਰਿ ਕਾਲੋ ॥

ਨੈਨੀ ਦ੍ਰਿਸਟਿ ਨਹੀ= ਅੱਖਾਂ ਵਿੱਚੋਂ ਦਿੱਸਦਾ ਨਹੀਂ ਹੈ, ਤਨ ਹੀਨਾ= ਸਰੀਰ ਕ੍ਰਿਸ (ਕਮਜ਼ੋਰ) ਹੋ ਜਾਂਦਾ ਹੈ, ਜਿਸ ਵੇਲੇ ਜਰਿ= ਬੁਢੇਪੇ ਨੇ ਬਲ ਨੂੰ ਜੀਤਿਆ= ਜਿੱਤ ਲਿਆ, (ਉਸ ਵੇਲੇ) ਸਿਰ (ਉੱਤੇ) ਕਾਲ ਆ ਕੇ ਖੜੋ ਜਾਂਦਾ ਹੈ।

[ਪੰਨਾ ੧੧੨੬]

## ਰੂਪੁ ਰੰਗੁ ਰਹਸੁ ਨਹੀ ਸਾਚਾ ਕਿਉ ਛੋਡੈ ਜਮ ਜਾਲੋ ॥ ੧ ॥

ਸਾਰਿਆਂ ਰੂਪਾਂ ਵਿਚ ਰੰਗਿਆ ਹੋਇਆ ਜੋ ਪ੍ਰਭੂ ਹੈ, ਉਸ ਦਾ ਸੱਚਾ ਰਹਸੁ= ਅਨੰਦ ਨਹੀਂ ਤੂੰ ਲਿਆ।

੨) ਤੇਰੇ ਵਿਚ ਨਾ ਸਫਾਈ ਰੂਪੀ ਰੂਪ ਹੈ, ਨਾ ਰੰਗੁ= ਪਰੇਮ ਹੈ, ਨਾ ਹੀ ਸੱਚਾ ਅਨੰਦ ਹੈ, ਇਸ ਲਈ ਜਮ ਆਪਣੇ ਜਾਲ ਵਿੱਚੋਂ ਤੈਨੂੰ ਕਿਵੇਂ ਛੱਡੇਗਾ? ॥ ੧ ॥

## ਪ੍ਰਾਣੀ, ਹਰਿ ਜਪਿ, ਜਨਮੁ ਗਇਓ ॥

ਹੇ ਪ੍ਰਾਣੀ ! ਤੂੰ ਹਰੀ ਨੂੰ ਜਪ ਤੇਰਾ ਮਨੁੱਖਾ ਜਨਮ ਬਹੁਤਾ (ਸਿਮਰਨ ਤੋਂ ਬਿਨਾਂ) ਨਿਸਫਲ ਚਲਾ ਗਿਆ ਹੈ।

## ਸਾਚ ਸਬਦ ਬਿਨੁ ਕਬਹੁ ਨ ਛੂਟਸਿ ਬਿਰਥਾ ਜਨਮੁ ਭਇਓ ॥ ੧ ॥ ਰਹਾਉ ॥

ਸੱਚੇ ਗੁਰੂ ਦੇ ਸ਼ਬਦ ਤੋਂ ਬਿਨਾਂ ਜਮਾਂ ਤੋਂ ਕਦੇ ਭੀ ਨਹੀਂ ਛੁੱਟੇਂਗਾ, (ਦੇਖ !) ਤੇਰਾ ਜਨਮ, ਦੁਨਿਆਵੀ ਧੰਦਿਆਂ ਵਿਚ ਬਿਅਰਥ ਹੋ ਗਿਆ ਹੈ।

**ਤਨ ਮਹਿ ਕਾਮੁ ਕ੍ਰੋਧੁ ਹਉ ਮਮਤਾ ਕਠਿਨ ਪੀਰ ਅਤਿ ਭਾਰੀ॥**

ਤੇਰੇ ਸਰੀਰ ਵਿਚ ਕਾਮ-ਕਰੋਧ ਤੇ ਹੰਗਤਾ-ਮਮਤਾ ਹੋਣ ਕਰੇ ਕੇ ਅਤਿ= ਬੜੀ ਭਾਰੀ ਕਠਿਨ ਪੀਰ= ਪੀੜਾ ਮਿਲੇਗੀ।

**ਗੁਰਮੁਖਿ ਰਾਮ ਜਪਹੁ ਰਸੁ ਰਸਨਾ ਇਨ ਬਿਧਿ ਤਰੁ ਤੂ ਤਾਰੀ॥੨॥**

ਹੇ ਭਾਈ ! ਗੁਰਾਂ ਦੁਆਰੇ ਰਸੁ= ਪ੍ਰੇਮ ਸਹਿਤ ਰਸਨਾ ਨਾਲ ਰਾਮ ਨਾਮ ਨੂੰ ਜਪ, ਇਸ ਵਿਧੀ ਕਰ ਕੇ ਤੂੰ ਸੰਸਾਰ ਰੂਪੀ= ਨਦੀ ਤੋਂ ਤਰ ਜਾਏਂਗਾ। ਵਾ :- ਇਸ ਬਿਧਿ= ਜੁਗਤੀ ਕਰ ਕੇ ਤੂੰ ਭਗਤੀ ਰੂਪੀ ਤਾਰੀ= ਨੌਕਾ (ਬੇੜੀ) ਲੈ ਕੇ ਤਰਨਾ ਕਰ॥ ੨॥

**ਬਹਰੇ ਕਰਨ ਅਕਲਿ ਭਈ ਹੋਛੀ ਸਬਦ ਸਹਜੁ ਨਹੀ ਬੂਝਿਆ॥**

ਕਰਨ= ਕੰਨ ਬਹਰੇ= ਬੋਲ਼ੇ ਹੋ ਗਏ ਹਨ, ਅਕਲ ਭੀ ਹੋਛੀ= ਤੁੱਛ ਹੋ ਗਈ ਹੈ, ਗੁਰ-ਸ਼ਬਦ ਦੁਆਰਾ ਤੂੰ ਸਹਜ-ਪਦ ਨੂੰ ਨਹੀਂ ਬੁਝਿਆ। ਵਾ :- ਸਹਜੁ= ਗਿਆਨ ਦੀ ਪ੍ਰਾਪਤੀ ਕਰਨ ਵਾਲੇ ਗੁਰ-ਸ਼ਬਦ ਨੂੰ ਨਹੀਂ ਬੁਝਿਆ।

**ਜਨਮੁ ਪਦਾਰਥੁ ਮਨਮੁਖਿ ਹਾਰਿਆ ਬਿਨੁ ਗੁਰ ਅੰਧੁ ਨ ਸੂਝਿਆ॥੩॥**

ਮਨਮੁਖ ਨੇ ਅਮੋਲਕ ਜਨਮ ਪਦਾਰਥ ਨੂੰ ਹਾਰ ਦਿੱਤਾ ਹੈ, ਗੁਰੂ ਤੋਂ ਬਿਨਾਂ ਹੋਣ ਕਰ ਕੇ ਇਸ ਅੰਨ੍ਹੇ ਨੂੰ ਕੁਝ ਨਹੀਂ ਸੁਝਿਆ॥ ੩॥

**ਰਹੈ ਉਦਾਸੁ ਆਸ ਨਿਰਾਸਾ ਸਹਜ ਧਿਆਨਿ ਬੈਰਾਗੀ॥**

ਜੇਹੜਾ ਜਗਤ ਤੋਂ ਉਦਾਸ ਤੇ ਪਦਾਰਥਾਂ ਦੀ ਆਸਾ ਤੋਂ ਨਿਰਾਸ ਰਹਿੰਦਾ ਹੈ ਅਤੇ ਵੈਰਾਗੀ ਹੋ ਕੇ ਸਹਜੇ ਧਿਆਨ ਵਿਚ ਜੁੜਿਆ ਰਹਿੰਦਾ ਹੈ।

**ਪ੍ਰਣਵਤਿ ਨਾਨਕ ਗੁਰਮੁਖਿ ਛੂਟਸਿ ਰਾਮ ਨਾਮਿ ਲਿਵ ਲਾਗੀ॥੪॥੨॥੩॥**

ਗੁਰੂ ਜੀ ਪ੍ਰਣਵਤਿ= ਕਥਨ ਕਰਦੇ ਹਨ— ਉਹ ਗੁਰਮੁਖ ਜਮਾਂ ਦੇ ਦੁੱਖਾਂ ਤੋਂ ਛੁਟਦਾ ਹੈ, ਜਿਸ ਦੀ ਰਾਮ ਨਾਮ ਦੇ ਜਾਪ ਵਿਚ ਲਿਵ ਲੱਗੀ ਰਹਿੰਦੀ ਹੈ॥ ੪॥ ੨॥ ੩॥

ਅਗਲੇ ਸ਼ਬਦ ਵਿਚ ਭੀ ਬੁਢੇਪੇ ਦਾ ਪ੍ਰਸੰਗ ਕਹਿੰਦੇ ਹਨ-

**ਭੈਰਉ ਮਹਲਾ ੧॥**

**ਭੂੰਡੀ ਚਾਲ ਚਰਣ ਕਰ ਖਿਸਰੇ ਤੁਚਾ ਦੇਹ ਕੁਮਲਾਨੀ॥**

(ਬੁਢੇਪੇ ਦੇ ਆਉਣ ਕਰ ਕੇ-) ਚਾਲ ਭੂੰਡੀ= ਭੈੜੀ ਹੋ ਗਈ, ਪੈਰ ਖਿਸਰੇ= ਥਿੜਕਣ ਲੱਗ ਪਏ, ਕਰ= ਹੱਥ ਕੰਬਣੇ ਸ਼ੁਰੂ ਹੋ ਗਏ, ਦੇਹ ਦੀ ਤੁਚਾ= ਚਮੜੀ ਭੀ ਕੁਮਲਾ ਗਈ।

**ਨੇਤ੍ਰੀ ਧੁੰਧਿ ਕਰਨ ਭਏ ਬਹਰੇ ਮਨਮੁਖਿ ਨਾਮੁ ਨ ਜਾਨੀ॥੧॥**

ਅੱਖਾਂ ਵਿਚ ਧੁੰਦ ਹੋ ਗਈ, (ਭਾਵ ਨਿਗ੍ਹਾ ਕਮਜ਼ੋਰ ਹੋ ਗਈ) ਕਰਨ= ਕੰਨ ਬਹਰੇ= ਬੋਲੇ ਹੋ ਗਏ, ਅਜੇਹੀ ਹਾਲਤ ਦੇ ਹੋਣ ਤੇ ਭੀ ਮਨਮੁਖ ਨੇ ਨਾਮ ਵਿਚ ਪ੍ਰੀਤੀ ਕਰਨੀ ਨਾ ਜਾਣੀ॥ ੧॥

**ਅੰਧੁਲੇ ਕਿਆ ਪਾਇਆ ਜਗਿ ਆਇ॥**

ਹੇ ਅੰਨ੍ਹੇ! ਜਗਤ ਵਿਚ ਆ ਕੇ ਤੂੰ ਕੀ ਪਾਇਆ ਹੈ? ਦੱਸ ਤਾਂ ਸਹੀ!

**ਰਾਮੁ ਰਿਦੈ ਨਹੀ ਗੁਰ ਕੀ ਸੇਵਾ ਚਾਲੇ ਮੂਲੁ ਗਵਾਇ॥੧॥ ਰਹਾਉ॥**

ਤੇਰੇ ਹਿਰਦੇ ਵਿਚ ਰਾਮ ਦਾ ਧਿਆਨ ਨਹੀਂ ਹੈ, ਤੂੰ ਗੁਰੂ ਦੀ ਸੇਵਾ ਭੀ ਨਹੀਂ ਕੀਤੀ, ਤੁਸੀਂ ਤਾਂ ਮੂਲ ਰੂਪ ਸਵਾਸਾਂ ਨੂੰ ਨਿਸਫਲ ਗੁਆ ਚੱਲੇ ਹੋ॥ ੧॥ ਰਹਾਉ॥

**ਜਿਹਵਾ ਰੰਗਿ ਨਹੀ ਹਰਿ ਰਾਤੀ ਜਬ ਬੋਲੈ ਤਬ ਫੀਕੇ॥**

ਤੇਰੀ ਜੀਭ ਭੀ ਹਰੀ ਦੇ ਰੰਗਿ= ਪਰੇਮ ਵਿਚ ਨਹੀਂ ਰਾਤੀ= ਮਿਲੀ, ਜਦੋਂ ਬੋਲਦਾ ਹੈਂ ਤਦੋਂ ਫਿੱਕੇ ਹੀ ਬਚਨ ਬੋਲਦਾ ਹੈਂ।

**ਸੰਤ ਜਨਾ ਕੀ ਨਿੰਦਾ ਵਿਆਪਸਿ ਪਸੂ ਭਏ ਕਦੇ ਹੋਹਿ ਨ ਨੀਕੇ॥੨॥**

ਸੰਤ ਜਨਾਂ ਦੀ ਨਿੰਦਿਆ ਵਿਚ ਲੱਗਾ ਰਹਿੰਦਾ ਹੈਂ, ਤੂੰ ਤਾਂ ਪਸ਼ੂਆਂ ਵਾਂਗ ਬੇ-ਸਮਝ ਹੋ ਰਿਹਾ ਹੈਂ, ਤੇਰੇ ਪਾਸੋਂ ਕਦੇ ਭੀ ਚੰਗੇ ਕੰਮ ਨਹੀਂ ਹੁੰਦੇ॥ ੨॥

**ਅੰਮ੍ਰਿਤ ਕਾ ਰਸੁ ਵਿਰਲੀ ਪਾਇਆ ਸਤਿਗੁਰ ਮੇਲਿ ਮਿਲਾਏ॥**

ਜਿਨ੍ਹਾਂ ਨੂੰ ਪਰਮਾਤਮਾ ਨੇ ਸਤਿਗੁਰਾਂ ਦੇ ਮੇਲ ਵਿਚ ਮਿਲਾਇਆ ਹੈ, ਉਹਨਾਂ ਵਿਰਲਿਆਂ ਨੇ ਹੀ ਨਾਮ-ਅੰਮ੍ਰਿਤ ਦਾ ਰਸ ਪਾਇਆ ਹੈ।

**ਜਬ ਲਗੁ ਸਬਦ ਭੇਦੁ ਨਹੀ ਆਇਆ ਤਬ ਲਗੁ ਕਾਲੁ ਸੰਤਾਏ॥੩॥**

ਜਦ ਤੱਕ ਗੁਰ-ਸ਼ਬਦ ਦਾ ਭੇਦ ਜੀਵ ਨੂੰ ਆ ਕੇ ਪ੍ਰਾਪਤ ਨਹੀਂ ਹੁੰਦਾ, ਤਦ ਤੱਕ ਇਸ ਜੀਵ ਨੂੰ ਜਮ ਕਾਲ ਸਤਾਉਂਦਾ ਹੈ॥ ੩॥

**ਅਨ ਕੋ ਦਰੁ ਘਰੁ ਕਬਹੂ ਨ ਜਾਨਸਿ ਏਕੋ ਦਰੁ ਸਚਿਆਰਾ॥**

ਜੋ ਪੁਰਸ਼ ਕਦੇ ਭੀ ਅਨ= ਹੋਰ ਕਿਸੇ ਦਰ-ਘਰ ਨੂੰ ਜਾਣਦਾ ਨਹੀਂ ਅਤੇ ਇਕ ਸੱਚੇ ਪ੍ਰਭੂ ਦੇ ਸਤਿਸੰਗ ਦੁਆਰੇ ਨੂੰ ਜਾਣਦਾ ਹੈ।

**ਗੁਰ ਪਰਸਾਦਿ ਪਰਮ ਪਦੁ ਪਾਇਆ ਨਾਨਕੁ ਕਹੈ ਵਿਚਾਰਾ॥੪॥੩॥੪॥**

ਗੁਰੂ ਜੀ ਕਥਨ ਕਰਦੇ ਹਨ— ਅਸਾਂ ਨੇ ਵਿਚਾਰ ਕੇ ਕਿਹਾ ਹੈ, (ਉਸ ਨੇ) ਗੁਰੂ ਦੀ ਪਰਸਾਦਿ= ਕਿਰਪਾ ਨਾਲ ਆਤਮ-ਪਦ ਪਾਇਆ ਹੈ॥ ੪॥ ੩॥ ੪॥

**ਭੈਰਉ ਮਹਲਾ ੧॥**

**ਸਗਲੀ ਰੈਣਿ ਸੋਵਤ ਗਲਿ ਫਾਹੀ ਦਿਨਸੁ ਜੰਜਾਲਿ ਗਵਾਇਆ॥**

ਗਲ਼ ਵਿਚ ਇਸਤ੍ਰੀ, ਵਾ :- ਨੀਂਦ ਦੀ ਫਾਹੀ ਹੋਣ ਕਰ ਕੇ ਸਾਰੀ ਰਾਤ ਸੁੱਤਿਆਂ ਬਿਤਾ ਦਿੱਤੀ ਹੈ ਅਤੇ ਸਾਰਾ ਦਿਨ ਜੰਜਾਲਿ= ਧੰਦਿਆਂ ਵਿਚ ਗੁਆ ਦਿੱਤਾ ਹੈ।

**ਖਿਨੁ ਪਲੁ ਘੜੀ ਨਹੀ ਪ੍ਰਭੁ ਜਾਨਿਆ ਜਿਨਿ ਇਹੁ ਜਗਤੁ ਉਪਾਇਆ ॥੧॥**

ਜਿਸ ਪ੍ਰਭੂ ਨੇ ਇਸ ਜਗਤ ਨੂੰ ਪੈਦਾ ਕੀਤਾ ਹੈ, ਉਸ ਪ੍ਰਭੂ ਨੂੰ ਪਲ ਦਾ ਖਿਨ ਮਾਤ੍ਰ ਤੇ ਘੜੀ ਭਰ ਵੀ ਨਹੀਂ ਜਾਣਿਆ। ਭਾਵ ਉਸ ਵਾਹਿਗੁਰੂ ਨੂੰ ਕਿਸੇ ਸਮੇਂ ਭੀ ਯਾਦ ਨਾ ਕੀਤਾ।

**ਮਨ ਰੇ ਕਿਉ ਛੂਟਸਿ ਦੁਖੁ ਭਾਰੀ ॥**

ਹੇ ਮਨ ! ਜਮਾਂ ਦੇ ਭਾਰੀ ਦੁੱਖ ਤੋਂ ਤੂੰ ਕਿਵੇਂ ਛੁਟੇਂਗਾ?

**ਕਿਆ ਲੇ ਆਵਸਿ ਕਿਆ ਲੇ ਜਾਵਸਿ ਰਾਮ ਜਪਹੁ ਗੁਣਕਾਰੀ ॥੧॥ਰਹਾਉ॥**

ਤੂੰ ਇਥੇ ਕੀ ਲੈ ਕੇ ਆਇਆ ਹੈਂ ਅਤੇ ਕੀ ਲੈ ਕੇ ਜਾਏਂਗਾ ? ਪਰਉਪਕਾਰ ਆਦਿਕ ਗੁਣਾਂ ਦੇ ਜੋ ਕਰਨ ਵਾਲਾ ਹੈਂ। ਵਾ :- ਜਿਸ ਦੇ ਗੁਣ ਕਾਰੀ= ਔਸ਼ਧੀ ਰੂਪ ਹਨ, ਉਸ ਰਾਮ ਨੂੰ ਜਪਣਾ ਕਰ॥ ੧॥

**ਊਂਧਉ ਕਵਲੁ ਮਨਮੁਖ ਮਤਿ ਹੋਛੀ ਮਨਿ ਅੰਧੈ ਸਿਰਿ ਧੰਧਾ ॥**

ਹੇ ਮਨਮੁਖ ! ਤੇਰਾ ਹਿਰਦਾ ਕਮਲ ਊਂਧਉ= ਮੂੰਧਾ ਹੈ, ਤੇਰੀ ਅਕਲ ਭੀ ਤੁੱਛ ਹੈ, ਹੇ ਮਨ ਦੇ ਅੰਨ੍ਹਿਆਂ ਪੁਰਸ਼ਾ ! ਤੂੰ ਆਪਣਾ ਸਿਰ ਭੀ ਧੰਦਿਆਂ ਵਿਚ ਲਗਾਇਆ ਹੋਇਆ ਹੈ। ਜਾਂ ਸਿਰ ਉੱਤੇ ਧੰਦਿਆਂ ਦਾ ਭਾਰ ਉਠਾਇਆ ਹੋਇਆ ਹੈ।

**ਕਾਲੁ ਬਿਕਾਲੁ ਸਦਾ ਸਿਰਿ ਤੇਰੈ ਬਿਨੁ ਨਾਵੈ ਗਲਿ ਫੰਧਾ ॥੨॥**

ਕਾਲ ਬਿਕਾਲੁ= ਮਰਨਾ ਜੰਮਣਾ ਸਦਾ ਤੇਰੇ ਸਿਰ ਪਰ ਸਵਾਰ ਰਹਿੰਦਾ ਹੈ, ਨਾਮ ਤੋਂ ਬਿਨਾਂ ਹੋਣ ਕਰ ਕੇ ਗਲ ਵਿਚ ਜਮਾਂ ਦਾ ਫਾਹ ਪੈਂਦਾ ਹੈ॥ ੨॥

**ਡਗਰੀ ਚਾਲ ਨੇਤ੍ਰ ਫੁਨਿ ਅੰਧੁਲੇ ਸਬਦ ਸੁਰਤਿ ਨਹੀ ਭਾਈ ॥**

(ਬੁਢੇਪੇ ਦੇ ਆਉਣ ਕਰ ਕੇ) ਸਰੀਰ ਦੀ ਚਾਲ ਡਗਰੀ= ਡਾਵਾਂ-ਡੋਲ ਹੋ ਗਈ ਹੈ, ਪੁਨਾ ਅੱਖਾਂ ਤੋਂ ਭੀ ਅੰਨ੍ਹਾਂ ਹੋ ਗਿਆ ਹੈਂ, ਫਿਰ ਭੀ ਸ਼ਬਦ ਦੀ ਸੁਰਤ ਭਾਈ= ਚੰਗੀ ਨਹੀਂ ਲੱਗੀ।

**ਸਾਸਤ੍ਰ ਬੇਦ ਤ੍ਰੈ ਗੁਣ ਹੈ ਮਾਇਆ ਅੰਧੁਲਉ ਧੰਧੁ ਕਮਾਈ ॥੩॥**

(ਛੇ) ਸ਼ਾਸਤ੍ਰ, (ਚਾਰੇ) ਵੇਦ ਪੜ੍ਹਦਾ ਹੋਇਆ ਭੀ ਤ੍ਰਿਗੁਣ ਆਤਮਕ ਜੋ ਮਾਇਆ ਹੈ, ਉਸ ਦੀ ਵਾਸ਼ਨਾ ਕਰ ਕੇ ਅੰਨ੍ਹਾਂ ਜੀਵ ਧੰਦਿਆਂ ਦੀ ਕਮਾਈ ਕਰਦਾ ਹੈ। ਵਾ :- ਸ਼ਾਸਤ੍ਰ ਵੇਦ ਪੜ੍ਹ ਕੇ ਭੀ ਅੰਨ੍ਹਾ ਹੈ, ਕਿਉਂਕਿ ਮਾਇਆ ਦੇ ਤਿੰਨ ਗੁਣਾਂ ਵਿਚ ਲੱਗ ਕੇ ਧੰਦਿਆਂ ਦੀ ਕਮਾਈ ਕਰਦਾ ਹੈ॥ ੩॥

**ਖੋਇਓ ਮੂਲੁ ਲਾਭੁ ਕਹ ਪਾਵਸਿ ਦੁਰਮਤਿ ਗਿਆਨ ਵਿਹੂਣੇ ॥**

ਹੇ ਸਰੂਪ ਗਿਆਨ ਤੋਂ ਹੀਣੇ ਦੁਰਮਤਿ= ਖੋਟੀ ਮਤ ਵਾਲੇ ਪੁਰਸ਼ਾ ! ਤੂੰ ਤਾਂ ਸਵਾਸਾਂ ਰੂਪੀ ਮੂਲ ਨੂੰ ਗੁਆ ਬੈਠਾ ਹੈ, ਹੁਣ ਮੁਕਤੀ ਰੂਪ ਲਾਭ ਨੂੰ, ਜਾਂ ਆਤਮ-ਲਾਭ ਨੂੰ ਕਿਥੋਂ ਪਾਏਂਗਾ?

**ਸਬਦੁ ਬੀਚਾਰਿ ਰਾਮ ਰਸੁ ਚਾਖਿਆ ਨਾਨਕ ਸਾਚਿ ਪਤੀਣੇ ॥੪॥੪॥੫॥**

ਗੁਰੂ ਜੀ ਕਥਨ ਕਰਦੇ ਹਨ— ਗੁਰ-ਸ਼ਬਦ ਨੂੰ ਵਿਚਾਰ ਕੇ ਜਿਨ੍ਹਾਂ ਨੇ ਰਾਮ-ਰਸ ਨੂੰ ਚਖਿਆ ਹੈ, ਉਹ

ਸੱਚ ਸਰੂਪ ਵਿਚ ਭਰੋਸੇ ਵਾਲੇ ਹੋਏ ਹਨ॥ ੪॥ ੪॥ ੫੦॥

## ਭੈਰਉ ਮਹਲਾ ੧ ॥

ਕਿਸੀ ਨੇ ਕਿਹਾ-''ਗੁਰੂ ਦੇ ਸੇਵਕਾਂ ਦੇ ਕੀ ਲੱਛਣ ਹਨ?'' ਉੱਤਰ-

**ਗੁਰ ਕੈ ਸੰਗਿ ਰਹੈ ਦਿਨੁ ਰਾਤੀ ਰਾਮੁ ਰਸਨਿ ਰੰਗਿ ਰਾਤਾ॥**

ਜੋ ਗੁਰੂ ਦਾ ਸੇਵਕ ਹੈ ਉਹ ਦਿਨ ਰਾਤ ਗੁਰੂ ਦੇ ਨਾਲ ਰਹਿੰਦਾ ਹੈ ਅਤੇ ਰੰਗਿ= ਪਰੇਮ ਵਿਚ ਰੱਤਾ ਹੋਇਆ ਜੀਭਾ ਨਾਲ ਰਾਮ ਰਾਮ ਜਪਦਾ ਹੈ।

**ਅਵਰੁ ਨ ਜਾਣਸਿ ਸਬਦੁ ਪਛਾਣਸਿ ਅੰਤਰਿ ਜਾਣਿ ਪਛਾਤਾ॥ ੧॥**

ਅਵਰੁ= ਹੋਰ ਕੋਈ ਗੱਲ ਨਹੀਂ ਜਾਣਦਾ ਇਕ ਗੁਰ-ਉਪਦੇਸ਼ ਨੂੰ ਪਛਾਣਦਾ ਹੈ, ਜਾਣਨ ਜੋਗ ਬ੍ਰਹਮ ਨੂੰ ਹਿਰਦੇ ਅੰਦਰ ਹੀ ਪਛਾਣਦਾ ਹੈ॥ ੧॥

**ਸੋ ਜਨੁ ਐਸਾ ਮੈ ਮਨਿ ਭਾਵੈ॥**

ਜੋ ਐਸਾ ਪੁਰਸ਼ ਹੈ, ਓਹੀ ਮੇਰੇ ਮਨ ਵਿਚ ਭਾਉਂਦਾ ਹੈ।

**ਆਪੁ ਮਾਰਿ ਅਪਰੰਪਰਿ ਰਾਤਾ ਗੁਰ ਕੀ ਕਾਰ ਕਮਾਵੈ॥ ੧॥ ਰਹਾਉ॥**

ਜੋ ਆਪੁ= ਹੰਕਾਰ ਨੂੰ ਮਾਰ ਕੇ ਅਪਰੰਪਰਿ= ਪਰਮੇਸ਼ਰ ਵਿਚ ਰੱਤਾ ਰਹਿੰਦਾ ਹੈ ਅਤੇ ਗੁਰਾਂ ਦੀ ਦੱਸੀ ਹੋਈ ਕਾਰ ਨੂੰ ਕਮਾਉਂਦਾ ਹੈ॥ ੧॥ ਰਹਾਉ॥

**ਅੰਤਰਿ ਬਾਹਰਿ ਪੁਰਖੁ ਨਿਰੰਜਨੁ ਆਦਿ ਪੁਰਖੁ ਆਦੇਸੋ॥**

ਜੋ ਨਿਰੰਜਨੁ-ਪਰਮਾਤਮਾ ਸਭ ਦੇ ਅੰਦਰ ਬਾਹਰ ਪੁਰਖੁ= ਪੂਰਨ ਹੈ, ਉਸ ਆਦ ਪੁਰਖ ਨੂੰ ਨਮਸਕਾਰ ਕਰਦਾ ਹੈ ਅਤੇ ਇਸ ਤਰ੍ਹਾਂ ਜਾਣਦਾ ਹੈ ਕਿ-

**ਘਟ ਘਟ ਅੰਤਰਿ ਸਰਬ ਨਿਰੰਤਰਿ ਰਵਿ ਰਹਿਆ ਸਚੁ ਵੇਸੋ॥ ੨॥**

ਸਾਚੁ ਵੇਸੋ= ਸੱਚੇ ਸਰੂਪ ਵਾਲਾ ਪ੍ਰਭੂ ਸਾਰਿਆਂ ਘਟਾਂ ਦੇ ਅੰਦਰ ਨਿਰੰਤਰਿ= ਇਕ ਰਸ ਰਵਿ ਰਹਿਆ= ਵਿਆਪਕ ਹੋ ਰਿਹਾ ਹੈ॥ ੨॥

**ਸਾਚਿ ਰਤੇ ਸਚੁ ਅੰਮ੍ਰਿਤੁ ਜਿਹਵਾ ਮਿਥਿਆ ਮੈਲੁ ਨ ਰਾਈ॥**

ਜੋ ਹਰ ਵੇਲੇ ਸੱਚ ਨਾਮ ਵਿਚ ਤਦਾਕਾਰ ਰਹਿੰਦਾ ਹੈ ਤੇ ਜੀਭ ਨਾਲ ਭੀ ਸੱਚ ਨਾਮ-ਅੰਮ੍ਰਿਤ ਨੂੰ ਪੀਂਦਾ ਹੈ, ਉਸ ਦੀ ਜੀਭ ਪਰ ਮਿਥਿਆ= ਝੂਠੇ ਬਚਨਾਂ ਦੇ ਬੋਲਣ ਰੂਪੀ ਮੈਲ ਰਾਈ ਮਾਤ੍ਰ ਭੀ ਨਹੀਂ ਹੈ।

[ਪੰਨਾ ੧੧੨੭]

**ਨਿਰਮਲ ਨਾਮੁ ਅੰਮ੍ਰਿਤ ਰਸੁ ਚਾਖਿਆ ਸਬਦਿ ਰਤੇ ਪਤਿ ਪਾਈ॥ ੩॥**

ਜਿਨ੍ਹਾਂ ਨੇ ਗੁਰ-ਸ਼ਬਦ ਵਿਚ ਰਤੇ= ਤਦਾਕਾਰ ਹੋ ਕੇ ਨਿਰਮਲ ਨਾਮ ਰੂਪੀ ਅੰਮ੍ਰਿਤ-ਰਸ ਨੂੰ ਚਾਖਿਆ ਹੈ, ਉਹਨਾਂ ਨੇ ਪਤਿ= ਇੱਜ਼ਤ ਪਾਈ ਹੈ॥ ੩॥

## ਗੁਣੀ ਗੁਣੀ ਮਿਲਿ ਲਾਹਾ ਪਾਵਸਿ ਗੁਰਮੁਖਿ ਨਾਮਿ ਵਡਾਈ॥

ਸ਼ਰਧਾ ਆਦਿਕ ਗੁਣੀ= ਗੁਣਾਂ ਵਾਲਾ ਜਗਿਆਸੂ ਜਨ ਗੁਣੀ= ਸਤ ਸੰਤੋਖ ਆਦਿਕ ਗੁਣਾਂ ਵਾਲੇ ਮਹਾਤਮਾਂ ਨਾਲ ਮਿਲ ਕੇ ਲਾਭ ਪਾਉਂਦਾ ਹੈ, ਫਿਰ ਉਹ ਗੁਰਮੁਖ ਨਾਮੀ ਦੇ ਨਾਮ ਨੂੰ ਜਪ ਕੇ ਸੰਸਾਰ ਵਿਚ ਵਡਿਆਈ ਹਾਸਲ ਕਰਦਾ ਹੈ।

## ਸਗਲੇ ਦੂਖ ਮਿਟਹਿ ਗੁਰ ਸੇਵਾ ਨਾਨਕ ਨਾਮੁ ਸਖਾਈ॥ ੪ ॥ ੫ ॥ ੬ ॥

ਗੁਰੂ ਜੀ ਕਥਨ ਕਰਦੇ ਹਨ— ਗੁਰੂ ਦੀ ਸੇਵਾ ਕਰਨ ਨਾਲ ਸਾਰੇ ਦੁੱਖ ਮਿਟ ਜਾਂਦੇ ਹਨ ਅਤੇ ਪ੍ਰਭੂ ਦਾ ਨਾਮ ਦਰਗਾਹ ਦਾ ਸਾਥੀ ਹੋ ਕੇ ਸਖਾਈ= ਮਿੱਤਰਤਾ, *ਵਾ :-* ਸਹਾਇਤਾ ਕਰਦਾ ਹੈ॥ ੪॥ ੫॥ ੬॥

## ਭੈਰਉ ਮਹਲਾ ੧॥

## ਹਿਰਦੈ ਨਾਮੁ ਸਰਬ ਧਨੁ ਧਾਰਣੁ ਗੁਰ ਪਰਸਾਦੀ ਪਾਈਐ॥

ਸਰਬ ਧਾਰਣੁ= ਸਭ ਸ੍ਰਿਸ਼ਟੀ ਦੇ ਧਾਰਨ ਵਾਲੇ ਪ੍ਰਭੂ ਦਾ ਨਾਮ-ਧਨ ਹਿਰਦੇ ਵਿਚ ਗੁਰੂ ਦੀ ਪਰਸਾਦੀ= ਕਿਰਪਾ ਨਾਲ ਪਾਈਦਾ ਹੈ।

## ਅਮਰ ਪਦਾਰਥ ਤੇ ਕਿਰਤਾਰਥ ਸਹਜ ਧਿਆਨਿ ਲਿਵ ਲਾਈਐ॥ ੧ ॥

ਅਮਰ ਪਦਾਰਥ= ਨਾਮ, *ਵਾ :-* ਗਿਆਨ ਕਰ ਕੇ ਹੀ ਕਿਰਤਾਰਥ= ਕਲਿਆਣ ਹੋਈਦਾ ਹੈ, ਤਾਂ ਤੇ ਸਹਜ= ਸ਼ਾਂਤੀ ਸਹਿਤ ਪ੍ਰਭੂ ਦੇ ਧਿਆਨ ਵਿਚ ਲਿਵ ਲਗਾਉਣਾ ਕਰੀਏ।

*ਅਥਵਾ :—* ਜਿਨ੍ਹਾਂ ਨੇ ਨਾਮ ਰੂਪ ਅਮਰ ਪਦਾਰਥ ਨੂੰ ਪਾ ਕੇ ਸਹਜ ਪਦ ਦੇ ਧਿਆਨ ਵਿਚ ਲਿਵ ਨੂੰ ਲਗਾਉਣਾ ਕੀਤਾ ਹੈ ਤੇ ਕਿਰਤਾਰਥ= ਉਹ ਕਲਿਆਣ ਹੋਏ ਹਨ।

## ਮਨ ਰੇ ਰਾਮ ਭਗਤਿ ਚਿਤੁ ਲਾਈਐ॥

ਹੇ ਮਨ ! ਰਾਮ ਦੀ ਭਗਤੀ ਵਿਚ ਬਿਰਤੀ ਨੂੰ ਲਗਾਉਣਾ ਕਰ।

## ਗੁਰਮੁਖਿ ਰਾਮ ਨਾਮੁ ਜਪਿ ਹਿਰਦੈ
## ਸਹਜ ਸੇਤੀ ਘਰਿ ਜਾਈਐ॥ ੧ ॥ ਰਹਾਉ॥

ਗੁਰਾਂ ਦੁਆਰੇ ਰਾਮ ਦਾ ਨਾਮ ਹਿਰਦੇ ਵਿਚ ਜਪ ਕੇ ਸਹਜ ਸੇਤੀ= ਸ਼ਾਤੀ ਤੇ ਗਿਆਨ ਦੇ ਨਾਲ ਹੋ ਕੇ ਸਰੂਪ-ਘਰ ਵਿਚ ਜਾਣਾ ਕਰ॥ ੧॥ ਰਹਾਉ॥

## ਭਰਮੁ ਭੇਦੁ ਭਉ ਕਬਹੁ ਨ ਛੂਟਸਿ ਆਵਤ ਜਾਤ ਨ ਜਾਨੀ॥

ਜਿਸ ਨੇ ਪਰੀਤੀ ਜਾਂ ਭਗਤੀ ਕਰਨੀ ਨਹੀਂ ਜਾਣੀ ਉਸ ਦਾ ਪੰਜ ਪ੍ਰਕਾਰ ਦਾ ਭਰਮ* ਤੇ ਭਉ= ਡਰ ਕਦੇ ਨਹੀਂ ਛੁਟਦਾ ਅਤੇ ਉਹ ਸਦਾ ਜੰਮਦਾ ਮਰਦਾ ਰਹਿੰਦਾ ਹੈ। *ਵਾ :-* ਜਿਸ ਨੇ ਭਗਤੀ ਕਰਨੀ ਨਹੀਂ ਜਾਣੀ ਹੈ, ਉਸ ਦਾ ਭੇਦ ਭਰਮ ਤੇ ਆਵਤ ਜਾਵਤ= ਜਨਮ ਮਰਨ ਦਾ ਭਉ= ਡਰ ਕਦੇ ਛੁੱਟਦਾ ਨਹੀਂ।

## ਬਿਨੁ ਹਰਿ ਨਾਮ ਕੋ ਮੁਕਤਿ ਨ ਪਾਵਸਿ ਡੂਬਿ ਮੁਏ ਬਿਨੁ ਪਾਨੀ॥ ੨ ॥

---

**ਭੇਦ ਭਰਮ, ਕਰਤਤ ਭਰਮ ਪੁਨ ਸੰਗ ਭਰਮ ਵਿਕਾਰ।*
*ਬ੍ਰਹਮ ਇਤਰ ਜਗ ਸਤ ਹੈ ਪਾਂਚਉ ਭਰਮ ਸੰਸਾਰ।*

ਹਰੀ ਨਾਮ ਤੋਂ ਬਿਨਾਂ ਕੋਈ ਭੀ ਮੁਕਤੀ ਨੂੰ ਨਹੀਂ ਪਾਉਂਦਾ, ਨਾਮ-ਪਾਣੀ ਤੋਂ ਹੀਣੇ ਪੁਰਸ਼ ਸੰਸਾਰ-ਸਮੁੰਦਰ ਵਿਚ ਡੁੱਬ ਮੋਏ ਹਨ। *ਵਾ :-* ਪਦਾਰਥਾਂ ਰੂਪ ਪਾਣੀ ਦੇ ਮਿਲੇ ਤੋਂ ਬਿਨਾਂ ਹੀ ਹਾਏ ਮਾਇਆ ਹਾਏ ਮਾਇਆ ਕਰਦੇ ਹੋਏ ਸੰਸਾਰ ਦੇ ਵਿਚੇ ਡੁੱਬ ਮੋਏ॥ ੨॥

**ਧੰਧਾ ਕਰਤ ਸਗਲੀ ਪਤਿ ਖੋਵਸਿ ਭਰਮੁ ਨ ਮਿਟਸਿ ਗਵਾਰਾ॥**

ਏਹ ਜੀਵ ਸੰਸਾਰਕ ਧੰਦਾ ਕਰਦਿਆਂ ਹੀ ਸਾਰੀ ਇੱਜ਼ਤ ਗੁਆ ਲੈਂਦਾ ਹੈ, ਗਵਾਰਾ= ਮੂਰਖਾਂ ਦਾ ਭਰਮ ਕਦੇ ਭੀ ਮਿਟਦਾ ਨਹੀਂ ਹੈ।

**ਬਿਨੁ ਗੁਰ ਸਬਦ ਮੁਕਤਿ ਨਹੀ ਕਬ ਹੀ ਅੰਧੁਲੇ ਧੰਧੁ ਪਸਾਰਾ॥ ੩॥**

ਗੁਰ-ਸ਼ਬਦ ਤੋਂ ਬਿਨਾਂ ਕਦੇ ਇਸ ਨੂੰ ਮੁਕਤੀ ਨਹੀਂ ਮਿਲਦੀ, ਇਸ ਅੰਨ੍ਹੇ ਜੀਵ ਨੇ ਧੰਦਿਆਂ ਨੂੰ ਹੀ ਪਸਾਰਿਆ ਹੋਇਆ ਹੈ। *ਅਥਵਾ :-* ਅੰਨ੍ਹੇ ਅਗਿਆਨੀ ਨੇ ਜੋ ਧੰਦਿਆਂ ਦਾ ਪਸਾਰਾ ਕੀਤਾ ਹੋਇਆ ਹੈ, ਗੁਰ-ਸ਼ਬਦ ਤੋਂ ਬਿਨਾਂ ਇਨ੍ਹਾਂ ਧੰਦਿਆਂ ਤੋਂ ਕਦੇ ਭੀ ਮੁਕਤਿ= ਛੁਟਕਾਰਾ ਨਹੀਂ ਪਾਉਂਦਾ ॥ ੩॥

**ਅਕੁਲ ਨਿਰੰਜਨ ਸਿਉ ਮਨੁ ਮਾਨਿਆ ਮਨ ਹੀ ਤੇ ਮਨੁ ਮੂਆ॥**

ਕੁਲਾਂ ਤੋਂ ਰਹਿਤ ਜੋ ਨਿਰੰਜਨ= ਪਰਮਾਤਮਾ ਹੈ ਉਸ ਨਾਲ ਉਸ ਜੀਵ ਦਾ ਮਨ ਮੰਨਿਆ ਗਿਆ ਹੈ, ਗੁਰਾਂ ਦੇ ਮਨ ਹੀ= ਮੰਤ੍ਰ ਨਾਲ ਜਿਸ ਦਾ ਮਨ ਜੀਵਤ ਭਾਵ ਤੋਂ ਮਰਿਆ ਹੈ।

**ਅੰਤਰਿ ਬਾਹਰਿ ਏਕੋ ਜਾਨਿਆ ਨਾਨਕ ਅਵਰੁ ਨ ਦੂਆ॥ ੪॥ ੬॥ ੭॥**

ਗੁਰੂ ਜੀ ਕਥਨ ਕਰਦੇ ਹਨ— ਉਸ ਨੇ ਇਕ ਅਦੁਤੀ ਪਰਮਾਤਮਾ ਨੂੰ ਹੀ ਅੰਦਰ ਬਾਹਰ ਜਾਣ ਲਿਆ ਹੈ, ਅਵਰੁ= ਹੋਰ ਕਿਸੇ ਦੂਆ= ਦੂਜੇ ਨੂੰ ਨਹੀਂ ਵੇਖਿਆ ॥ ੪॥ ੬॥ ੭॥

## ਭੈਰਉ ਮਹਲਾ ੧॥

ਨਾਮ-ਸਿਮਰਨ ਤੋਂ ਬਿਨਾਂ ਸਾਰਿਆਂ ਸਾਧਨਾਂ ਦੀ ਨਿਸਫਲਤਾ ਦੱਸਦੇ ਹਨ-

**ਜਗਨ ਹੋਮ ਪੁੰਨ ਤਪ ਪੂਜਾ ਦੇਹ ਦੁਖੀ ਨਿਤ ਦੂਖ ਸਹੈ॥**

ਚਾਹੇ ਕਿਤਨੇ ਰਾਜਸੂ ਤੇ ਅਸ੍ਵਮੇਧ ਆਦਿਕ ਯੱਗ ਕਰ ਲਵੇ, ਚਾਹੇ ਅੱਗ ਵਿਚ ਹੋਮ= ਹਵਨ ਪੀ ਕਰ ਲਵੇ, ਚਾਹੇ ਦਾਨ ਪੁੰਨ ਆਦਿਕ ਕਰਮ ਭੀ ਕਰ ਲਵੇ, (ਜਲ ਧਾਰਾ ਸਹਾਰਨੀ, ਪੰਜ ਧੂਣੀਆਂ ਤਪਣੀਆਂ ਆਦਿਕ) ਤਪ ਭੀ ਕਰ ਲਵੇ, ਠਾਕੁਰ ਪੂਜਾ ਭੀ ਕਰ ਲਵੇ, ਇਨ੍ਹਾਂ ਸਾਧਨਾਂ ਦੇ ਕਰਨ ਨਾਲ ਦੇਹ ਭੀ ਦੁਖੀ ਰਹਿੰਦੀ ਹੈ ਤੇ ਮਨ ਭੀ ਦੁੱਖ ਸਹਾਰਦਾ ਹੈ, *ਵਾ :-* ਅੱਗੇ ਪ੍ਰਲੋਕ ਵਿਚ ਜਾ ਕੇ ਜੀਵ ਭੀ ਦੁੱਖ ਝੱਲਦਾ ਹੈ। ਕਿਉਂਕਿ-

**ਰਾਮ ਨਾਮ ਬਿਨੁ ਮੁਕਤਿ ਨ ਪਾਵਸਿ ਮੁਕਤਿ ਨਾਮਿ ਗੁਰਮੁਖਿ ਲਹੈ॥ ੧॥**

ਰਾਮ ਦੇ ਨਾਮ ਸਿਮਰੇ ਤੋਂ ਬਿਨਾਂ ਜੀਵ ਮੁਕਤੀ ਨੂੰ ਨਹੀਂ ਪਾਉਂਦਾ, ਗੁਰਮੁਖ ਲੋਕ ਗੁਰਾਂ ਦੁਆਰੇ ਰਾਮ ਦੇ ਨਾਮ ਨੂੰ ਜਪ ਕੇ ਮੁਕਤੀ ਲੈਂਦੇ ਹਨ॥ ੧॥

**ਰਾਮ ਨਾਮ ਬਿਨੁ ਬਿਰਥੇ ਜਗਿ ਜਨਮਾ॥**

ਰਾਮ ਨਾਮ ਦੇ ਸਿਮਰਨ ਕੀਤੇ ਤੋਂ ਬਿਨਾਂ ਜਗਤ ਵਿਚ ਜੰਮਣਾ ਹੀ ਬਿਅਰਥ ਹੈ।

**ਬਿਖੁ ਖਾਵੈ ਬਿਖੁ ਬੋਲੀ ਬੋਲੈ**
**ਬਿਨੁ ਨਾਵੈ ਨਿਹਫਲੁ ਮਰਿ ਭ੍ਰਮਨਾ॥ ੧॥ ਰਹਾਉ॥**

ਨਾਮ ਹੀਣੇ ਪੁਰਸ਼ ਦਾ ਖਾਣਾ ਭੀ ਵਿਹੁ ਦਾ ਹੈ, ਬੋਲੀ= ਬਚਨਾਂ ਦਾ ਬੋਲਣਾ ਵੀ ਜ਼ਹਿਰ ਰੂਪ ਹੈ। *ਅਥਵਾ :-* ਵਿਸ਼ਿਆਂ ਨੂੰ ਖਾਂਦਾ ਹੈ, ਵਿਸ਼ਿਆਂ ਦੀਆਂ ਹੀ ਬੋਲੀਆਂ ਬੋਲਦਾ ਹੈ, ਨਾਮ ਤੋਂ ਬਿਨਾਂ ਸਾਰਾ ਜੀਵਨ ਨਿਸਫਲ ਹੈ, ਉਹ ਅੰਤ ਨੂੰ ਮਰ ਕੇ ਜੂਨੀਆਂ ਵਿਚ ਭਉਂਦਾ ਹੈ॥ ੧॥ ਰਹਾਉ॥

**ਪੁਸਤਕ ਪਾਠ ਬਿਆਕਰਣ ਵਖਾਣੈ ਸੰਧਿਆ ਕਰਮ ਤਿਕਾਲ ਕਰੈ॥**

ਭਾਵੇਂ ਪੁਸਤਕਾਂ ਦੇ ਪਾਠ ਵਿਆਕਰਣ ਦੀ ਰੀਤੀ ਅਨੁਸਾਰ ਕਥਨ ਕਰਦਾ ਹੈ ਅਤੇ ਤਿਕਾਲ= ਤਿੰਨ ਵੇਲੇ ਸੰਧਿਆ ਆਦਿਕ ਕਰਮ ਭੀ ਕਰਦਾ ਹੈ। ਤਦ ਭੀ-

**ਬਿਨੁ ਗੁਰ ਸਬਦ ਮੁਕਤਿ ਕਹਾ ਪ੍ਰਾਣੀ ਰਾਮ ਨਾਮ ਬਿਨੁ ਉਰਝਿ ਮਰੈ॥ ੨॥**

ਗੁਰ-ਸ਼ਬਦ ਤੋਂ ਬਿਨਾਂ ਏਹ ਪ੍ਰਾਣੀ ਕਦ ਮੁਕਤੀ ਪਾ ਸਕਦਾ ਹੈ, ਰਾਮ ਨਾਮ-ਸਿਮਰਨ ਤੋਂ ਬਿਨਾਂ ਏਹ ਜੀਵ ਕਰਮ-ਜਾਲ ਵਿਚ ਹੀ ਉਰਝ ਕੇ, *ਵਾ :-* ਜਮਾਂ ਦੇ ਜਾਲ ਵਿਚ ਫਸ ਕੇ ਮਰਦਾ ਹੈ॥ ੨॥

**ਡੰਡ ਕਮੰਡਲ ਸਿਖਾ ਸੂਤੁ ਧੋਤੀ ਤੀਰਥਿ ਗਵਨੁ ਅਤਿ ਭ੍ਰਮਨੁ ਕਰੈ॥**

ਭਾਵੇਂ ਹੱਥ ਵਿਚ ਡੰਡਾ ਤੇ ਕਰਮੰਡਲ ਫੜਨਾ ਕਰੇ, ਸਿਰ ਪਰ ਸਿਖਾ= ਬੋਦੀ ਰੱਖ ਲਵੇ, ਗਲ ਵਿਚ ਸੂਤੁ= ਜਨੇਊ ਪਾ ਲਵੇ, ਲੱਕ ਨਾਲ ਧੋਤੀ ਬੰਨ੍ਹ ਲਵੇ, ਚਾਹੇ ਤੀਰਥਿ ਗਵਨੁ= ਤੀਰਥ-ਯਾਤਰਾ ਕਰ ਲਵੇ ਤੇ ਧਰਤੀ 'ਤੇ ਪੈਦਲ ਹੀ ਅਤਿ= ਬੜਾ ਫਿਰਨਾ ਕਰੇ। ਤਾਂ ਭੀ-

**ਰਾਮ ਨਾਮ ਬਿਨੁ ਸਾਂਤਿ ਨ ਆਵੈ ਜਪਿ ਹਰਿ ਹਰਿ ਨਾਮੁ ਸੁ ਪਾਰਿ ਪਰੈ॥ ੩॥**

ਰਾਮ ਦੇ ਨਾਮ-ਸਿਮਰਨ ਤੋਂ ਬਿਨਾਂ ਸ਼ਾਂਤੀ ਨਹੀਂ ਆਉਂਦੀ, ਜਿਸ ਨੇ ਹਰਿ ਹਰਿ ਨਾਮ ਨੂੰ ਜਪਿਆ ਹੈ, ਓਹੀ ਸੰਸਾਰ-ਸਮੁੰਦਰ ਤੋਂ ਪਾਰ ਉਤਰਦਾ ਹੈ॥ ੩॥

**ਜਟਾ ਮੁਕਟੁ ਤਨਿ ਭਸਮ ਲਗਾਈ ਬਸਤ੍ਰ ਛੋਡਿ ਤਨਿ ਨਗਨੁ ਭਇਆ॥**

ਭਾਵੇਂ ਸਿਰ 'ਤੇ ਜੜਾਵਾਂ ਦਾ ਮੁਕਟ ਬੰਨ੍ਹ ਕੇ ਸਰੀਰ ਉੱਤੇ ਭਸਮ= ਸਵਾਹ ਲਾਈ ਫਿਰੇ ਤੇ ਕੱਪੜੇ ਛੱਡ ਕੇ ਚਾਹੇ ਸਰੀਰੋਂ ਨੰਗਾ ਹੋ ਗਿਆ ਹੋਵੇ। ਤਾਂ ਭੀ-

**ਰਾਮ ਨਾਮ ਬਿਨੁ ਤ੍ਰਿਪਤਿ ਨ ਆਵੈ ਕਿਰਤ ਕੈ ਬਾਂਧੈ ਭੇਖੁ ਭਇਆ॥ ੪॥**

ਰਾਮ ਨਾਮ ਤੋਂ ਬਿਨਾਂ ਮਨ ਨੂੰ ਤ੍ਰਿਪਤੀ ਨਹੀਂ ਆਉਂਦੀ, ਪਿਛਲੇ ਕਰਮਾਂ ਦੇ ਬੱਧੇ ਅਨੁਸਾਰ ਇਹ ਜੀਵ ਭੇਖੀ ਹੋ ਗਿਆ ਹੈ। ਪਿਛਲੇ ਜਨਮ ਵਿਚ ਕਿਸੇ ਨੂੰ ਕੱਪੜਾ ਦਾਨ ਨਹੀਂ ਦਿੱਤਾ ਸੀ ਇਸ ਕਰ ਕੇ ਹੁਣ ਨੰਗਾ ਹੋ ਗਿਆ ਹੈ।

*ਯਥਾ-* ਪਗ ਉਪੇਤਾਣਾ॥ ਅਪਣਾ ਕੀਆ ਕਮਾਣਾ॥ *(ਪੰਨਾ ੪੬੭)*

**ਜੇਤੇ ਜੀਅ ਜੰਤ ਜਲਿ ਥਲਿ ਮਹੀਅਲਿ ਜਤ੍ਰ ਕਤ੍ਰ ਤੂ ਸਰਬ ਜੀਆ॥**

ਜਿੰਨੇ ਭੀ ਜਲਾਂ ਵਿਚ, ਥਲਾਂ ਵਿਚ ਮਹੀ= ਪ੍ਰਿਥਵੀ ਤੇ ਅਲਿ= ਅਕਾਸ਼ ਵਿਚ ਜੀਆ ਜੰਤੂ ਹਨ, ਹੇ

ਵਾਹਿਗੁਰੂ ! ਤੂੰ ਹੀ ਜਿਥੇ ਕਿਥੇ ਉਹਨਾਂ ਸਭਨਾਂ ਜੀਵਾਂ ਦੀ ਪਾਲਣਾ ਕਰਦਾ ਹੈਂ।

**ਗੁਰ ਪਰਸਾਦਿ ਰਾਖਿ ਲੇ ਜਨ ਕਉ ਹਰਿ ਰਸੁ ਨਾਨਕ ਝੋਲਿ ਪੀਆ ॥੫॥੭॥੮॥**

ਜਿਨ੍ਹਾਂ ਗੁਰਮੁਖਾਂ ਨੇ ਗੁਰੂ ਕਿਰਪਾ ਦੁਆਰੇ ਪੰਜਾਂ ਕੋਸ਼ਾਂ ਰੂਪੀ ਬੂਰ ਨੂੰ, *ਵਾ :-* ਹੰਗਤਾ ਮਮਤਾ ਰੂਪੀ ਬੂਰ ਨੂੰ ਝੋਲਿ= ਹਟਾ ਕੇ ਹਰੀ ਨਾਮ-ਰਸ ਪੀਤਾ ਹੈ, ਉਹਨਾਂ ਗੁਰਮੁਖ ਜਨਾਂ ਨੂੰ ਤੂੰ ਰੱਖ ਲੈਂਦਾ ਹੈਂ, ਤਿਵੇਂ ਮੈਂ ਸੇਵਕ ਜਨ ਨੂੰ ਭੀ ਰੱਖ ਲੈਣਾ ਕਰ॥ ੫॥ ੭॥ ੮॥

[ਪੰਨਾ ੧੧੨੮]

## ਰਾਗੁ ਭੈਰਉ ਮਹਲਾ ੩ ਚਉਪਦੇ ਘਰੁ ੧ ੴ ਸਤਿਗੁਰ ਪ੍ਰਸਾਦਿ ॥

ਇਕ ਬ੍ਰਾਹਮਣ ਨੇ ਆ ਕੇ ਕਿਹਾ-"ਬ੍ਰਾਹਮਣ ਸਭ ਤੋਂ ਵੱਡੇ ਹਨ, ਇਸ ਲਈ ਸਭ ਤੋਂ ਵਿਸ਼ੇਸ਼ ਬ੍ਰਾਹਮਣਾਂ ਦੀ ਪੂਜਾ ਹੋਣੀ ਚਾਹੀਦੀ ਹੈ।" ਬ੍ਰਾਹਮਣ ਤੋਂ ਏਹ ਗੱਲ ਸੁਣ ਕੇ ਸ੍ਰੀ ਗੁਰੂ ਅਮਰਦਾਸ ਜੀ ਆਪਣੇ ਪਵਿੱਤ੍ਰ ਮੁਖਾਰਬਿੰਦ ਤੋਂ ਸ਼ਬਦ ਉਚਾਰਨ ਕਰ ਕੇ ਉਸ ਦੇ ਅੰਦਰੋਂ ਬ੍ਰਾਹਮਣ ਜ਼ਾਤੀ ਦਾ ਹੰਕਾਰ ਦੂਰ ਕਰਦੇ ਹਨ-

**ਜਾਤਿ ਕਾ ਗਰਬੁ ਨ ਕਰੀਅਹੁ ਕੋਈ ॥**

**ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ ॥੧॥**

ਹੇ ਭਾਈ ! ਆਪਣੀ ਜ਼ਾਤੀ ਦਾ ਕੋਈ ਹੰਕਾਰ ਨਾ ਕਰੋ। ਅਸਲ ਬ੍ਰਾਹਮਣ ਓਹੀ ਹੁੰਦਾ ਹੈ, ਜੇਹੜਾ ਬ੍ਰਹਮ ਨੂੰ ਬਿੰਦੇ= ਜਾਣਦਾ ਹੈ।

*ਯਥਾ :-* ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ॥ ੪॥ *(ਪੰਨਾ ੩੨੪)*

**ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ ॥**

ਹੇ ਮੂਰਖ ਗਵਾਰਾ= ਮਹਾਂ ਮੂਰਖਾ ! ਤੂੰ ਬ੍ਰਾਹਮਣ ਜ਼ਾਤੀ ਦਾ ਹੰਕਾਰ ਨਾ ਕਰ। ਕਿਉਂਕਿ-

**ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ ॥੧॥ ਰਹਾਉ ॥**

ਇਸ ਗਰਬ= ਹੰਕਾਰ ਕਰ ਕੇ ਸਰੀਰ ਵਿਚ ਬਹੁਤ ਸਾਰੇ ਵਿਕਾਰ ਪੈਦਾ ਹੋ ਜਾਂਦੇ ਹਨ॥ ੧॥ ਰਹਾਉ॥

**ਚਾਰੇ ਵਰਨ ਆਖੈ ਸਭੁ ਕੋਈ ॥**

**ਬ੍ਰਹਮੁ ਬਿੰਦ ਤੇ ਸਭ ਓਪਤਿ ਹੋਈ ॥੨॥**

ਸਭ ਕੋਈ ਇਸ ਤਰ੍ਹਾਂ ਆਖਦਾ ਹੈ (ਕਿ ਸੰਸਾਰ ਵਿਚ ਬ੍ਰਾਹਮਣ, ਖਤ੍ਰੀ, ਸ਼ੂਦਰ, ਵੈਸ਼ ਏਹੋ) ਚਾਰੇ ਵਰਨ ਹਨ। ਪਰ ਬ੍ਰਹਮਾ ਦੇ ਬੀਰਜ ਤੋਂ ਸਭ ਦੀ ਉਤਪੱਤੀ ਹੋਈ ਹੈ। *ਵਾ :-* ਬਿੰਦ= ਜਾਣਨਾ ਕਰ ਸਭ ਦੀ ਉਤਪੱਤੀ ਬ੍ਰਹਮ ਤੋਂ ਹੋਈ ਹੈ ਇਸ ਤੇ ਵੱਡਾ ਛੋਟਾ ਕੋਈ ਨਹੀਂ॥ ੨॥

**ਮਾਟੀ ਏਕ ਸਗਲ ਸੰਸਾਰਾ ॥ ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ ॥੩॥**

ਜਿਵੇਂ ਸਾਰੇ ਸੰਸਾਰ ਵਿਚ ਮਿੱਟੀ ਇਕੋ ਹੈ, ਉਸ ਮਿੱਟੀ ਤੋਂ ਹੀ ਘੁਮਿਆਰ ਨੇ ਬਹੁਤ ਤਰ੍ਹਾਂ ਦੇ ਭਾਂਡੇ ਘੜੇ ਹਨ। ਤਿਵੇਂ ਸਾਰੇ ਸੰਸਾਰ ਵਿਚ ਉਪਾ ਦਾਨ ਕਾਰਨ ਰੂਪ ਮਿੱਟੀ ਇਕੋ ਹੈ, ਬ੍ਰਹਮ ਰੂਪ ਘੁਮਿਆਰ ਨੇ ਉਸ ਮਿੱਟੀ ਤੋਂ ਬਹੁਤ ਤਰ੍ਹਾਂ ਦੇ ਸਰੀਰਾਂ ਰੂਪੀ ਭਾਂਡੇ ਘੜਨਾ ਕੀਤੇ ਹਨ॥ ੩॥ ਫੇਰ ਉਸ ਬ੍ਰਹਮ ਨੇ-

## ਪੰਚ ਤਤੁ ਮਿਲਿ ਦੇਹੀ ਕਾ ਆਕਾਰਾ ॥
## ਘਟਿ ਵਧਿ ਕੋ ਕਰੈ ਬੀਚਾਰਾ ॥ ੪ ॥

ਪੰਜਾਂ ਤੱਤਾਂ ਨੂੰ ਮਿਲਾ ਕੇ ਦੇਹਾਂ ਦੇ ਅਕਾਰ ਰਚਨਾ ਕੀਤੇ ਹਨ, ਐਸਾ ਕੌਣ ਹੈ ਜੋ ਇਨ੍ਹਾਂ ਤੱਤਾਂ ਦੇ ਘਟ ਵਧ ਕਰਨ ਦਾ ਵਿਚਾਰ ਕਰ ਸਕੇ ? ॥ ੪ ॥

*ਯਥਾ :-* ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ ॥

*(ਪੰਨਾ ੭੩੬)*

## ਕਹਤੁ ਨਾਨਕ ਇਹੁ ਜੀਉ ਕਰਮ ਬੰਧੁ ਹੋਈ ॥

ਗੁਰੂ ਜੀ ਕਥਨ ਕਰਦੇ ਹਨ— ਸਰੀਰ ਵਿਚ ਏਹ ਜੀਵ ਕਰਮਾਂ ਦਾ ਬੱਧਾ ਹੋਇਆ ਹੈ।

## ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ ॥ ੫ ॥ ੧ ॥

ਸਤਿਗੁਰਾਂ ਨੂੰ ਮਿਲੇ ਤੋਂ ਬਿਨਾਂ ਕਦੇ ਭੀ ਮੁਕਤੀ ਦੀ ਪ੍ਰਾਪਤੀ ਨਹੀਂ ਹੁੰਦੀ ॥ ੫ ॥ ੧ ॥

## ਭੈਰਉ ਮਹਲਾ ੩ ॥
## ਜੋਗੀ ਗ੍ਰਿਹੀ ਪੰਡਿਤ ਭੇਖਧਾਰੀ ॥ ਏ ਸੂਤੇ ਅਪਣੈ ਅਹੰਕਾਰੀ ॥ ੧ ॥

ਜੋਗੀ, ਗ੍ਰਿਹਸਤੀ, ਪੰਡਿਤ ਅਤੇ ਭੇਖਧਾਰੀ ਏਹ ਸਭ ਆਪੋ ਆਪਣੇ ਹੰਕਾਰ ਵਿਚ ਸੁੱਤੇ ਹੋਏ ਹਨ।

*ਅਥਵਾ :—* ਏਹ ਸਭ ਆਪਣੇ ਹੰਕਾਰ ਨਾਲ ਹੰਕਾਰੀ ਹੋ ਕੇ ਮੋਹ ਰੂਪ ਨੀਂਦ ਵਿਚ ਸੁੱਤੇ ਹੋਏ ਹਨ ॥ ੧ ॥

## ਮਾਇਆ ਮਦਿ ਮਾਤਾ ਰਹਿਆ ਸੋਇ ॥
## ਜਾਗਤੁ ਰਹੈ ਨ ਮੂਸੈ ਕੋਇ ॥ ੧ ॥ ਰਹਾਉ ॥

ਮਾਇਆ ਦੇ ਮਦ ਵਿਚ ਮਸਤ ਹੋ ਕੇ ਅਵਿਦਿਆ ਦੀ ਨੀਂਦ ਵਿਚ ਸੌਂ ਰਿਹਾ ਹੈ। ਜੇਹੜਾ ਕੋਈ ਜਾਗਦਾ ਰਹਿੰਦਾ ਹੈ, ਉਹ ਕੋਈ ਮੂਸੈ ਨ= ਲੁਟੀਦਾ ਨਹੀਂ ਹੈ ॥ ੧ ॥ ਰਹਾਉ ॥

## ਸੋ ਜਾਗੈ ਜਿਸੁ ਸਤਿਗੁਰੁ ਮਿਲੈ ॥ ਪੰਚ ਦੂਤ ਓਹੁ ਵਸਗਤਿ ਕਰੈ ॥ ੨ ॥

ਉਹ ਜਾਗਦਾ ਹੈ, ਜਿਸ ਨੂੰ ਸਤਿਗੁਰੂ ਮਿਲਦਾ ਹੈ। ਕਿਉਂਕਿ ਸਤਿਗੁਰਾਂ ਦੀ ਸੇਵਾ ਕਰ ਕੇ ਉਹ ਪੰਜ ਕਾਮ ਆਦਿਕ ਦੂਤਾਂ ਨੂੰ ਵਸਗਤਿ= ਕਾਬੂ ਕਰ ਲੈਂਦਾ ਹੈ ॥ ੨ ॥

## ਸੋ ਜਾਗੈ ਜੋ ਤਤੁ ਬੀਚਾਰੈ ॥ ਆਪਿ ਮਰੈ ਅਵਰਾ ਨਹ ਮਾਰੈ ॥ ੩ ॥

ਉਹ ਜਾਗਦਾ ਹੇ ਜੋ ਤਤੁ= ਸਿਧਾਂਤ ਰੂਪ ਪਰਮੇਸ਼ਰ ਦਾ ਵਿਚਾਰ ਕਰਦਾ ਹੈ। ਉਹ ਆਪ ਮਰ ਜਾਂਦਾ ਹੈ, ਹੋਰਨਾਂ ਨੂੰ ਨਹੀਂ ਮਾਰਦਾ। ਅਰਥਾਤ ਆਪ ਦੁੱਖ ਸਹਾਰ ਲੈਂਦਾ ਹੈ ਹੋਰਨਾਂ ਨੂੰ ਦੁੱਖ ਨਹੀਂ ਦੇਂਦਾ ॥ ੩ ॥

## ਸੋ ਜਾਗੈ ਜੋ ਏਕੋ ਜਾਣੈ ॥ ਪਰਕਿਰਤਿ ਛੋਡੈ ਤਤੁ ਪਛਾਣੈ ॥ ੪ ॥

ਉਹ ਪੁਰਸ਼ ਜਾਗਦਾ ਹੈ ਜੋ ਇਕ ਵਾਹਿਗੁਰੂ ਨੂੰ ਜਾਣਦਾ ਹੈ। ਜੇਹੜਾ ਪੁਰਸ਼ ਪਰਕਿਰਤਿ= ਮਾਇਆ ਨੂੰ ਛੱਡਦਾ ਹੈ, ਓਹੀ ਤਤੁ= ਸਿਧਾਂਤ ਨੂੰ ਪਛਾਣਦਾ ਹੈ ॥ ੪ ॥

**ਚਹੁ ਵਰਨਾ ਵਿਚਿ ਜਾਗੈ ਕੋਇ॥ ਜਮੈ ਕਾਲੈ ਤੇ ਛੂਟੈ ਸੋਇ॥੫॥**

ਚੌਂਹ ਵਰਨਾਂ ਵਿੱਚੋਂ ਜੇਹੜਾ ਕੋਈ ਜਾਗਦਾ ਹੈ। ਉਹ ਜਮੈ ਕਾਲੈ= ਜੰਮਣ ਮਰਨ ਤੋਂ ਛੁੱਟ ਜਾਂਦਾ ਹੈ। *ਅਥਵਾ :-* ਕਾਲ ਕਰਨ ਵਾਲਾ ਜੋ ਜਮ ਹੈ, ਉਸ ਤੋਂ ਉਹ ਛੁੱਟ ਜਾਂਦਾ ਹੈ॥ ੫॥

**ਕਹਤ ਨਾਨਕ ਜਨੁ ਜਾਗੈ ਸੋਇ॥**

**ਗਿਆਨ ਅੰਜਨੁ ਜਾ ਕੀ ਨੇਤ੍ਰੀ ਹੋਇ॥੬॥੨॥**

ਗੁਰੂ ਜੀ ਕਥਨ ਕਰਦੇ ਹਨ— ਉਹ ਪੁਰਸ਼ ਜਾਗਦਾ ਹੈ। ਜਿਸ ਦੀਆਂ ਮਨ ਬੁੱਧੀ ਰੂਪ ਅੱਖਾਂ ਵਿਚ ਗਿਆਨ ਰੂਪੀ ਅੰਜਨੁ= ਸੁਰਮਾ ਪਾਇਆ ਹੋਇਆ ਹੈ॥ ੬॥ ੨॥

**ਭੈਰਉ ਮਹਲਾ ੩॥**

**ਜਾ ਕਉ ਰਾਖੈ ਅਪਣੀ ਸਰਣਾਈ॥ ਸਾਚੇ ਲਾਗੈ ਸਾਚਾ ਫਲੁ ਪਾਈ॥੧॥**

ਜਿਸ ਪੁਰਸ਼ ਨੂੰ ਪਰਮਾਤਮਾ ਆਪਣੀ ਸ਼ਰਨ ਵਿਚ ਰੱਖਦਾ ਹੈ। ਉਹ ਪੁਰਸ਼ ਸੱਚੇ ਨਾਮ ਵਿਚ ਲੱਗ ਕੇ ਸਰੂਪ-ਗਿਆਨ ਰੂਪ ਸੱਚਾ ਫਲ ਪਾ ਲੈਂਦਾ ਹੈ॥ ੧॥

**ਰੇ ਜਨ ਕੈ ਸਿਉ ਕਰਹੁ ਪੁਕਾਰਾ॥**

**ਹੁਕਮੇ ਹੋਆ ਹੁਕਮੇ ਵਰਤਾਰਾ॥੧॥ ਰਹਾਉ॥**

ਰੇ ਜਨ= ਹੇ ਭਾਈ ! ਪਰਮੇਸ਼ਰ ਨੂੰ ਛੱਡ ਕੇ ਹੋਰ ਕਿਸ ਦੇ ਪਾਸ ਪੁਕਾਰਾਂ ਕਰੇਂਗਾ? ਕਿਉਂਕਿ ਸਭ ਕੁਝ ਪ੍ਰਭੂ ਦੇ ਹੁਕਮ ਵਿਚ ਹੋਇਆ ਹੈ ਅਤੇ ਪ੍ਰਭੂ ਦੇ ਹੁਕਮ ਵਿਚ ਹੀ ਵਰਤ ਰਿਹਾ ਹੈ॥ ੧॥ ਰਹਾਉ॥

**ਏਹੁ ਆਕਾਰੁ ਤੇਰਾ ਹੈ ਧਾਰਾ॥**

**ਖਿਨ ਮਹਿ ਬਿਨਸੈ ਕਰਤ ਨ ਲਾਗੈ ਬਾਰਾ॥੨॥**

ਏਹ ਤੇਰਾ ਆਕਾਰੁ= ਸਰੀਰ ਓਸੇ ਨੇ ਧਾਰਿਆ ਹੈ। ਇਸ ਸਰੀਰ ਨੂੰ ਇਕ ਖਿਨ ਵਿਚ ਬਿਨਾਸ ਤੇ ਉਤਪੰਨ ਕਰਦਿਆਂ ਉਸ ਨੂੰ ਕੋਈ ਬਾਰਾ= ਦੇਰ ਨਹੀਂ ਲੱਗਦੀ॥ ੨॥

**ਕਰਿ ਪ੍ਰਸਾਦੁ ਇਕੁ ਖੇਲੁ ਦਿਖਾਇਆ॥**

**ਗੁਰ ਕਿਰਪਾ ਤੇ ਪਰਮ ਪਦੁ ਪਾਇਆ॥੩॥**

ਉਸ ਪ੍ਰਭੂ ਨੇ ਹੀ ਕਿਰਪਾ ਕਰ ਕੇ ਇਕ ਸੰਸਾਰ ਦਾ ਖੇਲ ਦਿਖਾਇਆ ਹੈ। ਗੁਰਮੁਖਾਂ ਨੇ ਗੁਰ ਕਿਰਪਾ ਨਾਲ ਉਸ ਦਾ ਨਾਮ ਜਪ ਕੇ ਆਤਮ-ਪਦ ਪਾਇਆ ਹੈ॥ ੩॥

**ਕਹਤ ਨਾਨਕੁ ਮਾਰਿ ਜੀਵਾਲੇ ਸੋਇ॥**

**ਐਸਾ ਬੂਝਹੁ ਭਰਮਿ ਨ ਭੂਲਹੁ ਕੋਇ॥੪॥੩॥**

ਗੁਰੂ ਜੀ ਕਥਨ ਕਰਦੇ ਹਨ— ਉਹ ਪਰਮੇਸ਼ਰ ਹੀ ਜੀਵਾਂ ਨੂੰ ਮਾਰਦਾ ਤੇ ਜਿਵਾਉਂਦਾ ਹੈ। ਇਸ ਤਰ੍ਹਾਂ ਬੁੱਝਣਾ ਕਰੋ ਅਤੇ ਕਿਸੇ ਭਰਮ ਵਿਚ ਨਾ ਭੁੱਲਣਾ ਕਰੋ॥ ੪॥ ੩॥

## ਭੈਰਉ ਮਹਲਾ ੩ ॥

## ਮੈ ਕਾਮਣਿ ਮੇਰਾ ਕੰਤੁ ਕਰਤਾਰੁ ॥ ਜੇਹਾ ਕਰਾਏ ਤੇਹਾ ਕਰੀ ਸੀਗਾਰੁ ॥ ੧ ॥

ਮੈਂ ਕਾਮਣਿ= ਇਸਤ੍ਰੀ ਹਾਂ, ਮੇਰਾ ਪਤੀ ਕਰਤਾਰ ਹੈ। ਜੇਹੋ ਜੇਹਾ ਉਹ ਕਰਾਉਂਦਾ ਹਾਂ ਤੇਹਾ ਮੈਂ ਸਾਧਨਾਂ ਰੂਪੀ ਸ਼ਿੰਗਾਰ ਕਰੀ= ਕਰਦੀ ਹਾਂ॥ ੧॥

## ਜਾਂ ਤਿਸੁ ਭਾਵੈ ਤਾਂ ਕਰੇ ਭੋਗੁ ॥

## ਤਨੁ ਮਨੁ ਸਾਚੇ ਸਾਹਿਬ ਜੋਗੁ ॥ ੧ ॥ ਰਹਾਉ ॥

ਜਾਂ ਉਸ ਪ੍ਰਭੂ ਨੂੰ ਭਾਵੇਗਾ ਤਾਂ ਹੀ ਭੋਗੁ= ਅਭੇਦ ਕਰੇਗਾ। ਮੈਂ ਆਪਣਾ ਤਨ, ਮਨ, ਧਨ ਆਦਿਕ ਸਭ ਕੁਝ ਸੱਚੇ ਸਾਹਿਬ ਦੇ ਜੋਗੁ= ਲਾਇਕ ਅਰਥਾਤ ਅਰਪਣ ਕਰ ਦਿੱਤਾ ਹੈ।

੨) ਜੇ ਉਹ ਚਾਹੇਗਾ ਤਾਂ ਮੇਰੇ ਨਾਲ ਭੋਗ ਕਰੇਗਾ? ਮੇਰਾ ਤਾਂ ਤਨ ਮਨ ਸੱਚੇ ਸਾਹਿਬ= ਮਾਲਕ ਜੋਗਾ ਹੈ॥ ੧॥

## ਉਸਤਤਿ ਨਿੰਦਾ ਕਰੇ ਕਿਆ ਕੋਈ ॥ ਜਾਂ ਆਪੇ ਵਰਤੈ ਏਕੋ ਸੋਈ ॥ ੨ ॥

ਕੋਈ ਪੁਰਸ਼ ਉਸਤਤੀ ਤੇ ਨਿੰਦਿਆ ਕੀ ਕਰੇਗਾ ? ਜਾਂ ਸਭਨਾਂ ਵਿਚ ਉਹ ਇਕ ਆਪ ਹੀ ਵਰਤੈ= ਵਰਤ ਰਿਹਾ ਹੈ॥ ੨॥

## ਗੁਰ ਪਰਸਾਦੀ ਪਿਰਮ ਕਸਾਈ ॥

## ਮਿਲਉਗੀ ਦਇਆਲ ਪੰਚ ਸਬਦ ਵਜਾਈ ॥ ੩ ॥

ਗੁਰੂ ਦੀ ਕਿਰਪਾ ਨਾਲ ਪਿਰਮ= ਪਰੇਮ ਦੀ ਕਸਾਈ= ਖਿੱਚ ਆਈ ਹੈ। ਪੰਚ= ਸ੍ਰੇਸ਼ਟ ਮਹਾਤਮਾਂ ਦੇ ਸ਼ਬਦ ਨੂੰ ਵਜਾ ਕੇ ਭਾਵ ਉਚਾਰ ਕੇ ਮੈਂ ਦਿਆਲੂ ਪਰਮਾਤਮਾ ਨੂੰ ਮਿਲਾਂਗੀ। ਵਾ :- ਹੁਣ ਮੈਂ ਪੰਚ ਸਬਦ= ਚੰਗੇ ਵਾਜੇ ਵਜਾ ਕੇ ਅਰਥਾਤ ਗੱਜ-ਵੱਜ ਕੇ (ਪ੍ਰਗਟ) ਹੋ ਕੇ ਦਿਆਲੂ ਪਰਮਾਤਮਾ ਨੂੰ ਮਿਲਾਂਗੀ॥ ੩॥

## ਭਨਤਿ ਨਾਨਕੁ ਕਰੇ ਕਿਆ ਕੋਇ ॥

## ਜਿਸ ਨੋ ਆਪਿ ਮਿਲਾਵੈ ਸੋਇ ॥ ੪ ॥ ੪ ॥

ਗੁਰੂ ਜੀ ਭਨਤਿ= ਕਥਨ ਕਰਦੇ ਹਨ— ਉਸ ਦੇ ਮਿਲਾਪ ਵਿਚ ਕੋਈ ਕੀ ਵਿਘਨ ਕਰੇਗਾ ? ਜਿਸ ਨੂੰ ਉਹ ਪਰਮੇਸ਼ਰ ਆਪਣੇ ਨਾਲ ਮਿਲਾਉਂਦਾ ਹੈ, ਉਹ ਜ਼ਰੂਰ ਮਿਲ ਜਾਂਦਾ ਹੈ॥ ੪॥ ੪॥

## ਭੈਰਉ ਮਹਲਾ ੩ ॥

## ਸੋ ਮੁਨਿ ਜਿ ਮਨ ਕੀ ਦੁਬਿਧਾ ਮਾਰੇ ॥

## ਦੁਬਿਧਾ ਮਾਰਿ ਬ੍ਰਹਮੁ ਬੀਚਾਰੇ ॥ ੧ ॥

ਉਹ ਅਸਲ ਮੁਨੀ ਹੈ, ਜੇਹੜਾ ਮਨ ਦੀ ਦੁਬਿਧਾ= ਦ੍ਵੈਤ ਨੂੰ ਮਾਰਦਾ ਹੈ। ਦੁਬਿਧਾ= ਦ੍ਵੈਤ ਨੂੰ ਮਾਰ ਕੇ ਬ੍ਰਹਮ ਨੂੰ ਵਿਚਾਰਦਾ ਰਹਿੰਦਾ ਹੈ॥ ੧॥

[ਪੰਨਾ ੧੧੨੯]

**ਇਸੁ ਮਨ ਕਉ ਕੋਈ ਖੋਜਹੁ ਭਾਈ॥**

**ਮਨੁ ਖੋਜਤ ਨਾਮੁ ਨਉ ਨਿਧਿ ਪਾਈ॥ ੧ ॥ ਰਹਾਉ॥**

ਹੇ ਭਾਈ ! ਇਸ ਮਨ ਨੂੰ ਵਸ ਕਰਨ ਦੀ ਕੋਈ ਜੁਗਤੀ ਖੋਜੋ।

੨) ਇਸ ਮਨ= ਸ਼੍ਰੋਮਣੀ ਪਰਮਾਤਮਾ ਦੀ ਪ੍ਰਾਪਤੀ ਲਈ ਕੋਈ ਜੁਗਤੀ ਖੋਜੋ। ਮਨ ਦੇ ਵਸੀਕਾਰ ਕਰਨ ਦੇ ਤਰੀਕੇ ਨੂੰ ਖੋਜਦਿਆਂ ਹੀ। ਜਾਂ ਮਨੁ= ਸ਼੍ਰੋਮਣੀ ਪਰਮਾਤਮਾ ਦੇ ਖੋਜਦਿਆਂ ਹੀ ਅਸਾਂ ਨੇ ਨਾਮ, *ਵਾ :-* ਨਾਮੀ ਰੂਪ ਨੌਂ ਨਿਧੀ ਪਾਈ ਹੈ॥ ੧ ॥ ਰਹਾਉ॥

**ਮੂਲੁ ਮੋਹੁ ਕਰਿ ਕਰਤੈ ਜਗਤੁ ਉਪਾਇਆ॥**

**ਮਮਤਾ ਲਾਇ ਭਰਮਿ ਭੋੁਲਾਇਆ॥ ੨ ॥**

ਮੋਹ ਦਾ ਮੂਲੁ= ਮੁੱਢ ਜੋ ਅਗਿਆਨ ਹੈ, ਉਸ ਕਰ ਕੇ ਕਰਤੇ ਪੁਰਖ ਨੇ ਸੰਸਾਰ ਨੂੰ ਪੈਦਾ ਕੀਤਾ ਹੈ। ਫੇਰ ਮਮਤਾ ਲਗਾ ਕੇ ਭਰਮ ਵਿਚ ਪਾ ਕੇ ਆਪਣੀ ਤਰਫੋਂ ਭੁਲਾ ਦਿੱਤਾ ਹੈ॥ ੨ ॥

**ਇਸੁ ਮਨ ਤੇ ਸਭ ਪਿੰਡੁ ਪਰਾਣਾ॥**

**ਮਨ ਕੈ ਵੀਚਾਰਿ ਹੁਕਮੁ ਬੁਝਿ ਸਮਾਣਾ॥ ੩ ॥**

ਇਸ ਮਨ= ਸ਼੍ਰੋਮਣੀ ਪਰਮਾਤਮਾ ਤੋਂ ਸਾਰੇ ਪਿੰਡੁ= ਸਰੀਰ, ਇੰਦ੍ਰੀਏ ਤੇ ਪ੍ਰਾਣ ਆਦਿਕ ਹੋਏ ਹਨ। ਜਿਸ ਨੇ ਮਨ= ਸ਼੍ਰੋਮਣੀ ਪਰਮਾਤਮਾ ਦਾ ਵਿਚਾਰ ਕੀਤਾ ਹੈ, ਉਹ ਹੁਕਮ ਨੂੰ ਬੁੱਝ ਕੇ ਉਸ ਵਿਚ ਸਮਾ ਗਿਆ ਹੈ। *ਅਥਵਾ :-* ਇਸ ਮਨ ਦੇ ਫੁਰਨੇ ਤੋਂ ਹੀ ਪਿੰਡ ਤੇ ਪਰਾਣ ਆਦਿਕ ਸਭ ਕੁਝ ਹੋਏ ਹਨ।

*ਯਥਾ :-* ਮਨ ਉਨਮੇਖ ਜਗ ਭਇਓ। *(ਵਿਚਾਰ ਮਾਲਾ)*

ਜਿਸ ਨੇ ਮਨ ਨੂੰ ਵਸੀਕਾਰ ਕਰਨਾ ਵਿਚਾਰਿਆ ਹੈ, ਉਹ ਹੁਕਮ ਨੂੰ ਬੁੱਝ ਕੇ ਪਰਮੇਸ਼ਰ ਵਿਚ ਸਮਾ ਗਿਆ ਹੈ॥ ੩ ॥

**ਕਰਮੁ ਹੋਵੈ ਗੁਰੁ ਕਿਰਪਾ ਕਰੈ॥**

**ਇਹੁ ਮਨੁ ਜਾਗੈ ਇਸੁ ਮਨ ਕੀ ਦੁਬਿਧਾ ਮਰੈ॥ ੪ ॥**

ਜਿਸ ਦਾ ਪੂਰਬਲਾ ਕਰਮ ਚੰਗਾ ਹੁੰਦਾ ਹੈ ਉਸ ਉੱਤੇ ਗੁਰੂ ਕਿਰਪਾ ਕਰਦਾ ਹੈ। ਇਹ ਮਨ (ਭਜਨ ਵਿਚ) ਜਾਗੇ ਤਾਂ ਹੀ ਇਸ ਮਨ ਦੀ ਦੁਬਿਧਾ ਮਰਦੀ ਹੈ। ਜਾਂ ਇਸ ਮਨ ਦੀ ਦੁਬਿਧਾ= ਦਵੈਤ ਮਰ ਜਾਵੇ ਤਾਂ ਏਹੋ ਮਨ ਗਿਆਨ-ਜਾਗ੍ਰਤ ਵਿਚ ਜਾਗਦਾ ਹੈ॥ ੪ ॥

**ਮਨ ਕਾ ਸੁਭਾਉ ਸਦਾ ਬੈਰਾਗੀ॥ ਸਭ ਮਹਿ ਵਸੈ ਅਤੀਤੁ ਅਨਰਾਗੀ॥ ੫ ॥**

ਮਨ= ਅੰਤਹਕਰਨ ਅਵਛਿੰਨ ਜੋ ਸਾਖੀ ਚੇਤਨ ਹੈ, ਉਸ ਦਾ ਸੁਭਾਉ= ਸੁਭਾਵ (ਸਰੂਪ) ਸਦਾ ਬੈਰਾਗੀ= ਨਿਰਲੇਪ ਹੈ। ਅਨਰਾਗੀ= ਪ੍ਰੀਤੀ ਪੂਰਬਕ ਸਾਰਿਆਂ ਵਿਚ ਵਸਦਾ ਹੋਇਆ ਭੀ ਅਤੀਤੁ= ਅਸੰਗ ਹੈ। ਨੋਟ- ਅਵਛਿੰਨ ਦਾ ਅਰਥ ਮਿਲਿਆ ਹੋਇਆ।

**ਕਹਤ ਨਾਨਕੁ ਜੋ ਜਾਣੈ ਭੇਉ ॥**
**ਆਦਿ ਪੁਰਖੁ ਨਿਰੰਜਨ ਦੇਉ ॥ ੬ ॥ ੫ ॥**

ਗੁਰੂ ਜੀ ਕਥਨ ਕਰਦੇ ਹਨ— ਜੋ ਇਸ ਤਰ੍ਹਾਂ ਦੇ ਭੇਦ ਨੂੰ ਜਾਣਦਾ ਹੈ, ਉਹ ਆਦ ਪੁਰਖ ਨਿਰੰਜਨ ਦੇਉ ਦਾ ਸਰੂਪ ਹੁੰਦਾ ਹੈ॥ ੬॥ ੫॥

**ਭੈਰਉ ਮਹਲਾ ੩ ॥**

**ਰਾਮ ਨਾਮੁ ਜਗਤ ਨਿਸਤਾਰਾ ॥ ਭਵਜਲੁ ਪਾਰਿ ਉਤਾਰਣਹਾਰਾ ॥ ੧ ॥**

ਰਾਮ ਨਾਮ ਹੀ ਜਗਤ ਦਾ ਨਿਸਤਾਰਾ ਕਰਨ ਵਾਲਾ ਹੈ ਅਤੇ ਸੰਸਾਰ= ਸਮੁੰਦਰ ਤੋਂ ਪਾਰ ਉਤਾਰਨ ਵਾਲਾ ਹੈ। ਦੂਜਾ ਅਰਥ ਇੰਜ ਕਰਨਾ ਕਿ ਗੁਰਾਂ ਦੁਆਰੇ ਰਾਮ ਨਾਮ ਜਪਿਆ ਹੋਇਆ ਭਵਜਲੁ= ਸੰਸਾਰ-ਸਮੁੰਦਰ ਤੋਂ ਪਾਰ ਉਤਾਰਨ ਵਾਲਾ ਹੈ॥ ੧॥

**ਗੁਰ ਪਰਸਾਦੀ ਹਰਿ ਨਾਮੁ ਸਮ੍ਾਲਿ ॥**
**ਸਦ ਹੀ ਨਿਬਹੈ ਤੇਰੈ ਨਾਲਿ ॥ ੧ ॥ ਰਹਾਉ ॥**

ਹੇ ਭਾਈ ! ਗੁਰੂ-ਕਿਰਪਾ ਪ੍ਰਾਪਤ ਕਰ ਕੇ ਹਰੀ ਨਾਮ ਨੂੰ ਚੇਤੇ ਕਰ। ਏਹ ਸਦ ਹੀ= ਹਮੇਸ਼ਾਂ ਤੇਰੇ ਨਾਲ ਨਿਭੇਗਾ॥ ੧॥ ਰਹਾਉ॥

**ਨਾਮੁ ਨ ਚੇਤਹਿ ਮਨਮੁਖ ਗਾਵਾਰਾ ॥**
**ਬਿਨੁ ਨਾਵੈ ਕੈਸੇ ਪਾਵਹਿ ਪਾਰਾ ॥ ੨ ॥**

ਹੇ ਮਨਮੁਖ ਗਵਾਰ! ਤੂੰ ਨਾਮ ਨੂੰ ਕਿਉਂ ਨਹੀਂ ਸਿਮਰਦਾ? ਨਾਮ-ਸਿਮਰਨ ਤੋਂ ਬਿਨਾਂ ਕਿਵੇਂ ਪਾਰ ਉਤਰਨਾ ਪਾਵਹਿ= ਪਾਵੇਂਗਾ?॥ ੨॥

**ਆਪੇ ਦਾਤਿ ਕਰੇ ਦਾਤਾਰੁ ॥ ਦੇਵਣਹਾਰੇ ਕਉ ਜੈਕਾਰੁ ॥ ੩ ॥**

ਉਹ ਦਾਤਾਰੁ= ਪਰਮੇਸ਼ਰ ਆਪ ਹੀ ਸਾਰਿਆਂ ਨੂੰ ਦਾਤਾਂ ਦੇਣਾ ਕਰਦਾ ਹੈ। ਉਸ ਦਾਤਾਂ ਦੇ ਦੇਣ ਵਾਲੇ ਪ੍ਰਭੂ ਨੂੰ ਤੂੰ ਸਦਾ ਜੈਕਾਰੁ= ਨਮਸਕਾਰ ਕਰ॥ ੩॥

**ਨਦਰਿ ਕਰੇ ਸਤਿਗੁਰੂ ਮਿਲਾਏ ॥**
**ਨਾਨਕ ਹਿਰਦੈ ਨਾਮੁ ਵਸਾਏ ॥ ੪ ॥ ੬ ॥**

ਪਰਮੇਸ਼ਰ ਕਿਰਪਾ ਕਰੇ ਤਾਂ ਸਤਿਗੁਰੂ ਨਾਲ ਮਿਲਾਉਂਦਾ ਹੈ। ਗੁਰੂ ਜੀ ਕਥਨ ਕਰਦੇ ਹਨ— ਫੇਰ ਗੁਰੂ ਕਿਰਪਾ ਕਰ ਕੇ ਸਿੱਖ ਦੇ ਹਿਰਦੇ ਵਿਚ ਨਾਮ ਵਸਾਉਂਦੇ ਹਨ॥ ੪॥ ੬॥

**ਭੈਰਉ ਮਹਲਾ ੩ ॥**

**ਨਾਮੇ ਉਧਰੇ ਸਭਿ ਜਿਤਨੇ ਲੋਅ ॥ ਗੁਰਮੁਖਿ ਜਿਨਾ ਪਰਾਪਤਿ ਹੋਇ ॥ ੧ ॥**

ਜਿਤਨੇ ਲੋਕ ਉਧਰੇ ਹਨ ਸਾਰੇ ਨਾਮ ਜਪ ਕੇ ਤਰੇ ਹਨ। (ਪਰ) ਜਿਨ੍ਹਾਂ ਨੂੰ ਗੁਰਾਂ ਦੁਆਰੇ ਨਾਮ ਜਪਣਾ

ਪ੍ਰਾਪਤ ਹੋਇਆ ਹੈ॥ ੧॥

**ਹਰਿ ਜੀਉ ਅਪਣੀ ਕ੍ਰਿਪਾ ਕਰੇਇ॥**
**ਗੁਰਮੁਖਿ ਨਾਮੁ ਵਡਿਆਈ ਦੇਇ॥੧॥ਰਹਾਉ॥**

ਹਰਿ ਜੀਉ ਪਰਮਾਤਮਾ ਆਪਣੀ ਕਿਰਪਾ ਦ੍ਰਿਸ਼ਟੀ ਕਰੇ ਤਾਂ ਗੁਰਮੁਖਾਂ ਨੂੰ ਗੁਰਾਂ ਦੀ ਰਾਹੀਂ ਨਾਮ ਦੀ ਵਡਿਆਈ ਦੇਂਦਾ ਹੈ॥ ੧॥ ਰਹਾਉ॥

**ਰਾਮ ਨਾਮਿ ਜਿਨ ਪ੍ਰੀਤਿ ਪਿਆਰੁ॥**
**ਆਪਿ ਉਧਰੇ ਸਭਿ ਕੁਲ ਉਧਾਰਣਹਾਰੁ॥੨॥**

ਪਿਆਰੇ ਰਾਮ ਦੇ ਨਾਮ ਵਿਚ ਜਿਨ੍ਹਾਂ ਦੀ ਪ੍ਰੀਤੀ ਹੈ। *ਅਥਵਾ :-* ਜਿਨ੍ਹਾਂ ਦੀ ਰਾਮ ਨਾਮ ਵਿਚ ਮਨ ਦੀ ਪ੍ਰੀਤੀ ਹੈ, ਤਨ ਕਰ ਕੇ ਪਿਆਰ ਹੈ। ਉਹ ਆਪ ਤਰੇ ਹਨ ਅਤੇ ਸਾਰੀ ਕੁਲ ਨੂੰ ਤਾਰਨ ਵਾਲੇ ਹੋਏ ਹਨ॥ ੨॥

**ਬਿਨੁ ਨਾਵੈ ਮਨਮੁਖ ਜਮ ਪੁਰਿ ਜਾਹਿ॥ਅਉਖੇ ਹੋਵਹਿ ਚੋਟਾ ਖਾਹਿ॥੩॥**

ਨਾਮ-ਸਿਮਰਨ ਤੋਂ ਬਿਨਾਂ ਮਨਮੁਖ ਜਮਪੁਰੀ ਵਿਚ ਜਾਂਦੇ ਹਨ। (ਅਤੇ ਜਮਾਂ ਦੀਆਂ) ਚੋਟਾਂ= ਸੱਟਾਂ ਖਾਂਦੇ ਹੋਏ ਔਖੇ ਹੁੰਦੇ ਹਨ॥ ੩॥

**ਆਪੇ ਕਰਤਾ ਦੇਵੈ ਸੋਇ॥ਨਾਨਕ ਨਾਮੁ ਪਰਾਪਤਿ ਹੋਇ॥੪॥੭॥**

ਗੁਰੂ ਜੀ ਕਥਨ ਕਰਦੇ ਹਨ— ਉਹ ਕਰਤਾ ਪੁਰਖ ਜਿਸ ਨੂੰ ਆਪ ਨਾਮ ਦਾਨ ਦੇਂਦਾ ਹੈ। ਉਸ ਪੁਰਸ਼ ਨੂੰ ਨਾਮ-ਸਿਮਰਨ ਪ੍ਰਾਪਤ ਹੁੰਦਾ ਹੈ॥ ੪॥ ੭॥

**ਭੈਰਉ ਮਹਲਾ ੩॥**

**ਗੋਵਿੰਦ ਪ੍ਰੀਤਿ ਸਨਕਾਦਿਕ ਉਧਾਰੇ॥**
**ਰਾਮ ਨਾਮ ਸਬਦਿ ਬੀਚਾਰੇ॥੧॥**

ਗੋਵਿੰਦ ਦੀ ਪ੍ਰੀਤੀ ਅਜੇਹੀ ਸਮਰੱਥ ਹੈ ਜਿਸ ਨੇ ਸਨਕ ਆਦਿ ਰਿਖੀ ਤਾਰ ਦਿੱਤੇ ਹਨ। ਫਿਰ ਭੀ ਉਹ ਰਿਖੀ ਗੁਰ-ਸ਼ਬਦ ਦੁਆਰਾ ਰਾਮ ਨਾਮ ਦੀ ਵਿਚਾਰ ਕਰਦੇ ਰਹਿੰਦੇ ਹਨ॥ ੧॥

**ਹਰਿ ਜੀਉ ਅਪਣੀ ਕਿਰਪਾ ਧਾਰੁ॥**
**ਗੁਰਮੁਖਿ ਨਾਮੇ ਲਗੈ ਪਿਆਰੁ॥੧॥ਰਹਾਉ॥**

(ਜਾਂ) ਹਰਿ ਜੀਉ ਆਪਣੀ ਕਿਰਪਾ ਦ੍ਰਿਸ਼ਟੀ ਧਾਰੇ। ਤਾਂ ਗੁਰਮੁਖਿ= ਗੁਰਾਂ ਦੁਆਰੇ ਜੀਵ ਦਾ ਨਾਮ-ਸਿਮਰਨ ਵਿਚ ਪਿਆਰ ਲੱਗਦਾ ਹੈ॥ ੧॥ ਰਹਾਉ॥

**ਅੰਤਰਿ ਪ੍ਰੀਤਿ ਭਗਤਿ ਸਾਚੀ ਹੋਇ॥ਪੂਰੈ ਗੁਰਿ ਮੇਲਾਵਾ ਹੋਇ॥੨॥**

**੧)** ਜਿਸ ਦੇ ਅੰਦਰ ਪ੍ਰੀਤੀ ਹੈ, ਉਸ ਦੀ ਭਗਤੀ ਕੀਤੀ ਹੋਈ ਸੱਚੀ ਹੁੰਦੀ ਹੈ। ਹਿਰਦੇ ਅੰਦਰ ਪ੍ਰੀਤੀ ਤੇ ਭਗਤੀ ਤਾਂ ਹੁੰਦੀ ਹੈ, ਜੇ ਕਰ ਪੂਰਿਆਂ ਗੁਰਾਂ ਨਾਲ ਮਿਲਾਪ ਹੋਵੇ।

੨) ਜਿਸ ਦਾ ਪੂਰਿਆਂ ਗੁਰਾਂ ਨਾਲ ਮਿਲਾਪ ਹੁੰਦਾ ਹੈ, ਉਸ ਦੇ ਦਿਲ ਅੰਦਰ ਪ੍ਰੀਤੀ ਤੇ ਭਗਤੀ ਸੱਚੀ ਹੁੰਦੀ ਹੈ॥ ੨॥

**ਨਿਜ ਘਰਿ ਵਸੈ ਸਹਜਿ ਸੁਭਾਇ॥**

**ਗੁਰਮੁਖਿ ਨਾਮੁ ਵਸੈ ਮਨਿ ਆਇ॥ ੩॥**

ਜਿਸ ਗੁਰਮੁਖ ਦੇ ਮਨ ਵਿਚ ਗੁਰਮੁਖਿ= ਮੁਖ ਗੁਰਾਂ ਦੁਆਰੇ ਰਾਮ ਨਾਮ ਆ ਕੇ ਵਸਦਾ ਹੈ। ਉਹ ਗੁਰਮੁਖ ਸਹਜਿ ਸੁਭਾਇ= ਸ਼ਾਂਤੀ ਸੁਭਾਵ ਨਾਲ ਸੁਤੇ ਸਿਧ ਆਪਣੇ ਸਰੂਪ-ਘਰ ਵਸਦਾ ਹੈ॥ ੩॥

**ਆਪੇ ਵੇਖੈ ਵੇਖਣਹਾਰੁ॥ ਨਾਨਕ ਨਾਮੁ ਰਖਹੁ ਉਰ ਧਾਰਿ॥ ੪॥ ੮॥**

ਗੁਰੂ ਜੀ ਕਥਨ ਕਰਦੇ ਹਨ— (ਤੁਸੀਂ ਵਾਹਿਗੁਰੂ) ਨਾਮ ਨੂੰ ਉਰ= ਹਿਰਦੇ ਵਿਚ ਧਾਰੀ ਰੱਖੋ, ਤਾਂ ਫਿਰ ਦੇਖਣ ਵਾਲਾ ਪ੍ਰਭੂ ਕਿਰਪਾ ਦ੍ਰਿਸ਼ਟੀ ਕਰ ਕੇ ਤੁਹਾਡੇ ਵੱਲ ਵੇਖੇਗਾ॥ ੪॥ ੮॥

**ਭੈਰਉ ਮਹਲਾ ੩॥**

**ਕਲਜੁਗ ਮਹਿ ਰਾਮ ਨਾਮੁ ਉਰ ਧਾਰੁ॥**

**ਬਿਨੁ ਨਾਵੈ ਮਾਥੈ ਪਾਵੈ ਛਾਰੁ॥ ੧॥**

ਹੇ ਭਾਈ ! ਇਸ ਕਲਜੁਗ ਵਿਚ ਰਾਮ ਨਾਮ ਨੂੰ ਹਿਰਦੇ ਵਿਚ ਧਾਰਨ ਕਰ ਰੱਖ। ਨਾਮ-ਸਿਮਰਨ ਤੋਂ ਬਿਨਾਂ ਮਾਥੈ= ਸਿਰ ਉੱਤੇ ਪ੍ਰਤੱਖ, ਵਾ :- ਲ੍ਹਾਨਤਾ ਰੂਪੀ ਛਾਰੁ= ਸੁਆਹ ਪੈਂਦੀ ਹੈ॥ ੧॥

**ਰਾਮ ਨਾਮੁ ਦੁਲਭੁ ਹੈ ਭਾਈ॥**

**ਗੁਰ ਪਰਸਾਦਿ ਵਸੈ ਮਨਿ ਆਈ॥ ੧॥ ਰਹਾਉ॥**

ਹੇ ਭਾਈ ! ਰਾਮ ਨਾਮ ਰੂਪ ਵਸਤੂ ਬੜੀ ਦੁਰਲਭ ਹੈ। ਗੁਰੂ ਦੀ ਕਿਰਪਾ ਨਾਲ ਇਹ ਰਾਮ ਨਾਮ ਰੂਪੀ ਅਮੋਲਕ ਵਸਤੂ ਮਨ ਵਿਚ ਆ ਕੇ ਵਸਦੀ ਹੈ॥ ੧॥ ਰਹਾਉ॥

**ਰਾਮ ਨਾਮੁ ਜਨ ਭਾਲਹਿ ਸੋਇ॥ ਪੂਰੇ ਗੁਰ ਤੇ ਪ੍ਰਾਪਤਿ ਹੋਇ॥ ੨॥**

ਜਿਨ੍ਹਾਂ ਨੂੰ ਪੂਰਿਆਂ ਗੁਰਾਂ ਤੋਂ ਪ੍ਰਾਪਤ ਹੋਣਾ ਲਿਖਿਆ ਹੈ। ਉਹ ਗੁਰਮੁਖ ਜਨ ਰਾਮ ਨਾਮ ਨੂੰ ਭਾਲਹਿ- ਲੱਭ ਲੈਂਦੇ ਹਨ॥ ੨॥

**ਹਰਿ ਕਾ ਭਾਣਾ ਮੰਨਹਿ ਸੇ ਜਨ ਪਰਵਾਣੁ॥**

**ਗੁਰ ਕੈ ਸਬਦਿ ਨਾਮ ਨੀਸਾਣੁ॥ ੩॥**

ਜੋ ਹਰੀ ਦਾ ਭਾਣਾ ਮੰਨਦੇ ਹਨ ਉਹ ਗੁਰਮੁਖ ਜਨ ਪ੍ਰਵਾਣ ਹਨ।

੧-(ਉਹਨਾਂ ਨੂੰ) ਗੁਰਾਂ ਦੇ ਸ਼ਬਦ ਦੁਆਰਾ ਨਾਮ ਰੂਪ ਨੀਸਾਣੁ= ਪਰਵਾਨਾ ਮਿਲਦਾ ਹੈ।

੨-ਗੁਰਾਂ ਦੇ ਸ਼ਬਦ ਦੁਆਰਾ ਜੋ ਨਾਮ ਜਪਦਾ ਹੈ, ਉਹ ਨੀਸਾਣੁ= ਪਰਗਟ ਹੁੰਦਾ ਹੈ।

**ਸੋ ਸੇਵਹੁ ਜੋ ਕਲ ਰਹਿਆ ਧਾਰਿ॥**

**ਨਾਨਕ ਗੁਰਮੁਖਿ ਨਾਮੁ ਪਿਆਰਿ॥ ੪॥ ੯॥**

ਸੋ ਸੇਵਹੁ= ਉਸ ਨੂੰ ਸਿਮਰਨਾ ਕਰੋ ਜੋ ਕਲ= ਸ਼ਕਤੀ ਨੂੰ ਧਾਰਨ ਕਰ ਰਿਹਾ ਹੈ। ਗੁਰੂ ਜੀ ਆਖਦੇ ਹਨ— ਗੁਰਾਂ ਦੁਆਰੇ ਨਾਮ ਦੇ ਪਿਆਰੇ ਬਣੋ॥ ੪॥ ੯॥

**ਭੈਰਉ ਮਹਲਾ ੩ ॥**

**ਕਲਜੁਗ ਮਹਿ ਬਹੁ ਕਰਮ ਕਮਾਹਿ ॥**

**ਨਾ ਰੁਤਿ ਨ ਕਰਮ ਥਾਇ ਪਾਹਿ ॥ ੧ ॥**

ਏਹ ਜੀਵ ਕਲਜੁਗ ਵਿਚ ਬਹੁਤ ਸਾਰੇ ਕਰਮਾਂ ਨੂੰ ਕਮਾਉਂਦੇ ਹਨ। ਪਰ ਕਰਮਾਂ ਦੇ ਕਮਾਉਣ ਦੀ ਏਹ ਰੁੱਤ ਨਹੀਂ ਹੈ (ਸਤਜੁਗ, ਤ੍ਰੇਤਾ, ਦੁਆਪੁਰ ਦੇ ਨਾ ਹੋਣ ਕਰ ਕੇ), ਇਸ ਲਈ ਕਰਮ ਕੀਤੇ ਹੋਏ ਥਾਂ ਨਹੀਂ ਪੈਂਦੇ ਭਾਵ ਸਫਲ ਨਹੀ ਹੁੰਦੇ ॥ ੧ ॥

**ਕਲਜੁਗ ਮਹਿ ਰਾਮ ਨਾਮੁ ਹੈ ਸਾਰੁ ॥**

**ਗੁਰਮੁਖਿ ਸਾਚਾ ਲਗੈ ਪਿਆਰੁ ॥ ੧ ॥ ਰਹਾਉ ॥**

ਕਲਜੁਗ ਵਿਚ ਇਕ ਰਾਮ ਨਾਮ ਹੀ ਸਾਰੁ= ਸ੍ਰੇਸ਼ਟ ਹੈ। ਪਰ ਗੁਰਮੁਖਿ= ਗੁਰਾਂ ਦੁਆਰੇ ਸੱਚੇ ਨਾਮ ਵਿਚ ਪਰੇਮ ਲੱਗਦਾ ਹੈ॥ ੧॥ ਰਹਾਉ॥

**ਤਨੁ ਮਨੁ ਖੋਜਿ ਘਰੈ ਮਹਿ ਪਾਇਆ ॥**

**ਗੁਰਮੁਖਿ ਰਾਮ ਨਾਮਿ ਚਿਤੁ ਲਾਇਆ ॥ ੨ ॥**

ਜਿਸ ਗੁਰਮੁਖ ਨੇ ਗੁਰਾਂ ਦੁਆਰੇ ਰਾਮ ਨਾਮ ਵਿਚ ਚਿਤ ਬਿਰਤੀ ਨੂੰ ਲਗਾਇਆ ਹੈ। ਉਸ ਨੇ ਤਨ ਮਨ ਦੇ ਵਿਚ ਖੋਜ ਕੇ ਘਰ ਦੇ ਵਿਚ ਹੀ ਪਰਮਾਤਮਾ ਪਾ ਲਿਆ ਹੈ॥ ੨॥

[ਪੰਨਾ ੧੧੩੦]

**ਗਿਆਨ ਅੰਜਨੁ ਸਤਿਗੁਰ ਤੇ ਹੋਇ ॥**

**ਰਾਮ ਨਾਮੁ ਰਵਿ ਰਹਿਆ ਤਿਹੁ ਲੋਇ ॥ ੩ ॥**

ਜਿਸ ਨੂੰ ਸਤਿਗੁਰਾਂ ਪਾਸੋਂ ਗਿਆਨ ਰੂਪ ਅੰਜਨੁ= ਸੁਰਮਾ ਪ੍ਰਾਪਤ ਹੋਇਆ ਹੈ। ਉਸ ਨੇ ਇੰਜ ਨਿਸਚੇ ਕੀਤਾ ਹੈ ਕਿ ਰਾਮ ਹੈ ਨਾਮ ਜਿਸ ਦਾ ਉਹ ਪ੍ਰਭੂ ਤਿੰਨਾਂ ਲੋਕਾਂ ਵਿਚ ਰਵਿ ਰਹਿਆ= ਪਰੀ-ਪੂਰਨ ਹੋ ਰਿਹਾ ਹੈ॥ ੩॥

**ਕਲਿਜੁਗ ਮਹਿ ਹਰਿ ਜੀਉ ਏਕੁ ਹੋਰ ਰੁਤਿ ਨ ਕਾਈ ॥**

ਕਲਜੁਗ ਵਿਚ ਇਕ ਹਰਿ ਜੀਉ ਦਾ ਨਾਮ ਹੀ ਮੁਕਤੀ ਦਾਤਾ ਹੈ, ਹੋਰ ਕਿਸੇ ਕਰਮ ਧਰਮ ਦੇ ਕਰਨ ਦੀ ਰੁੱਤ ਨਹੀਂ ਹੈ।

**ਨਾਨਕ ਗੁਰਮੁਖਿ ਹਿਰਦੈ ਰਾਮ ਨਾਮੁ ਲੇਹੁ ਜਮਾਈ ॥ ੪ ॥ ੧੦ ॥**

ਗੁਰੂ ਜੀ ਕਥਨ ਕਰਦੇ ਹਨ— ਇਸ ਲਈ ਗੁਰਾਂ ਦੁਆਰੇ ਹਿਰਦੇ ਵਿਚ ਰਾਮ ਨਾਮ ਨੂੰ ਜਮਾ ਲਓ

ਅਰਥਾਤ ਦ੍ਰਿੜ੍ਹ ਨਿਸਚੇ ਕਰ ਲਵੋ॥ ੪॥ ੧੦॥

## ਭੈਰਉ ਮਹਲਾ ੩ ਘਰੁ ੨ ੧ੴ ਸਤਿਗੁਰ ਪ੍ਰਸਾਦਿ॥

**ਦੁਬਿਧਾ ਮਨਮੁਖ ਰੋਗਿ ਵਿਆਪੇ ਤ੍ਰਿਸਨਾ ਜਲਹਿ ਅਧਿਕਾਈ॥**

ਮਨਮੁਖ ਪੁਰਸ਼ ਦੁਬਿਧਾ ਰੂਪੀ ਰੋਗ ਵਿਚ ਵਿਆਪੇ= ਘਿਰੇ ਹੋਏ ਹਨ, *ਅਥਵਾ :-* ਦੁਬਿਧਾ ਦੇ ਵਿਆਪੇ= ਲੱਗਣ ਕਰ ਕੇ ਮਨਮੁਖ ਪੁਰਸ਼ ਰੋਗੀ ਹਨ ਅਤੇ ਤ੍ਰਿਸ਼ਨਾ ਦੀ ਅੱਗ ਵਿਚ ਬਹੁਤਾ ਜਲਹਿ= ਸੜ ਰਹੇ ਹਨ।

**ਮਰਿ ਮਰਿ ਜੰਮਹਿ ਠਉਰ ਨ ਪਾਵਹਿ ਬਿਰਥਾ ਜਨਮੁ ਗਵਾਈ॥ ੧ ॥**

ਉਹ ਮੁੜ-ਮੁੜ ਕੇ ਮਰਦੇ ਜੰਮਦੇ ਰਹਿੰਦੇ ਹਨ, ਸਰੂਪ ਵਿਚ ਠਹਿਰਨਾ ਨਹੀਂ ਪਾਉਂਦੇ, ਮਨੁੱਖ ਜਨਮ ਦੀ ਵਾਰੀ ਉਨ੍ਹਾਂ ਨੇ ਵਿਅਰਥ ਗੁਆ ਲਈ ਹੈ॥ ੧॥

**ਮੇਰੇ ਪ੍ਰੀਤਮ ਕਰਿ ਕਿਰਪਾ ਦੇਹੁ ਬੁਝਾਈ॥**

ਹੇ ਮੇਰੇ ਪ੍ਰੀਤਮਾ ! ਕਿਰਪਾ ਦ੍ਰਿਸ਼ਟੀ ਕਰ ਕੇ ਮੈਨੂੰ ਤਾਂ ਰੋਗ ਨਵਿਰਤੀ ਦਾ ਦਾਰੂ ਸਮਝਾ ਦਿਓ।

**ਹਉਮੈ ਰੋਗੀ ਜਗਤੁ ਉਪਾਇਆ ਬਿਨੁ ਸਬਦੈ ਰੋਗੁ ਨ ਜਾਈ॥ ੧ ॥ ਰਹਾਉ ॥**

ਹੋਮੇ ਰੂਪੀ ਰੋਗ ਦਾ ਗ੍ਰਸਿਆ ਹੋਇਆ ਹੋਣ ਕਰ ਕੇ ਸਾਰਾ ਸੰਸਾਰ ਰੋਗੀ ਪੈਦਾ ਕੀਤਾ ਹੈ, ਪਰ ਗੁਰ-ਸ਼ਬਦ ਤੋਂ ਬਿਨਾਂ ਇਹ ਹੋਮੇ ਰੂਪੀ ਰੋਗ ਨਹੀਂ ਜਾਂਦਾ॥ ੧॥ ਰਹਾਉ॥

**ਸਿੰਮ੍ਰਿਤਿ ਸਾਸਤ੍ਰ ਪੜਹਿ ਮੁਨਿ ਕੇਤੇ ਬਿਨੁ ਸਬਦੈ ਸੁਰਤਿ ਨ ਪਾਈ॥**

ਭਾਵੇਂ ਕਿਤਨੇ ਹੀ ਮੁਨੀ (ਛੇ) ਸ਼ਾਸਤ੍ਰ, (ਚਾਰ) ਵੇਦ, (ਸਤਾਈ) ਸਿਮ੍ਰਿਤੀਆਂ ਨੂੰ ਪੜ੍ਹਦੇ ਹਨ, ਪਰ ਗੁਰ-ਸ਼ਬਦ ਤੋਂ ਬਿਨਾਂ ਕਿਸੇ ਨੇ ਪ੍ਰਭੂ ਦੀ ਸੁਰਤ ਨਹੀਂ ਪਾਈ।

**ਤ੍ਰੈ ਗੁਣ ਸਭੇ ਰੋਗਿ ਵਿਆਪੇ ਮਮਤਾ ਸੁਰਤਿ ਗਵਾਈ॥ ੨ ॥**

ਤ੍ਰੈ ਗੁਣੀ ਜੀਵ ਸਾਰੇ ਹੋਮੇ ਦੇ ਰੋਗ ਵਿਚ ਵਿਆਪੇ= ਲੱਗੇ ਹੋਏ ਹਨ, *ਵਾ :-* ਸਾਰੇ ਜੀਵ ਤਿੰਨਾਂ ਗੁਣਾਂ ਦੇ ਰੋਗ ਵਿਚ ਫਸੇ ਹੋਏ ਹਨ, ਪਦਾਰਥਾਂ ਦੀ ਮਮਤਾ ਨੇ ਇਨ੍ਹਾਂ ਦੀ ਸੁਰਤ ਮਾਰ ਦਿੱਤੀ ਹੈ॥ ੨॥

**ਇਕਿ ਆਪੇ ਕਾਢਿ ਲਏ ਪ੍ਰਭਿ ਆਪੇ ਗੁਰ ਸੇਵਾ ਪ੍ਰਭਿ ਲਾਏ॥**

ਇਕਨਾਂ ਨੂੰ ਪ੍ਰਭਿ= ਸਮਰੱਥ ਗੁਰਾਂ ਦੀ ਸੇਵਾ ਵਿਚ ਲਗਾ ਕੇ ਪ੍ਰਭਿ= ਪਰਮਾਤਮਾ ਨੇ ਆਪ ਹੀ ਹੱਥ ਦੇ ਕੇ ਕੱਢ ਲਿਆ ਹੈ।

**ਹਰਿ ਕਾ ਨਾਮੁ ਨਿਧਾਨੋ ਪਾਇਆ ਸੁਖੁ ਵਸਿਆ ਮਨਿ ਆਏ॥ ੩ ॥**

ਜਿਸ ਨੇ ਗੁਰਾਂ ਪਾਸੋਂ ਹਰੀ ਦਾ ਨਾਮ ਰੂਪ ਨਿਧਾਨੋ= ਖਜ਼ਾਨਾ ਪਾਇਆ ਹੈ, ਉਸ ਦੇ ਮਨ ਵਿਚ ਆ ਕੇ ਸੁਖ ਵਸਿਆ ਹੈ॥ ੩॥

**ਚਉਥੀ ਪਦਵੀ ਗੁਰਮੁਖਿ ਵਰਤਹਿ ਤਿਨ ਨਿਜ ਘਰਿ ਵਾਸਾ ਪਾਇਆ॥**

ਜੇਹੜੇ ਗੁਰਮੁਖ ਚਉਥੀ ਪਦਵੀ= ਤੁਰੀਆ ਪਦ ਵਿਚ ਵਰਤਦੇ ਹਨ, ਉਨ੍ਹਾਂ ਨੇ ਆਪਣੇ ਸਰੂਪ-ਘਰ ਵਿਚ ਨਿਵਾਸ ਪਾਇਆ ਹੈ।

**ਪੂਰੈ ਸਤਿਗੁਰਿ ਕਿਰਪਾ ਕੀਨੀ ਵਿਚਹੁ ਆਪੁ ਗਵਾਇਆ ॥ ੪ ॥**

ਜਿਨਾਂ ਉੱਤੇ ਪੂਰਿਆਂ ਸਤਿਗੁਰਾਂ ਨੇ ਕਿਰਪਾ ਦ੍ਰਿਸ਼ਟੀ ਕੀਤੀ ਹੈ, ਉਨ੍ਹਾਂ ਨੇ ਹਿਰਦੇ ਵਿਚੋਂ ਆਪੁ= ਹੰਕਾਰ ਗੁਆ ਦਿੱਤਾ ਹੈ॥ ੪ ॥

**ਏਕਸੁ ਕੀ ਸਿਰਿ ਕਾਰ ਏਕ ਜਿਨਿ ਬ੍ਰਹਮਾ ਬਿਸਨੁ ਰੁਦ੍ਰੁ ਉਪਾਇਆ ॥**

ਇਕ ਅਦੁਤੀ ਪਰਮਾਤਮਾ ਦੀ ਸਾਰਿਆਂ ਦੇ ਸਿਰ ਉੱਤੇ ਇਕ ਹੁਕਮ ਰੂਪੀ ਕਾਰ ਹੈ। *ਅਥਵਾ :-* ਸਾਰੀ ਦੁਨੀਆਂ ਇਕ ਪ੍ਰਭੂ ਦੀ ਸਿਰਿਕਾਰ= ਰੱਯਤ ਹੈ, ਜਿਸ ਇਕ ਨੇ ਬ੍ਰਹਮਾ, ਵਿਸ਼ਨੂੰ ਤੇ ਰੁਦ੍ਰ= ਸ਼ਿਵ ਜੀ ਨੂੰ ਪੈਦਾ ਕੀਤਾ ਹੈ।

**ਨਾਨਕ ਨਿਹਚਲੁ ਸਾਚਾ ਏਕੋ ਨਾ ਓਹੁ ਮਰੈ ਨ ਜਾਇਆ ॥ ੫ ॥ ੧ ॥ ੧੧ ॥**

ਗੁਰੂ ਜੀ ਕਥਨ ਕਰਦੇ ਹਨ— ਇਕ ਸੱਚਾ ਪ੍ਰਭੂ ਹੀ ਨਿਹਚਲੁ= ਅਚੱਲ ਹੈ, ਉਹ ਪ੍ਰਭੂ ਨਾ ਜਾਇਆ= ਜੰਮਦਾ ਹੈ, ਨਾ ਮਰਦਾ ਹੈ॥ ੫ ॥ ੧ ॥ ੧੧ ॥

## ਭੈਰਉ ਮਹਲਾ ੩ ॥

**ਮਨਮੁਖਿ ਦੁਬਿਧਾ ਸਦਾ ਹੈ ਰੋਗੀ, ਰੋਗੀ ਸਗਲ ਸੰਸਾਰਾ ॥**

ਮਨਮੁਖ ਪੁਰਸ਼ ਦ੍ਵੈਤ ਕਰ ਕੇ ਸਦਾ ਰੋਗੀ ਹੈ, ਇਸ ਲਈ ਉਸ ਨੂੰ ਸਾਰਾ ਸੰਸਾਰ ਹੀ ਰੋਗੀ ਮਲੂਮ ਹੁੰਦਾ ਹੈ (ਵਿਚਾਰ ਦ੍ਰਿਸ਼ਟੀ ਨਾਲ ਵੇਖੀਏ ਤਾਂ) ਸਾਰਾ ਸੰਸਾਰ ਰੋਗੀ ਹੈ।

*ਯਥਾ :- ਹਉਮੈ ਰੋਗੁ ਮਾਨੁਖ ਕਉ ਦੀਨਾ॥ ਕਾਮ ਰੋਗਿ ਮੈਗਲੁ ਬਸਿ ਲੀਨਾ॥*
*ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ॥ ਨਾਦ ਰੋਗਿ ਖਪਿ ਗਏ ਕੁਰੰਗਾ॥ ੧॥*
*ਜੋ ਜੋ ਦੀਸੈ ਸੋ ਸੋ ਰੋਗੀ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥ ੧॥*
*(ਮਹਲਾ ੫, ਪੰਨਾ ੧੧੪੦)*

**ਗੁਰਮੁਖਿ ਬੂਝਹਿ ਰੋਗੁ ਗਵਾਵਹਿ ਗੁਰ ਸਬਦੀ ਵੀਚਾਰਾ ॥ ੧ ॥**

ਜਿਹੜੇ ਗੁਰਮੁਖ ਗੁਰ-ਸ਼ਬਦ ਦੀ ਵੀਚਾਰ ਦੁਆਰਾ ਬੂਝਹਿ= ਸਮਝਦੇ ਹਨ, ਉਹ ਹਉਮੈ ਰੂਪੀ ਰੋਗ ਨੂੰ ਗੁਆ ਲੈਂਦੇ ਹਨ॥ ੧ ॥

*ਯਥਾ :-*ਪਾਰਬ੍ਰਹਮਿ ਜਿਸੁ ਕੀਨੀ ਦਇਆ॥ ਬਾਹ ਪਕੜਿ ਰੋਗਹੁ ਕਢਿ ਲਇਆ॥
ਤੂਟੇ ਬੰਧਨ ਸਾਧਸੰਗੁ ਪਾਇਆ॥ ਕਹੁ ਨਾਨਕ ਗੁਰਿ ਰੋਗੁ ਮਿਟਾਇਆ॥ ੪॥ *(ਪੰਨਾ ੧੧੪੦)*

**ਹਰਿ ਜੀਉ ਸਤਸੰਗਤਿ ਮੇਲਾਇ ॥**

ਹੇ ਭਾਈ ! ਹਰਿ ਜੀਉ ਦੀ ਸਤਸੰਗਤ ਵਿਚ ਤੂੰ ਆਪਣੇ ਆਪ ਨੂੰ ਮਿਲਾਉਣਾ ਕਰ।

**ਨਾਨਕ ਤਿਸ ਨੋ ਦੇਇ ਵਡਿਆਈ**

**ਜੋ ਰਾਮ ਨਾਮਿ ਚਿਤੁ ਲਾਇ ॥ ੧ ॥ ਰਹਾਉ ॥**

ਨਾਨਕ= ਪਰਮੇਸ਼ਰ ਉਸ ਨੂੰ ਵਡਿਆਈ ਦੇਂਦਾ ਹੈ, ਜੋ ਰਾਮ ਨਾਮ ਵਿਚ ਚਿਤ ਬਿਰਤੀ ਨੂੰ ਲਗਾਉਂਦਾ ਹੈ॥ ੧॥ ਰਹਾਉ॥

**ਮਮਤਾ ਕਾਲਿ ਸਭਿ ਰੋਗਿ ਵਿਆਪੇ ਤਿਨ ਜਮ ਕੀ ਹੈ ਸਿਰਿ ਕਾਰਾ ॥**

ਮਮਤਾ ਤੇ ਕਾਲ ਇਨ੍ਹਾਂ ਰੋਗਾਂ ਵਿਚ ਸਾਰੇ ਵਿਆਪੇ= ਫਸੇ ਹੋਏ ਹਨ। *ਅਥਵਾ :-* ਜਿਨ੍ਹਾਂ ਨੂੰ ਹੰਗਤਾ ਮਮਤਾ ਰੂਪੀ ਰੋਗ ਲੱਗਾ ਹੋਇਆ ਹੈ, ਉਹਨਾਂ ਸਭਨਾਂ ਨੂੰ ਕਾਲ ਵਿਆਪ ਰਿਹਾ ਹੈ, ਉਹਨਾਂ ਦੇ ਸਿਰ ਉੱਤੇ ਜਮ ਦੀ ਕਾਰ ਹੈ। *ਅਥਵਾ :-* ਉਹ ਜਮਾਂ ਦੀ ਸਿਰਿਕਾਰਾ= ਰੱਯਤ ਹਨ।

**ਗੁਰਮੁਖਿ ਪ੍ਰਾਣੀ ਜਮੁ ਨੇੜਿ ਨ ਆਵੈ ਜਿਨ ਹਰਿ ਰਾਖਿਆ ਉਰਿ ਧਾਰਾ ॥ ੨ ॥**

ਉਹਨਾਂ ਗੁਰਮੁਖ ਪੁਰਸ਼ਾਂ ਦੇ ਨੇੜੇ ਜਮ ਨਹੀਂ ਆਉਂਦਾ, ਜਿਨ੍ਹਾਂ ਨੇ ਹਿਰਦੇ ਵਿਚ ਹਰੀ ਨੂੰ ਧਾਰਨ ਕਰ ਰਖਿਆ ਹੈ॥ ੨ ॥

**ਜਿਨ ਹਰਿ ਕਾ ਨਾਮੁ ਨ ਗੁਰਮੁਖਿ ਜਾਤਾ ਸੇ ਜਗ ਮਹਿ ਕਾਹੇ ਆਇਆ ॥**

ਜਿਸ ਨੇ ਗੁਰਮੁਖਿ= ਗੁਰੂ ਦੁਆਰਾ ਹਰੀ ਦਾ ਨਾਮ ਨਹੀਂ ਜਾਣਿਆ, ਉਹ ਜਗਤ ਵਿਚ ਕਿਸ ਲਈ ਆਇਆ ਹੈ ? ਨਾ ਆਉਂਦਾ ਤਾਂ ਚੰਗਾ ਸੀ।

**ਗੁਰ ਕੀ ਸੇਵਾ ਕਦੇ ਨ ਕੀਨੀ ਬਿਰਥਾ ਜਨਮੁ ਗਵਾਇਆ ॥ ੩ ॥**

ਜਿਸ ਨੇ ਕਦੇ ਭੀ ਗੁਰੂ ਦੀ ਸੇਵਾ ਨਹੀਂ ਕੀਤੀ, ਉਸ ਨੇ ਆਪਣੇ ਅਮੋਲਕ ਮਨੁੱਖ ਜਨਮ ਨੂੰ ਵਿਅਰਥ ਗੁਆ ਲਿਆ ਹੈ॥ ੩ ॥

**ਨਾਨਕ ਸੇ ਪੂਰੇ ਵਡਭਾਗੀ ਸਤਿਗੁਰ ਸੇਵਾ ਲਾਏ ॥**

ਗੁਰੂ ਜੀ ਕਥਨ ਕਰਦੇ ਹਨ— ਉਹ ਪੂਰੇ ਵਡਭਾਗੀ ਪੁਰਸ਼ ਹਨ, ਜਿਨ੍ਹਾਂ ਨੇ ਸਤਿਗੁਰਾਂ ਦੀ ਸੇਵਾ ਵਿਚ ਮਨ ਨੂੰ ਲਗਾਇਆ ਹੈ।

**ਜੋ ਇਛਹਿ ਸੋਈ ਫਲੁ ਪਾਵਹਿ ਗੁਰਬਾਣੀ ਸੁਖੁ ਪਾਏ ॥ ੪ ॥ ੨ ॥ ੧੨ ॥**

ਉਹ ਜੋ ਚਾਹੁੰਦੇ ਹਨ ਓਹੀ ਫਲ ਪਾਉਂਦੇ ਹਨ, ਗੁਰਬਾਣੀ ਦੇ ਅਭਿਆਸ ਕਰ ਕੇ ਉਹਨਾਂ ਨੇ ਸਾਰੇ ਸੁਖ ਪਾਏ ਹਨ॥ ੪ ॥ ੨ ॥ ੧੨ ॥

**ਭੈਰਉ ਮਹਲਾ ੩ ॥**

ਇਸ ਵਿੱਚ ਸ਼ਬਦ ਵਿਚ ਮਨਮੁਖ ਦੀ ਦਸ਼ਾ ਦੱਸਦੇ ਹਨ-

**ਦੂਖ ਵਿਚਿ ਜੰਮੈ ਦੁਖਿ ਮਰੈ ਦੂਖ ਵਿਚਿ ਕਾਰ ਕਮਾਇ ॥**

ਮਨਮੁਖ ਦੁੱਖ ਵਿਚ ਜੰਮਦਾ ਹੈ, ਦੁੱਖਾਂ ਵਿਚ ਹੀ ਮਰਦਾ ਹੈ ਅਤੇ ਜਿਸ ਕੰਮ-ਕਾਰ ਵਿਚ ਦੁੱਖ ਹੋਣਾ ਹੈ ਓਹੀ ਦੁਖਦਾਈ ਕਾਰ ਕਮਾਉਂਦਾ ਹੈ।

**ਗਰਭ ਜੋਨੀ ਵਿਚਿ ਕਦੇ ਨ ਨਿਕਲੈ ਬਿਸਟਾ ਮਾਇ ਸਮਾਇ ॥ ੧ ॥**

ਮਾਤਾ ਦੀ ਗਰਭ ਜੋਨੀ ਵਿੱਚੋਂ ਕਦੇ ਭੀ ਨਿਕਲਦਾ ਨਹੀਂ, ਹਮੇਸ਼ਾਂ ਬਿਸਟਾ= ਗੰਦਗੀ ਵਿਚ ਸਮਾਇਆ ਰਹਿੰਦਾ ਹੈ॥ ੧ ॥

**ਧ੍ਰਿਗੁ ਧ੍ਰਿਗੁ ਮਨਮੁਖਿ ਜਨਮੁ ਗਵਾਇਆ ॥**

ਮਨਮੁਖ ਨੇ ਮਨਮੁਖਤਾਈਆਂ ਵਿਚ ਮਨੁੱਖਾ ਜਨਮ ਵਿਅਰਥ ਗੁਆ ਲਿਆ ਹੈ, ਇਸ ਲਈ ਉਸ ਨੂੰ ਧ੍ਰਿਕਾਰ ਹੈ, ਧ੍ਰਿਕਾਰ ਹੈ।

**ਪੂਰੇ ਗੁਰ ਕੀ ਸੇਵ ਨ ਕੀਨੀ ਹਰਿ ਕਾ ਨਾਮੁ ਨ ਭਾਇਆ ॥ ੧ ॥ ਰਹਾਉ ॥**

ਉਸ ਨੇ ਪੂਰਿਆਂ ਗੁਰਾਂ ਦੀ ਸੇਵਾ ਨਹੀਂ ਕੀਤੀ ਅਤੇ ਨਾ ਉਸ ਨੂੰ ਹਰੀ ਦਾ ਨਾਮ ਭਾਇਆ= ਚੰਗਾ ਲੱਗਾ ਹੈ॥ ੧ ॥ ਰਹਾਉ ॥

**ਗੁਰ ਕਾ ਸਬਦੁ ਸਭਿ ਰੋਗ ਗਵਾਏ ਜਿਸ ਨੋ ਹਰਿ ਜੀਉ ਲਾਏ ॥**

ਗੁਰਾਂ ਦਾ ਉਪਦੇਸ਼ ਹੀ ਸਾਰਿਆਂ ਰੋਗਾਂ ਨੂੰ ਗੁਆਉਂਦਾ ਹੈ, ਪਰ ਗੁਰ-ਸ਼ਬਦ ਵਿਚ ਲੱਗਦਾ ਉਹ ਹੈ, ਜਿਸ ਨੂੰ ਹਰਿ ਜੀ ਆਪ ਲਗਾਉਂਦਾ ਹੈ।

[ਪੰਨਾ ੧੧੩੧]

**ਨਾਮੇ ਨਾਮਿ ਮਿਲੈ ਵਡਿਆਈ ਜਿਸ ਨੋ ਮੰਨਿ ਵਸਾਏ ॥ ੨ ॥**

ਨਾਮਿ= ਨਾਮੀ (ਪਰਮਾਤਮਾ) ਦੇ ਨਾਮੇ= ਨਾਮ-ਸਿਮਰਨ ਕਰ ਕੇ ਹੀ ਵਡਿਆਈ ਮਿਲਦੀ ਹੈ, ਪਰ ਜਿਸ ਦੇ ਮਨ ਵਿਚ ਨਾਮ ਵਸਾਉਂਦਾ ਹੈ ਓਸੇ ਨੂੰ ਵਡਿਆਈ ਮਿਲਦੀ ਹੈ॥ ੨ ॥

**ਸਤਿਗੁਰੁ ਭੇਟੈ ਤਾ ਫਲੁ ਪਾਏ ਸਚੁ ਕਰਣੀ ਸੁਖ ਸਾਰੁ ॥**

੧- ਪੂਰੇ ਸਤਿਗੁਰੂ ਮਿਲਣ ਤਾਂ ਗਿਆਨ-ਫਲ ਪਾਉਂਦਾ ਹੈ, ਸੱਚੀ ਭਗਤੀ ਰੂਪ ਕਰਣੀ ਦੇ ਕਰਨ ਨਾਲ ਸਾਰੁ= ਸ੍ਰੇਸ਼ਟ ਸੁਖ ਹੁੰਦਾ ਹੈ। ੨- ਸਤਿਗੁਰਾਂ ਨਾਲ ਮਿਲ ਕੇ ਸੱਚ ਨਾਮ ਰੂਪ ਕਰਣੀ ਕਰੇ ਤਾਂ ਗਿਆਨ-ਫਲ ਤੇ ਸ੍ਰੇਸ਼ਟ ਸੁਖ ਨੂੰ ਪਾਉਂਦਾ ਹੈ।

**ਸੇ ਜਨ ਨਿਰਮਲ ਜੋ ਹਰਿ ਲਾਗੇ ਹਰਿ ਨਾਮੇ ਧਰਹਿ ਪਿਆਰੁ ॥ ੩ ॥**

ਉਹ ਪੁਰਸ਼ ਨਿਰਮਲ= ਪਵਿੱਤਰ ਹਨ, ਜੋ ਮਨ ਕਰ ਕੇ ਹਰੀ ਦੇ ਧਿਆਨ ਵਿਚ ਲੱਗੇ ਹਨ ਅਤੇ ਤਨ ਕਰ ਕੇ ਹਰੀ ਨਾਮ-ਸਿਮਰਨ ਵਿਚ ਪਿਆਰ ਧਾਰਦੇ ਹਨ॥ ੩ ॥

**ਤਿਨ ਕੀ ਰੇਣੁ ਮਿਲੈ ਤਾਂ ਮਸਤਕਿ ਲਾਈ**
**ਜਿਨ ਸਤਿਗੁਰੁ ਪੂਰਾ ਧਿਆਇਆ ॥**

ਜਿਨ੍ਹਾਂ ਪੂਰਿਆਂ ਸਤਿਗੁਰਾਂ ਨੂੰ ਧਿਆਇਆ ਹੈ, ਉਹਨਾਂ ਦੀ ਚਰਨ-ਧੂੜੀ ਮਿਲੇ ਤਾਂ ਮੱਥੇ ਪਰ ਲਗਾਵਾਂ।

**ਨਾਨਕ ਤਿਨ ਕੀ ਰੇਣੁ ਪੂਰੈ ਭਾਗਿ ਪਾਈਐ**
**ਜਿਨੀ ਰਾਮ ਨਾਮਿ ਚਿਤੁ ਲਾਇਆ ॥ ੪ ॥ ੩ ॥ ੧੩ ॥**

ਗੁਰੂ ਜੀ ਕਥਨ ਕਰਦੇ ਹਨ— ਉਹਨਾਂ ਦੀ ਚਰਨ-ਧੂੜੀ ਪੂਰਿਆਂ ਭਾਗਾਂ ਕਰ ਕੇ ਪਾਈਦੀ ਹੈ, ਜਿਨ੍ਹਾਂ ਨੇ ਰਾਮ ਨਾਮ ਵਿਚ ਚਿਤ ਬਿਰਤੀ ਨੂੰ ਲਗਾਇਆ ਹੈ॥ ੪ ॥ ੩ ॥ ੧੩ ॥

## ਭੈਰਉ ਮਹਲਾ ੩ ॥

### ਸਬਦੁ ਬੀਚਾਰੇ ਸੋ ਜਨੁ ਸਾਚਾ ਜਿਨ ਕੈ ਹਿਰਦੈ ਸਾਚਾ ਸੋਈ॥

ਜੋ ਗੁਰ-ਸ਼ਬਦ ਨੂੰ ਵੀਚਾਰਦਾ ਹੈ ਉਹ ਪੁਰਸ਼ ਸੱਚਾ ਹੈ ਅਤੇ ਜਿਸ ਦੇ ਹਿਰਦੇ ਵਿਚ ਉਹ ਸੱਚਾ ਵਾਹਿਗੁਰੂ ਵਸਦਾ ਹੈ। ੨- ਗੁਰ ਸ਼ਬਦ ਨੂੰ ਵਿਚਾਰਦਿਆਂ ਜਿਸ ਦੇ ਹਿਰਦੇ ਵਿਚ ਉਹ ਸੱਚਾ ਨਾਮ ਦ੍ਰਿੜ੍ਹ ਹੋ ਗਿਆ ਹੈ, ਓਹੀ ਜਨ ਸੱਚਾ ਹੈ।

### ਸਾਚੀ ਭਗਤਿ ਕਰਹਿ ਦਿਨੁ ਰਾਤੀ ਤਾਂ ਤਨਿ ਦੂਖੁ ਨ ਹੋਈ॥੧॥

ਦਿਨ ਰਾਤ ਸੱਚੀ ਭਗਤੀ ਕਰੇ ਤਾਂ ਸਰੀਰ ਵਿਚ ਕੋਈ ਦੁੱਖ ਨਹੀਂ ਹੁੰਦਾ।

### ਭਗਤੁ ਭਗਤੁ ਕਹੈ ਸਭੁ ਕੋਈ॥

ਭਾਵੇਂ ਸਭ ਕੋਈ ਆਪਣੇ ਆਪ ਨੂੰ ਭਗਤ ਭਗਤ ਕਹਿੰਦਾ ਹੈ।

### ਬਿਨੁ ਸਤਿਗੁਰ ਸੇਵੇ ਭਗਤਿ ਨ ਪਾਈਐ
### ਪੂਰੈ ਭਾਗਿ ਮਿਲੈ ਪ੍ਰਭੁ ਸੋਈ॥੧॥ ਰਹਾਉ॥

ਪਰ ਸਤਿਗੁਰਾਂ ਦੀ ਸੇਵਾ ਕੀਤੇ ਤੋਂ ਬਿਨਾਂ ਭਗਤੀ ਨਹੀਂ ਪਾਈਦੀ ਅਤੇ ਪੂਰਿਆਂ ਭਾਗਾਂ ਕਰ ਕੇ ਉਸ ਪ੍ਰਭੂ ਦੀ ਭਗਤੀ ਮਿਲਦੀ ਹੈ। ਜਾਂ ਉਹ ਪ੍ਰਭੂ ਪੂਰਿਆਂ ਭਾਗਾਂ ਨਾਲ ਮਿਲਦਾ ਹੈ॥ ੧॥ ਰਹਾਉ॥

### ਮਨਮੁਖ ਮੂਲੁ ਗਵਾਵਹਿ ਲਾਭੁ ਮਾਗਹਿ ਲਾਹਾ ਲਾਭੁ ਕਿਦੂ ਹੋਈ॥

੧- ਮਨਮੁਖ ਪੁਰਸ਼ ਮੂਲ ਰੂਪ ਸਵਾਸਾਂ ਨੂੰ ਗੁਆ ਕੇ ਨਾਮ ਜਪਣ ਦਾ ਲਾਭ ਮੰਗਦੇ ਹਨ।

੨- ਮੂਲ ਰੂਪ ਨਾਮ ਨੂੰ ਗੁਆ ਕੇ ਆਤਮ-ਵਸਤੂ ਦੀ ਪ੍ਰਾਪਤੀ ਰੂਪ ਲਾਭ ਮੰਗਦੇ ਹਨ।

੩- ਮੂਲ ਰੂਪ ਪੁੰਨਾਂ ਨੂੰ ਗੁਆ ਕੇ ਮੁਖ ਦੀ ਪਰਾਪਤੀ ਰੂਪ ਲਾਭ ਮੰਗਦੇ ਹਨ। ਪਰ ਇਸ ਤਰ੍ਹਾਂ ਲਾਭਦਾਇਕ ਲਾਹਾ ਕਿਵੇਂ ਹੋ ਸਕਦਾ ਹੈ ? *ਅਥਵਾ :-* ਲਾਭ ਦਾ ਲਭਣਾ ਕਿਵੇਂ ਹੋ ਸਕਦਾ ਹੈ ?

### ਜਮਕਾਲੁ ਸਦਾ ਹੈ ਸਿਰ ਊਪਰਿ ਦੂਜੈ ਭਾਇ ਪਤਿ ਖੋਈ॥੨॥

ਉਸ ਦੇ ਸਿਰ ਉੱਤੇ ਜਮਕਾਲ ਹਮੇਸ਼ਾਂ ਖੜਾ ਰਹਿੰਦਾ ਹੈ। *ਵਾ :-* ਉਸ ਦੇ ਸਿਰ ਉੱਤੇ ਜਮ= ਜੰਮਣਾ ਤੇ ਕਾਲ= ਮਰਨਾ ਸਦਾ ਸਵਾਰ ਰਹਿੰਦਾ ਹੈ, ਉਸ ਨੇ ਦ੍ਵੈਤ ਭਾਵ ਵਿਚ ਲੱਗ ਕੇ ਪਤਿ= ਇੱਜ਼ਤ ਗਵਾ ਲਈ ਹੈ॥ ੨॥

### ਬਹਲੇ ਭੇਖ ਭਵਹਿ ਦਿਨੁ ਰਾਤੀ ਹਉਮੈ ਰੋਗੁ ਨ ਜਾਈ॥

ਜੋ ਬਹਲੇ= ਬਹੁਤੇ ਭੇਖ ਧਾਰਨ ਕਰ ਕੇ ਦਿਨੇ ਰਾਤੀਂ ਭਵਹਿ= ਭੌਂਦਾ ਹੈ, ਉਸ ਦਾ ਹੌਮੇ ਰੂਪੀ ਰੋਗ ਦੂਰ ਨਹੀਂ ਹੁੰਦਾ।

### ਪੜਿ ਪੜਿ ਲੂਝਹਿ ਬਾਦੁ ਵਖਾਣਹਿ ਮਿਲਿ ਮਾਇਆ ਸੁਰਤਿ ਗਵਾਈ॥੩॥

ਜੋ ਪੁਸਤਕਾਂ ਨੂੰ ਪੜ੍ਹ-ਪੜ੍ਹ ਕੇ ਲੂਝਹਿ= ਝਗੜਦੇ ਹਨ ਅਤੇ ਬਾਦੁ= ਝਗੜਿਆਂ ਨੂੰ ਹੀ ਕਥਨ ਕਰਦੇ

ਹਨ। *ਅਥਵਾ :—* ਬਾਦ-ਬਿਬਾਦ ਕਥਨ ਕਰਦੇ ਹਨ, ਉਹਨਾਂ ਨੇ ਮਾਇਆ ਵਿਚ ਮਿਲ ਕੇ ਪਰਮੇਸ਼ਰ ਦੀ ਸੁਰਤਿ= ਗਿਆਤ। *ਵਾ :-* ਸ੍ਰੇਸ਼ਟ ਪ੍ਰੀਤੀ ਗਵਾ ਲਈ ਹੈ॥ ੩॥

## ਸਤਿਗੁਰੁ ਸੇਵਹਿ ਪਰਮ ਗਤਿ ਪਾਵਹਿ ਨਾਮਿ ਮਿਲੈ ਵਡਿਆਈ॥

ਜੋ ਸਤਿਗੁਰਾਂ ਨੂੰ ਸੇਂਵਦੇ ਹਨ ਉਹਨਾਂ ਨੂੰ ਨਾਮੀ ਦੇ ਨਾਮ-ਸਿਮਰਨ ਦੀ ਵਡਿਆਈ ਮਿਲਦੀ ਹੈ ਅਤੇ ਓਹੀ ਪੁਰਸ਼ ਪਰਮ ਗਤਿ= ਕੈਵਲ ਮੁਕਤੀ ਨੂੰ ਪਾਉਂਦੇ ਹਨ।

## ਨਾਨਕ ਨਾਮੁ ਜਿਨਾ ਮਨਿ ਵਸਿਆ ਦਰਿ ਸਾਚੈ ਪਤਿ ਪਾਈ॥੪॥੪॥੧੪॥

ਗੁਰੂ ਜੀ ਕਥਨ ਕਰਦੇ ਹਨ— ਜਿਨ੍ਹਾਂ ਦੇ ਮਨ ਵਿਚ ਨਾਮ ਵਸਿਆ ਹੈ, ਉਹਨਾਂ ਨੇ ਸੱਚੇ ਦਰਬਾਰ ਵਿਚ ਪਤਿ ਪਾਈ= ਇੱਜ਼ਤ ਪ੍ਰਾਪਤ ਕੀਤੀ ਹੈ॥ ੪॥ ੪॥ ੧੪॥

## ਭੈਰਉ ਮਹਲਾ ੩॥ ਮਨਮੁਖ ਆਸਾ ਨਹੀ ਉਤਰੈ ਦੂਜੈ ਭਾਇ ਖੁਆਏ॥

ਜੋ ਦ੍ਵੈਤ ਭਾਵ ਵਿਚ ਖੁਆਏ= ਭੁੱਲੇ ਹੋਏ ਹਨ, ਉਹਨਾਂ ਮਨਮੁਖਾਂ ਦੇ ਅੰਦਰੋਂ ਪਦਾਰਥਾਂ ਦੀ ਆਸਾ ਨਹੀਂ ਉਤਰਦੀ।

## ਉਦਰੁ ਨੈਸਾਣੁ ਨ ਭਰੀਐ ਕਬਹੂ ਤ੍ਰਿਸਨਾ ਅਗਨਿ ਪਚਾਏ॥੧॥

ਉਹਨਾਂ ਦਾ ਪੇਟ ਰੂਪੀ ਨੈਸਾਣੁ= ਟੋਆ ਕਦੇ ਭੀ ਨਹੀਂ ਭਰਦਾ। *ਵਾ :-* ਉਹਨਾਂ ਦਾ ਨੈ ਸਾਣੁ= ਨਦੀ ਵਰਗਾ ਪੇਟ ਕਦੇ ਭੀ ਨਹੀਂ ਭਰਦਾ। *ਵਾ :-* ਉਹਨਾਂ ਦਾ ਪੇਟ ਨੈ ਸਾਣੁ= ਅਕਾਸ਼ ਸਦਰਸ਼ ਕਦੇ ਭੀ ਨਹੀਂ ਭਰਦਾ। *ਅਥਵਾ :-* ਨੈਸਾਣੁ= ਪਰਗਟ ਉਹਨਾਂ ਦਾ ਪੇਟ ਕਦੇ ਨਹੀਂ ਭਰਦਾ, ਉਹ ਅੱਠੇ ਪਹਿਰ ਤ੍ਰਿਸ਼ਨਾ ਦੀ ਅੱਗ ਵਿਚ ਪਚਾਏ= ਖਰਾਬ ਹੁੰਦੇ ਹਨ। *ਵਾ :-* ਸੜਦੇ ਹਨ॥ ੧॥

## ਸਦਾ ਅਨੰਦੁ ਰਾਮ ਰਸਿ ਰਾਤੇ॥

ਉਹ ਹਮੇਸ਼ਾਂ ਅਨੰਦ ਸਰੂਪ ਹਨ, ਜੋ ਰਾਮ-ਰਸ ਵਿਚ ਰਾਤੇ= ਰੰਗੇ (ਲੀਣ ਹੋਏ) ਰਹਿੰਦੇ ਹਨ।

## ਹਿਰਦੈ ਨਾਮੁ ਦੁਬਿਧਾ ਮਨਿ ਭਾਗੀ
## ਹਰਿ ਹਰਿ ਅੰਮ੍ਰਿਤੁ ਪੀ ਤ੍ਰਿਪਤਾਤੇ॥੧॥ ਰਹਾਉ॥

ਜਿਨ੍ਹਾਂ ਦੇ ਹਿਰਦੇ ਵਿਚ ਨਾਮ-ਸਿਮਰਨ ਹੈ ਉਹਨਾਂ ਦੇ ਮਨ ਵਿੱਚੋਂ ਦ੍ਵੈਤ ਦੌੜ ਗਈ ਹੈ ਅਤੇ ਹਰਿ ਹਰਿ ਨਾਮ-ਅੰਮ੍ਰਿਤ ਨੂੰ ਪੀ ਕੇ ਉਹ ਤ੍ਰਿਪਤ ਹੋਏ ਹਨ॥ ੧॥ ਰਹਾਉ॥

## ਆਪੇ ਪਾਰਬ੍ਰਹਮੁ ਸ੍ਰਿਸਟਿ ਜਿਨਿ ਸਾਜੀ ਸਿਰਿ ਸਿਰਿ ਧੰਧੈ ਲਾਏ॥

ਜਿਸ ਪਾਰਬ੍ਰਹਮ ਨੇ ਆਪ ਹੀ ਸਾਰੀ ਸ੍ਰਿਸ਼ਟੀ ਸਾਜੀ ਹੈ, ਓਸੇ ਨੇ ਸਿਰ-ਬਸਿਰ ਭਾਵ ਹਰ ਇਕ ਜੀਵ ਨੂੰ ਧੰਦਿਆਂ ਵਿਚ ਲਗਾਇਆ ਹੈ।

## ਮਾਇਆ ਮੋਹੁ ਕੀਆ ਜਿਨਿ ਆਪੇ, ਆਪੇ ਦੂਜੈ ਲਾਏ॥੨॥

ਜਿਸ ਪ੍ਰਭੂ ਨੇ ਆਪ ਹੀ ਮਾਇਆ ਦਾ ਮੋਹ ਕੀਤਾ ਹੈ, ਉਸ ਨੇ ਆਪ ਹੀ ਜੀਵਾਂ ਨੂੰ ਦ੍ਵੈਤ ਭਾਵ ਵਿਚ ਲਗਾਇਆ ਹੈ॥ ੨॥

## ਤਿਸ ਨੋ ਕਿਹੁ ਕਹੀਐ ਜੇ ਦੂਜਾ ਹੋਵੈ ਸਭਿ ਤੁਧੈ ਮਾਹਿ ਸਮਾਏ॥

ਪਰਮੇਸ਼ਰ ਤੋਂ ਬਿਨਾਂ ਜੇ ਕੋਈ ਦੂਜਾ ਹੋਵੇ ਤਾਂ ਉਸ ਨੂੰ ਜਾ ਕੇ ਕੁਝ ਕਹੀਏ, ਸਾਰੇ ਜੀਵ ਉਸ ਪ੍ਰਭੂ ਦੇ ਵਿਚ ਸਮਾ ਰਹੇ ਹਨ।

## ਗੁਰਮੁਖਿ ਗਿਆਨੁ ਤਤੁ ਬੀਚਾਰਾ ਜੋਤੀ ਜੋਤਿ ਮਿਲਾਏ॥ ੩॥

ਗੁਰਮੁਖ ਜਨ ਤੱਤ ਗਿਆਨ ਨੂੰ ਵੀਚਾਰ ਕੇ ਜੋਤੀ ਵਿਚ ਆਪਣੀ ਜੋਤ ਨੂੰ ਮਿਲਾਉਂਦੇ ਹਨ॥ ੩॥

## ਸੋ ਪ੍ਰਭੁ ਸਾਚਾ ਸਦ ਹੀ ਸਾਚਾ ਸਾਚਾ ਸਭੁ ਆਕਾਰਾ॥

ਉਹ ਪ੍ਰਭੂ ਪਿੱਛੇ ਸੱਚਾ ਸੀ, ਹੁਣ ਭੀ ਸਦਾ ਸੱਚਾ ਹੈ, ਉਸ ਦਾ ਕੀਤਾ ਹੋਇਆ ਸਾਰੇ ਜਗਤ ਦਾ ਅਕਾਰ ਭੀ ਸੱਚਾ ਹੈ।

## ਨਾਨਕ ਸਤਿਗੁਰਿ ਸੋਝੀ ਪਾਈ
## ਸਚਿ ਨਾਮਿ ਨਿਸਤਾਰਾ॥ ੪॥ ੫॥ ੧੫॥

ਗੁਰੂ ਜੀ ਕਥਨ ਕਰਦੇ ਹਨ— ਸਤਿਗੁਰਾਂ ਤੋਂ ਏਹ ਸੋਝੀ= ਗਿਆਤ ਪਾਈ ਹੈ ਕਿ, ਸੱਚੇ ਨਾਮੀ ਦੇ ਨਾਮ ਜਪਣ ਕਰ ਕੇ ਹੀ ਸੰਸਾਰ ਤੋਂ ਨਿਸਤਾਰਾ ਹੁੰਦਾ ਹੈ॥ ੪॥ ੫॥ ੧੫॥

## ਭੈਰਉ ਮਹਲਾ ੩॥

**ਉਥਾਨਕਾ**-ਇਕ ਸਿੱਖ ਨੇ ਗੋਇੰਦਵਾਲ ਆ ਕੇ ਸ੍ਰੀ ਗੁਰੂ ਅਮਰਦਾਸ ਜੀ ਅੱਗੇ ਬੇਨਤੀ ਕੀਤੀ, "ਸਤਜੁਗੀ ਜੀਵ ਕਿਹੋ ਜਿਹੇ ਸਨ? ਦੁਆਪਰ ਤੇ ਤਰੇਤੇ ਜੁਗ ਵਿਚ ਜੀਵ ਕੀ ਕਰਤਬ ਕਰਦੇ ਸਨ? ਅਤੇ ਹੁਣ ਕਲਜੁਗੀ ਜੀਵ ਕਿਸ ਤਰ੍ਹਾਂ ਦੇ ਹਨ?" *ਗੁਰ ਉੱਤਰ-*

## ਕਲਿ ਮਹਿ ਪ੍ਰੇਤ ਜਿਨ੍ੀ ਰਾਮੁ ਨ ਪਛਾਤਾ ਸਤਜੁਗਿ ਪਰਮ ਹੰਸ ਬੀਚਾਰੀ॥

ਜਿਨ੍ਹਾਂ ਨੇ ਰਾਮ ਨਾਮ ਨੂੰ ਨਹੀਂ ਪਛਾਣਿਆਂ ਉਹ ਪੁਰਸ਼ ਕਲਜੁਗ ਵਿਚ ਪ੍ਰੇਤ ਹਨ, ਜਿਵੇਂ-ਹੰਸ, ਦੁੱਧ ਤੇ ਪਾਣੀ ਨੂੰ ਵਖੋ-ਵੱਖ ਕਰ ਦੇਂਦੇ ਹਨ ਦੁੱਧ ਪੀ ਲੈਂਦੇ ਹਨ ਤੇ ਪਾਣੀ ਛੱਡ ਦੇਂਦੇ ਹਨ। ਤਿਵੇਂ ਸਤਿਜੁਗ ਵਿਖੇ ਤਤ ਮਿਥਿਆ ਦਾ ਵਿਚਾਰ ਕਰਨ ਵਾਲੇ ਅਤੇ ਸ਼ੁਭ ਵਿਚਾਰ ਦੇ ਕਰਨ ਵਾਲੇ ਪੁਰਸ਼ ਪਰਮਹੰਸ ਕਹੇ ਜਾਂਦੇ ਸਨ ਕਿਉਂਕਿ ਅਨਾਤਮ-ਵਸਤੂ ਦਾ ਤਿਆਗ ਕਰ ਕੇ ਆਤਮ-ਵਸਤੂ ਦਾ ਗ੍ਰਹਿਣ ਕਰਦੇ ਸਨ।

## ਦੁਆਪਰਿ ਤ੍ਰੇਤੈ ਮਾਣਸ ਵਰਤਹਿ ਵਿਰਲੈ ਹਉਮੈ ਮਾਰੀ॥ ੧॥

ਦੁਆਪੁਰ ਤੇ ਤਰੇਤੇ ਜੁਗ ਵਿਚ ਲੋਕ ਮਾਣਸ= ਮਾਣ ਦੇ ਸਹਿਤ ਹੋ ਕੇ ਵਰਤਣ ਲੱਗ ਪਏ ਪਰ ਮਾਣ ਨੂੰ ਬੁਰਾ ਕਿਹਾ ਹੈ—

*ਯਥਾ :*-ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ॥
ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ॥ ੧੫੬॥ *(ਪੰਨਾ ੧੩੭੨)*

ਹਉਮੈ= ਹੰਗਤਾ ਮਮਤਾ ਤਾਂ ਕਿਸੇ ਵਿਰਲੇ ਨੇ ਹੀ ਮਾਰੀ ਹੈ॥ ੧॥

**ਕਲਿ ਮਹਿ ਰਾਮ ਨਾਮਿ ਵਡਿਆਈ॥**

ਕਲਜੁਗ ਵਿਚ ਕੇਵਲ ਰਾਮ ਨਾਮ-ਸਿਮਰਨ ਦੀ ਵਡਿਆਈ ਹੈ।

**ਜੁਗਿ ਜੁਗਿ ਗੁਰਮੁਖਿ ਏਕੋ ਜਾਤਾ ਵਿਣੁ ਨਾਵੈ ਮੁਕਤਿ ਨ ਪਾਈ॥੧॥ਰਹਾਉ॥**

ਹਰੇਕ ਜੁਗ ਵਿਚ ਗੁਰਮੁਖਾਂ ਨੇ ਇਕ ਵਾਹਿਗੁਰੂ ਨੂੰ ਹੀ ਜਾਤਾ= ਜਾਣਿਆਂ ਹੈ, ਕਿਉਂਕਿ ਨਾਮ ਤੋਂ ਬਿਨਾਂ ਕਦੇ ਭੀ ਕਿਸੇ ਨੇ ਮੁਕਤੀ ਨਹੀਂ ਪਾਈ॥ ੧॥ ਰਹਾਉ॥

**ਹਿਰਦੈ ਨਾਮੁ ਲਖੈ ਜਨੁ ਸਾਚਾ ਗੁਰਮੁਖਿ ਮੰਨਿ ਵਸਾਈ॥**

ਉਹ ਗੁਰਮੁਖ ਜਨ ਹਿਰਦੇ ਵਿਚ ਨਾਮੁ= ਪ੍ਰਸਿੱਧ ਸੱਚੇ ਪਰਮਾਤਮਾ ਨੂੰ ਲਖੈ= ਜਾਣ ਲੈਂਦਾ ਹੈ, ਜਿਸ ਨੇ ਗੁਰਮੁਖਿ= ਗੁਰਾਂ ਦੁਆਰੇ ਮਨ ਵਿਚ ਭਗਤੀ, ਜਾਂ ਪ੍ਰੀਤੀ ਵਸਾਈ ਹੈ।

**ਆਪਿ ਤਰੇ ਸਗਲੇ ਕੁਲ ਤਾਰੇ ਜਿਨੀ ਰਾਮ ਨਾਮਿ ਲਿਵ ਲਾਈ॥੨॥**

ਜਿਨ੍ਹਾਂ ਨੇ ਰਾਮ ਨਾਮ ਦੇ ਜਾਪ ਵਿਚ ਲਿਵ ਲਗਾਈ ਹੈ, ਉਹ ਆਪ ਤਰਦੇ ਹਨ ਅਤੇ ਕੁਲ ਦੇ ਸਾਰਿਆਂ ਜੀਵਾਂ ਨੂੰ ਲੈਂਦੇ ॥ ੨॥

**ਮੇਰਾ ਪ੍ਰਭੁ ਹੈ ਗੁਣ ਕਾ ਦਾਤਾ ਅਵਗਣ ਸਬਦਿ ਜਲਾਏ॥**

ਮੇਰਾ ਪ੍ਰਭੂ ਸੁਭ ਗੁਣਾਂ ਦਾ ਦਾਤਾ ਹੈ ਅਤੇ ਗੁਰ-ਸ਼ਬਦ ਦੁਆਰਾ ਔਗੁਣਾਂ ਨੂੰ ਸਾੜ ਦੇਂਦਾ ਹੈ।

[ਪੰਨਾ ੧੧੩੨]

**ਜਿਨ ਮਨਿ ਵਸਿਆ ਸੇ ਜਨ ਸੋਹੇ ਹਿਰਦੈ ਨਾਮੁ ਵਸਾਏ॥੩॥**

ਹਿਰਦੇ ਵਿਚ ਨਾਮ ਦੇ ਵਸਾਉਣ ਕਰ ਕੇ ਜਿਨ੍ਹਾਂ ਦੇ ਮਨ ਵਿਚ ਪ੍ਰਭੂ ਦਾ ਧਿਆਨ ਵਸਿਆ ਹੈ, ਸੇ ਜਨ ਸੋਹੇ= ਉਹ ਪੁਰਸ਼ ਸੋਭਾ ਵਾਲੇ ਹਨ॥ ੩॥

**ਘਰੁ ਦਰੁ ਮਹਲੁ ਸਤਿਗੁਰੂ ਦਿਖਾਇਆ ਰੰਗ ਸਿਉ ਰਲੀਆ ਮਾਣੈ॥**

ਜਿਸ ਨੂੰ ਸਤਿਗੁਰਾਂ ਨੇ ਸਰੀਰ-ਘਰ ਦੇ ਅੰਦਰ ਮਹਲੁ= ਸਰੂਪ ਦਿਖਾਇਆ ਹੈ, ਉਹ ਰੰਗ ਸਿਉ= ਪ੍ਰੇਮ ਨਾਲ ਰਲੀਆ= ਖੁਸ਼ੀਆਂ ਮਾਣੈ= ਮਾਣਦਾ ਹੈ।

**ਜੋ ਕਿਛੁ ਕਹੈ ਸੁ ਭਲਾ ਕਰਿ ਮਾਨੈ**
**ਨਾਨਕ ਨਾਮੁ ਵਖਾਣੈ॥੪॥੬॥੧੬॥**

ਗੁਰੂ ਜੀ ਕਥਨ ਕਰਦੇ ਹਨ— ਜੋ ਕੁਝ (ਵਾਹਿਗੁਰੂ) ਕਹਿੰਦਾ ਹੈ, ਉਸ ਨੂੰ ਉਹ ਭਲਾ ਕਰ ਕੇ ਮੰਨਦਾ ਹੈ ਅਤੇ ਪ੍ਰਭੂ ਦੇ ਨਾਮ ਨੂੰ ਵਖਾਣੈ= ਕਥਨ ਕਰਦਾ ਹੈ॥ ੪॥ ੬॥ ੧੬॥

**ਭੈਰਉ ਮਹਲਾ ੩॥ ਮਨਸਾ ਮਨਹਿ ਸਮਾਇ ਲੈ ਗੁਰ ਸਬਦੀ ਵੀਚਾਰ॥**

ਹੇ ਭਾਈ ! ਗੁਰ-ਸ਼ਬਦ ਦੀ ਵੀਚਾਰ ਕਰ ਕੇ ਮਨਸਾ= ਵਾਸ਼ਨਾਂ ਨੂੰ ਮਨਹਿ ਸਮਾਇ ਲੈ= ਮਨ ਦੇ ਵਿਚ ਹੀ ਅਭਾਵ ਕਰ ਲੈ।

**ਗੁਰ ਪੂਰੇ ਤੇ ਸੋਝੀ ਪਵੈ ਫਿਰਿ ਮਰੈ ਨ ਵਾਰੋ ਵਾਰ ॥ ੧ ॥**

ਜੇ ਕਰ ਪੂਰਿਆਂ ਗੁਰਾਂ ਤੋਂ ਸੋਝੀ= ਗਿਆਤ ਪ੍ਰਾਪਤ ਹੋ ਜਾਵੇ ਤਾਂ ਫਿਰ ਮੁੜ-ਮੁੜ ਕੇ ਨਹੀਂ ਮਰੇਗਾ॥ ੧॥

**ਮਨ ਮੇਰੇ ਰਾਮ ਨਾਮੁ ਆਧਾਰੁ ॥**
**ਗੁਰ ਪਰਸਾਦਿ ਪਰਮ ਪਦੁ ਪਾਇਆ**
**ਸਭ ਇਛ ਪੁਜਾਵਣਹਾਰੁ ॥ ੧ ॥ ਰਹਾਉ ॥**

ਹੇ ਮੇਰੇ ਮਨ ! ਗੁਰਾਂ ਦੀ ਕਿਰਪਾ ਨਾਲ ਜਿਸ ਨੇ ਰਾਮ ਨਾਮ ਦਾ ਆਧਾਰੁ= ਆਸਰਾ ਗ੍ਰਹਿਣ ਕੀਤਾ ਹੈ। ਉਸ ਨੇ ਪਰਮ-ਪਦ ਰੂਪ ਪਰਮਾਤਮਾ ਪਾਇਆ ਹੈ, ਜੋ ਪਰਮਾਤਮਾ ਸਭ ਇੱਛਾਵਾਂ ਦੇ ਪੁਜਾਵਣਹਾਰੁ= ਪੂਰਨ ਕਰਨ ਵਾਲਾ ਹੈ॥ ੧॥ ਰਹਾਉ॥

**ਸਭ ਮਹਿ ਏਕੋ ਰਵਿ ਰਹਿਆ ਗੁਰ ਬਿਨੁ ਬੂਝ ਨ ਪਾਇ ॥**

ਸਾਰਿਆਂ ਵਿਚ ਇਕ ਪ੍ਰਭੂ ਵਿਆਪਕ ਹੋ ਰਿਹਾ ਹੈ, ਪਰ ਗੁਰੂ ਤੋਂ ਬਿਨਾਂ ਉਸ ਦੀ ਸਮਝ ਨਹੀਂ ਪੈਂਦੀ।

**ਗੁਰਮੁਖਿ ਪਰਗਟੁ ਹੋਆ ਮੇਰਾ ਹਰਿ ਪ੍ਰਭੁ**
**ਅਨਦਿਨੁ ਹਰਿ ਗੁਣ ਗਾਇ ॥ ੨ ॥**

ਜਿਨ੍ਹਾਂ ਗੁਰਮੁਖਾਂ ਨੇ ਗੁਰਾਂ ਦੁਆਰੇ ਰਾਤ ਦਿਨ ਹਰੀ ਦੇ ਗੁਣ ਗਾਏ ਹਨ, ਉਹਨਾਂ ਨੂੰ ਮੇਰਾ ਹਰੀ-ਪ੍ਰਭੂ ਪ੍ਰਗਟ ਹੋਇਆ ਹੈ॥ ੨॥

**ਸੁਖ ਦਾਤਾ ਹਰਿ ਏਕੁ ਹੈ ਹੋਰ ਥੈ ਸੁਖੁ ਨ ਪਾਹਿ ॥**

ਸੁਖਾਂ ਦਾ ਦਾਤਾ ਇਕ ਹਰੀ ਹੈ, ਹੋਰ ਥਾਂ ਤੋਂ ਸੁਖ ਪ੍ਰਾਪਤ ਨਹੀਂ ਹੁੰਦਾ।

**ਸਤਿਗੁਰੁ ਜਿਨੀ ਨ ਸੇਵਿਆ ਦਾਤਾ ਸੇ ਅੰਤਿ ਗਏ ਪਛੁਤਾਹਿ ॥ ੩ ॥**

ਜਿਨ੍ਹਾਂ ਨੇ ਨਾਮ ਦੇ ਦਾਤੇ ਸਤਿਗੁਰਾਂ ਦੀ ਸੇਵਾ ਨਹੀਂ ਕੀਤੀ, ਉਹ ਅੰਤ ਦੇ ਸਮੇਂ ਪਛਤਾਉਂਦੇ ਗਏ ਹਨ॥ ੩॥

**ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਫਿਰਿ ਦੁਖੁ ਨ ਲਾਗੈ ਧਾਇ ॥**

ਜਿਨ੍ਹਾਂ ਨੇ ਸਤਿਗੁਰਾਂ ਨੂੰ ਸੇਵਿਆ ਹੈ ਉਨ੍ਹਾਂ ਨੇ ਸਦਾ= ਨਿਤ ਸੁਖ ਪਾਇਆ ਹੈ, ਉਨ੍ਹਾਂ ਨੂੰ ਮੁੜ ਕੇ ਦੁੱਖ ਨਹੀਂ ਆ ਕੇ ਲੱਗਦਾ, ਨਾ ਹੀ ਧਾਇ= ਦੌੜ ਕੇ ਕਿਸੇ ਜੂਨ ਵਿਚ ਜਾਂਦੇ ਹਨ।

**ਨਾਨਕ ਹਰਿ ਭਗਤਿ ਪਰਾਪਤਿ ਹੋਈ**
**ਜੋਤੀ ਜੋਤਿ ਸਮਾਇ ॥ ੪ ॥ ੭ ॥ ੧੭ ॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਨੂੰ ਗੁਰਾਂ ਪਾਸੋਂ ਹਰੀ ਦੀ ਭਗਤੀ ਪ੍ਰਾਪਤ ਹੋਈ ਹੈ, ਅੰਤ ਨੂੰ ਜੋਤੀ= ਪਰਮਾਤਮਾ ਵਿਚ ਉਸ ਦੀ ਜੋਤ ਸਮਾ ਜਾਂਦੀ ਹੈ॥ ੪॥ ੭॥ ੧੭॥

**ਭੈਰਉ ਮਹਲਾ ੩ ॥ ਬਾਝੁ ਗੁਰੂ ਜਗਤੁ ਬਉਰਾਨਾ ਭੂਲਾ ਚੋਟਾ ਖਾਈ ॥**

ਗੁਰਾਂ ਤੋਂ ਬਿਨਾਂ ਸਾਰਾ ਜਗਤ ਬਉਰਾਨਾ= ਝੱਲਾ (ਪਾਗਲ) ਹੈ, ਨਾਮ-ਸਿਮਰਨ ਤੋਂ, ਵਾ :- ਸਰੂਪ ਤੋਂ

ਭੁੱਲਾ ਹੋਇਆ ਜਮਾਂ ਦੀਆਂ ਚੋਟਾ= ਸੱਟਾਂ ਖਾਂਦਾ ਹੈ।

**ਮਰਿ ਮਰਿ ਜੰਮੈ ਸਦਾ ਦੁਖੁ ਪਾਏ ਦਰ ਕੀ ਖਬਰਿ ਨ ਪਾਈ॥ ੧॥**

ਮੁੜ-ਮੁੜ ਕੇ ਮਰਦਾ ਜੰਮਦਾ ਤੇ ਸਦਾ ਹੀ ਦੁੱਖ ਪਾਉਂਦਾ ਹੈ, ਕਿਉਂਕਿ ਉਸ ਨੇ ਦਰ= ਅੰਦਰ ਬੈਠੇ ਪ੍ਰਭੂ ਦੀ ਖ਼ਬਰ ਨਹੀਂ ਪਾਈ॥ ੧॥

**ਮੇਰੇ ਮਨ ਸਦਾ ਰਹਹੁ ਸਤਿਗੁਰ ਕੀ ਸਰਣਾ॥**

ਹੇ ਮੇਰੇ ਮਨ ! ਤੂੰ ਸਦਾ ਹੀ ਸਤਿਗੁਰਾਂ ਦੀ ਸ਼ਰਨ ਵਿਚ ਪਿਆ ਰਹੁ।

**ਹਿਰਦੈ ਹਰਿ ਨਾਮੁ ਮੀਠਾ ਸਦ ਲਾਗਾ**

**ਗੁਰ ਸਬਦੇ ਭਵਜਲੁ ਤਰਣਾ॥ ੧॥ ਰਹਾਉ॥**

ਗੁਰਾਂ ਦੇ ਸ਼ਬਦ ਦੁਆਰਾ ਜਿਨ੍ਹਾਂ ਦੇ ਹਿਰਦੇ ਵਿਚ ਸਦਾ ਹਰੀ ਨਾਮ ਮਿੱਠਾ ਲੱਗਦਾ ਹੈ, ਉਨ੍ਹਾਂ ਦਾ ਸੰਸਾਰ-ਸਮੁੰਦਰ ਤੋਂ ਤਰਨਾ ਹੁੰਦਾ ਹੈ॥ ੧॥ ਰਹਾਉ॥

**ਭੇਖ ਕਰੈ ਬਹੁਤੁ ਚਿਤੁ ਡੋਲੈ ਅੰਤਰਿ ਕਾਮੁ ਕ੍ਰੋਧੁ ਅਹੰਕਾਰੁ॥**

ਬਾਹਰੋਂ ਤਨ ਉੱਤੇ ਬਹੁਤਿਆਂ ਭੇਖਾਂ ਦੇ ਕਰਨ ਨਾਲ ਮਾਇਆ ਵਾਸਤੇ ਚਿਤ ਡੋਲਦਾ ਹੈ ਤੇ ਅੰਤਰਿ-ਅੰਤਹਕਰਨ ਵਿਚ ਕਾਮ, ਕਰੋਧ, ਹੰਕਾਰ(ਆਦਿਕ) ਵਧਦੇ ਹਨ।

**ਅੰਤਰਿ ਤਿਸਾ ਭੂਖ ਅਤਿ ਬਹੁਤੀ ਭਉਕਤ ਫਿਰੈ ਦਰ ਬਾਰੁ॥ ੨॥**

ਅੰਤਹਕਰਨ ਅੰਦਰ ਤ੍ਰਿਸ਼ਨਾ ਰੂਪੀ ਭੁੱਖ ਬਹੁਤ ਤੋਂ ਬਹੁਤ ਲੱਗ ਰਹੀ ਹੈ, ਇਸ ਲਈ ਦਰ ਬਾਰੁ= ਦਰ-ਦਰ ਉੱਤੇ ਭੌਂਕਦਾ ਫਿਰਦਾ ਹੈ, *ਵਾ :-* ਦਰਬਾਰੁ= ਕਚਹਿਰੀਆਂ ਵਿਚ ਭਟਕਦਾ ਫਿਰਦਾ ਹੈ॥ ੨॥

**ਗੁਰ ਕੈ ਸਬਦਿ ਮਰਹਿ ਫਿਰਿ ਜੀਵਹਿ ਤਿਨ ਕਉ ਮੁਕਤਿ ਦੁਆਰਿ॥**

ਜੋ ਗੁਰਾਂ ਦੇ ਸ਼ਬਦ ਕਰ ਕੇ ਜੀਵਤ ਭਾਵ ਤੋਂ ਮਰ ਕੇ ਫਿਰ ਪਰਮੇਸ਼ਰ ਵੱਲ ਜੀਵੇ ਹਨ, ਉਨ੍ਹਾਂ ਨੂੰ ਮੁਕਤੀ ਦਾ ਦੁਆਰਾ ਗਿਆਨ ਪ੍ਰਾਪਤ ਹੋਇਆ ਹੈ।

**ਅੰਤਰਿ ਸਾਂਤਿ ਸਦਾ ਸੁਖੁ ਹੋਵੈ ਹਰਿ ਰਾਖਿਆ ਉਰ ਧਾਰਿ ॥ ੩॥**

ਜਿਨ੍ਹਾਂ ਨੇ ਹਿਰਦੇ ਵਿਚ ਹਰੀ ਨੂੰ ਧਾਰਨ ਕਰ ਰੱਖਿਆ ਹੈ, ਉਨ੍ਹਾਂ ਦੇ ਹਿਰਦੇ ਅੰਦਰ ਸਦਾ ਸ਼ਾਂਤੀ ਸੁਖ ਹੁੰਦਾ ਹੈ॥ ੩॥

**ਜਿਉ ਤਿਸੁ ਭਾਵੈ ਤਿਵੈ ਚਲਾਵੈ ਕਰਣਾ ਕਿਛੂ ਨ ਜਾਈ॥**

ਜਿਵੇਂ ਉਸ ਪਰਮੇਸ਼ਰ ਨੂੰ ਭਾਉਂਦਾ ਹੈ ਤਿਵੇਂ ਤੋਰਦਾ ਹੈ, ਉਸ ਪਰਮੇਸ਼ਰ ਅੱਗੇ ਆਪਣਾ ਕੁਝ ਬਲ ਕੀਤਾ ਨਹੀਂ ਜਾਂਦਾ।

**ਨਾਨਕ ਗੁਰਮੁਖਿ ਸਬਦੁ ਸਮ੍ਹਾਲੇ ਰਾਮ ਨਾਮਿ ਵਡਿਆਈ॥ ੪॥ ੮॥੧੮॥**

ਗੁਰੂ ਜੀ ਕਥਨ ਕਰਦੇ ਹਨ— ਗੁਰਮੁਖ ਜਨ ਮੁਖ ਗੁਰਾਂ ਦੇ ਸ਼ਬਦ ਨੂੰ ਸੰਮ੍ਹਾਲਦੇ ਹਨ, ਇਸ ਲਈ ਉਨ੍ਹਾਂ ਨੂੰ ਰਾਮ ਨਾਮ ਦੀ ਵਡਿਆਈ ਮਿਲਦੀ ਹੈ॥ ੪॥ ੮॥ ੧੮॥

## ਭੈਰਉ ਮਹਲਾ ੩ ॥

## ਹਉਮੈ ਮਾਇਆ ਮੋਹਿ ਖੁਆਇਆ ਦੁਖੁ ਖਟੇ ਦੁਖ ਖਾਇ ॥

ਏਹ ਜੀਵ ਹੰਗਤਾ ਮਮਤਾ ਕਰ ਕੇ ਮਾਇਆ ਦੇ ਮੋਹ ਵਿਚ ਭੁੱਲ ਰਿਹਾ ਹੈ, *ਅਥਵਾ :-*ਮਾਇਆ ਦੇ ਮੋਹ ਕਰ ਕੇ ਤੇ ਹੰਗਤਾ ਮਮਤਾ ਕਰ ਕੇ ਜੀਵ ਨੇ ਆਪਣਾ ਸਰੂਪ ਖੁਆਇਆ= ਭੁਲਾ ਦਿੱਤਾ ਹੈ, ਦੁਖਦਾਈ ਕਰਮਾਂ ਨੂੰ ਖਟੇ= ਕਰਦਾ ਹੈ, ਇਸ ਲਈ ਦੁੱਖਾਂ ਨੂੰ ਹੀ ਖਾਇ= ਭੋਗਦਾ ਹੈ।

## ਅੰਤਰਿ ਲੋਭ ਹਲਕੁ ਦੁਖੁ ਭਾਰੀ ਬਿਨੁ ਬਿਬੇਕ ਭਰਮਾਇ ॥ ੧ ॥

(ਇਸ ਦੇ) ਅੰਦਰ ਲੋਭ ਰੂਪੀ ਹਲਕ ਦਾ ਭਾਰੀ ਦੁੱਖ ਹੈ, ਇਸ ਲਈ ਬਿਬੇਕ= ਬਿਚਾਰ ਤੋਂ ਬਿਨਾਂ ਹੋ ਕੇ ਭੱਜਾ ਫਿਰਦਾ ਹੈ॥ ੧ ॥

## ਮਨਮੁਖਿ ਧ੍ਰਿਗੁ ਜੀਵਣੁ ਸੈਸਾਰਿ ॥

ਮਨਮੁਖ ਦਾ ਸੰਸਾਰ ਵਿਚ ਜੀਉਣਾ ਹੀ ਧ੍ਰਿਕਾਰ ਰੂਪ ਹੈ।

## ਰਾਮ ਨਾਮੁ ਸੁਪਨੈ ਨਹੀ ਚੇਤਿਆ
## ਹਰਿ ਸਿਉ ਕਦੇ ਨ ਲਾਗੈ ਪਿਆਰੁ ॥ ੧ ॥ ਰਹਾਉ ॥

ਉਸ ਨੇ ਸੁਪਨੇ ਵਿਚ ਭੀ, *ਵਾ :-* ਸੁਪਨੇ= ਕਦਾਚਿਤ ਰਾਮ ਨਾਮ ਨੂੰ ਚੇਤਿਆ= ਸਿਮਰਿਆ ਨਹੀਂ ਅਤੇ ਹਰੀ ਨਾਲ ਭੀ ਕਦੇ ਪਿਆਰ ਨਹੀਂ ਲੱਗਾ॥ ੧ ॥ ਰਹਾਉ ॥

## ਪਸੂਆ ਕਰਮ ਕਰੈ ਨਹੀ ਬੂਝੈ ਕੂੜੁ ਕਮਾਵੈ ਕੂੜੋ ਹੋਇ ॥

ਪਸ਼ੂਆ ਵਰਗੇ ਕਰਮ ਕਰਦਾ ਹੈ, ਸਮਝਾਇਆਂ ਭੀ ਨਹੀਂ ਸਮਝਦਾ, ਝੂਠੇ ਸ਼ਕਾਮ ਕਰਮਾਂ ਨੂੰ ਕਮਾਉਂਦਾ ਹੈ, ਇਸ ਲਈ ਸੰਸਾਰਕ ਸੁਖ ਰੂਪੀ ਕੋਈ ਝੂਠਾ ਹੀ ਫਲ ਪ੍ਰਾਪਤ ਹੁੰਦਾ ਹੈ।

[ਪੰਨਾ ੧੧੩੩]

## ਸਤਿਗੁਰੁ ਮਿਲੈ ਤ ਉਲਟੀ ਹੋਵੈ ਖੋਜਿ ਲਹੈ ਜਨੁ ਕੋਇ ॥ ੨ ॥

ਸਤਿਗੁਰਾਂ ਨੂੰ ਮਿਲੇ ਤਾਂ ਉਨ੍ਹਾਂ ਦੀ ਕਿਰਪਾ ਨਾਲ ਸੰਸਾਰ ਵਲੋਂ ਬਿਰਤੀ ਉਲਟੀ ਹੁੰਦੀ ਹੈ, ਪਰ ਕੋਈ ਵਿਰਲਾ ਹੀ ਪੁਰਸ਼ ਇਸ ਵਿਚਾਰ ਨੂੰ ਖੋਜ ਕੇ ਲੱਭ ਲੈਂਦਾ ਹੈ।

## ਹਰਿ ਹਰਿ ਨਾਮੁ ਰਿਦੈ ਸਦ ਵਸਿਆ ਪਾਇਆ ਗੁਣੀਨਿਧਾਨੁ ॥

ਜਿਨ੍ਹਾਂ ਦੇ ਹਿਰਦੇ ਵਿਚ ਸਦਾ ਹਰਿ ਹਰਿ ਨਾਮ ਵਸਿਆ ਰਹਿੰਦਾ ਹੈ, ਉਨ੍ਹਾਂ ਨੇ ਸ਼ੁਭ-ਗੁਣਾਂ ਦੇ ਖਜ਼ਾਨੇ ਹਰੀ ਨੂੰ ਪਾਇਆ ਹੈ।

## ਗੁਰ ਪਰਸਾਦੀ ਪੂਰਾ ਪਾਇਆ ਚੂਕਾ ਮਨ ਅਭਿਮਾਨੁ ॥ ੩ ॥

ਗੁਰੂ ਦੀ ਕਿਰਪਾ ਨਾਲ ਜਿਸ ਦੇ ਮਨ ਵਿਚੋਂ ਹੰਕਾਰ ਦੂਰ ਹੋਇਆ ਹੈ, ਉਸ ਨੇ ਪੂਰਾ ਗਿਆਨ, ਜਾਂ ਪੂਰਾ ਪ੍ਰਭੂ ਪਾਇਆ ਹੈ॥ ੩ ॥

## ਆਪੇ ਕਰਤਾ ਕਰੇ ਕਰਾਏ ਆਪੇ ਮਾਰਗਿ ਪਾਏ॥

ਕਰਤਾ ਪੁਰਖ (ਵਾਹਿਗੁਰੂ) ਜੀਵ ਰੂਪ ਹੋ ਕੇ ਆਪ ਕਰਮ ਕਰਦਾ ਹੈ, ਈਸ਼੍ਵਰ ਰੂਪ ਹੋ ਕੇ ਆਪ ਕਰਾਉਂਦਾ ਹੈ ਅਤੇ ਗੁਰੂ ਰੂਪ ਹੋ ਕੇ ਆਪ ਹੀ ਜੀਵਾਂ ਨੂੰ ਸ਼ੁਭ ਰਸਤੇ ਪਾਉਂਦਾ ਹੈ।

## ਆਪੇ ਗੁਰਮੁਖਿ ਦੇ ਵਡਿਆਈ
## ਨਾਨਕ ਨਾਮਿ ਸਮਾਏ॥੪॥੯॥੧੯॥

ਗੁਰੂ ਜੀ ਕਥਨ ਕਰਦੇ ਹਨ— ਜੋ ਨਾਮ ਵਿਚ ਸਮਾਏ ਹਨ, ਉਨ੍ਹਾਂ ਗੁਰਮੁਖਾਂ ਨੂੰ ਆਪ ਹੀ ਵਡਿਆਈ ਦੇਂਦਾ ਹੈ॥ ੪॥ ੯॥ ੧੯॥

## ਭੈਰਉ ਮਹਲਾ ੩॥

ਜਿਸ ਵੇਲੇ ਪ੍ਰਹਿਲਾਦ ਦੀ ਉਮਰ ਪੰਜ ਸਾਲ ਦੀ ਹੋਈ ਤਾਂ ਪਿਤਾ ਹਰਨਾਖਸ਼ ਨੇ ਸ਼ਾਸਤ੍ਰ ਮਰਯਾਦਾ ਅਨੁਸਾਰ ਮਿਠਿਆਈ ਤੇ ਕੁਝ ਰੁਪਏ ਉੱਪਰ ਰੱਖ ਕੇ ਨੌਕਰਾਂ ਪਾਸੋਂ ਚੁਕਾ ਕੇ ਸਕੂਲ ਵੱਲ ਚੱਲ ਪਿਆ। ਸੰਡੇ ਮਰਕੇ ਪਾਸ ਪਹੁੰਚ ਕੇ ਮਿਠਿਆਈ ਅੱਗੇ ਰੱਖ ਕੇ ਕਿਹਾ-"ਇਸ ਮੇਰੇ ਪੁੱਤਰ ਪ੍ਰਹਿਲਾਦ ਨੂੰ ਚੰਗੀ ਤਰ੍ਹਾਂ ਪੜ੍ਹਾ ਕੇ ਸਿਆਣਾ ਬਣਾ ਦਿਓ!" ਰਾਜ-ਪੁੱਤਰ ਨੂੰ ਆਪਣੇ ਪਾਸ ਖੜਾ ਦੇਖ ਕੇ ਦੋਹਾਂ ਉਸਤਾਦਾਂ ਨੇ ਬੜੀ ਖੁਸ਼ੀ ਮਨਾਈ। ਸਕੂਲ ਦੇ ਬੱਚਿਆਂ ਨੂੰ ਮਿਠਿਆਈ ਵੰਡ ਕੇ ਪੱਟੀ ਉੱਤੇ ਪੰਜ ਅੱਖਰ ਲਿਖ ਦਿਤੇ। ਕੁਝ ਚਿਰ ਤਾਂ ਉਸਤਾਦਾਂ ਦੇ ਕਹੇ ਅਨੁਸਾਰ ਪ੍ਰਹਿਲਾਦ ਜੀ ਪੜ੍ਹਦੇ ਰਹੇ। ਜਦ ਉਨ੍ਹਾਂ ਨੇ ਆਪਣੀ ਰਾਜਨੀਤਕ ਰਾਖਸ਼ੀ ਵਿਦਿਆ ਪੜ੍ਹਾਉਣੀ ਸ਼ੁਰੂ ਕੀਤੀ ਤਾਂ ਉਸ ਵੇਲੇ ਪ੍ਰਹਿਲਾਦ ਜੀ ਨੇ ਕਿਹਾ-

## ਮੇਰੀ ਪਟੀਆ ਲਿਖਹੁ ਹਰਿ ਗੋਵਿੰਦ ਗੋਪਾਲਾ॥

ਮੇਰੀ ਇਸ ਪੱਟੀ ਉੱਤੇ ਹਰੀ ਗੋਬਿੰਦ ਗੋਪਾਲ ਦਾ ਨਾਮ ਲਿਖ ਦਿਓ, ਕਿਉਂਕਿ ਇਨ੍ਹਾਂ ਅੱਖਰਾਂ ਦੇ ਪੜ੍ਹੇ ਬਿਨਾਂ ਜੀਵ ਦੀ ਕਲਿਆਣ ਨਹੀਂ ਹੁੰਦੀ। ਇਕ ਪਰਮੇਸ਼ਰ ਦੇ ਨਾਮਾਂ ਤੋਂ ਬਿਨਾਂ-

## ਦੂਜੈ ਭਾਇ ਫਾਥੇ ਜਮ ਜਾਲਾ॥

ਦੂਜੇ ਅੱਖਰਾਂ ਨਾਲ ਭਾਇ= ਪਰੇਮ ਕਰਨ ਕਰ ਕੇ ਜਮਾਂ ਦੇ ਜਾਲ ਵਿਚ ਫਸਣਾ ਹੁੰਦਾ ਹੈ।

੨- ਦ੍ਵੈਤ ਭਾਵ ਸਬੰਧੀ ਵਿਦਿਆ ਦੇ ਪੜ੍ਹਨ ਵਾਲੇ ਮਨੁੱਖ ਜਮਾਂ ਦੇ ਜਾਲ ਵਿਚ ਫਸਦੇ ਹਨ।

ਅੱਗੋਂ ਪਾਂਧੇ ਨੇ ਕਿਹਾ-'ਇਨ੍ਹਾਂ ਨਾਮਾਂ ਦੇ ਪੜ੍ਹਨ ਕਰ ਕੇ ਤੇਰਾ ਪਿਤਾ ਤੈਨੂੰ ਮਾਰੇਗਾ।'

ਏਹ ਗੱਲ ਸੁਣ ਕੇ ਪ੍ਰਹਿਲਾਦ ਨੇ ਕਿਹਾ-

## ਸਤਿਗੁਰੁ ਕਰੇ ਮੇਰੀ ਪ੍ਰਤਿਪਾਲਾ॥ ਹਰਿ ਸੁਖ ਦਾਤਾ ਮੇਰੈ ਨਾਲਾ॥੧॥

੧- ਮੇਰਾ ਸਤਿਗੁਰੂ (ਨਾਰਦ ਮੁਨੀ) ਮੇਰੀ ਪ੍ਰਤਿਪਾਲਾ ਕਰੇਗਾ। ੨- ਮੇਰਾ ਸਤਿਗੁਰੂ= ਪਰਮੇਸ਼ਰ ਹੀ ਮੇਰੀ ਪਾਲਣਾ ਕਰੇਗਾ। ਉਹ ਸੁਖ ਦਾਤਾ ਹਰੀ, ਹਰ ਵੇਲੇ ਮੇਰੇ ਨਾਲ ਹੈ, ਮੇਰਾ ਭਰੋਸਾ ਉਸ ਉੱਤੇ ਹੈ, ਉਹ ਪਰਮਾਤਮਾ ਮੇਰੀ ਜ਼ਰੂਰ ਰਖਿਆ ਕਰੇਗਾ॥ ੧॥

## ਗੁਰ ਉਪਦੇਸਿ ਪ੍ਰਹਿਲਾਦੁ ਹਰਿ ਉਚਰੈ॥
## ਸਾਸਨਾ ਤੇ ਬਾਲਕੁ ਗਮੁ ਨ ਕਰੈ॥੧॥ ਰਹਾਉ॥

ਗੁਰੂ (ਨਾਰਦ ਮੁਨੀ ਜੀ) ਦੇ ਉਪਦੇਸ਼ ਦੁਆਰਾ ਪ੍ਰਹਿਲਾਦ ਹਰੀ ਦਾ ਸਿਮਰਨ ਕਰਦਾ ਹੈ। (ਪਿਤਾ ਹਰਨਾਖਸ਼ ਦੀ) ਸਾਸਨਾ= ਤਾੜਨਾ ਦਾ ਬਾਲਕੁ (ਪ੍ਰਹਿਲਾਦ) ਗਮੁ= ਖੌਫ, ਜਾਂ ਫਿਕਰ ਨਹੀਂ ਕਰਦਾ।

**ਮਾਤਾ ਉਪਦੇਸੈ ਪ੍ਰਹਿਲਾਦ ਪਿਆਰੇ॥**

**ਪੁਤ੍ਰ ਰਾਮ ਨਾਮੁ ਛੋਡਹੁ ਜੀਉ ਲੇਹੁ ਉਬਾਰੇ॥**

ਫਿਰ ਮਾਂ ਨੇ ਉਪਦੇਸ਼ ਦਿੱਤਾ— ਹੇ ਪਿਆਰੇ ਪੁੱਤਰ-ਪ੍ਰਹਿਲਾਦ! ਰਾਮ ਦਾ ਨਾਮ ਛੱਡ ਦੇ, ਆਪਣੇ ਜੀਅ ਨੂੰ ਬਚਾ ਲੈ, ਨਹੀਂ ਤਾਂ ਤੇਰਾ ਪਿਤਾ ਤੈਨੂੰ ਮਾਰ ਦੇਵੇਗਾ। ਇਹ ਗੱਲ ਸੁਣ ਕੇ-

**ਪ੍ਰਹਿਲਾਦੁ ਕਹੈ ਸੁਨਹੁ ਮੇਰੀ ਮਾਇ॥**

**ਰਾਮ ਨਾਮੁ ਨ ਛੋਡਾ ਗੁਰਿ ਦੀਆ ਬੁਝਾਇ॥ ੨॥**

ਪ੍ਰਹਿਲਾਦ ਨੇ ਕਿਹਾ-ਹੇ ਮੇਰੀ ਮਾਂ ਸੁਣ, ਮੈਂ ਰਾਮ ਦਾ ਨਾਮ ਨਹੀਂ ਛੱਡਾਂਗਾ ਕਿਉਂਕਿ ਮੈਨੂੰ ਇਸ ਨਾਮ ਦਾ ਪਰਤਾਪ ਗੁਰੂ (ਨਾਰਦ ਜੀ) ਨੇ ਸਮਝਾ ਦਿੱਤਾ ਹੈ॥ ੨॥

**ਸੰਡਾ ਮਰਕਾ ਸਭਿ ਜਾਇ ਪੁਕਾਰੇ॥**

(ਸ਼ੁੱਕਰ ਦੇ ਪੁੱਤਰ) ਸੰਡਾ ਤੇ ਮਰਕਾ ਦੋਵੇਂ ਸਭਿ= ਸਭਾ ਵਿਚ ਜਾ ਪੁਕਾਰੇ= ਫਰਿਆਦੀ ਹੋਏ (ਤੇ ਇਸ ਤਰ੍ਹਾਂ ਕਿਹਾ-ਹੇ ਰਾਜਨ!)

**ਪ੍ਰਹਿਲਾਦੁ ਆਪਿ ਵਿਗੜਿਆ ਸਭਿ ਚਾਟੜੇ ਵਿਗਾੜੇ॥**

(ਤੇਰਾ ਪੁੱਤਰ) ਪ੍ਰਹਿਲਾਦ ਆਪ ਤਾਂ ਵਿਗੜਿਆ ਹੋਇਆ ਹੈ ਅਤੇ ਨਾਲ ਹੀ ਉਸ ਨੇ ਸਾਡੇ ਸਾਰੇ ਚਾਟੜੇ= ਬੱਚੇ (ਵਿਦਿਆਰਥੀ) ਭੀ ਵਿਗਾੜ ਦਿੱਤੇ ਹਨ। ਏਹ ਗੱਲ ਸੁਣ ਕੇ-

**ਦੁਸਟ ਸਭਾ ਮਹਿ ਮੰਤ੍ਰੁ ਪਕਾਇਆ॥**

**ਪ੍ਰਹਿਲਾਦ ਕਾ ਰਾਖਾ ਹੋਇ ਰਘੁਰਾਇਆ॥ ੩॥**

(ਜ਼ਾਲਮ ਹਰਨਾਖਸ਼ ਨੇ) ਸਭਾ ਵਿਚ (ਬੈਠ ਕੇ ਪ੍ਰਹਿਲਾਦ ਦੇ ਮਾਰਨ ਦਾ) ਦੁਸਟ= ਖੋਟਾ ਮੰਤ੍ਰੁ= ਮਤਾ ਪਕਾਇਆ= ਕੀਤਾ, ਭਾਵ ਪ੍ਰਹਿਲਾਦ ਦੇ ਮਾਰਨ ਦੀ ਪੱਕੀ ਸਲਾਹ ਕਰ ਲਈ। ਪਰ ਪ੍ਰਹਿਲਾਦ ਦਾ ਰਾਖਾ ਰਘੁਰਾਇਆ= ਸਮੂਹ ਇੰਦ੍ਰੀਆਂ ਦਾ ਮਾਲਕ ਪ੍ਰਭੂ ਆਪ ਆ ਕੇ ਹੋਇਆ॥ ੩॥

**ਹਾਥਿ ਖੜਗੁ ਕਰਿ ਧਾਇਆ, ਅਤਿ ਅਹੰਕਾਰਿ॥**

**ਹਰਿ ਤੇਰਾ ਕਹਾ, ਤੁਝੁ ਲਏ ਉਬਾਰਿ॥**

ਅਤਿ= ਵੱਡਾ ਹੰਕਾਰੀ (ਹਰਨਾਖਸ਼ ਦੈਂਤ) ਹੱਥ ਵਿਚ ਖੜਗੁ= ਖੰਡਾ (ਤਲਵਾਰ) ਲੈ ਕੇ (ਪ੍ਰਹਿਲਾਦ ਨੂੰ ਮਾਰਨ) ਦੌੜਿਆ। ਅਤੇ ਕਹਿੰਦਾ ਹੈ-ਛੇਤੀ ਦੱਸ! ਤੇਰਾ ਹਰੀ ਕਹਾ= ਕਿਥੇ ਹੈ? (ਉਸ ਨੂੰ ਸਦ ਲੈ, ਜੋ ਹੁਣ ਆ ਕੇ) ਤੈਨੂੰ ਮੇਰੀ ਮਾਰ ਤੋਂ ਉਬਾਰਿ= ਬਚਾ ਲਵੇ।

**ਖਿਨ ਮਹਿ ਭੈਆਨ ਰੂਪੁ ਨਿਕਸਿਆ ਥੰਮ੍ ਉਪਾੜਿ॥**

ਉਸੇ ਖਿਨ ਵਿਚ ਥੰਮ੍ਹ ਨੂੰ ਭੰਨ ਕੇ ਵਿਚੋਂ ਭਿਆਨਕ ਰੂਪ (ਵਾਲਾ ਨਰਸਿੰਘ ਅਵਤਾਰ) ਨਿਕਲ ਆਇਆ।

**ਹਰਣਾਖਸੁ ਨਖੀ ਬਿਦਾਰਿਆ ਪ੍ਰਹਲਾਦੁ ਲੀਆ ਉਬਾਰਿ ॥ ੪ ॥**

ਹਰਨਾਖਸ਼ ਦੈਂਤ ਨੂੰ ਨਖੀਂ= ਨੌਂਹਾਂ ਨਾਲ ਚੀਰ ਕੇ ਪਾੜ ਦਿੱਤਾ ਅਤੇ ਆਪਣੇ ਪਿਆਰੇ ਭਗਤ ਪ੍ਰਹਿਲਾਦ ਨੂੰ ਉਬਾਰਿ= ਬਚਾ ਲਿਆ॥ ੪॥

**ਸੰਤ ਜਨਾ ਕੇ ਹਰਿ ਜੀਉ ਕਾਰਜ ਸਵਾਰੇ ॥**

ਸੰਤ ਜਨਾਂ ਦੇ ਸਾਰੇ ਕੰਮ ਹਰਿ ਜੀ ਨੇ ਆਪ ਸਵਾਰੇ ਹਨ। ਅਤੇ-

**ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ ॥**

ਪ੍ਰਹਿਲਾਦ ਜਨ ਦੀਆਂ ਇੱਕੀ ਕੁਲਾਂ* ਤਾਰੀਆਂ ਹਨ। ਵਾ :- ਇਕੀਹ= ਇਕੋ ਪ੍ਰਹਿਲਾਦ ਨੇ ਆਪਣੀ ਕੁਲ ਦੇ ਸਾਰੇ ਪੁਰਸ਼ ਤਾਰ ਲਏ ਹਨ।

**ਗੁਰ ਕੈ ਸਬਦਿ ਹਉਮੈ ਬਿਖੁ ਮਾਰੇ ॥**

ਗੁਰਾਂ ਦੇ ਸ਼ਬਦ ਦੁਆਰਾ ਹੰਗਤਾ ਮਮਤਾ ਦੇ ਸਹਿਤ ਵਿਸ਼ਿਆਂ ਨੂੰ ਮਾਰ ਕੇ ਨਾਮ ਜਪਣਾ ਕਰੇ। ਕਿਉਂਕਿ-

**ਨਾਨਕ ਰਾਮ ਨਾਮਿ ਸੰਤ ਨਿਸਤਾਰੇ ॥ ੫ ॥ ੧੦ ॥ ੨੦ ॥**

ਗੁਰੂ ਜੀ ਕਥਨ ਕਰਦੇ ਹਨ-ਰਾਮ ਨਾਮ ਦੇ ਜਾਪ ਨੇ ਹੀ ਸੰਤ ਤਾਰੇ ਹਨ॥ ੫॥ ੧੦॥ ੨੦॥

ਏਸੇ ਪ੍ਰਸੰਗ ਦੀ ਪ੍ਰੌਢਤਾ ਲਈ ਅਗਲੇ ਸ਼ਬਦ ਵਿਚ ਭੀ ਓਹੀ ਗੱਲ ਆਖਦੇ ਹਨ :-

**ਭੈਰਉ ਮਹਲਾ ੩ ॥**

**ਆਪੇ ਦੈਤ ਲਾਇ ਦਿਤੇ ਸੰਤ ਜਨਾ ਕਉ ਆਪੇ ਰਾਖਾ ਸੋਈ ॥**

ਹੇ ਵਾਹਿਗੁਰੂ ! ਤੁਸਾਂ ਨੇ ਆਪ ਹੀ ਸੰਤ ਜਨਾਂ ਦੇ ਮਗਰ ਪ੍ਰਤੱਖ ਦੈਂਤ। ਵਾ :- ਕਾਮ ਆਦਿਕ ਦੈਂਤ ਲਗਾ ਦਿੱਤੇ ਹਨ ਅਤੇ ਆਪ ਹੀ ਤੂੰ ਉਹਨਾਂ ਦਾ ਰਾਖਾ ਹੋਇਆ ਹੈਂ (ਵਡਿਆਈ ਵਧਾਉਣ ਆਈ)।

**ਜੋ ਤੇਰੀ ਸਦਾ ਸਰਣਾਈ ਤਿਨ ਮਨਿ ਦੁਖੁ ਨ ਹੋਈ ॥ ੧ ॥**

ਜੋ ਪੁਰਸ਼ ਸਦਾ ਆਪ ਜੀ ਦੀ ਸ਼ਰਨ ਵਿਚ ਪਿਆ ਰਹਿੰਦਾ ਹੈ, ਉਸ ਦੇ ਮਨ ਵਿੱਚ ਕੋਈ ਦੁੱਖ ਨਹੀਂ ਹੁੰਦਾ॥ ੧॥

---

*ਸੱਤ ਨਾਨਕਿਆਂ ਦੀਆਂ, ਸੱਤ ਦਾਦਕਿਆਂ ਦੀਆਂ, ਸੱਤ ਸਹੁਰਿਆਂ ਦੀਆਂ।

अमानित्वादि संपन्नो मुमुक्षु एक विंशति कुलं तारयति।
ब्रह्म वित्मात्रेण कुल एकोत्तर शतं तारयति॥ (पैंगलोपनिशद)

**ਪੰਜਾਬੀ ਅਨੁਵਾਦ**-'ਅਮਨਿਤ੍ਵਾਦਿ ਸਪੰਨੋ ਮੁਮੁਖਸ਼ੂ, ਏਕ ਵਿਸ਼ੰਤਿ ਕੁਲੰ ਤਾਰਯਤੀ।
ਬ੍ਰਹਮ ਵਿਤ ਮਾਤ੍ਰੇਣ ਕੁਲ ਏਕੋਤ੍ਰ ਸ਼ਤੰ ਤਾਰਯਤੀ।'

**ਅਰਥ ਭਾਵ**-ਨਿਰਮਾਣਤਾ ਆਦਿ ਗੁਣਾਂ ਦੇ ਸਹਿਤ ਜੋ ਜਗਿਆਸੂ ਹੈ, ਉਹ ਆਪਣੀਆਂ ਏਕ ਵਿਸ਼ੰਤਿ=ਇੱਕੀ ਕੁਲਾਂ ਤਾਰਦਾ ਹੈ। ਬ੍ਰਹਮ ਦੇ ਵਿਤ=ਜਾਣਨ ਵਾਲਾ ਜੋ ਬ੍ਰਹਮ ਵੇਤਾ ਹੈ, ਉਹ ਬ੍ਰਹਮ ਦੇ ਮਾਤ੍ਰੇਣ=ਜਾਣਨ ਨਾਲ ਹੀ ਆਪਣੀਆਂ ੧੦੧ ਕੁਲਾਂ ਤਾਰ ਲੈਂਦਾ ਹੈ।

**ਜੁਗਿ ਜੁਗਿ ਭਗਤਾ ਕੀ ਰਖਦਾ ਆਇਆ॥**

ਹਰੇਕ ਜੁਗ ਵਿਚ ਤੂੰ ਭਗਤਾਂ ਦੀ (ਇੱਜ਼ਤ) ਰੱਖਦਾ ਹੀ ਆਇਆ ਹੈਂ।

**ਦੈਤ ਪੁਤ੍ਰੁ ਪ੍ਰਹਲਾਦੁ, ਗਾਇਤ੍ਰੀ ਤਰਪਣੁ ਕਿਛੂ ਨ ਜਾਣੈ;**
**ਸਬਦੇ ਮੇਲਿ ਮਿਲਾਇਆ॥ ੧॥ ਰਹਾਉ॥**

(ਹਰਨਾਖਸ਼) ਦੈਂਤ ਦਾ ਪੁੱਤਰ, ਪ੍ਰਹਿਲਾਦ, ਗਾਇਤ੍ਰੀ ਮੰਤਰ ਅਤੇ ਤਰਪਣ ਆਦਿਕ ਕੁਛ ਕਰਮ ਕਰਨੇ ਨਹੀਂ ਜਾਣਦਾ ਸੀ, ਪਰ ਗੁਰਾਂ ਦਾ ਸ਼ਬਦ (ਪ੍ਰਾਪਤ ਹੋਣ) ਕਰ ਕੇ (ਤੁਸਾਂ ਨੇ ਉਸ ਨੂੰ ਆਪਣੇ) ਮੇਲ ਵਿਚ ਮਿਲਾ ਲਿਆ ਹੈ॥ ੧॥ ਰਹਾਉ॥

**ਅਨਦਿਨੁ ਭਗਤਿ ਕਰਹਿ ਦਿਨ ਰਾਤੀ ਦੁਬਿਧਾ ਸਬਦੇ ਖੋਈ॥**

ਜੋ ਰਾਤ ਦਿਨ ਇਕ-ਰਸ ਭਗਤੀ ਕਰਦੇ ਹਨ, ਉਹਨਾਂ ਨੇ ਗੁਰ-ਸ਼ਬਦ ਕਰ ਕੇ ਦੁਬਿਧਾ ਖੋਈ= ਨਾਸ ਕਰ ਦਿੱਤੀ ਹੈ।

**ਸਦਾ ਨਿਰਮਲ ਹੈ ਜੋ ਸਚਿ ਰਾਤੇ ਸਚੁ ਵਸਿਆ ਮਨਿ ਸੋਈ॥ ੨॥**

ਜੋ ਸੱਚ ਨਾਮ ਵਿਚ ਰਾਤੇ= ਰੰਗੇ ਗਏ ਹਨ ਉਹ ਸਦਾ ਨਿਰਮਲ ਹਨ, ਉਹਨਾਂ ਦੇ ਮਨ ਵਿਚ ਸੱਚ ਸਰੂਪ ਪਰਮਾਤਮਾ ਵਸਿਆ ਹੈ॥ ੨॥

**ਮੂਰਖ ਦੁਬਿਧਾ ਪੜ੍ਹਹਿ ਮੂਲੁ ਨ ਪਛਾਣਹਿ ਬਿਰਥਾ ਜਨਮੁ ਗਵਾਇਆ॥**

ਜੋ ਮੂਰਖ ਪੁਰਸ਼ ਦੁਬਿਧਾ (ਸਬੰਧੀ ਗ੍ਰੰਥਾਂ ਨੂੰ) ਪੜ੍ਹਦੇ ਹਨ, ਮੂਲੁ= ਮੁੱਢ ਰੂਪ ਪਰਮਾਤਮਾ ਨੂੰ ਨਹੀਂ ਪਛਾਣਦੇ, ਉਹਨਾਂ ਨੇ ਅਮੋਲਕ ਜਨਮ ਨੂੰ ਵਿਅਰਥ ਗੁਆ ਲਿਆ ਹੈ।

**ਸੰਤ ਜਨਾ ਕੀ ਨਿੰਦਾ ਕਰਹਿ ਦੁਸਟੁ ਦੈਤੁ ਚਿੜਾਇਆ॥ ੩॥**

ਮੂਰਖ ਪੁਰਸ਼ ਸੰਤ ਜਨਾਂ ਦੀ ਨਿੰਦਿਆ ਕਰਦਾ ਹੈ ਜਿਵੇਂ ਸੰਡੇ ਮਰਕੇ ਨੇ ਪ੍ਰਹਿਲਾਦ ਦੀ ਨਿੰਦਿਆ ਕੀਤੀ ਹੈ ਤੇ ਦੁਸ਼ਟ ਦੈਂਤ ਜੋ ਹਰਨਾਖਸ਼ ਹੈ, ਉਸ ਨੂੰ ਚਿੜਾਇਆ= ਖਿਝਾਇਆ ਅਰਥਾਤ ਕਰੋਧੀ ਕਰ ਦਿੱਤਾ॥ ੩॥

**ਪ੍ਰਹਲਾਦੁ ਦੁਬਿਧਾ ਨ ਪੜੈ ਹਰਿ ਨਾਮੁ ਨ ਛੋਡੈ ਡਰੈ ਨ ਕਿਸੈ ਦਾ ਡਰਾਇਆ॥**

ਪ੍ਰਹਿਲਾਦ ਦੁਬਿਧਾ (ਸਬੰਧੀ ਗ੍ਰੰਥਾਂ ਨੂੰ) ਨਹੀਂ ਪੜ੍ਹਦਾ ਸੀ। *ਵਾ :-* ਦੁਬਿਧਾ ਵਿਚ ਨਹੀਂ ਪੈਂਦਾ ਸੀ, ਹਰਿ ਨਾਮ ਨੂੰ ਨਹੀਂ ਛੱਡਦਾ ਸੀ ਅਤੇ ਕਿਸੇ ਦਾ ਡਰਾਇਆ ਹੋਇਆ ਭੀ ਨਹੀਂ ਡਰਦਾ ਸੀ।

**ਸੰਤ ਜਨਾ ਕਾ ਹਰਿ ਜੀਉ ਰਾਖਾ ਦੈਤੈ ਕਾਲੁ ਨੇੜਾ ਆਇਆ॥ ੪॥**

ਹਰਿ ਜੀ ਆਪ ਸੰਤ ਜਨਾ= ਭਗਤ ਜਨ ਪ੍ਰਹਿਲਾਦ ਦਾ ਰਾਖਾ ਹੋਇਆ ਅਤੇ ਦੈਂਤ ਹਰਨਾਖਸ਼ ਦਾ ਕਾਲ ਨੇੜੇ ਆ ਗਿਆ। ਜਾਂ ਦੈਤੈ= ਹਰਨਾਖਸ਼ ਦੇ ਮਰਨੇ ਦਾ ਕਾਲੁ= ਸਮਾਂ ਨੇੜੇ ਆ ਗਿਆ॥ ੪॥

**ਆਪਣੀ ਪੈਜ ਆਪੇ ਰਾਖੈ ਭਗਤਾਂ ਦੇਇ ਵਡਿਆਈ॥**

ਪਰਮਾਤਮਾ ਆਪਣੀ ਇੱਜ਼ਤ ਆਪ ਰੱਖਦਾ ਹੈ ਅਤੇ ਜਗਤ ਵਿਚ ਭਗਤਾਂ ਨੂੰ ਵਡਿਆਈ ਦੇਂਦਾ ਹੈ।

**ਨਾਨਕ ਹਰਣਾਖਸੁ ਨਖੀ ਬਿਦਾਰਿਆ**

**ਅੰਧੈ ਦਰ ਕੀ ਖਬਰਿ ਨ ਪਾਈ॥੫॥੧੧॥੨੧॥**

ਗੁਰੂ ਜੀ ਕਥਨ ਕਰਦੇ ਹਨ— (ਪਰਮੇਸ਼ਰ ਨੇ ਨਰਸਿੰਘ ਅਵਤਾਰ ਧਾਰ ਕੇ) ਹਰਨਾਖਸ਼ ਦੈਂਤ ਨੂੰ ਨਖੀ= ਨੌਹਾਂ ਨਾਲ ਪਾੜ ਪਰ ਉਸ ਅੰਨ੍ਹੇ ਹਰਨਾਖਸ਼ ਨੇ ਪਰਮੇਸ਼ਰ ਦੇ ਦਰਿ= ਦਰਵਾਜ਼ੇ (ਦਰਗਾਹ) ਦੀ ਖ਼ਬਰ ਨਹੀਂ ਪਾਈ॥ ੫॥ ੧੧॥ ੨੧॥

## ਰਾਗੁ ਭੈਰਉ ਮਹਲਾ ੪ ਚਉਪਦੇ ਘਰੁ ੧ ੧ਓ ਸਤਿਗੁਰ ਪ੍ਰਸਾਦਿ॥

**ਹਰਿ ਜਨ ਸੰਤ ਕਰਿ ਕਿਰਪਾ ਪਗਿ ਲਾਇਣੁ॥**

੧- ਸੰਤ ਜਨ ਕਿਰਪਾ ਦ੍ਰਿਸ਼ਟੀ ਕਰ ਕੇ ਹਰੀ ਦੇ ਪਗਿ= ਚਰਨਾਂ ਨਾਲ ਲਗਾ ਦੇਂਦੇ ਹਨ।

੨- ਹੇ ਪੁਰਸ਼ਾ ! ਕਿਰਪਾ ਕਰਨ ਵਾਲੇ ਜੋ ਹਰੀ ਦੇ ਸੰਤ ਜਨ ਹਨ, ਉਹਨਾਂ ਦੀ ਚਰਨੀਂ ਤੂੰ ਆਪਣੇ ਆਪ ਨੂੰ ਲਗਾਉਣਾ ਕਰ।

[ਪੰਨਾ ੧੧੩੪]

**ਗੁਰ ਸਬਦੀ ਹਰਿ ਭਜੁ ਸੁਰਤਿ ਸਮਾਇਣੁ॥੧॥**

ਗੁਰ-ਸ਼ਬਦੀਆਂ ਦੁਆਰੇ ਹਰੀ ਦਾ ਸਿਮਰਨ ਕਰ ਤਾਂ ਤੇਰੀ ਸੁਰਤਿ= ਗਿਆਤ ਪਰਮੇਸ਼ਰ ਵਿਚ ਸਮਾਵੇਗੀ। *ਅਥਵਾ :-* ਗੁਰ-ਸ਼ਬਦ ਦੁਆਰੇ ਸੁਰਤਿ ਸਮਾਇਣੁ= ਬਿਰਤੀ ਲਗਾ ਕੇ ਹਰੀ ਨੂੰ ਯਾਦ ਕਰ॥ ੧॥

**ਮੇਰੇ ਮਨ ਹਰਿ ਭਜੁ ਨਾਮੁ ਨਰਾਇਣੁ॥**

ਹੇ ਮੇਰੇ ਮਨ ! ਤੂੰ ਹਰੀ ਨਰਾਇਣ ਦੇ ਨਾਮ ਨੂੰ ਸਿਮਰਨਾ ਕਰ। *ਵਾ :-* ਹਰਿ ਹਰਿ ਨਾਮ ਨੂੰ ਤੇ ਨਰਾਇਣ ਨਰਾਇਣ ਨਾਮ ਨੂੰ ਸਿਮਰਨਾ ਕਰ। *ਪ੍ਰਸ਼ਨ-* ਫਲ ਕੀ ਮਿਲੇਗਾ? *ਉੱਤਰ-*

**ਹਰਿ ਹਰਿ ਕ੍ਰਿਪਾ ਕਰੇ ਸੁਖ ਦਾਤਾ,**

**ਗੁਰਮੁਖਿ ਭਵਜਲੁ ਹਰਿ ਨਾਮਿ ਤਰਾਇਣੁ॥੧॥ ਰਹਾਉ॥**

ਜੇ ਗੁਰਮੁਖਿ= ਗੁਰਾਂ ਦੁਆਰੇ ਤੂੰ ਹਰੀ ਨਾਮ ਦਾ ਸਿਮਰਨ ਕਰੇਂਗਾ ਤਾਂ ਸੁਖ ਦਾਤਾ= ਸੁਖਾਂ ਦੇ ਦੇਣ ਵਾਲਾ ਹਰਿ ਹਰਿ ਕਿਰਪਾ ਕਰ ਕੇ ਤੈਨੂੰ ਸੰਸਾਰ-ਸਮੁੰਦਰ ਤੋਂ ਤਾਰ ਦੇਵੇਗਾ॥ ੧॥ ਰਹਾਉ॥

**ਸੰਗਤਿ ਸਾਧ ਮੇਲਿ, ਹਰਿ ਗਾਇਣੁ॥**

**ਗੁਰਮਤੀ ਲੇ ਰਾਮ ਰਸਾਇਣੁ॥੨॥**

ਸੰਤਾਂ ਦੀ ਸੰਗਤ ਵਿਚ ਆਪਣੇ ਮਨ ਨੂੰ ਮੇਲ ਕੇ ਤੂੰ ਹਰੀ ਗੁਣਾਂ ਨੂੰ ਗਾਉਣਾ ਕਰ। ਰਸਾਇਣੁ= ਰਸਾਂ ਦਾ ਘਰ ਜੋ ਰਾਮ ਹੈ, ਉਸ ਨੂੰ ਗੁਰ-ਸਿਖਿਆ ਦੁਆਰੇ ਲੈਣਾ ਕਰ॥ ੨॥

**ਗੁਰ ਸਾਧੂ, ਅੰਮ੍ਰਿਤ ਗਿਆਨ ਸਰਿ ਨਾਇਣੁ॥**

ਨਾਮ-ਅੰਮ੍ਰਿਤ ਦੇ ਸਰਿ= ਸਰੋਵਰ, ਜੋ ਸਾਧੂ= ਸ੍ਰੇਸ਼ਟ ਗੁਰੂ ਹਨ, ਉਹਨਾਂ ਦੁਆਰੇ ਜੋ ਗਿਆਨ ਦੀ ਪ੍ਰਾਪਤੀ ਕਰਨੀ ਹੈ, ਏਹੋ ਉਸ ਸਰੋਵਰ ਵਿਚ ਨਾਇਣੁ= ਇਸ਼ਨਾਨ ਕਰ।

**ਸਭਿ ਕਿਲਵਿਖ ਪਾਪ ਗਏ ਗਾਵਾਇਣੁ ॥ ੩ ॥**

੧- ਤਾਂ ਚਾਰੇ ਕਿਲਵਿਖ ਤੇ ਸਾਰੇ ਪਾਰ ਗਏ ਗਵਾਤੇ ਹੋ ਜਾਣਗੇ।

੨- ਜੋ ਪਾਪ ਗੁਆਉਣ ਜੋਗ ਹਨ, ਉਹ ਚਲੇ ਜਾਣਗੇ।

੩- ਚਾਰੇ ਕਿਲਵਿਖ ਗਏ= ਚਲੇ ਜਾਣਗੇ ਤੇ ਸਾਰੇ ਪਾਪ ਭੀ ਗਾਵਾਇਣੁ= ਗੁਆਚ ਜਾਣਗੇ।

੪- ਜਿਸ ਵੇਲੇ ਗੁਰੂ ਰੂਪ ਸਰੋਵਰ ਵਿਚ ਇਸ਼ਨਾਨ ਕਰਨ ਗਏ ਤਾਂ ਵੱਡੇ ਛੋਟੇ ਸਾਰੇ ਪਾਪ ਦੂਰ ਹੋ ਗਏ।

**ਤੂ ਆਪੇ ਕਰਤਾ ਸ੍ਰਿਸਟਿ ਧਰਾਇਣੁ ॥**

ਹੇ ਕਰਤਾ ਪੁਰਖ (ਵਾਹਿਗੁਰੂ) ! ਤੂੰ ਆਪੇ ਸਾਰੀ ਸ੍ਰਿਸ਼ਟੀ ਦਾ ਕਰਤਾ ਹੈਂ ਅਤੇ ਆਪ ਹੀ ਮਰਯਾਦਾ ਦੇ ਧਾਰਨ ਵਾਲਾ ਹੈਂ।

**ਜਨੁ ਨਾਨਕੁ ਮੇਲਿ ਤੇਰਾ ਦਾਸ ਦਸਾਇਣੁ ॥ ੪ ॥ ੧ ॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਜਨ ਦਾਸਾਂ ਦਾ ਦਾਸ ਹਾਂ, ਮੈਨੂੰ ਆਪਣੇ ਨਾਲ ਮੇਲ ਲੈਣਾ ਕਰ॥ ੪ ॥ ੧ ॥

**ਭੈਰਉ ਮਹਲਾ ੪ ॥ ਬੋਲਿ ਹਰਿ ਨਾਮੁ ਸਫਲ ਸਾ ਘਰੀ ॥**

ਏਹ ਜੀਵ ਜਿਸ ਘੜੀ ਵਿਚ ਹਰੀ ਨਾਮ ਬੋਲਦਾ ਹੈ, ਉਹ ਘੜੀ ਸਫਲ ਹੈ।

**ਗੁਰ ਉਪਦੇਸਿ ਸਭਿ ਦੁਖ ਪਰਹਰੀ ॥ ੧ ॥**

ਗੁਰਾਂ ਦਾ ਉਪਦੇਸ਼ ਸਾਰਿਆਂ ਦੁੱਖਾਂ ਦੇ ਪਰਹਰੀ= ਨਾਸ ਕਰਨ ਵਾਲਾ ਹੈ।

**ਮੇਰੇ ਮਨ ਹਰਿ ਭਜੁ ਨਾਮੁ ਨਰਹਰੀ ॥**

ਹੇ ਮੇਰੇ ਮਨ ! ਨਰਾਂ ਦੇ ਹਰੇ ਕਰਨ ਵਾਲੇ ਹਰੀ ਦੇ ਨਾਮ ਨੂੰ ਭਜਣਾ ਕਰ ਅਤੇ ਇਸ ਤਰ੍ਹਾਂ ਬੇਨਤੀ ਕਰ-

**ਕਰਿ ਕਿਰਪਾ ਮੇਲਹੁ ਗੁਰੁ ਪੂਰਾ**
**ਸਤਸੰਗਤਿ ਸੰਗਿ ਸਿੰਧੁ ਭਉ ਤਰੀ ॥ ੧ ॥ ਰਹਾਉ ॥**

ਹੇ ਪ੍ਰਭੂ ! ਕਿਰਪਾ ਕਰ ਕੇ ਪੂਰੇ ਗੁਰਾਂ ਨਾਲ ਮੇਲਣਾ ਕਰ, ਜਿਨ੍ਹਾਂ ਦੀ ਸਤਸੰਗਤ ਦੇ ਸੰਗਿ= ਨਾਲ ਮਿਲ ਕੇ ਭੈ ਦਾਇਕ ਸੰਸਾਰ-ਸਮੁੰਦਰ ਤੋਂ ਤਰਨਾ ਕਰਾਂ॥ ੧ ॥ ਰਹਾਉ॥

**ਜਗਜੀਵਨੁ ਧਿਆਇ ਮਨਿ ਹਰਿ ਸਿਮਰੀ ॥**

ਹੇ ਭਾਈ! ਜਗਜੀਵਨੁ= ਪ੍ਰਭੂ ਦੇ ਧਿਆਨ ਨੂੰ ਧਾਰਨਾ ਕਰ ਅਤੇ ਮਨ ਵਿਚ ਹਰੀ ਨਾਮ ਨੂੰ ਸਿਮਰਨਾ ਕਰ।

**ਕੋਟ ਕੋਟੰਤਰ ਤੇਰੇ ਪਾਪ ਪਰਹਰੀ ॥ ੨ ॥**

ਤਾਂ ਤੇਰੇ ਅੰਦਰ ਦੇ ਕੋਟਾਨ ਕੋਟ ਪਾਪ ਪਰਹਰੀ= ਨਵਿਰਤ ਹੋ ਜਾਣਗੇ॥ ੨ ॥

**ਸਤਸੰਗਤਿ ਸਾਧ ਧੂਰਿ ਮੁਖਿ ਪਰੀ ॥**
**ਇਸਨਾਨੁ ਕੀਓ ਅਠਸਠਿ ਸੁਰਸਰੀ ॥ ੩ ॥**

ਜਿਸ ਦੇ ਮੂੰਹ ਉੱਤੇ ਸਤਸੰਗਤ ਅਤੇ ਸਾਧੂਆਂ ਦੀ ਚਰਨ-ਧੂੜਿ ਪਈ ਹੈ। ਸਮਝੋ, ਉਸ ਨੇ ਸੁਰਸਰੀ= ਗੰਗਾ ਆਦਿਕ ਅਠਾਠ ਤੀਰਥਾਂ ਦਾ ਇਸ਼ਨਾਨ ਕਰ ਲਿਆ ਹੈ॥ ੩॥

**ਹਮ ਮੂਰਖ ਕਉ ਹਰਿ ਕਿਰਪਾ ਕਰੀ॥**

**ਜਨੁ ਨਾਨਕੁ ਤਾਰਿਓ ਤਾਰਣ ਹਰੀ॥ ੪॥ ੨॥**

ਗੁਰੂ ਜੀ ਕਥਨ ਕਰਦੇ ਹਨ— ਮੈਂ ਮੂਰਖ ਉੱਤੇ ਹਰੀ ਨੇ ਕਿਰਪਾ ਦ੍ਰਿਸ਼ਟੀ ਕੀਤੀ ਹੈ ਅਤੇ ਤਾਰਨ ਵਾਲੇ ਹਰੀ ਨੇ ਦਾਸ ਨੂੰ ਤਾਰ ਲਿਆ ਹੈ॥ ੪॥ ੨॥

## ਭੈਰਉ ਮਹਲਾ ੪॥

**ਸੁਕ੍ਰਿਤੁ ਕਰਣੀ ਸਾਰੁ ਜਪਮਾਲੀ॥ ਹਿਰਦੈ ਫੇਰਿ ਚਲੈ ਤੁਧੁ ਨਾਲੀ॥ ੧॥**

ਸੁਕ੍ਰਿਤੁ= ਪੁੰਨ ਰੂਪ ਜੋ ਸ੍ਰੇਸ਼ਟ ਕਰਣੀ ਹੈ ਏਹੋ ਇਕ ਸਾਰੁ= ਸ੍ਰੇਸ਼ਟ ਮਾਲਾ ਹੈ। ਪੁੰਨ ਕਰਨੀ ਨੂੰ ਜੋ ਹਿਰਦੇ ਵਿਚ ਯਾਦ ਰੱਖਣਾ ਹੈ ਏਹੋ ਉਸ ਮਾਲਾ ਦਾ ਫੇਰਨਾ ਹੈ। ਏਹੋ ਮਾਲਾ ਪਰਲੋਕ ਵਿਚ ਤੇਰੇ ਨਾਲ ਚੱਲਣ ਵਾਲੀ ਹੈ॥ ੧॥

**ਹਰਿ ਹਰਿ ਨਾਮੁ ਜਪਹੁ ਬਨਵਾਲੀ॥**

ਹੇ ਭਾਈ ! ਬਨਵਾਲੀ= ਸੰਸਾਰ ਬਨ ਦਾ ਮਾਲਕ ਜੋ ਹਰਿ ਹਰਿ ਹੈ, ਉਸ ਦਾ ਨਾਮ ਜਪਣਾ ਕਰ। ਅਤੇ-

**ਕਰਿ ਕਿਰਪਾ ਮੇਲਹੁ ਸਤਸੰਗਤਿ**

**ਤੂਟਿ ਗਈ ਮਾਇਆ ਜਮ ਜਾਲੀ॥ ੧॥ ਰਹਾਉ॥**

ਕਿਰਪਾ ਕਰਨ ਵਾਲਾ ਜੋ ਪ੍ਰਭੂ ਹੈ ਉਸ ਦੀ ਸਤਸੰਗਤ ਵਿਚ ਤੂੰ ਆਪਣੇ ਆਪ ਨੂੰ ਮੇਲਣਾ ਕਰ, ਜਿਸ ਨੇ ਆਪਣੇ ਆਪ ਨੂੰ ਸਤਸੰਗ ਨਾਲ ਮੇਲਿਆ ਹੈ ਉਹਨਾਂ ਦੀ ਜਮ ਦੇ ਘਰ ਪਹੁੰਚਾਉਣ ਵਾਲੀ ਮਾਇਆ ਰੂਪੀ ਜਾਲੀ= ਫਾਹੀ ਟੁੱਟ ਗਈ ਹੈ। *ਅਥਵਾ :-* ਉਹਨਾਂ ਦੇ ਗਲੋਂ ਜਮਾਂ ਦੀ ਫਾਹੀ ਰੂਪ ਮਾਇਆ ਕੱਟੀ ਗਈ ਹੈ।

**ਗੁਰਮੁਖਿ ਸੇਵਾ ਘਾਲ ਜਿਨਿ ਘਾਲੀ॥**

**ਤਿਸੁ ਘੜੀਐ ਸਬਦੁ ਸਚੀ ਟਕਸਾਲੀ॥ ੨॥**

ਜਿਸ ਪੁਰਸ਼ ਨੇ ਮੁਖ ਗੁਰਾਂ ਦੀ ਸੇਵਾ ਰੂਪ ਘਾਲ= ਕਮਾਈ ਘਾਲੀ= ਕੀਤੀ ਹੈ।

੧- ਸਤਸੰਗਤ ਰੂਪ ਸੱਚੀ ਟਕਸਾਲ ਵਿਚ ਉਸ ਦਾ ਸ਼ਬਦ ਘੜਿਆ ਜਾਂਦਾ ਹੈ, ਭਾਵ ਉਸ ਦੀ ਬਾਣੀ ਸੁਧਰ ਜਾਂਦੀ ਹੈ। ੨- ਸਤਸੰਗਤ ਰੂਪ ਸੱਚੀ ਟਕਸਾਲ ਵਿਚ ਉਸ ਨੂੰ ਸਬਦੁ= ਬ੍ਰਹਮ ਦੀ ਪ੍ਰਾਪਤੀ ਘੜੀ ਜਾਂਦੀ ਹੈ ਭਾਵ ਬ੍ਰਹਮ ਦੀ ਪ੍ਰਾਪਤ ਹੋ ਜਾਂਦੀ ਹੈ॥ ੨॥

**ਹਰਿ ਅਗਮ ਅਗੋਚਰੁ ਗੁਰਿ ਅਗਮ ਦਿਖਾਲੀ॥**

ਜਿਸ ਵੇਲੇ ਗੁਰਾਂ ਨੇ ਕਿਰਪਾ ਕਰ ਕੇ ਅਗਮ ਅਗੋਚਰ ਹਰੀ ਦੀ ਅਗੰਮਤਾ ਦਿਖਾਈ।

**ਵਿਚਿ ਕਾਇਆ ਨਗਰ ਲਧਾ ਹਰਿ ਭਾਲੀ॥ ੩॥**

ਤਾਂ ਸਰੀਰ ਰੂਪ ਨਗਰੀ ਦੇ ਵਿਚ ਹੀ ਹਰੀ ਨੂੰ ਭਾਲੀ= ਢੂੰਡ ਕੇ ਲੱਭ ਲਿਆ॥ ੩॥

**ਹਮ ਬਾਰਿਕ ਹਰਿ ਪਿਤਾ ਪ੍ਰਤਿਪਾਲੀ॥**

**ਜਨ ਨਾਨਕ ਤਾਰਹੁ ਨਦਰਿ ਨਿਹਾਲੀ॥ ੪ ॥ ੩ ॥**

ਗੁਰੂ ਜੀ ਕਥਨ ਕਰਦੇ ਹਨ— ਹੇ ਸਭ ਦੀ ਪ੍ਰਤਿਪਾਲੀ= ਪਾਲਣਾ ਕਰਨ ਵਾਲੇ ਹਰੀ ! ਆਪ ਪਿਤਾ ਰੂਪ ਹੋ, ਅਸੀਂ ਆਪ ਜੀ ਦੇ ਬਾਰਿਕ= ਬੱਚੇ ਹਾਂ। ਆਪ ਕਿਰਪਾ ਦ੍ਰਿਸ਼ਟੀ ਕਰ ਕੇ ਸਾਨੂੰ ਤਾਰਨਾ ਕਰੋ॥ ੪ ॥ ੩ ॥

**ਭੈਰਉ ਮਹਲਾ ੪ ॥**

**ਸਭਿ ਘਟ ਤੇਰੇ ਤੂ ਸਭਨਾ ਮਾਹਿ॥**

**ਤੁਝ ਤੇ ਬਾਹਰਿ ਕੋਈ ਨਾਹਿ॥ ੧ ॥**

ਹੇ ਪ੍ਰਭੂ ! ਸਾਰੇ ਘਟ ਤੇਰੇ ਹਨ ਤੂੰ ਸਾਰਿਆਂ ਵਿਚ (ਅਕਾਸ਼ ਦੀ ਨਿਆਈਂ) ਵਿਆਪਕ ਹੈਂ। ਆਪ ਜੀ ਦੇ ਹੁਕਮ ਤੋਂ ਬਾਹਰ ਕੋਈ ਭੀ ਨਹੀਂ ਹੈ॥ ੧ ॥

**ਹਰਿ ਸੁਖ ਦਾਤਾ ਮੇਰੇ ਮਨ ਜਾਪੁ॥**

ਹੇ ਸੁਖ ਦਾਤਾ ਹਰੀ ਮੇਰੇ ਸੁਆਮੀ ! ਸਭ ਤੋਂ ਮਨ= ਸ਼੍ਰੋਮਣੀ ਮੈਂ ਤੇਰੇ ਨਾਮ ਨੂੰ ਜਪਦਾ ਹਾਂ।

**ਹਉ ਤੁਧੁ ਸਾਲਾਹੀ ਤੂ ਮੇਰਾ ਹਰਿ ਪ੍ਰਭੁ ਬਾਪੁ॥ ੧ ॥ ਰਹਾਉ॥**

ਹਉ= ਮੈਂ ਆਪ ਜੀ ਨੂੰ ਸਲਾਹੁੰਦਾ ਹਾਂ, ਹੇ ਹਰੀ-ਪ੍ਰਭੂ ! ਤੂੰ ਹੀ ਮੇਰਾ ਪਿਤਾ ਹੈਂ॥ ੧ ॥ ਰਹਾਉ॥

**ਜਹ ਜਹ ਦੇਖਾ ਤਹ ਹਰਿ ਪ੍ਰਭੁ ਸੋਇ॥**

ਜਿੱਥੇ-ਜਿੱਥੇ ਵੀ ਦੇਖਦੇ ਹਾਂ ਉਥੇ ਹੇ ਪ੍ਰਭੂ ! ਤੇਰੀ ਹੀ ਸੋਇ= ਸੋਭਾ, *ਵਾ :-* ਕੰਨਸੋਆਂ ਸੁਣਦਾ ਹਾਂ। *ਵਾ:-* ਉਥੇ ਹੀ ਤੂੰ ਸੋਇ= ਸੋਭ ਰਿਹਾ ਹੈਂ।

**ਸਭ ਤੇਰੈ ਵਸਿ ਦੂਜਾ ਅਵਰੁ ਨ ਕੋਇ॥ ੨ ॥**

ਸਭ ਕੋਈ ਤੇਰੇ ਵਸਿ= ਅਧੀਨ ਹੈ, ਆਪ ਜੀ ਤੋਂ ਬਿਨਾਂ ਇਨ੍ਹਾਂ ਦੇ ਸਿਰ ਉੱਤੇ ਹੋਰ ਕੋਈ ਨਹੀਂ ਹੈ। ੨।

**ਜਿਸ ਕਉ ਤੁਮ ਹਰਿ ਰਾਖਿਆ ਭਾਵੈ॥**

**ਤਿਸ ਕੈ ਨੇੜੈ ਕੋਇ ਨ ਜਾਵੈ॥ ੩ ॥**

ਹੇ ਹਰੀ ! ਜਿਸ ਨੂੰ ਤੂੰ ਰੱਖਣਾ ਭਾਵੈ= ਚਾਹੁੰਦਾ ਹੈਂ। ਉਸ ਦੇ ਨੇੜੇ ਕੋਈ ਭੀ (ਦੁਸ਼ਮਣ ਦੁੱਖ ਦੇਣ ਲਈ) ਨਹੀਂ ਜਾਂਦਾ॥ ੩ ॥

**ਤੂ ਜਲਿ ਥਲਿ ਮਹੀਅਲਿ ਸਭ ਤੈ ਭਰਪੂਰਿ॥**

ਹੇ ਪ੍ਰਭੂ ! ਤੂੰ ਜਲਾਂ ਵਿਚ, ਥਲਾਂ ਵਿਚ, ਮਹੀ= ਪ੍ਰਿਥਵੀ ਤੇ ਅਲਿ= ਅਕਾਸ਼ ਦੇ ਸਾਰਿਆਂ ਜੀਆਂ ਜੰਤਾਂ ਵਿਚ ਭਰਪੂਰ ਹੈਂ।

**ਜਨ ਨਾਨਕ ਹਰਿ ਜਪਿ ਹਾਜਰਾ ਹਜੂਰਿ॥ ੪ ॥ ੪ ॥**

ਗੁਰੂ ਜੀ ਕਥਨ ਕਰਦੇ ਹਨ— ਹੇ ਹਰੀ-ਪ੍ਰਭੂ ! ਆਪ ਜੀ ਦੇ ਸੇਵਕ ਜਨ ਆਪ ਜੀ ਨੂੰ ਹਾਜਰਾ ਹਜੂਰਿ=

ਨੇੜੇ ਤੋਂ ਨੇੜੇ ਵੇਖਦੇ ਹੋਏ ਨਾਮ ਨੂੰ ਜਪਦੇ ਹਨ॥ ੪॥ ੪॥

## ਭੈਰਉ ਮਹਲਾ ੪ ਘਰੁ ੨ ੧ੴ ਸਤਿਗੁਰ ਪ੍ਰਸਾਦਿ॥

**ਹਰਿ ਕਾ ਸੰਤੁ ਹਰਿ ਕੀ ਹਰਿ ਮੂਰਤਿ ਜਿਸੁ ਹਿਰਦੈ ਹਰਿ ਨਾਮੁ ਮੁਰਾਰਿ॥**

ਜਿਸ ਦੇ ਹਿਰਦੇ ਵਿਚ ਮੁਰਾਰਿ= ਮੁਰਦੈਂਤ ਦੇ ਅਰੀ, ਹਰੀ ਦਾ ਨਾਮ ਹੈ, ਉਹ ਹਰੀ ਦਾ ਸੰਤ, ਹਰਿ ਹਰਿ ਦੀ ਮੂਰਤੀ ਹੈ, ਅਰਥਾਤ ਹਰਿ ਹਰਿ ਦਾ ਸਰੂਪ ਹੈ।

**ਮਸਤਕਿ ਭਾਗੁ ਹੋਵੈ ਜਿਸੁ ਲਿਖਿਆ**
**ਸੋ ਗੁਰਮਤਿ ਹਿਰਦੈ ਹਰਿ ਨਾਮੁ ਸਮ੍ਹਾਰਿ॥ ੧॥**

ਜਿਸ ਦੇ ਮੱਥੇ ਪਰ ਸ੍ਰੇਸ਼ਟ ਭਾਗਾਂ ਦਾ ਲੇਖ ਲਿਖਿਆ ਹੁੰਦਾ ਹੈ, ਉਹ ਪੁਰਸ਼ ਗੁਰਾਂ ਦੀ ਮਤਿ= ਸਿਖਿਆ ਨੂੰ ਲੈ ਕੇ ਹਿਰਦੇ ਵਿਚ ਹਰੀ ਨਾਮ ਨੂੰ ਸੰਭਾਲਦਾ ਹੈ॥ ੧॥

[ ਪੰਨਾ ੧੧੩੫ ]

**ਮਧੁਸੂਦਨੁ ਜਪੀਐ ਉਰ ਧਾਰਿ॥**

ਮਧੁਸੂਦਨੁ= ਪ੍ਰਭੂ ਦੇ ਨਾਮਾਂ ਨੂੰ ਜਪਣਾ ਕਰੀਏ ਅਤੇ ਹਿਰਦੇ ਵਿਚ ਧਿਆਨ ਭੀ ਧਾਰਨਾ ਕਰੀਏ।

**ਦੇਹੀ ਨਗਰਿ ਤਸਕਰ ਪੰਚ ਧਾਤੂ**
**ਗੁਰ ਸਬਦੀ ਹਰਿ ਕਾਢੇ ਮਾਰਿ॥ ੧॥ ਰਹਾਉ॥**

ਸਰੀਰ ਰੂਪ ਨਗਰੀ ਵਿਚ ਜੋ ਵਿਸ਼ਿਆਂ ਵੱਲ ਧਾਤੂ= ਦੌੜਨ ਵਾਲੇ ਕਾਮ ਆਦਿਕ ਪੰਜ ਤਸਕਰ= ਚੋਰ ਸਨ, ਗੁਰ-ਸ਼ਬਦੀਆਂ ਨੇ ਹਰੀ ਨਾਮ ਨੂੰ ਜਪ ਕੇ ਉਹਨਾਂ ਚੋਰਾਂ ਨੂੰ ਮਾਰ ਕੇ ਬਾਹਰ ਕੱਢ ਦਿੱਤਾ ਹੈ॥ ੧॥

**ਜਿਨ ਕਾ ਹਰਿ ਸੇਤੀ ਮਨੁ ਮਾਨਿਆ ਤਿਨ ਕਾਰਜ ਹਰਿ ਆਪਿ ਸਵਾਰਿ॥**

ਜਿਨ੍ਹਾਂ ਦਾ ਹਰੀ ਨਾਲ ਮਨ ਮੰਨਿਆ ਗਿਆ ਹੈ, ਉਹਨਾਂ ਦੇ ਕੰਮ ਹਰੀ ਆਪ ਸਵਾਰਦਾ ਹੈ।

**ਤਿਨ ਚੂਕੀ ਮੁਹਤਾਜੀ ਲੋਕਨ ਕੀ ਹਰਿ ਅੰਗੀਕਾਰੁ ਕੀਆ ਕਰਤਾਰਿ॥ ੨॥**

ਉਹਨਾਂ ਦੇ ਅੰਦਰੋਂ ਆਮ ਲੋਕਾਂ ਦੀ ਮੁਹਤਾਜੀ= ਮੁਥਾਜੀ ਕਰਨੀ ਚੂਕੀ= ਦੂਰ ਹੋ ਗਈ ਹੈ, ਕਿਉਂਕਿ ਹਰੀ ਕਰਤਾਰ ਨੇ ਉਹਨਾਂ ਦਾ ਹਰ ਤਰ੍ਹਾਂ ਨਾਲ ਅੰਗੀਕਾਰੁ= ਪੱਖ ਕੀਤਾ ਹੈ॥ ੨॥

**ਮਤਾ ਮਸੂਰਤਿ ਤਾਂ ਕਿਛੁ ਕੀਜੈ ਜੇ ਕਿਛੁ ਹੋਵੈ ਹਰਿ ਬਾਹਰਿ॥**

ਮਤਾ= ਸਲਾਹ (ਚਾਰ ਆਦਮੀਆਂ ਨਾਲ) ਮਸੂਰਤਿ= ਮਸ਼ਵਰਾ (ਬਹੁਤਿਆਂ ਆਦਮੀਆਂ ਨਾਲ ਮਿਲ ਕੇ) ਤਾਂ ਕੁਝ ਕਰੀਏ, ਜੇ ਕੁਝ ਹਰੀ ਦੇ ਹੁਕਮ ਤੋਂ ਬਾਹਰ ਹੁੰਦਾ ਹੋਵੇ।

**ਜੋ ਕਿਛੁ ਕਰੇ ਸੋਈ ਭਲ ਹੋਸੀ ਹਰਿ ਧਿਆਵਹੁ ਅਨਦਿਨੁ ਨਾਮੁ ਮੁਰਾਰਿ॥ ੩॥**

ਉਹ ਪ੍ਰਭੂ ਜੋ ਕੁਝ ਕਰਦਾ ਹੈ ਉਹ ਚੰਗਾ ਹੀ ਹੁੰਦਾ ਹੈ, ਇਹ ਜਾਣ ਕੇ ਅਨਦਿਨੁ= ਰਾਤ ਦਿਨ ਹਰੀ

ਮੁਰਾਰੀ ਦੇ ਨਾਮ ਨੂੰ ਧਿਆਉਣਾ ਕਰੋ॥ ੩॥

**ਹਰਿ ਜੋ ਕਿਛੁ ਕਰੇ ਸੁ ਆਪੇ ਆਪੇ ਓਹੁ ਪੂਛਿ ਨ ਕਿਸੈ ਕਰੇ ਬੀਚਾਰਿ॥**

ਹਰੀ ਜੋ ਕੁਝ ਭੀ ਕਰਦਾ ਹੈ ਉਹ ਆਪਣੇ ਆਪ ਹੀ ਕਰਦਾ ਹੈ, ਉਹ ਕਿਸੇ ਕੋਲੋਂ ਪੁੱਛ ਕੇ ਕੋਈ ਵਿਚਾਰ ਨਹੀਂ ਕਰਦਾ। ਜਾਂ ਉਹ ਕਿਸੇ ਕੋਲੋਂ ਕੋਈ ਵਿਚਾਰ ਨਹੀਂ ਪੁੱਛਦਾ।

**ਨਾਨਕ ਸੋ ਪ੍ਰਭੁ ਸਦਾ ਧਿਆਈਐ**
**ਜਿਨਿ ਮੇਲਿਆ ਸਤਿਗੁਰੁ ਕਿਰਪਾ ਧਾਰਿ॥ ੪॥ ੧॥ ੫॥**

ਗੁਰੂ ਜੀ ਕਥਨ ਕਰਦੇ ਹਨ— ਉਸ ਪ੍ਰਭੂ ਨੂੰ ਸਦਾ ਧਿਆਉਣਾ ਕਰੀਏ, ਜਿਸ ਨੇ ਕਿਰਪਾ ਦ੍ਰਿਸ਼ਟੀ ਧਾਰਿ= ਕਰ ਕੇ ਪੂਰੇ ਸਤਿਗੁਰੂ ਨਾਲ ਮੇਲਿਆ ਹੈ॥ ੪॥ ੧॥ ੫॥

## ਭੈਰਉ ਮਹਲਾ ੪॥

ਇਸ ਸ਼ਬਦ ਵਿਚ ਪ੍ਰਭੂ ਦੇ ਸਨਮੁਖ ਬੇਨਤੀ ਕਰਦੇ ਹਨ-

**ਤੇ ਸਾਧੂ ਹਰਿ ਮੇਲਹੁ ਸੁਆਮੀ, ਜਿਨ ਜਪਿਆ ਗਤਿ ਹੋਇ ਹਮਾਰੀ॥**

ਹੇ ਹਰੀ ਸੁਆਮੀ ! ਉਹਨਾਂ ਸੰਤਾਂ ਨਾਲ ਸਾਨੂੰ ਮੇਲੋ, ਜਿਨ੍ਹਾਂ ਦੁਆਰੇ ਨਾਮ ਜਪਦਿਆਂ-ਜਪਦਿਆਂ ਸਾਡੀ ਗਤਿ ਹੋਇ= ਮੁਕਤੀ ਹੋ ਜਾਵੇ।

**ਤਿਨ ਕਾ ਦਰਸੁ ਦੇਖਿ ਮਨੁ ਬਿਗਸੈ**
**ਖਿਨੁ ਖਿਨੁ ਤਿਨ ਕਉ ਹਉ ਬਲਿਹਾਰੀ॥ ੧॥**

ਉਹਨਾਂ ਸੰਤਾਂ ਦਾ ਦਰਸ਼ਨ ਦੇਖ ਕੇ ਮੇਰਾ ਮਨ ਪ੍ਰਸੰਨ ਹੁੰਦਾ ਹੈ, ਹਉ= ਮੈਂ ਉਹਨਾਂ ਸੰਤਾਂ ਤੋਂ ਖਿਨ ਖਿਨ ਦੇ ਸਮੇਂ ਵਿਚ ਬਲਿਹਾਰ ਜਾਂਦਾ ਹਾਂ॥ ੧॥

**ਹਰਿ ਹਿਰਦੈ ਜਪਿ ਨਾਮੁ ਮੁਰਾਰੀ॥**

ਹੇ ਮੁਰਾਰੀ ! ਮੈਂ ਹਿਰਦੇ ਵਿਚ ਆਪ ਜੀ ਦਾ ਹਰੀ ਨਾਮ ਜਪਦਾ ਹਾਂ।

**ਕ੍ਰਿਪਾ ਕ੍ਰਿਪਾ ਕਰਿ ਜਗਤ ਪਿਤ ਸੁਆਮੀ**
**ਹਮ ਦਾਸਨਿ ਦਾਸ ਕੀਜੈ ਪਨਿਹਾਰੀ॥ ੧॥ ਰਹਾਉ॥**

ਹੇ ਕਿਰਪਾ ਦੀ ਆਕਰਿ= ਖਾਣ ਸਾਰੇ ਜਗਤ ਦੇ ਪਿਤਾ ਰੂਪ ਮੇਰੇ ਸੁਆਮੀ= ਪਰਮਾਤਮਾ ! ਕਿਰਪਾ ਦ੍ਰਿਸ਼ਟੀ ਕਰ ਕੇ ਮੈਨੂੰ ਆਪਣੇ ਦਾਸਾਂ ਦੇ ਦਾਸ ਦਾ ਪਨਿਹਾਰੀ= ਪਾਣੀ ਭਰਨ ਵਾਲਾ ਦਾਸ ਬਣਾ ਲਓ॥ ੧॥

**ਤਿਨ ਮਤਿ ਊਤਮ ਤਿਨ ਪਤਿ ਊਤਮ**
**ਜਿਨ ਹਿਰਦੈ ਵਸਿਆ ਬਨਵਾਰੀ॥**

ਉਹਨਾਂ ਦੀ ਬੁੱਧੀ ਭੀ ਊਤਮ= ਸ੍ਰੇਸ਼ਟ ਹੈ, ਉਹਨਾਂ ਦੀ ਇੱਜ਼ਤ ਭੀ ਉੱਤਮ ਹੈ, ਹੇ ਬਨਵਾਰੀ= ਪਰਮਾਤਮਾ ਜਿਨ੍ਹਾਂ ਦੇ ਹਿਰਦੇ ਵਿਚ ਤੂੰ ਵਸਿਆ ਹੈਂ।

**ਤਿਨ ਕੀ ਸੇਵਾ ਲਾਇ ਹਰਿ ਸੁਆਮੀ**
**ਤਿਨ ਸਿਮਰਤ ਗਤਿ ਹੋਇ ਹਮਾਰੀ॥੨॥**

ਹੇ ਹਰੀ ਸੁਆਮੀ ! ਮੈਨੂੰ ਉਹਨਾਂ ਦੀ ਸੇਵਾ ਵਿਚ ਲਗਾਈ ਰੱਖ, ਕਿਉਂਕਿ ਤਿਨ ਸਿਮਰਤ= ਉਹਨਾਂ ਦੀ ਸੇਵਾ ਕਰਦਿਆਂ ਹੀ, ਜਾਂ ਉਹਨਾਂ ਦੀ ਯਾਦ ਵਿਚ ਰਹਿਣ ਕਰ ਕੇ ਹੀ ਸਾਡੀ ਗਤਿ= ਮੁਕਤੀ (ਕਲਿਆਣ) ਹੋਣੀ ਹੈ॥ ੨॥

**ਜਿਨ ਐਸਾ ਸਤਿਗੁਰੁ ਸਾਧੁ ਨ ਪਾਇਆ**
**ਤੇ ਹਰਿ ਦਰਗਹ ਕਾਢੇ ਮਾਰੀ॥**

ਜਿਨ੍ਹਾਂ ਨੇ ਸਾਧੁ= ਸ੍ਰੇਸ਼ਟ ਅਜੇਹਾ ਪੂਰਾ ਸਤਿਗੁਰੂ ਨਹੀਂ ਪਾਇਆ, *ਅਥਵਾ :—* ਨਾ ਸਤਿਗੁਰਾਂ ਦਾ ਦਰਸ਼ਨ ਪਾਇਆ ਹੈ, ਨਾ ਹੀ ਸੰਤਾਂ ਦਾ ਦਰਸ਼ਨ ਪਾਇਆ ਹੈ, ਉਹਨਾਂ ਨੂੰ ਹਰੀ ਪ੍ਰਲੋਕ-ਦਰਗਾਹ ਵਿੱਚੋਂ ਮਾਰ ਕੇ ਬਾਹਰ ਕੱਢ ਦੇਂਦਾ ਹੈ। *ਵਾ :-* ਹਰੀ ਦੀ ਦਰਗਾਹ ਵਿੱਚੋਂ ਹਰਿ= ਧਰਮਰਾਜਾ ਮਾਰ ਕੇ ਕੱਢ ਦੇਂਦਾ ਹੈ ਅਰਥਾਤ ਚੁਰਾਸੀ ਦੇ ਗੇੜ ਵਿਚ ਪਾ ਦੇਂਦਾ ਹੈ।

**ਤੇ ਨਰ ਨਿੰਦਕ ਸੋਭ ਨ ਪਾਵਹਿ ਤਿਨ ਨਕ ਕਾਟੇ ਸਿਰਜਨਹਾਰੀ॥੩॥**

ਉਹ ਨਿੰਦਕ ਪੁਰਸ਼ ਲੋਕ ਪਰਲੋਕ ਵਿਚ ਸ਼ੋਭਾ ਨਹੀਂ ਪਾਉਂਦੇ, ਕਿਉਂਕਿ ਸਿਰਜਨਹਾਰੀ= ਪਰਮੇਸ਼ਰ ਨੇ ਆਪ ਜਾਂ ਸਿਰਜਣਹਾਰ ਦੀ ਮਾਇਆ ਨੇ ਉਹਨਾਂ ਦੇ ਜਸ ਰੂਪ ਨੱਕ ਕੱਟ ਦਿੱਤੇ ਹਨ॥ ੩॥

**ਹਰਿ ਆਪਿ ਬੁਲਾਵੈ ਆਪੇ ਬੋਲੈ**
**ਹਰਿ ਆਪਿ ਨਿਰੰਜਨੁ ਨਿਰੰਕਾਰੁ ਨਿਰਾਹਾਰੀ॥**

ਹੇ ਹਰੀ ! ਤੂੰ ਚੇਤਨ ਸੱਤਾ ਦੇ ਕੇ ਆਪ ਜੀ ਜੀਵਾਂ ਨੂੰ ਬੁਲਾਉਂਦਾ ਹੈਂ, ਆਪ ਹੀ ਜੀਵ ਰੂਪ ਹੋ ਕੇ ਬੋਲਦਾ ਹੈਂ, ਹੇ ਹਰੀ ! ਤੂੰ ਆਪ ਨਿਰੰਜਨੁ= ਮਾਇਆ ਮਲ ਅਵਿਦਿਆ ਤੋਂ ਰਹਿਤ ਹੈਂ, ਨਿਰੰਕਾਰੁ= ਅਕਾਰ ਤੋਂ ਰਹਿਤ ਹੈਂ, ਨਿਰਾਹਾਰੀ= ਹਾਰ ਤੋਂ ਰਹਿਤ ਹੈਂ, ਕਿਸੇ ਅੱਗੇ ਹਾਰਦਾ ਨਹੀਂ ਹੈਂ, *ਵਾ :-* ਅਹਾਰੁ= ਭੋਜਨ ਖਾਣ ਤੋਂ ਰਹਿਤ ਹੈਂ।

**ਹਰਿ ਜਿਸੁ ਤੂ ਮੇਲਹਿ ਸੋ ਤੁਧੁ ਮਿਲਸੀ**
**ਜਨ ਨਾਨਕ ਕਿਆ ਏਹਿ ਜੰਤ ਵਿਚਾਰੀ॥੪॥੨॥੬॥**

ਹੇ ਹਰੀ ! ਜਿਸ ਨੂੰ ਤੂੰ ਆਪਣੇ ਨਾਲ ਮੇਲਦਾ ਹੈਂ ਓਹੀ ਆਪ ਜੀ ਨਾਲ ਮਿਲਦਾ ਹੈ, ਗੁਰੂ ਜੀ ਕਥਨ ਕਰਦੇ ਹਨ— ਏਹ ਵਿਚਾਰਾ ਜੀਵ ਆਪਣੇ ਆਪ ਕੀ ਕਰ ਸਕਦਾ ਹੈ॥ ੪॥ ੨॥ ੬॥

**ਭੈਰਉ ਮਹਲਾ ੪॥**

**ਸਤਸੰਗਤਿ ਸਾਈ ਹਰਿ ਤੇਰੀ ਜਿਤੁ ਹਰਿ ਕੀਰਤਿ ਹਰਿ ਸੁਨਣੇ॥**

ਹੇ ਹਰੀ! ਆਪ ਜੀ ਦੀ ਅਸਲ ਸਤਸੰਗਤ ਉਹੀ ਹੈ। ਜਿਸ ਅਸਥਾਨ 'ਤੇ ਹਰ ਵੇਲੇ ਹਰੀ-ਕੀਰਤਨ ਸੁਣੀਦਾ ਹੈ। ਵਾ:- ਹਰਿ ਹਰਿ ਦੀ ਕੀਰਤੀ ਦੇ ਬਚਨ ਸੁਣੇ ਜਾਂਦੇ ਹਨ।

**ਜਿਨ ਹਰਿ ਨਾਮੁ ਸੁਣਿਆ ਮਨੁ ਭੀਨਾ ਤਿਨ ਹਮ ਸ੍ਰੇਵਹ ਨਿਤ ਚਰਣੇ ॥੧॥**

ਜਿਨ੍ਹਾਂ ਨੇ ਹਰੀ ਨਾਮ ਸੁਣਿਆ ਹੈ ਅਤੇ ਜਿਨ੍ਹਾਂ ਦਾ ਮਨ ਹਰੀ ਨਾਮ ਵਿਚ ਭਿੱਜਾ ਰਹਿੰਦਾ ਹੈ, ਅਸੀਂ ਉਹਨਾਂ ਦੇ ਚਰਨਾਂ ਦੀ ਸੇਵਾ ਨਿਤਾਪ੍ਰਤੀ ਕਰਦੇ ਹਾਂ॥ ੧॥

**ਜਗਜੀਵਨੁ ਹਰਿ, ਧਿਆਇ ਤਰਣੇ॥**

ਹੇ ਜਗਜੀਵਨ ਹਰੀ ! ਸੰਸਾਰ ਤੋਂ ਤਰਨ ਵਾਸਤੇ ਅਸੀਂ ਆਪ ਜੀ ਨੂੰ ਧਿਆਉਂਦੇ ਹਾਂ।

**ਅਨੇਕ ਅਸੰਖ ਨਾਮ ਹਰਿ ਤੇਰੇ ਨ ਜਾਹੀ ਜਿਹਵਾ ਇਤੁ ਗਨਣੇ॥੧॥ਰਹਾਉ॥**

ਹੇ ਹਰੀ ! ਆਪ ਜੀ ਦੇ ਨਾਮ ਬੇਅੰਤ ਤੋਂ ਬੇਅੰਤ ਹਨ, ਇਸ ਜੀਭ ਤੋਂ ਆਪ ਜੀ ਦੇ ਨਾਮ ਗਿਣੇ ਨਹੀਂ ਜਾਂਦੇ ॥ ੧॥ ਰਹਾਉ॥

**ਗੁਰਸਿਖ ਹਰਿ ਬੋਲਹੁ ਹਰਿ ਗਾਵਹੁ ਲੇ ਗੁਰਮਤਿ ਹਰਿ ਜਪਣੇ॥**

ਹੇ ਗੁਰਸਿੱਖੋ ! ਗੁਰ-ਸਿਖਿਆ ਲੈ ਕੇ ਹਰੀ-ਜਸ ਬੋਲੋ, ਹਰੀ ਨਾਮ ਨੂੰ ਗਾਵੋ ਅਤੇ ਗੁਰ-ਸਿਖਿਆ ਦੁਆਰੇ ਹਰੀ ਨਾਮ ਨੂੰ ਜਪਣਾ ਕਰੋ।

**ਜੋ ਉਪਦੇਸੁ ਸੁਣੇ ਗੁਰ ਕੇਰਾ ਸੋ ਜਨੁ ਪਾਵੈ ਹਰਿ ਸੁਖ ਘਣੇ॥੨॥**

ਜੋ ਪੁਰਸ਼ ਗੁਰਾਂ ਦਾ ਉਪਦੇਸ਼ ਸੁਣਦਾ ਹੈ, ਉਹ ਜਨ ਹਰੀ ਪਾਸੋਂ ਘਣੇ ਸੁਖ ਪਾਉਂਦਾ ਹੈ॥ ੨॥

**ਧੰਨੁ ਸੁ ਵੰਸੁ ਧੰਨੁ ਸੁ ਪਿਤਾ ਧੰਨੁ ਸੁ ਮਾਤਾ ਜਿਨਿ ਜਨ ਜਣੇ॥**

੧- ਉਹਨਾਂ ਦੀ ਉਹ ਵੰਸੁ= ਕੁਲ ਧੰਨਤਾ ਯੋਗ ਹੈ, ਉਹਨਾਂ ਦਾ ਪਿਤਾ ਧੰਨ ਹੈ, ਉਹ ਮਾਂ ਭੀ ਧੰਨ ਹੈ, ਜਿਸ ਨੇ ਅਜੇਹੇ ਲਾਇਕ ਜਨ= ਪੁੱਤਰ ਨੂੰ ਜਣੇ= ਜੰਮਿਆ ਹੈ। ੨- ਉਹ ਭੱਲਿਆਂ ਦੀ ਵੰਸ਼ ਧੰਨ ਹੈ, ਉਹ ਪਿਤਾ ਬਾਬਾ ਤੇਜ ਭਾਨ ਧੰਨਤਾ ਜੋਗ ਹੈ, ਉਹ ਮਾਤਾ ਖੇਮ ਕੌਰ ਧੰਨ ਹੈ, ਜਿਸ ਮਾਤਾ ਖੇਮ ਕੌਰ ਨੇ ਗੁਰੂ ਅਮਰਦਾਸ ਜੀ ਨੂੰ ਜਣਿਆ ਹੈ ਭਾਵ ਪੈਦਾ ਕੀਤਾ ਹੈ।

**ਜਿਨ ਸਾਸਿ ਗਿਰਾਸਿ ਧਿਆਇਆ ਮੇਰਾ ਹਰਿ ਹਰਿ**
**ਸੇ ਸਾਚੀ ਦਰਗਹ ਹਰਿ ਜਨ ਬਣੇ॥੩॥**

ਮੇਰਾ ਪਿਆਰਾ ਹਰਿ ਹਰਿ ਨਾਮ ਜਿਨ੍ਹਾਂ ਨੇ ਸ੍ਵਾਸ ਲੈਂਦਿਆ ਤੇ ਗਿਰਾਸਿ= ਭੋਜਨ ਖਾਂਦਿਆਂ ਧਿਆਇਆ ਹੈ। *ਵਾ :-* ਬਾਹਰ ਸ੍ਵਾਸ ਲੈਂਦਿਆਂ ਹਰੀ ਨਾਮ ਧਿਆਇਆ ਹੈ ਤੇ ਗਿਰਾਸਿ= ਅੰਦਰ ਸ੍ਵਾਸ ਜਾਂਦਿਆਂ ਭੀ ਹਰੀ ਨਾਮ ਧਿਆਇਆ ਹੈ, ਉਹ ਪੁਰਸ਼ ਹਰੀ ਦੀ ਦਰਗਾਹ ਵਿਚ ਸੱਚੀ ਸ਼ੋਭਾ ਵਾਲੇ ਬਣੇ ਹਨ॥ ੩॥

**[ ਪੰਨਾ ੧੧੩੬ ]**

**ਹਰਿ ਹਰਿ ਅਗਮ ਨਾਮ ਹਰਿ ਤੇਰੇ ਵਿਚਿ ਭਗਤਾ ਹਰਿ ਧਰਣੇ॥**

ਹਰ ਇਕ ਜੀਵਾ ਨੂੰ ਹਰਿਆਂ ਕਰਨ ਵਾਲੇ ਹੇ ਹਰੀ! ਤੇਰੇ ਨਾਮ ਅਗਮ= ਬੇਅੰਤ ਹਨ, *ਵਾ :-* ਹੇ ਹਰਿ ਹਰਿ ! ਤੂੰ ਆਪ ਬੇਅੰਤ ਹੈਂ, ਹੇ ਹਰੀ ! ਤੇਰੇ ਨਾਮ ਭੀ ਅੰਗਮ= ਬੇਅੰਤ ਹਨ, ਹੇ ਹਰੀ ! ਉਹ ਨਾਮ ਆਪ ਜੀ ਨੇ ਭਗਤਾਂ ਦੇ ਹਿਰਦੇ ਵਿਚ ਧਰੇ ਹੋਏ ਹਨ।

**ਨਾਨਕ ਜਨਿ ਪਾਇਆ ਮਤਿ ਗੁਰਮਤਿ,**
**ਜਪਿ ਹਰਿ ਹਰਿ ਪਾਰਿ ਪਵਣੇ॥ ੪॥ ੩॥ ੭॥**

ਗੁਰੂ ਜੀ ਕਥਨ ਕਰਦੇ ਹਨ— ਸੇਵਕ ਜਨਾਂ ਨੇ ਗੁਰਾਂ ਦੀ ਸਿਖਿਆ ਕਰ ਕੇ ਮਤਿ= ਬੁੱਧੀ ਵਿੱਚੋਂ ਹੀ ਹਰੀ ਨਾਮ ਪਾਇਆ ਹੈ ਅਤੇ ਹਰੀ ਨਾਮ ਨੂੰ ਜਪ ਕੇ ਸੰਸਾਰ ਤੋਂ ਪਾਰ ਪਏ ਹਨ।

੨- ਸੇਵਕ ਜਨਾਂ ਨੇ ਮਤੀ ਵਿਚ ਗੁਰ-ਸਿਖਿਆ ਨੂੰ ਪਾਇਆ ਹੈ ਅਤੇ ਉਹ ਹਰਿ ਹਰਿ ਨਾਮ ਨੂੰ ਜਪ ਕੇ ਸੰਸਾਰ-ਸਮੁੰਦਰ ਤੋਂ ਪਾਰ ਪਵਣੇ= ਪਏ ਹਨ॥ ੪॥ ੩॥ ੭॥

## ਭੈਰਉ ਮਹਲਾ ੫ ਘਰੁ ੧ ੴ ਸਤਿਗੁਰ ਪ੍ਰਸਾਦਿ॥

**ਉਥਾਨਕਾ**-ਭਾਦਰੋਂ ਵਦੀ ਸਤਵੀਂ ਨੂੰ ਇਕ ਪਖੰਡੀ ਬ੍ਰਾਹਮਣ ਨੇ ਗੁਰੂ ਜੀ ਨੂੰ ਆ ਕੇ ਕਿਹਾ- "ਕਲ੍ਹ ਜਨਮ ਅਸ਼ਟਮੀ ਹੈ, ਠਾਕੁਰ ਜੀ ਦਾ ਜਨਮ ਹੋਵੇਗਾ, ਇਸ ਭਾਰੀ ਉਤਸ਼ਵ ਸਮੇਂ ਹਿੰਡੋਲੇ ਪੈਣਗੇ, ਆਤਸ਼ਬਾਜੀ ਚਲੇਗੀ, ਵਾਜੇ ਵੱਜਣਗੇ, ਆਪ ਭੀ ਵਰਤ ਰੱਖਣਾ, ਸਿੱਖਾਂ ਪਾਸੋਂ ਭੀ ਵਰਤ ਰਖਾਉਣਾ ਅਤੇ ਮੰਦਰ ਵਿਚ ਆ ਕੇ ਠਾਕੁਰ ਜੀ ਦੇ ਦਰਸ਼ਨ ਕਰਨੇ।" ਉਸ ਦੀਆਂ ਅਜੇਹੀਆਂ ਗੱਲਾਂ ਸੁਣ ਕੇ ਗੁਰੂ ਜੀ ਨੇ ਕਿਹਾ, "ਪੰਡਿਤ ਜੀ ! ਤਰਬੂਜ ਵਿਚ ਠਾਕੁਰ ਜੀ ਦੀ ਮੂਰਤੀ ਰੱਖ ਕੇ ਜਨਮ ਅਸ਼ਟਮੀ ਵਾਲੇ ਦਿਨ ਉਸ ਵਿੱਚੋਂ ਠਾਕੁਰ ਦੀ ਮੂਰਤੀ ਕੱਢ ਕੇ ਆਖਦੇ ਹੋ ਕਿ ਅੱਜ ਠਾਕੁਰ ਜੀ ਜਨਮੇ ਹਨ, ਇਸ ਤਰ੍ਹਾਂ ਦੀਆਂ ਗੱਲਾਂ ਕਰਨੀਆਂ ਠੀਕ ਨਹੀਂ ਹਨ; ਕਿਉਂਕਿ ਉਹ ਠਾਕੁਰ ਤਾਂ ਜਨਮ ਮਰਨ ਤੋਂ ਰਹਿਤ ਹੈ।"

**ਸਗਲੀ ਥੀਤਿ ਪਾਸਿ ਡਾਰਿ ਰਾਖੀ॥**
**ਅਸਟਮ ਥੀਤਿ ਗੋਵਿੰਦ ਜਨਮਾਸੀ॥ ੧॥**

ਤੁਸਾਂ ਨੇ ਹੋਰ ਸਾਰੀਆਂ ਥਿੱਤਾਂ ਤਾਂ ਪਾਸੇ ਰੱਖ ਛੱਡੀਆਂ ਹਨ ਅਤੇ ਇਕ ਅਸ਼ਟਮੀ ਥਿਤ ਵਿਚ ਹੀ ਗੋਬਿੰਦ ਜੰਮਿਆ ਸੀ, ਏਸੇ ਥਿਤ ਨੂੰ ਤੁਸਾਂ ਨੇ ਸਾਰੀਆਂ ਥਿਤਾਂ ਤੋਂ ਚੰਗਾ ਕਰ ਕੇ ਮੰਨ ਲਿਆ॥ ੧॥

**ਭਰਮਿ ਭੂਲੇ, ਨਰ ਕਰਤ ਕਚਰਾਇਣ॥**

ਤੇਰੇ ਵਰਗੇ ਭਰਮ ਵਿਚ ਭੁੱਲੇ ਹੋਏ ਪੁਰਸ਼ ਹੀ ਅਜੇਹੀਆਂ ਕਚਰਾਇਣ= ਕੱਚੀਆਂ ਗੱਲਾਂ ਕਰਦੇ ਹਨ। *ਵਾ :-* ਖੱਚਰਤਾਈਆਂ ਕਰਦੇ ਹਨ, ਜੋ ਕਿ ਕਚਰੇ ਵਿਚ ਭਾਵ ਤਰਬੂਜ ਵਿਚ ਠਾਕੁਰ ਜੀ ਨੂੰ ਰੱਖ ਕੇ ਦੂਜੇ ਦਿਨ ਕੱਢ ਕੇ ਆਖਦੇ ਹਨ- 'ਅੱਜ ਠਾਕੁਰ ਜੀ ਜੰਮ ਪਏ ਹਨ।' ਪਰ ਸੱਚੀ ਗੱਲ ਤਾਂ ਏਹ ਹੈ ਕਿ-

**ਜਨਮ ਮਰਣ ਤੇ ਰਹਤ ਨਾਰਾਇਣ॥ ੧॥ ਰਹਾਉ॥**

ਉਹ ਨਰਾਇਣ ਪ੍ਰਭੂ ਜਨਮ ਮਰਨ ਤੋਂ ਰਹਿਤ ਹੈ॥ ੧॥ ਰਹਾਉ॥

**ਕਰਿ ਪੰਜੀਰੁ ਖਵਾਇਓ ਚੋਰ॥ ਓਹੁ ਜਨਮਿ ਨ ਮਰੈ ਰੇ ਸਾਕਤ ਢੋਰ॥ ੨॥**

(ਜਿਸ ਲੜਕੇ ਨੂੰ ਮਾਂ ਜਸ਼ੋਧਾਂ ਬਣਾਉਂਦੇ ਹੋ, ਉਸ ਨੂੰ ਪੰਜੀਰੀ ਬਣਾ ਕੇ ਚੋਰੀਂ ਚੋਰੀਂ ਖੁਆਉਂਦੇ ਹੋ। ਜਾਂ ਚੋਰ ਲੋਕ ਜਿਸ ਨੂੰ ਚੋਰੀਂ ਪੰਜੀਰੀ ਬਣਾ ਕੇ ਖੁਆਉਂਦੇ ਹਨ। ਹੇ ਸਾਕਤ ਢੋਰ= ਪਸ਼ੂ ! *ਵਾ :-* ਹੇ ਪਸ਼ੂਆਂ ਦੇ ਘਾਹ ਢੋਣ ਵਾਲੇ ਢੋਰ= ਗਧੇ ਸਾਕਤ ! ਉਹ ਨਿਰੰਕਾਰ ਨਾ ਜੰਮਦਾ ਹੈ ਨਾ ਮਰਦਾ ਹੈ।

**ਸਗਲ ਪਰਾਧ ਦੇਹਿ ਲੋਰੋਨੀ॥**

**ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ॥ ੩॥**

ਜੇਹੜੇ ਮਨੁੱਖ ਠਾਕੁਰ ਜੀ ਨੂੰ ਲੋਰੋਨੀ= ਲੋਰੀਆਂ ਦੇਂਦੇ ਹਨ। ਸਮਝੋ, ਉਨ੍ਹਾਂ ਸਾਰੇ ਅਪਰਾਧ ਕਰ ਲੀਤੇ ਹਨ। ਜਾਂ ਉਨ੍ਹਾਂ ਨੂੰ ਸਾਰੇ ਪਾਪ ਲਗਦੇ ਹਨ। ਉਹ ਮੂੰਹ ਜਲਉ= ਸੜ ਜਾਵੇ, ਜਿਸ ਮੂੰਹ ਨਾਲ ਕਹਿੰਦਾ ਹੈ— ਅੱਜ ਠਾਕੁਰ ਜੀ ਜੂਨੀ ਵਿਚ ਆਏ ਹਨ ਭਾਵ ਜੰਮੇ ਹਨ॥ ੩॥

**ਜਨਮਿ ਨ ਮਰੈ ਨ ਆਵੈ ਨ ਜਾਇ॥**

**ਨਾਨਕ ਕਾ ਪ੍ਰਭੁ ਰਹਿਓ ਸਮਾਇ॥ ੪॥ ੧॥**

ਉਹ ਠਾਕੁਰ ਜੰਮਦਾ ਮਰਦਾ ਨਹੀਂ ਹੈ, ਨਾ ਆਉਂਦਾ ਹੈ ਨਾ ਜਾਂਦਾ ਹੈ। ਗੁਰੂ ਜੀ ਕਥਨ ਕਰਦੇ ਹਨ— ਮੈਂ ਨਾਨਕ ਦਾ ਪ੍ਰਭੂ ਸਾਰਿਆਂ ਵਿਚ ਸਮਾ ਰਿਹਾ ਹੈ॥ ੪॥ ੧॥

*ਯਥਾ:-* ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾ ਕੋ ਰੇ॥

ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ॥ ੨॥ *(ਪੰਨਾ ੩੩੯)*

**ਭੈਰਉ ਮਹਲਾ ੫॥**

**ਊਠਤ ਸੁਖੀਆ ਬੈਠਤ ਸੁਖੀਆ॥ ਭਉ ਨਹੀ ਲਾਗੈ ਜਾਂ ਐਸੇ ਬੁਝੀਆ॥ ੧॥**

**ਰਾਖਾ ਏਕੁ ਹਮਾਰਾ ਸੁਆਮੀ॥ ਸਗਲ ਘਟਾ ਕਾ ਅੰਤਰਜਾਮੀ॥ ੧॥ ਰਹਾਉ॥**

(ਅੰਨਵੇਂ ਤੁਕਾਂ ਵੱਲ ਧਿਆਨ ਰੱਖਣਾ-) ਇਕ ਮੇਰਾ ਸੁਆਮੀ ਹੀ ਸਭ ਜਗ੍ਹਾ ਰਖਿਆ ਕਰਨ ਵਾਲਾ ਹੈ ਅਤੇ ਓਹੀ ਸਾਰਿਆਂ ਦੇ ਦਿਲ ਦੇ ਅੰਦਰ ਦੀ ਜਾਣਨ ਵਾਲਾ ਹੈ। ਜਾਂ ਐਸੇ ਬੂਝੀਆ= ਜਿਸ ਵੇਲੇ ਇਸ ਤਰ੍ਹਾਂ ਬੁਝ ਲੈਣਾ ਕੀਤਾ ਤਾਂ ਉਠਣ ਸਮੇਂ ਭੀ ਸੁਖ ਹੈ ਤੇ ਬਹਿਣ ਵੇਲੇ ਭੀ ਸੁਖ ਦੀ ਪ੍ਰਾਪਤੀ ਹੈ। ਉਸ ਨੂੰ ਫਿਰ ਕਿਸੇ ਕਿਸਮ ਦਾ ਭਉ= ਡਰ ਨਹੀਂ ਲੱਗਦਾ॥ ੧॥ ਰਹਾਉ॥

**ਸੋਇ ਅਚਿੰਤਾ ਜਾਗਿ ਅਚਿੰਤਾ॥ ਜਹਾ ਕਹਾਂ ਪ੍ਰਭੁ ਤੂੰ ਵਰਤੰਤਾ॥ ੨॥**

ਹੇ ਪ੍ਰਭੂ ! ਜਿਥੇ ਇਕ ਤੂੰ ਹੀ ਵਰਤ ਰਿਹਾ ਹੈਂ ਤਾਂ ਫਿਰ ਮੈਨੂੰ ਕਾਹਦਾ ਫਿਕਰ ਹੈ। ਹੁਣ ਮੈਂ ਬੇ-ਫਿਕਰ ਹੋ ਕੇ ਸੋਇ= ਸੌਂਦਾ ਹਾਂ ਅਤੇ ਜਾਗ ਕੇ ਭੀ ਅਚਿੰਤਾ= ਨਿਸਚਿੰਤ ਰਹਿੰਦਾ ਹਾਂ॥ ੨॥

**ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ॥**

**ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ॥ ੩॥ ੨॥**

ਗੁਰੂ ਜੀ ਕਥਨ ਕਰਦੇ ਹਨ— ਗੁਰਾਂ ਨੇ ਮੰਤ੍ਰ ਦ੍ਰਿੜ੍ਹ ਕਰਵਾ ਦਿੱਤਾ ਹੈ। ਜਿਸ ਕਰ ਕੇ ਪਰਤੱਖ ਘਰ ਵਿਚ ਸੁਖੀ ਵਸਿਆ ਹਾਂ ਅਤੇ ਬਾਹਰ ਭੀ ਸੁਖ ਪਾਇਆ ਹੈ। *ਅਥਵਾ :—* ਜਿਸ ਕਰ ਕੇ ਸਰੂਪ-ਘਰ ਵਿਚ ਸੁਖੀ ਵਸਦਾ ਹਾਂ ਅਤੇ ਬਾਹਰ ਦਾ ਭੀ ਸਾਰਾ ਸੁਖ ਪਾ ਲਿਆ ਹੈ॥ ੩॥ ੨॥

**ਭੈਰਉ ਮਹਲਾ ੫॥**

**ਉਥਾਨਕਾ**-ਇਹ ਸ਼ਬਦ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪ ਉਚਾਰਨ ਕਰ ਕੇ ਕਬੀਰ ਜੀ ਨੂੰ ਸਿਰੋਪਾ

ਦਿੱਤਾ ਹੈ। ਸਿਰੋਪਾ ਜਿਸ ਨੂੰ ਦਿੱਤਾ ਜਾਵੇ ਉਹ ਓਸੇ ਦਾ ਹੋ ਜਾਂਦਾ ਹੈ। ਇਸ ਕਰ ਕੇ ਸ਼ਬਦ ਦੇ ਅਰੰਭ ਵਿਚ 'ਭੈਰਉ ਮਹਲਾ ੫' ਹੈ ਤੇ ਅਖੀਰ ਸਮਾਪਤੀ ਦੀਆਂ ਤੁਕਾਂ ਵਿਚ ਕਬੀਰ ਜੀ ਦਾ ਨਾਮ ਸਿਖਿਆ ਹੈ, ਇਕ ਕਾਰਣ ਏਹ ਯਾਦ ਰੱਖਣਾ।

**ਦੂਜਾ ਕਾਰਣ ਏਹ ਹੈ :-** ਕਬੀਰ ਜੀ ਦੀ ਬਾਣੀ ਨੂੰ ਆਪਣੀ ਬਾਣੀ ਨਾਲ ਅਭੇਦ ਨਿਸਚੇ ਕਰਾਉਣ ਵਾਸਤੇ ਏਥੇ ਅਖੀਰ 'ਤੇ ਕਬੀਰ ਜੀ ਦਾ ਨਾਮ ਲਿਖਿਆ ਹੈ।

**ਤੀਜਾ ਕਾਰਣ ਏਹ ਹੈ :-** ਅੱਗੇ ਭੈਰਉਂ ਦੀ ਭਗਤ ਬਾਣੀ ਵਿਚ ਸੱਤਵਾਂ ਸ਼ਬਦ ਜੋ ਕਿ ਪੰਡਿਤ ਤੇ ਮੁੱਲਾਂ ਨਾਲ ਕਬੀਰ ਜੀ ਦਾ ਸੰਬਾਦ ਲਿਖਿਆ ਹੈ :-

ਹਮਰਾ ਝਗਰਾ ਰਹਾ ਨ ਕੋਊ॥ ਪੰਡਿਤ ਮੁਲਾਂ ਛਾਡੇ ਦੋਊ॥ ੧॥ *(ਪੰਨਾ ੧੧੫੮)*

ਪੰਡਿਤ ਮੁਲਾਂ ਜੋ ਲਿਖਿ ਦੀਆ॥ ਛਾਡਿ ਚਲੇ ਹਮ ਕਛੂ ਨ ਲੀਆ॥ *(ਪੰਨਾ ੧੧੫੯)*

ਇਹਨਾਂ ਤੁਕਾਂ ਵਿਚ ਕਬੀਰ ਜੀ ਨੇ ਖੋਲ੍ਹ ਕੇ ਨਹੀਂ ਦਸਿਆ ਕਿ ਪੰਡਿਤਾਂ ਨੇ ਕੀ ਕਿਹਾ ਹੈ ਤੇ ਮੁੱਲਾਂ ਨੇ ਕੀ ਕਿਹਾ ਹੈ। ਗੋਹਜ ਗੱਲ ਰੱਖ ਗਏ ਹਨ ਪਰ ਉਹਨਾਂ ਨੇ ਜੋ ਕੁਝ ਭੀ ਕਿਹਾ ਹੈ, ਉਹ ਖੁਲਾਸਾ ਹਾਲ ਇਥੇ ਗੁਰੂ ਜੀ ਆਪਣੇ ਸ਼ਬਦ ਵਿਚ ਸਪਸ਼ਟ ਕਰਦੇ ਹਨ।

ਪੰਡਿਤਾਂ ਨੇ ਕਿਹਾ ਸੀ- "ਜੇ ਕਰ ਤੂੰ ਹਿੰਦੂ ਹੈਂ ਤਾਂ ਹਿੰਦੂਆਂ ਵਾਲੇ ਕਰਮ, ਵਰਤ ਆਦਿਕ ਰੱਖਿਆ ਕਰ।" ਮੁੱਲਾਂ ਨੇ ਕਿਹਾ ਸੀ-"ਜੇ ਕਰ ਤੂੰ ਮੁਸਲਮਾਨ ਹੈਂ ਤਾਂ ਉਸ ਮੁਸਲਮਾਨੀ ਮਜ਼੍ਹਬ ਦੇ ਅਨੁਸਾਰ ਰੋਜ਼ੇ ਆਦਿਕ ਰਖਿਆ ਕਰ।" ਉਸ ਉੱਤਰ ਵਿਚ ਜੋ ਕਬੀਰ ਜੀ ਨੇ ਕਿਹਾ ਸੀ, ਓਹੀ ਗੱਲ ਗੁਰੂ ਜੀ ਕਥਨ ਕਰਦੇ ਹਨ-

**ਵਰਤ ਨ ਰਹਉ ਨ ਮਹ ਰਮਦਾਨਾ॥ ਤਿਸੁ ਸੇਵੀ ਜੋ ਰਖੈ ਨਿਦਾਨਾ॥ ੧॥**

(ਹਿੰਦੂਆਂ ਦੇ ਮੱਤ ਅਨੁਸਾਰ ਮੈਂ ਇਕਾਦਸ਼ੀ ਆਦਿਕ) ਵਰਤਾਂ ਵਿਚ ਨਹੀਂ ਰਹਿਣਾ ਕਰਦਾ, (ਮੁਸਲਮਾਨਾਂ ਦੇ ਮੱਤ ਅਨੁਸਾਰ) ਰਮਦਾਨਾ= ਰਮਜ਼ਾਨ ਦੇ ਮਹ= ਮਹੀਨੇ ਵਿਚ ਰੋਜ਼ਿਆਂ ਨੂੰ ਭੀ ਨਹੀਂ ਰੱਖਦਾ ਹਾਂ। ਅੱਗੋਂ ਉਹਨਾਂ ਨੇ ਕਿਹਾ-"ਜੇ ਤੂੰ ਕਿਸੇ ਨੂੰ ਨਹੀਂ ਮੰਨਦਾ ਫਿਰ ਤਾਂ ਪੱਕਾ ਨਾਸਤਕ ਹੋਇਆ?" ਕਬੀਰ ਜੀ ਨੇ ਕਿਹਾ— ਮੈਂ ਤਾਂ ਉਸ ਪ੍ਰਭੂ ਨੂੰ ਸੇਂਵਦਾ ਹਾਂ (ਅਰਾਧਦਾ ਹਾਂ) ਜੋ ਨਿਦਾਨਾ= ਅੰਤ ਵੇਲੇ ਰੱਖਦਾ ਹੈ॥ ੧॥

**ਏਕੁ ਗੁਸਾਈ ਅਲਹੁ ਮੇਰਾ॥ ਹਿੰਦੂ ਤੁਰਕ ਦੁਹਾਂ ਨੇਬੇਰਾ॥ ੧॥ ਰਹਾਉ॥**

ਮੇਰਾ ਗੁਸਾਈਂ ਭੀ ਅਤੇ ਮੇਰਾ ਅੱਲ੍ਹਾ ਭੀ ਇਕ ਪਰਮਾਤਮਾ ਹੀ ਹੈ। ਹਿੰਦੂ ਅਤੇ ਮੁਸਲਮਾਨ ਇਹਨਾਂ ਦੋਹਾਂ ਵੱਲੋਂ ਮੇਰਾ ਨੇਬੇਰਾ= ਫੈਸਲਾ ਹੋ ਚੁੱਕਾ ਹੈ ਜੋ ਕਿ ਕਿਸੇ ਦੀ ਸ਼ਰ੍ਹਾ ਵਿਚ ਭੀ ਨਹੀਂ ਰਹਿੰਦਾ ਹਾਂ।

*ਅਥਵਾ :—* ਜੋ ਪਰਮਾਤਮਾ ਹਿੰਦੂ ਅਤੇ ਮੁਸਲਮਾਨ ਇਨ੍ਹਾਂ ਦੋਹਾਂ ਦਾ ਨੇਬੇਰਾ= ਨਿਆਉਂ ਕਰਨ ਵਾਲਾ ਹੈ, ਮੈਂ ਉਸ ਪਰਮੇਸ਼ਰ ਨੂੰ ਮੰਨਦਾ ਹਾਂ॥ ੧॥ ਰਹਾਉ॥

ਮੁੱਲਾਂ ਨੇ ਕਿਹਾ-" ਜੇ ਕਰ ਤੂੰ ਰੋਜ਼ੇ ਨਹੀਂ ਰੱਖਦਾ ਤਾਂ ਕਾਬੇ ਦੀ ਹੱਜ ਕਰਨ ਲਈ ਚਲਿਆ ਜਾਹ।" ਪੰਡਿਤ ਨੇ ਕਿਹਾ-"ਜੇ ਕਰ ਤੂੰ ਵਰਤ ਨਹੀਂ ਰੱਖਦਾ ਤਾਂ ਤੀਰਥ-ਯਾਤਰਾ ਹੀ ਕਰ ਆ।"

ਦੋਹਾਂ ਦੀਆਂ ਏਹ ਗੱਲਾਂ ਸੁਣ ਕੇ ਦੋਹਾਂ ਨੂੰ ਉੱਤਰ ਦੇਂਦੇ ਹਨ-

**ਹਜ ਕਾਬੈ ਜਾਉ ਨ ਤੀਰਥ ਪੂਜਾ॥ ਏਕੋ ਸੇਵੀ ਅਵਰੁ ਨ ਦੂਜਾ॥ ੨॥**

ਨਾ ਕਾਬੇ ਦੀ ਹੱਜ ਕਰਨ ਲਈ ਜਾਂਦਾ ਹਾਂ ਅਤੇ ਨਾ ਹੀ ਤੀਰਥ-ਯਾਤਰਾ ਲਈ ਤੀਰਥਾਂ ਉੱਤੇ ਪੁੱਜਦਾ ਹਾਂ।

*ਵਾ :-* ਨਾ ਹੀ ਠਾਕੁਰ ਪੂਜਾ ਕਰਦਾ ਹਾਂ। ਇਕ ਪਰਮੇਸ਼ਰ ਦੀ ਸੇਵਾ ਕਰਦਾ ਹਾਂ ਹੋਰ ਕਿਸੇ ਨੂੰ ਨਹੀਂ ਮੰਨਦਾ ਹਾਂ॥ ੨॥

ਪੰਡਿਤ ਨੇ ਕਿਹਾ-"ਜੇ ਕਰ ਤੂੰ ਆਪਣੇ ਆਪ ਨੂੰ ਹਿੰਦੂ ਕਹਾਉਂਦਾ ਹੈਂ ਤਾਂ ਤੈਨੂੰ ਪੂਜਾ ਜ਼ਰੂਰ ਕਰਨੀ ਚਾਹੀਦੀ ਹੈ।" ਮੁੱਲਾਂ ਨੇ ਕਿਹਾ-"ਜੇ ਕਰ ਤੂੰ ਆਪਣੇ ਆਪ ਨੂੰ ਮੁਸਲਮਾਨ ਕਹਾਉਂਦਾ ਹੈਂ ਤਾਂ ਤੈਨੂੰ ਨਮਾਜ਼ ਜ਼ਰੂਰ ਪੜ੍ਹਨੀ ਚਾਹੀਦੀ ਹੈ।" ਅੱਗੋਂ ਕਬੀਰ ਨੇ ਕਿਹਾ-

**ਪੂਜਾ ਕਰਉ ਨ ਨਿਵਾਜ ਗੁਜਾਰਉ॥**
**ਏਕ ਨਿਰੰਕਾਰ ਲੇ ਰਿਦੈ ਨਮਸਕਾਰਉ॥ ੩॥**

ਨਾ ਮੈਂ ਪੂਜਾ ਕਰਦਾ ਹਾਂ, ਨਾ ਹੀ ਮੈਂ ਨਮਾਜ਼ ਨੂੰ ਗੁਜਾਰਉ= ਗੁਜ਼ਾਰਦਾ ਭਾਵ ਪੜ੍ਹਦਾ ਹਾਂ, ਇਕ ਨਿਰੰਕਾਰ ਦਾ ਨਾਮ ਲੈ ਕੇ ਉਸ ਨੂੰ ਹਿਰਦੇ ਕਰ ਕੇ ਨਮਸਕਾਰ ਕਰਦਾ ਹਾਂ॥ ੩॥

**ਨਾ ਹਮ ਹਿੰਦੂ ਨ ਮੁਸਲਮਾਨ॥ ਅਲਹ ਰਾਮ ਕੇ ਪਿੰਡੁ ਪਰਾਨ॥ ੪॥**

ਨਾ ਮੈਂ ਹਿੰਦੂ ਹਾਂ, ਨਾ ਹੀ ਮੁਸਲਮਾਨ ਹਾਂ। ਮੇਰੇ ਪਾਸ ਪਿੰਡ ਅਤੇ ਪ੍ਰਾਣ ਆਦਿਕ ਜੋ ਕੁਝ ਭੀ ਹੈ ਉਹ ਅੱਲ੍ਹਾ ਰਾਮ ਜੋ ਦੋਵੇਂ ਅਭੇਦ ਰੂਪ ਹਨ ਉਸ ਦੇ ਦਿੱਤੇ ਹੋਏ ਹਨ। *ਅਥਵਾ :—* ਉਸ ਅਲਹ= ਅਲੱਖ ਰਾਮ ਨੂੰ ਮੈਂ ਪਿੰਡ ਅਤੇ ਪ੍ਰਾਣਾਂ ਨੂੰ ਸੱਤਾ ਦੇਣ ਵਾਲਾ ਮੰਨਿਆ ਹੈ।

**ਕਹੁ ਕਬੀਰ ਇਹੁ ਕੀਆ ਵਖਾਨਾ॥**
**ਗੁਰ ਪੀਰ ਮਿਲਿ ਖੁਦਿ ਖਸਮੁ ਪਛਾਨਾ॥ ੫॥ ੩॥**

ਕਬੀਰ ਜੀ ਆਖਦੇ ਹਨ— ਏਹ ਬਚਨ ਕਥਨ ਕਰ ਕੇ ਮੈਂ ਸਭ ਨੂੰ ਸੁਣਾਉਣਾ ਕੀਤਾ ਹੈ। ਕਿ ਪੀਰ= ਪੂਜਨੀਕ ਗੁਰਾਂ ਨਾਲ ਮਿਲ ਕੇ ਮੈਂ ਖੁਦਿ= ਆਪ ਖਸਮੁ= ਪਰਮਾਤਮਾ ਨੂੰ ਪਛਾਣ ਲਿਆ ਹੈ॥ ੫॥ ੩॥

ਇਸ ਤਰ੍ਹਾਂ ਦੀ ਅਭੇਦਤਾ ਦੇ ਸ਼ਬਦ ਇਕ ਜਗ੍ਹਾ ਨਹੀਂ ਬਹੁਤ ਜਗ੍ਹਾ ਪਰ ਆਉਂਦੇ ਹਨ:

੧- ਗਉੜੀ ਕਬੀਰ ਜੀ ਕੀ ਨਾਲਿ ਰਲਾਇ ਲਿਖਿਆ ਮਹਲਾ ੫॥
ਐਸੋ ਅਚਰਜੁ ਦੇਖਿਓ ਕਬੀਰ॥ *(ਪੰਨਾ ੩੨੬)*

੨- ਮਹਲਾ ੫॥ ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥ *(ਆਸਾ, ਪੰਨਾ ੪੮੭)*

੩- ਸਾਰੰਗ ਮਹਲਾ ੫ ਸੂਰਦਾਸ॥ ਹਰਿ ਕੇ ਸੰਗ ਬਸੇ ਹਰਿ ਲੋਕ॥ *(ਪੰਨਾ ੧੨੫੩)*

## ਭੈਰਉ ਮਹਲਾ ੫॥

**ਉਥਾਨਕਾ**-ਇਕ ਦਿਨ ਸੁਕੇਤ ਮੰਡੀ ਵਾਲਾ ਰਾਜਾ ਚੱਲ ਕੇ ਆਇਆ। ਦੀਵਾਨ ਸਜਿਆ ਹੋਇਆ ਸੀ ਸੰਗਤ ਵਿਚ ਆ ਕੇ ਬੈਠ ਗਿਆ। ਭੋਗ ਪੈਣ ਪਿਛੋਂ ਗੁਰੂ ਜੀ ਅੱਗੇ ਭੇਟਾ ਰੱਖ ਕੇ ਨਮਸਕਾਰ ਕੀਤੀ ਤੇ ਬਚਨ-ਬਿਲਾਸ ਕਰਦਿਆਂ ਆਖਣ ਲੱਗਾ-'ਆਪ ਸ਼ਿਕਾਰ ਖੇਡਣ ਵਾਸਤੇ ਚੱਲੋ।' ਗੁਰੂ ਜੀ ਨੇ ਕਿਹਾ-"ਰਾਜਨ ! ਅਸੀਂ ਤਾਂ ਅੱਗੇ ਕਈ ਵਾਰ ਸ਼ਿਕਾਰ ਖੇਡਿਆ ਹੈ, ਹੁਣ ਭੀ ਖੇਡ ਕੇ ਆਏ ਹਾਂ।" ਰਾਜੇ ਨੇ ਕਿਹਾ- "ਆਪ ਜੀ ਤਾਂ ਬਾਹਰ

ਗਏ ਹੀ ਨਹੀਂ ਆਪ ਨੇ ਸ਼ਿਕਾਰ ਕਿਵੇਂ ਖੇਡਿਆ ਹੈ? ਅਤੇ ਸ਼ਿਕਾਰੀ ਦੇ ਨਾਲ ਤਾਂ ਬਾਜ ਕੁੱਤੇ ਵਗੈਰਾ ਹੁੰਦੇ ਹਨ ਆਪ ਜੀ ਦੇ ਨਾਲ ਬਾਜ ਕੁੱਤੇ ਆਦਿ ਸ਼ਿਕਾਰੀ ਜਾਨਵਰ ਕੇਹੜੇ ਹਨ?''

*ਗੁਰ ਉੱਤਰ*– ਸੰਤਸੰਗਿ ਲੇ ਚੜਿਓ ਸਿਕਾਰ॥ ਮ੍ਰਿਗ ਪਕਰੇ ਬਿਨੁ ਘੋਰ ਹਥੀਆਰ॥ ੧॥ ਰਹਾਉ॥

ਜੇਹੜਾ ਸੰਤਾਂ ਦਾ ਸੰਗ ਕਰਦੇ ਹਾਂ ਏਹੋ ਅਸੀਂ ਬਾਜ ਆਦਿਕ ਸ਼ਿਕਾਰ ਲੈ ਕੇ ਚੜ੍ਹੇ ਹਾਂ।

ਹੁਣ ਸਾਰਾ ਪ੍ਰਸੰਗ ਚੰਗੀ ਤਰ੍ਹਾਂ ਖੋਲ੍ਹ ਕੇ ਦੱਸਦੇ ਹਨ ਕਿ ਅਸਾਂ ਨੇ ਕੀ ਕੀ ਸ਼ਿਕਾਰ ਮਾਰਿਆ ਤੇ ਕਿਵੇਂ ਮਾਰਿਆ-

## ਦਸ ਮਿਰਗੀ ਸਹਜੇ ਬੰਧਿ ਆਨੀ॥

(ਦਸ ਇੰਦ੍ਰੀਆਂ ਰੂਪ) ਦਸ ਹਿਰਨੀਆਂ ਸੁਤੇ ਹੀ ਬੰਨ੍ਹ ਕੇ ਲੈ ਆਂਦੀਆਂ ਹਨ। ਜੋ ਸੰਸਾਰ-ਉਜਾੜ ਵਿਚ ਭੌਂਦੀਆਂ ਹੋਈਆਂ ਵਿਸ਼ਿਆਂ ਵਿਚ ਤਤਪਰ ਹੋ ਰਹੀਆਂ ਸਨ।

*ਯਥਾ :*-ਅਖੀ ਵੇਖਿ ਨ ਰਜੀਆ ਬਹੁ ਰੰਗ ਤਮਾਸੇ। *(ਵਾਰ ੨੭/੯)*

ਅਤੇ ਕੰਨ ਸੰਸਾਰਕ ਗੱਲਾਂ ਨੂੰ ਤੇ ਰੇਡੀਓ ਆਦਿਕਾਂ ਨੂੰ ਤੇ ਫਿਲਮੀ ਗਾਣਿਆਂ ਨੂੰ ਸੁਣ ਰਹੇ ਸਨ। ਜੀਭ ਚੰਗੇ-ਚੰਗੇ ਸੁਾਦੀਕ ਪਦਾਰਥ ਖਾ ਰਹੀ ਸੀ। ਨੱਕ ਸੁਗੰਧੀ ਆਦਿਕਾਂ ਨੂੰ ਲੈਂਦਾ ਸੀ। ਹੱਥ ਚੋਰੀ ਕਰਦੇ ਸਨ। ਇਨ੍ਹਾਂ ਮੰਦ ਕੰਮਾਂ ਵਲੋਂ ਹਟਾ ਕੇ ਸਭ ਇੰਦ੍ਰੀਆਂ ਬੰਨ੍ਹ ਕੇ ਪਰਮੇਸ਼ਰ ਵੱਲ ਲਿਆਉਣਾ ਕੀਤੀਆਂ।

ਅੱਖਾਂ ਨੂੰ ਕਿਹਾ- ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ॥
ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ॥ *(ਪੰਨਾ ੯੨੨)*

ਕੰਨਾਂ ਨੂੰ ਸਮਝਾਇਆ-

ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ॥
ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ ਸੁਣਹੁ ਸਤਿ ਬਾਣੀ॥ *(ਪੰਨਾ ੯੨੨)*

## ਪਾਂਚ ਮਿਰਗ ਬੇਧੇ ਸਿਵ ਕੀ ਬਾਨੀ॥੧॥

ਸਿਵ= ਕਲਿਆਣ ਸਰੂਪ ਸਤਿਗੁਰਾਂ ਦੀ ਬਾਣੀ ਦੇ ਅਭਿਆਸ ਰੂਪ ਤੀਰਾਂ ਨਾਲ ਕਾਮ ਕਰੋਧ ਆਦਿਕ ਪੰਜ ਹਿਰਨ ਬੇਧੇ= ਵਿੰਨ੍ਹ ਦਿੱਤੇ ਭਾਵ ਮਾਰ ਦਿੱਤੇ ਹਨ।

ਗੁਰੂ ਅਤੇ ਪ੍ਰਭੂ-ਕਿਰਪਾ ਬਿਨਾਂ ਏਹ ਪੰਜ (ਕਾਮ, ਕਰੋਧ, ਆਦਿਕ) ਵਸੀਕਾਰ ਨਹੀਂ ਹੋ ਸਕਦੇ। ਏਸੇ ਕਰ ਕੇ ਰਵਿਦਾਸ ਜੀ ਨੇ ਕਿਹਾ ਹੈ-

*ਨਾਥ ਕਛੂਅ ਨ ਜਾਨਉ॥ ਮਨੁ ਮਾਇਆ ਕੈ ਹਾਥਿ ਬਿਕਾਨਉ॥ ੧॥ ਰਹਾਉ॥*
*ਤੁਮ ਕਹੀਅਤ ਹੌ ਜਗਤ ਗੁਰ ਸੁਆਮੀ॥ ਹਮ ਕਹੀਅਤ ਕਲਿਜੁਗ ਕੇ ਕਾਮੀ॥ ੧॥*
*ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ॥ ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ॥ ੨॥*
*ਜਤ ਦੇਖਉ ਤਤ ਦੁਖ ਕੀ ਰਾਸੀ॥ ਅਜੌਂ ਨ ਪਤ੍ਹਾਇ ਨਿਗਮ ਭਏ ਸਾਖੀ॥ ੩॥*
*ਗੋਤਮ ਨਾਰਿ ਉਮਾਪਤਿ ਸ੍ਵਾਮੀ॥ ਸੀਸੁ ਧਰਨਿ ਸਹਸ ਭਗ ਗਾਂਮੀ॥ ੪॥*
*ਇਨ ਦੂਤਨ ਖਲੁ ਬਧੁ ਕਰਿ ਮਾਰਿਓ॥ ਬਡੋ ਨਿਲਾਜੁ ਅਜਹੂ ਨਹੀ ਹਾਰਿਓ॥ ੫॥*

*(ਜੈਤਸਰੀ, ਪੰਨਾ ੭੧੦)*

ਏਸੇ ਤਰ੍ਹਾਂ- ਚਾਰਿ ਬਰਨ ਚਉਹਾ ਕੇ ਮਰਦਨ ਖਟੁ ਦਰਸਨ ਕਰ ਤਲੀ ਰੇ॥

*ਸੁੰਦਰ ਸੁਘਰ ਸਰੂਪ ਸਿਆਨੇ ਪੰਚਹੁ ਹੀ ਮੋਹਿ ਛਲੀ ਰੇ॥ ੧॥*
*ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ॥*
*ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ॥ ੧॥ ਰਹਾਉ॥*
*ਵਡੀ ਕੋਮ ਵਸਿ ਭਾਗਹਿ ਨਾਹੀ ਮੁਹਕਮ ਫਉਜ ਹਠਲੀ ਰੇ॥*
*ਕਹੁ ਨਾਨਕ ਤਿਨਿ ਜਨਿ ਨਿਰਦਲਿਆ ਸਾਧਸੰਗਤਿ ਕੈ ਝਲੀ ਰੇ॥ ੨॥*

*(ਆਸਾ ਮਹਲਾ ੫, ਪੰਨਾ ੪੦੪)*

ਰਾਜੇ ਨੇ ਕਿਹਾ— ਇਨ੍ਹਾਂ ਨੂੰ ਫੜਨ ਵਾਸਤੇ ਆਪ ਜੀ ਨੇ ਬੜੇ-ਬੜੇ ਹਥਿਆਰ ਫੜੇ ਹੋਣਗੇ? *ਗੁਰ ਉੱਤਰ-*

**ਸੰਤ ਸੰਗਿ ਲੇ ਚੜਿਓ ਸਿਕਾਰ॥**
**ਮ੍ਰਿਗ ਪਕਰੇ ਬਿਨੁ ਘੋਰ ਹਥੀਆਰ॥ ੧॥ ਰਹਾਉ॥**

ਸੰਤਾਂ ਦਾ ਸੰਗ ਹੀ ਨਾਲ ਸ਼ਿਕਾਰ ਲੈ ਕੇ ਚੜ੍ਹੇ ਹਾਂ। ਘੋਰ= ਕਠਿਨ ਸਾਧਨਾਂ ਰੂਪੀ ਹਥਿਆਰਾਂ ਦੇ ਫੜੇ ਤੋਂ ਬਿਨਾਂ ਹੀ (ਅਰਥਾਤ ਜਲਧਾਰਾ ਦੇ ਸਹਾਰੇ ਤੋਂ ਬਿਨਾਂ ਹੀ, ਪੰਜ ਧੂਣੀਆਂ ਤਪੇ ਤੋਂ ਬਿਨਾਂ ਹੀ, ਕਪਾਲੀ ਆਸਣ ਲਗਾਏ ਤੋਂ ਬਿਨਾਂ ਹੀ ਇਸ ਤਰ੍ਹਾਂ ਦੇ ਕਠਿਨ ਸਾਧਨਾਂ ਦੇ ਕੀਤੇ ਤੋਂ ਬਿਨਾਂ ਹੀ) ਸਤਸੰਗ ਅਤੇ ਗੁਰੂ ਕਿਰਪਾ ਨਾਲ ਪੰਜ ਕਾਮ ਕਰੋਧ ਆਦਿਕ ਹਿਰਨ ਫੜ ਲਏ ਹਨ॥ ੧॥ ਰਹਾਉ॥

**ਆਖੇਰ ਬਿਰਤਿ ਬਾਹਰਿ ਆਇਓ ਧਾਇ॥**
**ਅਹੇਰਾ ਪਾਇਓ ਘਰ ਕੈ ਗਾਂਇ॥ ੨॥**

ਜਿਹੜਾ ਬਾਹਰ ਦੌੜਦਾ ਹੋਇਆ ਮਨ ਵਿਚ ਆ ਗਿਆ ਹੈ ਏਹੋ ਸਾਡੀ ਆਖੇਰ= ਸ਼ਿਕਾਰ ਬਿਰਤੀ ਹੈ। ਸਰੀਰ ਰੂਪੀ ਘਰ ਦੀ ਗਾਂਇ= ਜਗ੍ਹਾ ਵਿੱਚੋਂ ਹੀ ਇਸ ਮਨ ਰੂਪੀ ਅਹੇਰਾ= ਸ਼ਿਕਾਰ ਨੂੰ ਪਾਇਆ ਹੈ। ਭਾਵ ਮਨ ਨੂੰ ਮਾਰਨਾ ਕੀਤਾ ਹੈ।

*ਪ੍ਰਸ਼ਨ-* ਕਈ ਸ਼ਿਕਾਰ ਐਸੇ ਹੁੰਦੇ ਹਨ ਜਿਨ੍ਹਾਂ ਨੂੰ ਜੀਉਂਦਿਆਂ ਫੜ ਲਿਆਉਂਦੇ ਹਨ ਉਹ ਕੇਹੜਾ ਹੈ?

*ਉੱਤਰ-* ਅੰਤਹਕਰਨ ਰੂਪੀ ਘਰ ਦੀ ਜਗ੍ਹਾ ਵਿੱਚੋਂ ਆਤਮਾ ਰੂਪੀ ਸ਼ਿਕਾਰ ਨੂੰ ਭਾਵ ਪਰਮਾਤਮਾ ਨੂੰ ਪ੍ਰਾਪਤ ਕਰ ਲਿਆ ਹੈ॥ ੨॥

**ਮ੍ਰਿਗ ਪਕਰੇ ਘਰਿ ਆਣੇ ਹਾਟਿ॥**
**ਚੁਖ ਚੁਖ ਲੇ ਗਏ ਬਾਂਢੇ ਬਾਟਿ॥ ੩॥**

ਜਿਸ ਵੇਲੇ ਸੰਸਾਰ ਵੱਲੋਂ ਹਾਟਿ= ਹਟਾ ਕੇ ਕਾਮ ਆਦਿਕ ਹਿਰਨ ਫੜ ਕੇ ਸਰੀਰ-ਘਰ ਵਿਚ ਆਣੇ= ਲਿਆਂਦੇ ਤਾਂ ਬਾਂਢੇ= ਵਾਂਢੇ (ਪ੍ਰਦੇਸ ਬਾਟਿ= ਰਸਤੇ ਵਿਚ ਜੋ ਦੈਵੀ ਸੰਪਦਾ ਦੇ ਗੁਣ ਗਏ ਹੋਏ ਸਨ, ਉਹ ਜਿਸ ਵੇਲੇ ਆਏ ਤਾਂ ਉਹ ਕਾਮ ਆਦਿਕ ਦੁਸ਼ਮਣਾਂ ਨੂੰ ਚੁਖ ਚੁਖ= ਰੰਚਕ-ਰੰਚਕ ਭਾਵ ਕੀਮਾ ਕਰ ਕੇ ਬਾਟਿ= ਵੰਡੀਆਂ ਪਾ ਕੇ ਲੈ ਗਏ।

ਕਾਮ ਨੂੰ ਵਸਤੂ ਵਿਚਾਰ, ਕਰੋਧ ਨੂੰ ਖਿਮਾ, ਲੋਭ ਨੂੰ ਸੰਤੋਖ, ਮੋਹ ਨੂੰ ਬਿਬੇਕ ਅਤੇ ਹੰਕਾਰ ਨੂੰ ਧੀਰਜ ਲੈ ਗਿਆ ਜਾਂ ਖਾ ਗਿਆ।

ਇਸ ਤਰ੍ਹਾਂ ਦੇ ਸ਼ਿਕਾਰ ਖੇਡਣ ਦੀ ਸਾਰੀ ਗੱਲ ਸੁਣ ਕੇ ਰਾਜੇ ਦਾ ਚਿਤ ਗਦ-ਗਦ ਹੋ ਗਿਆ, ਦੋਵੇਂ ਹੱਥ

ਜੋੜ ਕੇ ਬੇਨਤੀ ਕੀਤੀ- "ਇਸ ਤਰ੍ਹਾਂ ਦਾ ਸ਼ਿਕਾਰ ਖੇਡਣਾ ਆਪ ਜੀ ਨੂੰ ਕਿਸ ਨੇ ਦੱਸਿਆ ਹੈ?" ਗੁਰ ਉੱਤਰ-

**ਏਹੁ ਅਹੇਰਾ ਕੀਨੋ ਦਾਨੁ॥ ਨਾਨਕ ਕੈ ਘਰਿ ਕੇਵਲ ਨਾਮੁ॥ ੪॥ ੪॥**

ਇਸ ਤਰ੍ਹਾਂ ਦਾ ਅਹੇਰਾ= ਸ਼ਿਕਾਰ ਖੇਡਣਾ ਸਾਨੂੰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਦਾਨੁ= ਜਨਾਉਣਾ ਕੀਤਾ ਹੈ। ਗੁਰੂ ਜੀ ਕਥਨ ਕਰਦੇ ਹਨ— ਏਸੇ ਕਰ ਕੇ ਹੁਣ ਮੇਰੇ ਅੰਤਹਕਰਨ ਰੂਪ ਘਰ ਵਿਚ ਕੇਵਲ ਨਾਮ ਹੀ ਵਸਦਾ ਹੈ॥ ੪॥ ੪॥

## ਭੈਰਉ ਮਹਲਾ ੫॥

*ਪਹਿਲਾ ਪ੍ਰਸ਼ਨ-* ਜੀਵ ਜੰਮਦਾ ਮਰਦਾ ਕਿਉਂ ਹੈ?

*ਦੂਜਾ ਪ੍ਰਸ਼ਨ-* ਇਸ ਦੇ ਜਨਮ ਮਰਨ ਦੀ ਨਵਿਰਤੀ ਕਿਵੇਂ ਹੁੰਦੀ ਹੈ?

*ਗੁਰ ਉੱਤਰ-* ਸਾਕਤਾਂ ਦੇ ਸੰਗ ਕਰ ਕੇ ਜਨਮ ਮਰਨ ਦੀ ਪ੍ਰਾਪਤੀ ਹੁੰਦੀ ਹੈ।
ਅਤੇ ਸਤਸੰਗ ਦੇ ਕਰਨ ਨਾਲ ਜਨਮ ਮਰਨ ਦੀ ਨਵਿਰਤੀ ਹੁੰਦੀ ਹੈ।

*ਪ੍ਰਸ਼ਨ-* ਸਾਕਤਾਂ ਦੇ ਲੱਛਣ ਕੀ ਹਨ, ਸਾਕਤ ਕਿਸ ਨੂੰ ਕਹਿੰਦੇ ਹਨ? ਗੁਰ ਉੱਤਰ-

**ਜੇ ਸਉ ਲੋਚਿ ਲੋਚਿ ਖਾਵਾਇਆ॥**
**ਸਾਕਤ ਹਰਿ ਹਰਿ ਚੀਤਿ ਨ ਆਇਆ॥ ੧॥**

ਜੇਕਰ ਸਉ= ਸੈਂਕੜੇ ਪਦਾਰਥ ਭੀ ਲੋਚਿ ਲੋਚਿ= ਚਾਹ ਚਾਹ ਕੇ ਖੁਆਉਣਾ ਕਰੀਏ।

*ਵਾ :-* ਲੋਚਿ= ਬੁਧੀ ਵਿਚ ਲੋਚਿ= ਚਾਹ (ਉਤਸ਼ਾਹ) ਨਾਲ ਭੀ ਸਉ= ਸੈਂਕੜੇ ਪਦਾਰਥ ਬਣਾ ਕੇ ਖੁਆਉਣਾ ਕਰੀਏ ਤਾਂ ਭੀ ਸਾਕਤ= ਦੁਸ਼ਟ ਪੁਰਸ਼ ਨੂੰ ਹਰਿ ਹਰਿ ਦਾ ਨਾਮ ਚੇਤੇ ਨਹੀਂ ਆਉਂਦਾ॥ ੧॥

ਏਸੇ ਕਰ ਕੇ ਕਬੀਰ ਜੀ ਨੇ ਲਿਖਿਆ ਹੈ-

*ੳ) ਕਬੀਰ ਸਾਕਤੁ ਐਸਾ ਹੈ ਜੈਸੀ ਲਸਨ ਕੀ ਖਾਨਿ॥*
*ਕੋਨੇ ਬੈਠੇ ਖਾਈਐ ਪਰਗਟ ਹੋਇ ਨਿਦਾਨਿ॥ ੧੭॥ (ਪੰਨਾ ੧੩੬੫)*

*ਅ) ਸਰਵਰੁ ਹੰਸਿ ਨ ਜਾਣਿਆ ਕਾਗ ਕੁਪੰਖੀ ਸੰਗਿ॥*
*ਸਾਕਤ ਸਿਉ ਐਸੀ ਪ੍ਰੀਤਿ ਹੈ ਬੂਝਹੁ ਗਿਆਨੀ ਰੰਗਿ॥ (ਪੰਨਾ ੧੪੧੧)*

*ੲ) ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ॥*
*ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ॥ ੧੩੧॥ (ਪੰਨਾ ੧੩੭੧)*

*ਸ) ਦੁਸਟ ਸੰਗ ਨ ਦੇਈਂ ਬਿਧਾਤਾ। ਤਾਂ ਤੇ ਭਲੋ ਨਰਕ ਮਹਿ ਵਾਸਾ। (ਤੁਲਸੀ ਰਮਾਇਣ)*

ਏਸੇ ਕਰ ਕੇ ਕਿਹਾ ਹੈ-

*ੳ) ਕਬੀਰ ਸਾਕਤ ਤੇ ਸੂਕਰ ਭਲਾ ਰਾਖੈ ਆਛਾ ਗਾਉ॥*
*ਉਹੁ ਸਾਕਤੁ ਬਪੁਰਾ ਮਰਿ ਗਇਆ ਕੋਇ ਨ ਲੈਹੈ ਨਾਉ॥ ੧੪੩॥ (ਪੰਨਾ ੧੩੭੨)*

*ਅ) ਕਬੀਰ ਸਾਧੂ ਕੀ ਸੰਗਤਿ ਰਹਉ ਜਉ ਕੀ ਭੂਸੀ ਖਾਉ॥*
*ਹੋਨਹਾਰੁ ਸੋ ਹੋਇ ਹੈ ਸਾਕਤ ਸੰਗਿ ਨ ਜਾਉ॥ ੯੯॥ (ਪੰਨਾ ੧੩੬੯)*

*ੲ) ਕਬੀਰ ਸੰਗਤਿ ਸਾਧ ਕੀ ਦਿਨ ਦਿਨ ਦੂਨਾ ਹੇਤੁ॥*
*ਸਾਕਤ ਕਾਰੀ ਕਾਂਬਰੀ ਧੋਏ ਹੋਇ ਨ ਸੇਤੁ॥ ੧੦੦॥ (ਪੰਨਾ ੧੩੬੯)*

ਸ) ਕਬੀਰ ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟਿ ਜੁ ਬੇਰਿ॥
ਉਹ ਝੂਲੈ ਉਹ ਚੀਰੀਐ ਸਾਕਤ ਸੰਗੁ ਨ ਹੇਰਿ॥ ੮੮॥ (ਪੰਨਾ ੧੩੬੯)

## ਸੰਤ ਜਨਾ ਕੀ ਲੇਹੁ ਮਤੇ॥
## ਸਾਧਸੰਗਿ ਪਾਵਹੁ ਪਰਮ ਗਤੇ॥ ੧॥ ਰਹਾਉ॥

ਸਤ ਸੰਗਤ ਵਿਚ ਜਾ ਕੇ ਸੰਤ ਜਨਾਂ ਦੀ ਮਤੇ= ਸਿਖਿਆ ਲਵੋ ਤਾਂ ਹੀ ਪਰਮਗਤੀ ਨੂੰ ਪਾਉਣਾ ਕਰੋਗੇ ਜਨਮ ਮਰਨ ਦੀ ਨਵਿਰਤੀ ਦਾ ਤੇ ਪ੍ਰਭੂ ਦੀ ਪ੍ਰਾਪਤੀ ਦਾ ਸਾਧਨ ਹੀ ਸਤਸੰਗ ਹੈ॥ ੧॥ ਰਹਾਉ॥

ਯਥਾ :-ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ॥
ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ॥ (ਪੰਨਾ ੧੦)

ਤਥਾ:- ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ॥
ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ॥ ੧ ॥
ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ॥

(ਮਹਲਾ ੫, ਪੰਨਾ ੮੦੯)

## ਪਾਥਰ ਕਉ ਬਹੁ ਨੀਰੁ ਪਵਾਇਆ॥ ਨਹ ਭੀਗੈ ਅਧਿਕ ਸੂਕਾਇਆ॥ ੨॥

ਜਿਵੇਂ ਪੱਥਰ ਨੂੰ ਬਹੁਤ ਸਾਰਾ ਜਲ ਭੀ ਪਵਾਇਆ ਜਾਵੇ ਜਾਂ ਬਹੁਤਾ ਚਿਰ ਪਾਣੀ ਵਿਚ ਪਾਇਆ ਜਾਵੇ ਤਾਂ ਭੀ ਉਹ ਭਿੱਜਦਾ ਨਹੀਂ, ਅਧਿਕ= ਬਹੁਤਾ ਸੁੱਕਾ ਹੀ ਰਹਿੰਦਾ ਹੈ।

ਯਥਾ :- ਜਲ ਮਹਿ ਕੇਤਾ ਰਾਖੀਐ ਅਭ ਅੰਤਰਿ ਸੂਕਾ॥ (ਮਹਲਾ ੧, ਪੰਨਾ ੪੧੯)

ਤਿਵੇਂ ਪੱਥਰ ਵਾਂਗ ਕਠੋਰ ਹਿਰਦੇ ਵਾਲਾ ਜੋ ਸਾਕਤ ਹੈ ਉਸ ਨੂੰ ਚਾਹੇ ਬਹੁਤ ਸਾਰਾ ਨਾਮ ਰੂਪੀ ਜਲ ਭੀ ਪਾਉਣਾ ਕਰੀਏ ਭਾਵ ਨਾਮ ਦਾ ਉਪਦੇਸ਼ ਚਾਹੇ ਕਿਤਨਾ ਦੇਂਦੇ ਰਹੀਏ ਤਾਂ ਭੀ ਉਸ ਦਾ ਅੰਤਹਕਰਨ ਨਹੀਂ ਭਿੱਜਦਾ ਵਧੇਰੇ ਕਰਕੇ ਸੁੱਕਾ ਹੀ ਰਹਿੰਦਾ ਹੈ॥ ੨॥

[ ਪੰਨਾ ੧੧੩੭ ]

## ਖਟੁ ਸਾਸਤ੍ਰ ਮੂਰਖੈ ਸੁਨਾਇਆ॥ ਜੈਸੇ ਦਹ ਦਿਸ ਪਵਨੁ ਝੁਲਾਇਆ॥ ੩॥

ਮੂਰਖ ਮਨੁੱਖ ਨੂੰ ਛੇ ਸ਼ਾਸਤ੍ਰਾਂ ਦਾ ਉਪਦੇਸ਼ ਸੁਨਾਉਣਾ ਇਸ ਤਰ੍ਹਾਂ ਹੈ, ਜਿਵੇਂ ਦਸੋਂ ਦਿਸ਼ਾਂ ਵਿਚ ਹਵਾ ਦਾ ਝੁਲਣਾ ਹੁੰਦਾ ਹੈ। ਇਕ ਪਾਸਿਓ ਹਵਾ ਦਾ ਬੁਲਾ ਆਉਂਦਾ ਹੈ ਦੂਜੇ ਪਾਸੇ ਨਿਕਲ ਜਾਂਦਾ ਹੈ। ਤਿਵੇਂ ਮੂਰਖ ਮਨੁੱਖ ਇਕ ਕੰਨ (ਛੇ ਸ਼ਾਸਤ੍ਰ ਦਾ ਉਪਦੇਸ਼) ਸੁਣਦਾ ਹੈ ਤੇ ਦੂਜੇ ਕੰਨ ਕੱਢ ਦੇਂਦਾ ਹੈ॥ ੩॥

ਯਥਾ :-ਕਹਾ ਸੁਆਨ ਕਉ ਸਿਮ੍ਰਿਤਿ ਸੁਨਾਏ॥ ਕਹਾ ਸਾਕਤ ਪਹਿ ਹਰਿ ਗੁਨ ਗਾਏ॥

(ਕਬੀਰ ਜੀ, ਪੰਨਾ ੪੮੧

ਤਥਾ:- ਕਬੀਰ ਸਾਚਾਂ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ॥
ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ॥ ੧੫੮॥ (ਪੰਨਾ ੧੩੭੨)

## ਬਿਨੁ ਕਣ ਖਲਹਾਨੁ ਜੈਸੇ ਗਾਹ ਨ ਪਾਇਆ॥

ਜਿਵੇਂ ਕਣ= ਕਣਕ ਤੋਂ ਬਿਨਾਂ ਖਲਹਾਨੁ= ਖਲਵਾੜਿਆਂ ਨੂੰ ਗਾਹੁਣ ਨਾਲ ਕੁਝ ਵੀ ਫਲ ਪ੍ਰਾਪਤ ਨਹੀਂ

ਹੁੰਦਾ। ਤਿਵੇਂ ਮੋਖਸ਼ ਰੂਪੀ ਕਣਕ ਤੋਂ ਬਿਨਾਂ ਫਜ਼ੂਲ ਸਾਧਨਾਂ ਦੇ ਕਰਨ ਨਾਲ ਕੁਝ ਫਲ ਪ੍ਰਾਪਤ ਨਹੀਂ ਹੁੰਦਾ।

**ਤਿਉ ਸਾਕਤ ਤੇ ਕੋ ਨ ਬਰਾਸਾਇਆ ॥ ੪ ॥**

ਤਿਵੇਂ ਸਾਕਤਾਂ ਪਾਸੋਂ ਕੋਈ ਭੀ ਨਹੀਂ ਵਰੋਸਾਂਦਾ ਅਰਥਾਤ ਮੋਖ ਦੀ ਪ੍ਰਾਪਤੀ ਰੂਪ ਇੱਛਾ ਨੂੰ ਕੋਈ ਪੂਰਾ ਨਹੀਂ ਕਰ ਸਕਦਾ, ਕਿਉਂਕਿ ਸਾਕਤਾਂ ਪਾਸੋਂ ਕਿਸੇ ਦਾ ਭਲਾ ਨਹੀਂ ਹੁੰਦਾ॥ ੪ ॥

**ਤਿਤ ਹੀ ਲਾਗਾ ਜਿਤੁ ਕੋ ਲਾਇਆ ॥**

**ਕਹੁ ਨਾਨਕ ਪ੍ਰਭਿ ਬਣਤ ਬਣਾਇਆ ॥ ੫ ॥ ੫ ॥**

ਗੁਰੂ ਜੀ ਕਥਨ ਕਰਦੇ ਹਨ- ਕਰਮਾਂ ਅਨੁਸਾਰ ਪ੍ਰਭੂ ਨੇ ਜਿਧਰ ਕੋਈ ਲਗਾਇਆ ਹੈ, ਉਸ ਤਰਫ ਲੱਗ ਰਿਹਾ ਹੈ (ਇਸ ਕਰ ਕੇ ਕਿਸੇ ਵਿਚ ਦੋਸ਼ ਨਹੀਂ, ਕਰਮਾਂ ਵਿਚ ਹੀ ਦੋਸ਼ ਹੈ)। ਪ੍ਰਭੂ ਨੇ ਸਾਰਾ ਬਣਾਓ ਹੀ ਐਸਾ ਬਣਾਇਆ ਹੋਇਆ ਹੈ।॥ ੫ ॥ ੫ ॥

**ਭੈਰਉ ਮਹਲਾ ੫ ॥**

**ਜੀਉ ਪ੍ਰਾਣ ਜਿਨਿ ਰਚਿਓ ਸਰੀਰ ॥ ਜਿਨਹਿ ਉਪਾਏ ਤਿਸ ਕਉ ਪੀਰ ॥ ੧ ॥**

ਜਿਸ ਪਰਮੇਸ਼ਰ ਨੇ ਸਰੀਰ ਨੂੰ ਰਚ ਕੇ ਵਿਚ ਜੀਵ ਤੇ ਪ੍ਰਾਣਾਂ ਨੂੰ ਟਿਕਾਇਆ ਹੈ। ਜਿਸ ਨੇ ਜੀਵਾਂ ਨੂੰ ਪੈਦਾ ਕੀਤਾ ਹੈ, ਓਸੇ ਨੂੰ ਆਪਣਾ ਪੀਰ= ਗੁਰੂ ਬਣਾ। *ਅਥਵਾ :—* ਜਿਸ ਨੇ ਜੀਵ ਲਈ ਪ੍ਰਾਣਾਂ ਨੂੰ ਤੇ ਸਰੀਰ ਨੂੰ ਰਚਿਆ ਹੈ। ਜਿਸ ਨੇ ਜੀਵਾਂ ਨੂੰ ਪੈਦਾ ਕੀਤਾ ਹੈ, ਉਸੇ ਨੂੰ ਇਨ੍ਹਾਂ ਦੀ ਪੀਰ= ਪੀੜਾ ਹੈ ਅਰਥਾਤ ਪਾਲਣ ਦੀ ਚਿੰਤਾ ਹੈ॥ ੧ ॥

**ਗੁਰੁ ਗੋਬਿੰਦੁ ਜੀਅ ਕੈ ਕਾਮ ॥**

**ਹਲਤਿ ਪਲਤਿ ਜਾ ਕੀ ਸਦ ਛਾਮ ॥ ੧ ॥ ਰਹਾਉ ॥**

ਗੁਰਾਂ ਦੁਆਰੇ ਗੋਬਿੰਦ ਦਾ ਨਾਮ ਜਪਿਆ ਹੋਇਆ ਜੀਅ ਦੇ ਕੰਮ ਆਉਣ ਵਾਲਾ ਹੈ। ਹਲਤਿ ਪਲਤਿ= ਲੋਕ ਪਰਲੋਕ ਵਿਖੇ ਜਿਸ ਦੀ ਸਦਾ ਸਾਰਿਆਂ ਨੂੰ ਛਾਮ= ਛਾਇਆ ਭਾਵ ਸੱਤਾ ਹੈ।

**ਪ੍ਰਭੁ ਆਰਾਧਨ ਨਿਰਮਲ ਰੀਤਿ ॥ ਸਾਧਸੰਗਿ ਬਿਨਸੀ ਬਿਪਰੀਤਿ ॥ ੨ ॥**

ਜੋ ਪ੍ਰਭੂ ਦੇ ਨਾਮਾਂ ਦਾ ਅਰਾਧਣਾ ਹੈ ਏਹੋ ਇਕ ਨਿਰਮਲ ਰੀਤੀ ਹੈ। ਸਤਸੰਗਤ ਦੇ ਕਰਨ ਨਾਲ ਸਾਡੀ ਬਿਪਰੀਤਿ ਭਵਨਾ ਬਿਨਸੀ= ਨਾਸ ਹੋ ਗਈ ਹੈ॥ ੨ ॥

**ਮੀਤ ਹੀਤ ਧਨੁ ਨਹ ਪਾਰਣਾ ॥ ਧੰਨਿ ਧੰਨਿ ਮੇਰੇ ਨਾਰਾਇਣਾ ॥ ੩ ॥**

ਭਾਵੇਂ ਕੋਈ ਮਿੱਤਰ ਹੈ, ਭਾਵੇਂ ਕੋਈ ਹਿਤੂ ਹੈ ਅਤੇ ਧਨ ਆਦਿ ਕੋਈ ਭੀ ਪਾਰਣਾ= ਆਸਰਾ ਰੂਪ ਨਹੀਂ ਹੈ। ਮੇਰੇ ਮਨ ਵਿਚ ਜਿਸ ਦਾ ਆਸਰਾ ਹੈ ਉਹ ਨਰਾਇਣ ਧੰਨ ਧੰਨ ਹੈ। *ਵਾ :-* ਧੰਨਤਾ ਦੇ ਜੋਗ ਹੈ॥ ੩ ॥

**ਨਾਨਕੁ ਬੋਲੈ ਅੰਮ੍ਰਿਤ ਬਾਣੀ ॥ ਏਕ ਬਿਨਾ ਦੂਜਾ ਨਹੀ ਜਾਣੀ ॥ ੪ ॥ ੬ ॥**

ਗੁਰੂ ਜੀ ਕਥਨ ਕਰਦੇ ਹਨ— ਅਸੀਂ ਤਾਂ ਇਕ ਨਾਮ-ਅੰਮ੍ਰਿਤ ਬਾਣੀ ਨੂੰ ਬੋਲਦੇ ਹਾਂ। ਇਕ ਤੋਂ ਬਿਨਾਂ ਕਿਸੇ ਹੋਰ ਦੂਜੇ ਨੂੰ ਜਾਣਦੇ ਨਹੀਂ ਹਾਂ॥ ੪ ॥ ੬ ॥

## ਭੈਰਉ ਮਹਲਾ ੫ ॥

## ਆਗੈ ਦਯੁ ਪਾਛੈ ਨਾਰਾਇਣ ॥ ਮਧਿ ਭਾਗਿ ਹਰਿ ਪ੍ਰੇਮ ਰਸਾਇਣ ॥ ੧ ॥

ਜੋ ਨਰਾਇਣ ਆਗੈ= ਪਹਿਲੇ ਆਦ ਵਿਚ ਸਭ ਦਾ ਦਯੁ= ਪ੍ਰੇਰਕ ਸੀ, ਪਾਛੈ= ਅੰਤ ਨੂੰ ਸਭ ਦਾ ਪ੍ਰੇਰਕ ਹੋਵੇਗਾ। ਮਧਿ ਭਾਗਿ= ਵਰਤਮਾਨ ਸਮੇਂ ਵਿਚ ਭੀ ਜੋ ਹਰੀ ਸਭ ਦਾ ਪ੍ਰੇਰਕ ਹੈ, ਉਸ ਰਸਾਇਣ= ਰਸਾਂ ਦੇ ਘਰ ਹਰੀ ਵਿਚ ਤੂੰ ਪ੍ਰੇਮ ਕਰ॥ ੧ ॥

## ਪ੍ਰਭੂ ਹਮਾਰੈ ਸਾਸਤ੍ਰ ਸਉਣ ॥
## ਸੂਖ ਸਹਜ ਆਨੰਦ ਗ੍ਰਿਹ ਭਉਣ ॥ ੧ ॥ ਰਹਾਉ ॥

ਉਹ ਪ੍ਰਭੂ ਹੀ ਸਾਡਾ ਸਾਸਤ੍ਰ ਸਉਣ= ਜੋਤਿਸ਼ ਸ਼ਾਸਤ੍ਰ ਹੈ। *ਵਾ :-* ਸ਼ਾਸਤ੍ਰ ਭੀ ਓਹੀ ਹੈ, ਸਉਣ= ਸ਼ਗਨ ਭੀ ਓਹੀ ਹੈ। ਅੱਚੁਤ ਸੁਖ ਦੇ ਅਨੰਦ ਦਾ ਘਰ ਜੋ ਪ੍ਰਭੂ ਹੈ ਉਸ ਵਿਚ ਅਸਾਂ ਨੇ ਭਉਣ= ਘਰ ਕੀਤਾ ਹੈ। *ਵਾ :-* ਭਉਣ= ਸੰਸਾਰ ਵਿਚ ਅੱਚੁਤ ਸੁਖ ਦੇ ਅਨੰਦ ਦਾ ਘਰ ਹੋਏ ਹਾਂ। *ਵਾ :-* ਜਿਸ ਵੇਲੇ ਅੱਚੁਤ ਸੁਖ ਦੇ ਅਨੰਦ ਦਾ ਘਰ ਹੋਏ ਤਾਂ ਕੋਈ ਭਉਣ= ਡਰ ਨਾ ਰਿਹਾ। *ਅਥਵਾ :—* ਘਰ ਤੇ ਭਉਣ= ਬਾਹਰ ਦੋਹਾਂ ਥਾਵਾਂ ਪਰ ਸਹਜੇ ਸੁਖ ਅਨੰਦ ਹੀ ਰਿਹਾ ॥ ੧ ॥ ਰਹਾਉ ॥

## ਰਸਨਾ ਨਾਮੁ ਕਰਨ ਸੁਣਿ ਜੀਵੇ ॥
## ਪ੍ਰਭੁ ਸਿਮਰਿ ਸਿਮਰਿ ਅਮਰ ਥਿਰੁ ਥੀਵੇ ॥ ੨ ॥

ਗੁਰਮੁਖ ਜਨ ਰਸਨਾ ਨਾਲ ਨਾਮ ਜਪ ਕੇ ਅਤੇ ਕਰਨ= ਕੰਨਾਂ ਨਾਲ ਸੁਣ ਕੇ ਜਿਉਂਦੇ ਹਨ। ਪ੍ਰਭੂ ਨੂੰ ਸਿਮਰ-ਸਿਮਰ ਕੇ। *ਵਾ :-* ਸਿਮਰਨ ਜੋਗ ਪ੍ਰਭੂ ਨੂੰ ਸਿਮਰ ਕੇ ਅਮਰ ਤੇ ਅਚੱਲ ਥੀਵੇ= ਹੁੰਦੇ ਹਨ॥ ੨ ॥

## ਜਨਮ ਜਨਮ ਕੇ ਦੂਖ ਨਿਵਾਰੇ ॥ ਅਨਹਦ ਸਬਦ ਵਜੇ ਦਰਬਾਰੇ ॥ ੩ ॥

ਜਿਸ ਵੇਲੇ ਸਤਸੰਗ ਦਰਬਾਰ ਵਿਚ ਬੈਠ ਕੇ ਅਨਹਦ= ਇਕਰਸ ਗੁਰਬਾਣੀ ਦੇ ਸ਼ਬਦ, *ਵਾ :-* ਨਾਮਾਂ ਦੇ ਸ਼ਬਦ ਵਜੇ= ਉਚਾਰੇ ਤਾਂ ਜਨਮਾਂ ਜਨਮਾਂਤਰਾਂ ਦੇ ਦੁੱਖ ਦੂਰ ਕਰ ਦਿਤੇ॥ ੪ ॥

## ਕਰਿ ਕਿਰਪਾ ਪ੍ਰਭ ਲੀਏ ਮਿਲਾਏ ॥ ਨਾਨਕ ਪ੍ਰਭ ਸਰਣਾਗਤਿ ਆਏ ॥੪ ॥੭ ॥

ਗੁਰੂ ਜੀ ਕਥਨ ਕਰਦੇ ਹਨ- ਜੋ ਪ੍ਰਭੂ ਦੀ ਸ਼ਰਨ ਵਿਚ ਆ ਕੇ ਪ੍ਰਾਪਤ ਹੋਏ ਹਨ। ਉਹਨਾਂ ਨੂੰ ਪ੍ਰਭੂ ਨੇ ਕਿਰਪਾ ਦ੍ਰਿਸ਼ਟੀ ਕਰ ਕੇ ਆਪਣੇ ਨਾਲ ਮਿਲਾ ਲਿਆ॥ ੪ ॥ ੭ ॥

## ਭੈਰਉ ਮਹਲਾ ੫ ॥

## ਕੋਟਿ ਮਨੋਰਥ ਆਵਹਿ ਹਾਥ ॥ ਜਮ ਮਾਰਗ ਕੈ ਸੰਗੀ ਪਾਂਥ ॥ ੧ ॥

ਨਾਮ ਜਪਣ ਕਰ ਕੇ ਕ੍ਰੋੜਾਂ ਸੰਕਲਪਾਂ ਦੇ ਫਲ ਹੱਥ ਵਿਚ ਆ ਕੇ ਪ੍ਰਾਪਤ ਹੁੰਦੇ ਹਨ। ਪੁਨਾ ਜਮ-ਰਸਤੇ ਵਿਚ ਜੀਵ ਦਾ ਸੰਗੀ ਹੋ ਕੇ ਪਾਂਥ= ਰਖਿਆ ਕਰਦਾ ਹੈ। *ਵਾ :-* ਜਮ-ਰਸਤੇ ਵਿਚ ਜੀਵ ਦਾ ਸੰਗੀ ਭੀ ਹੈ ਅਤੇ ਪਾਂਥ= ਜਲ ਵਾਂਗ ਠੰਡ ਪਾਉਣ ਵਾਲਾ ਹੈ। *ਵਾ :-* ਜਮ-ਰਸਤੇ ਵਿਚ ਜੀਵ ਦਾ ਸੰਗੀ ਭੀ ਹੈ ਅਤੇ ਅਗਿਆਨ ਰੂਪ ਰੋਗ ਦੀ ਨਵਿਰਤੀ ਕਰਨ ਲਈ ਪਾਂਥ= ਪੱਥ ਰੂਪ ਹੈ। *ਵਾ :-* ਜਮ-ਰਸਤੇ ਵਿਚ ਪਾਂਥ= ਰਾਹੀ

ਜੋ ਜੀਵ ਹੈ, ਉਸ ਦਾ ਸੰਗੀ ਹੈ॥ ੧॥

## ਗੰਗਾ ਜਲੁ ਗੁਰ ਗੋਬਿੰਦ ਨਾਮ॥

ਗੁਰ= ਪੂਜਨੀਕ ਗੋਬਿੰਦ ਦਾ ਨਾਮ ਗੰਗਾ-ਜਲ ਹੈ। *ਵਾ :-* ਗੰਗਾ-ਜਲ ਵਾਂਗ ਮਨ ਨੂੰ ਨਿਰਮਲ ਕਰਨ ਵਾਲਾ ਹੈ। *ਵਾ :-* ਗੁਰਾਂ ਦੁਆਰੇ ਗੋਬਿੰਦ ਦਾ ਨਾਮ ਜਪਿਆ ਹੋਇਆ ਗੰਗਾ= ਬਿਰਤੀ ਨੂੰ ਜਲ ਸਮਾਨ ਸੀਤਲ ਕਰਨ ਵਾਲਾ ਹੈ।

## ਜੋ ਸਿਮਰੈ ਤਿਸ ਕੀ ਗਤਿ ਹੋਵੈ
## ਪੀਵਤ ਬਹੁੜਿ ਨ ਜੋਨਿ ਭ੍ਰਮਾਮ॥੧॥ ਰਹਾਉ॥

ਜੇਹੜਾ ਪੁਰਸ਼ ਗੋਬਿੰਦ ਨਾਮ ਨੂੰ ਸਿਮਰਦਾ ਹੈ ਉਸ ਦੀ ਕਲਿਆਣ ਹੁੰਦੀ ਹੈ, ਗੋਬਿੰਦ ਨਾਮ ਨੂੰ ਪੀਵਤ= ਹਿਰਦੇ ਵਿਚ ਧਾਰਨ ਵਾਲਾ ਪੁਰਸ਼ ਫਿਰ ਜੂਨੀਆਂ ਵਿਚ ਨਹੀਂ ਭੌਂਦਾ॥ ੧॥ ਰਹਾਉ॥

## ਪੂਜਾ ਜਾਪ ਤਾਪ ਇਸਨਾਨ॥ ਸਿਮਰਤ ਨਾਮ ਭਏ ਨਿਹਕਾਮ॥੨॥

ਉਸ ਪੁਰਸ਼ ਨੇ ਪੂਜਾ, ਜਪ, ਤਪ ਅਤੇ ਇਸ਼ਨਾਨ ਆਦਿਕ ਕਰਮ ਕਰ ਲਏ ਹਨ। ਜੋ ਪੁਰਸ਼ ਨਿਹਕਾਮ= ਨਿਸ਼ਕਾਮ ਹੋ ਕੇ ਨਾਮ ਸਿਮਰਦੇ ਹਨ॥ ੨॥

## ਰਾਜ ਮਾਲ ਸਾਦਨ ਦਰਬਾਰ॥ ਸਿਮਰਤ ਨਾਮ ਪੂਰਨ ਆਚਾਰ॥੩॥

ਜੋ ਨਾਮ ਨੂੰ ਸਿਮਰਦੇ ਰਹਿੰਦੇ ਹਨ, ਉਹਨਾਂ ਦੇ ਸਾਦਨ= ਘਰ, ਮਾਲ ਨਾਲ ਭਰੇ ਰਹਿੰਦੇ ਹਨ ਅਤੇ ਰਾਜ-ਦਰਬਾਰ ਦੇ ਜੋ ਭੀ ਆਚਾਰ= ਕਰਤੱਬ (ਕੰਮ) ਹਨ, ਉਹ ਆਪੇ ਪੂਰਨ= ਪੂਰੇ ਹੁੰਦੇ ਜਾਂਦੇ ਹਨ।

## ਨਾਨਕ ਦਾਸ ਇਹੁ ਕੀਆ ਬੀਚਾਰੁ॥
## ਬਿਨੁ ਹਰਿ ਨਾਮ ਮਿਥਿਆ ਸਭ ਛਾਰੁ॥੪॥੮॥

ਗੁਰੂ ਜੀ ਕਥਨ ਕਰਦੇ ਹਨ— ਮੈਂ ਦਾਸ ਨੇ ਏਹ ਵਿਚਾਰ ਕੀਤਾ ਹੈ, ਕਿ ਹਰੀ ਨਾਮ ਤੋਂ ਬਿਨਾਂ ਸਾਰੇ ਮਿਥਿਆ= ਝੂਠੇ ਪਦਾਰਥ ਛਾਰੁ= ਸਵਾਹ ਰੂਪ ਹਨ॥ ੪॥ ੮॥

## ਭੈਰਉ ਮਹਲਾ ੫॥

**ਉਥਾਨਕਾ:**-ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੂੰ ਛੋਟੀ ਅਵਸਥਾ ਵਿਚ ਇਕ ਬ੍ਰਾਹਮਣ ਖਿਡਾਉਂਦਾ ਅਤੇ ਸਵੇਰੇ ਦਹੀਂ ਖੁਆਉਂਦਾ ਸੀ। ਇਕ ਦਿਨ ਪ੍ਰਿਥੀ ਚੰਦ ਨੇ ਉਸ ਨੂੰ ਪੰਜ ਸੌ (੫੦੦) ਰੁਪਯਾ ਦੇ ਕੇ ਕਿਹਾ-"ਸਾਹਿਬਜ਼ਾਦੇ ਨੂੰ ਜ਼ਹਿਰ ਦੇ ਕੇ ਮਾਰ ਦੇ ਤੇ ੫੦੦) ਰੁਪਯਾ ਪਿਛੋਂ ਹੋਰ ਦਿਆਂਗਾ।"

ਹਜ਼ਾਰ ਰੁਪਏ ਦੇ ਲਾਲਚ ਵਿਚ ਆ ਕੇ ਇਕ ਦਿਨ ਉਹ ਬ੍ਰਾਹਮਣ ਮਾਤਾ ਜੀ ਪਾਸੋਂ ਦਹੀਂ ਦਾ ਛੰਨਾ ਲੈ ਕੇ ਛੇਵੇਂ ਪਾਤਸ਼ਾਹ ਜੀ ਨੂੰ ਕੋਠੇ ਉੱਤੇ ਲੈ ਗਿਆ। ਦਹੀਂ ਵਿਚ ਜ਼ਹਿਰ ਪਾ ਕੇ ਮਹਾਰਾਜ ਜੀ ਨੂੰ ਖੁਆਉਣ ਲੱਗਾ ਤਾਂ ਉਹਨਾਂ ਨੇ ਮੂੰਹ ਦੂਜੇ ਪਾਸੇ ਕਰ ਲਿਆ। ਜਦ ਬ੍ਰਾਹਮਣ ਬਦੋ-ਬਦੀ ਦਹੀਂ ਉਹਨਾਂ ਦੇ ਮੂੰਹ ਵਿਚ ਪਾਉਣ ਲੱਗਾ ਤਾਂ ਛੇਵੇਂ ਪਾਤਸ਼ਾਹ ਜੀ ਨੇ ਬੜੀ ਉੱਚੀ ਚੀਕ ਮਾਰੀ। ਮਾਤਾ ਗੰਗਾ ਜੀ ਨੇ ਸੁਣ ਕੇ ਗੁਰੂ ਅਰਜਨ ਸਾਹਿਬ ਜੀ ਨੂੰ ਆ ਕੇ ਕਿਹਾ-"ਅੱਜ ਦਿਨ ਤਕ ਸਾਹਿਬਜ਼ਾਦਾ ਕਦੇ ਨਹੀਂ ਰੋਇਆ, ਹੁਣ ਉਸ ਨੇ ਬੜੀ ਭਿਆਨਕ ਚੀਕ ਮਾਰੀ ਹੈ ਜਲਦੀ ਪਤਾ ਮੰਗਵਾਓ।" ਗੁਰੂ ਜੀ ਨੇ ਉਸੇ ਵੇਲੇ ਸਿੱਖ ਨੂੰ ਭੇਜ ਕੇ ਬ੍ਰਾਹਮਣ ਨੂੰ

ਸਦਵਾ ਲਿਆ ਤੇ ਪੁਛਿਆ-"ਕੀ ਗੱਲ ਹੈ, ਸਾਹਿਬਜ਼ਾਦਾ ਕਿਉਂ ਰੋਇਆ ਹੈ ?"

ਬ੍ਰਾਹਮਣ ਨੇ ਕਿਹਾ— "ਜੀ, ਮੈਂ ਦਹੀਂ ਖੁਆਉਂਦਾ ਹਾਂ ਏਹ ਖਾਂਦੇ ਨਹੀਂ ਇਸ ਲਈ ਰੋਏ ਹਨ, ਹੋਰ ਕੋਈ ਕਾਰਨ ਨਹੀਂ।" ਉਸ ਵੇਲੇ ਗੁਰੂ ਜੀ ਨੇ ਸਾਹਿਬਜ਼ਾਦੇ ਨੂੰ ਆਪਣੀ ਝੋਲੀ ਵਿਚ ਲੈ ਕੇ ਓਹੀ ਦਹੀਂ ਦਾ ਕਟੋਰਾ ਜਦ ਮੂੰਹ ਅੱਗੇ ਕੀਤਾ ਤਾਂ ਸਾਹਿਬਜ਼ਾਦੇ ਨੇ ਮੂੰਹ ਦੂਜੇ ਪਾਸੇ ਕਰ ਲਿਆ। ਅੰਤਰਜਾਮੀ ਗੁਰੂ ਜੀ ਜਾਣ ਗਏ ਤੇ ਸੰਗਤ ਵਿਚ ਇਉਂ ਕਿਹਾ- "ਇਸ ਦਹੀਂ ਵਿਚ ਕੁਝ ਹੈ ਜਿਸ ਕਰ ਕੇ ਏਹ ਨਹੀਂ ਖਾਧਾ।" ਮਹਾਰਾਜ ਜੀ ਦੇ ਪਲੰਘ ਹੇਠਾਂ ਇਕ ਕੁੱਤੀ ਬੈਠੀ ਰਹਿੰਦੀ ਸੀ ਉਸ ਦੇ ਅੱਗੇ ਰੱਖੀ ਤਾਂ ਉਸ ਨੇ ਭੀ ਨਾ ਖਾਧੀ।" ਮਹਾਰਾਜ ਜੀ ਨੇ ਕਿਹਾ-"ਸਾਡਾ ਬਚਨ ਮੰਨ ਕੇ ਖਾ ਲੈ ਤਾਂ ਕਿ ਇਸ ਬ੍ਰਾਹਮਣ ਦਾ ਮੂੰਹ ਕਾਲਾ ਹੋ ਜਾਵੇ।" ਜਾਂ ਗੁਰੂ ਜੀ ਦਾ ਬਚਨ ਮੰਨ ਕੇ ਉਸ ਕੁੱਤੀ ਨੇ ਦਹੀਂ ਚੱਟੀ ਉਹ ਤਾਂ ਮਰ ਕੇ ਮੁਕਤ ਹੋ ਗਈ। ਪਰ ਉਸ ਵੇਲੇ ਗੁਰੂ ਜੀ ਨੇ ਕਿਹਾ-"ਪੰਡਿਤਾ ! ਇਹ ਕੀ ਕਾਰਨ ਹੈ?" ਗੁਰੂ ਜੀ ਦਾ ਇਹ ਕਹਿਣਾ ਹੀ ਸੀ ਉਸ ਬ੍ਰਾਹਮਣ ਨੂੰ ਸੂਲ ਸ਼ੁਰੂ ਹੋ ਗਿਆ ਤੇ ਤੜਫਦਾ-ਤੜਫਦਾ ਮਰ ਗਿਆ, ਉਸ ਵੇਲੇ ਗੁਰੂ ਜੀ ਨੇ ਏਹ ਸ਼ਬਦ ਉਚਾਰਿਆ-

**ਲੇਪੁ ਨ ਲਾਗੋ ਤਿਲ ਕਾ ਮੂਲਿ ॥ ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ ॥੧॥**

(ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੂੰ ਜ਼ਹਿਰ ਵਾਲੀ ਦਹੀਂ ਦੇ ਖਾਣ ਦਾ) ਮੂਲਿ= ਕਦਾਚਿਤ ਤਿਲ ਮਾਤਰ ਲੇਪ ਨਹੀਂ ਲੱਗਾ। ਸਪੇਰੇ ਪਾਸੋਂ ਸੱਪ ਛੁਡਵਾਇਆ ਤਾਂ ਭੀ ਕੋਈ ਤਿਲ ਮਾਤ੍ਰ ਜ਼ਹਿਰ ਦਾ ਲੇਪ ਨਾ ਲੱਗਾ। ਤੀਜੀ ਵਾਰ ਪੂਤਨਾ ਅਸਥਣਾਂ ਪਰ ਵਿਹੁ ਲਗਾ ਕੇ ਆਈ ਤੇ ਕਹਿਣ ਲੱਗੀ-"ਜੋ ਮੇਰਾ ਦੁੱਧ ਪੀਵੇਗਾ ਉਸ ਦੀ ਉਮਰ ਬੜੀ ਲੰਮੀ ਹੋਵੇਗੀ।" ਮਾਤਾ ਜੀ ਨੇ ਉਮਰ ਦੇ ਲਾਲਚ ਵਿਚ ਆ ਕੇ ਸਾਹਿਬਜ਼ਾਦੇ ਨੂੰ ਪੂਤਨਾ ਦੀ ਝੋਲੀ ਪਾ ਦਿੱਤਾ ਜਿਸ ਵੇਲੇ ਉਸ ਨੇ ਆਪਣਾ ਦੁੱਧ ਚੁੰਘਾਣ ਵਾਸਤੇ ਮੰਮਾ ਮੂੰਹ ਵਿਚ ਪਾਇਆ ਤਾਂ ਅੰਤਰਜਾਮੀ ਗੁਰਾਂ ਨੇ ਵਿਹੁ ਲੱਗੀ ਹੋਈ ਸਮਝ ਕੇ ਦੰਦੀਆਂ ਨਾਲ ਘੁੱਟ ਕੇ ਉਸ ਦੀ ਜਾਨ ਕੱਢ ਦਿਤੀ* ਪਰ ਮਹਾਰਾਜ ਜੀ ਨੂੰ ਉਸ ਵਿਹੁ ਦਾ ਤਿਲ ਮਾਤ੍ਰ ਭੀ ਕੋਈ ਲੇਪ ਨਾ ਲੱਗਾ।

੨- ਬ੍ਰਾਹਮਣ ਗੁਰੂ-ਘਰ ਵਿਚ ਰਹਿ ਕੇ ਰੋਜ਼ ਕਥਾ ਸੁਣਦਾ ਰਿਹਾ ਪਰ ਕਥਾ ਦੇ ਸੁਣਨ ਦਾ ਉਸ ਨੂੰ ਤਿਲ ਮਾਤ੍ਰ ਕੋਈ ਲੇਪ ਨਾ ਲੱਗਾ। ਅਰਥਾਤ ਕੋਈ ਅਸਰ ਨਾ ਹੋਇਆ। ਸੂਲ ਦੇ ਸਹਿਤ ਹੋ ਕੇ ਉਹ ਲੂਣ ਹਰਾਮੀ ਦੁਸ਼ਟ ਬ੍ਰਾਹਮਣ ਮਰ ਗਿਆ॥ ੧॥

**ਹਰਿ ਜਨ ਰਾਖੇ ਪਾਰਬ੍ਰਹਮਿ ਆਪਿ ॥**
**ਪਾਪੀ ਮੂਆ ਗੁਰ ਪਰਤਾਪਿ ॥੧॥ ਰਹਾਉ ॥**

ਹਰੀ ਪਾਰਬ੍ਰਹਮ ਨੇ ਆਪਣੇ ਭਗਤ ਜਨ ਨੂੰ ਆਪ ਹੀ ਰੱਖ ਲਿਆ ਹੈ। ਗੁਰੂ (ਨਾਨਕ ਦੇਵ ਜੀ) ਦੇ ਪ੍ਰਤਾਪ ਨਾਲ ਪਾਪੀ (ਬ੍ਰਾਹਮਣ) ਮਰ ਗਿਆ ਹੈ॥ ੧॥ ਰਹਾਉ॥

---

*ਆਈ ਪਾਪਣਿ ਪੂਤਨਾ ਦੁਹੀ ਥਣੀ ਵਿਹੁ ਲਾਇ ਵਹੇਲੀ। ਆਇ ਬੈਠੀ ਪਰਵਾਰ ਵਿਚਿ ਨੇਹੁੰ ਲਾਇ ਨਵਹਾਣਿ ਨਵੇਲੀ। ਕੁਛੜਿ ਲਏ ਗੋਵਿੰਦ ਰਾਇ ਕਰਿ ਚੇਟਕੁ ਚਤੁਰੰਗ ਮਹੇਲੀ। ਮੋਹਣੁ ਮੰਮੇ ਪਾਇਓਨੁ ਬਾਹਰਿ ਆਈ ਗਰਬ ਗਹੇਲੀ। ਦੇਹ ਵਧਾਇ ਉਚਾਇਅਨੁ ਤਿਹ ਚਰਿਆਰਿ ਨਾਰਿ ਅਠਿਖੇਲੀ। ਤਿਹੁੰ ਲੋਆਂ ਦਾ ਭਾਰੁ ਦੇ ਚੰਬੜਿਆ ਗਲਿ ਹੋਇ ਦੁਹੇਲੀ। ਖਾਇ ਪਛਾੜ ਪਹਾੜ ਵਾਂਗਿ ਜਾਇ ਪਈ ਉਜਾੜਿ ਧਕੇਲੀ। ਕੀਤੀ ਮਾਊ ਤੁਲਿ ਸਹੇਲੀ॥ ੨੨॥*

*(ਭਾ. ਗੁਰਦਾਸ ਜੀ, ਵਾਰ ੧੦)*

**ਅਪਣਾ ਖਸਮੁ ਜਨਿ ਆਪਿ ਧਿਆਇਆ ॥**

**ਇਆਣਾ ਪਾਪੀ ਓਹੁ ਆਪਿ ਪਚਾਇਆ ॥ ੨ ॥**

ਦਾਸਾਂ ਨੇ ਆਪਣੇ ਮਾਲਕ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਧਿਆਇਆ ਹੈ। ਉਸ ਨੇ ਆਪ ਹੀ ਮੂਰਖ ਪਾਪੀ ਨੂੰ ਮਾਰ ਦਿੱਤਾ ਹੈ (ਇਆਣਿਆਂ ਬੱਚਿਆਂ ਦੇ ਮਾਰਨ ਕਰ ਕੇ ਉਸ ਨੂੰ ਇਆਣਾ ਪਾਪੀ ਕਿਹਾ ਹੈ)।

**ਪ੍ਰਭ ਮਾਤ ਪਿਤਾ ਅਪਣੇ ਦਾਸ ਕਾ ਰਖਵਾਲਾ ॥**

**ਨਿੰਦਕ ਕਾ ਮਾਥਾ ਈਹਾਂ ਊਹਾ ਕਾਲਾ ॥ ੩ ॥**

ਪ੍ਰਭੂ ਮਾਂ ਪਿਓ ਵਾਂਗ ਆਪਣੇ ਸੇਵਕਾਂ ਦੀ ਰਾਖੀ ਕਰਨ ਵਾਲਾ ਦਾਸਾਂ ਦਾ ਰਖਵਾਲਾ ਹੈ। ਇਸ ਲਈ ਨਿੰਦਕ ਦਾ ਮੂੰਹ ਲੋਕ ਪ੍ਰਲੋਕ ਵਿਚ ਕਾਲਾ ਹੁੰਦਾ ਹੈ॥ ੩ ॥

**ਜਨ ਨਾਨਕ ਕੀ ਪਰਮੇਸਰਿ ਸੁਣੀ ਅਰਦਾਸਿ ॥**

**ਮਲੇਛੁ ਪਾਪੀ ਪਚਿਆ ਭਇਆ ਨਿਰਾਸੁ ॥ ੪ ॥ ੯ ॥**

ਗੁਰੂ ਜੀ ਕਥਨ ਕਰਦੇ ਹਨ— ਪਰਮੇਸ਼ਰ ਨੇ ਮੈਂ ਸੇਵਕ ਜਨ ਦੀ ਅਰਦਾਸ ਸੁਣੀ= ਸੁਣ ਲਈ ਹੈ, ਉਹ ਪਾਪੀ ਬ੍ਰਾਹਮਣ ਨਿਰਾਸ ਹੋ ਕੇ ਮਲੇਛੁ= ਪਾਪ ਇੱਛਾ ਵਿਚ ਹੀ ਮਰ ਗਿਆ ਹੈ॥ ੪ ॥ ੯ ॥

ਮਾਤਾ ਗੰਗਾ ਜੀ ਨੇ ਕਿਹਾ— "ਮਹਾਰਾਜ ! ਇਸ ਬ੍ਰਾਹਮਣ ਨੂੰ ਜਿਉਂਦਾ ਕਰ ਦਿਓ ਨਹੀਂ ਤਾਂ ਲੋਕ ਕਹਿਣਗੇ ਗੁਰੂ ਜੀ ਬ੍ਰਾਹਮਣਘਾਤੀ ਹਨ, ਨਾਲੇ ਇਸ ਦੇ ਪਾਸੋਂ ਪੁੱਛਣਾ ਕਿ ਤੂੰ ਸਾਰੀ ਉਮਰ ਇਥੋਂ ਦਾ ਲੂਣ ਖਾਂਦਾ ਰਿਹਾਂ ਹੈਂ ਤੇ ਸਾਹਿਬਜ਼ਾਦੇ ਨੂੰ ਕਿਉਂ ਮਾਰਨ ਲੱਗਾ ਸੀ ?" ਮਾਤਾ ਗੰਗਾ ਜੀ ਦਾ ਬਚਨ ਮੰਨ ਕੇ ਗੁਰੂ ਜੀ ਨੇ ਪਹਿਲੀ ਪੌੜੀ ਦਾ ਪਾਠ ਕਰ ਕੇ ਸਤਿਨਾਮ ਆਖ ਕੇ ਜਲ ਦਾ ਛਿੱਟਾ ਮਾਰ ਕੇ ਬ੍ਰਾਹਮਣ ਨੂੰ ਜਿਵਾ ਕੇ ਪੁਛਿਆ-"ਏਹ ਘੋਰਪਾਪ ਤੂੰ ਕਿਉਂ ਕਰਨ ਲੱਗਾ ਸੈਂ।" ਬ੍ਰਾਹਮਣ ਨੇ ਕਿਹਾ, "ਪ੍ਰਿਥੀਚੰਦ ਨੇ ਕਰਵਾਇਆ ਹੈ ੫੦੦) ਰੁਪਯਾ ਉਸ ਨੇ ਪਹਿਲੇ ਦਿੱਤਾ ਹੈ ੫੦੦) ਪਿੱਛੋਂ ਦੇਣਾ ਸੀ ਹਜ਼ਾਰ ਰੁਪਏ ਦੇ ਲੋਭ ਵਿਚ ਆ ਕੇ ਮੈਂ ਏਹ ਬੁਰਾ ਕੰਮ ਕਰਨ ਲੱਗਾ ਸੀ।" ਗੁਰੂ ਜੀ ਨੇ ਕਿਹਾ-"ਤੈਨੂੰ ਸ਼ਰਮ ਨਾ ਆਈ ਸਾਡੇ ਸਾਹਿਬਜ਼ਾਦੇ ਦਾ ਮੁੱਲ ਤੂੰ ਹਜ਼ਾਰ ਰੁਪਯਾ ਪਾਇਆ ਹੈ ?"

**ਭੈਰਉ ਮਹਲਾ ੫ ॥ ਖੂਬੁ ਖੂਬੁ ਖੂਬੁ ਖੂਬੁ ਖੂਬੁ ਤੇਰੋ ਨਾਮੁ ॥**

੧- ਖੂਬੁ= ਚੰਗੇ ਰੂਪ ਵਾਲੇ ਪ੍ਰਭੂ ! ਆਪ ਜੀ ਦਾ ਨਾਮ ਚਾਰਿਆਂ ਜੁਗਾਂ ਵਿਚ ਖੂਬੁ= ਚੰਗਾ ਹੈ।

੨- ਆਪ ਜੀ ਦਾ ਨਾਮ ਪਿੱਛੇ ਖੂਬੁ ਖੂਬੁ= ਚੰਗੇ ਤੋਂ ਚੰਗਾ ਸੀ, ਹੁਣ ਭੀ ਚੰਗੇ ਤੋਂ ਚੰਗਾ ਹੈ, ਅੱਗੇ ਭੀ ਚੰਗੇ ਤੋਂ ਚੰਗਾ ਹੋਵੇਗਾ।

੩- ਹੇ ਖੂਬੁ= ਮਾਇਆ ਨੂੰ ਖੂਬ ਕਰਨ ਵਾਲੇ ਭਾਵ ਸੱਤਾ ਸਫੁਰਤੀ ਦੇਣ ਵਾਲੇ ਪ੍ਰਭੂ ! ਖੂਬੁ= ਚੰਗਿਆਂ ਗੁਰਾਂ ਦੁਆਰੇ ਤੇਰੇ ਖੂਬੁ= ਚੰਗੇ ਨਾਮ ਨੂੰ ਜਿਸ ਨੇ ਜਪਿਆ ਹੈ, ਉਹ ਖੂਬੁ= ਚੰਗਾ ਹੋ ਗਿਆ ਹੈ।

੪- ਹੇ ਖੂਬੁ= ਪਰਮਾਤਮਾ! ਸਭਨਾਂ ਨੂੰ ਖੂਬੁ= ਚੰਗਿਆਂ ਕਰਨ ਵਾਲੇ ਤੇਰੇ ਖੂਬੁ= ਚੰਗੇ ਨਾਮ ਨੂੰ ਜਿਸ ਨੇ ਖੂਬੁ= ਚੰਗਿਆਂ ਹੋ ਕੇ ਭਾਵ ਇਸ਼ਨਾਨ ਵਗੈਰਾ ਕਰ ਕੇ ਪਵਿੱਤਰਤਾ ਦੇ ਸਹਿਤ ਪਰੇਮ ਭਾਵ ਨਾਲ ਜਪਿਆ ਹੈ, ਉਹ ਸਭ ਤੋਂ ਖੂਬੁ= ਚੰਗਾ ਹੋ ਗਿਆ ਹੈ।

## ਝੂਠੁ ਝੂਠੁ ਝੂਠੁ ਝੂਠੁ ਦੁਨੀ ਗੁਮਾਨੁ ॥ ੧ ॥ ਰਹਾਉ ॥

੧- ਦੁਨੀਆਂ ਦਾ ਗੁਮਾਨੁ= ਹੰਕਾਰ ਕਰਨਾ ਚਾਰਿਆਂ ਜੁਗਾਂ ਵਿਚ ਝੂਠਾ ਹੈ।

੨- ਝੂਠੀ ਦੁਨੀਆਂ ਦਾ ਗੁਮਾਨ ਤਿੰਨਾਂ ਸਮਿਆਂ ਵਿਚ ਝੂਠਾ ਹੈ।

੩- ਜੇਹੜੇ ਝੂਠੇ ਜੀਵ ਝੂਠਿਆਂ ਪਦਾਰਥਾਂ ਵਾਸਤੇ ਝੂਠ ਬੋਲਦੇ ਹਨ ਦੁਨੀਆਂ ਵਿਚ ਜੋ ਮਾਇਆ ਦਾ ਗੁਮਾਨੁ= ਹੰਕਾਰ ਕਰਨਾ ਹੈ, ਉਹ ਉਹਨਾਂ ਦਾ ਝੂਠਾ ਹੈ॥ ੧ ॥ ਰਹਾਉ ॥

[ ਪੰਨਾ ੧੧੩੮ ]

## ਨਗਜ ਤੇਰੇ ਬੰਦੇ ਦੀਦਾਰੁ ਅਪਾਰੁ ॥ ਨਾਮ ਬਿਨਾ ਸਭ ਦੁਨੀਆ ਛਾਰੁ ॥ ੧ ॥

ਹੇ ਅਪਾਰੁ= ਬੇਅੰਤ ਸਰੂਪ ਪ੍ਰਭੂ ! ਤੇਰਿਆਂ ਬੰਦੇ= ਦਾਸਾਂ ਦਾ ਦੀਦਾਰੁ= ਦਰਸ਼ਨ ਕਰਨਾ ਨਗਜ= ਸ੍ਰੇਸ਼ਟ ਹੈ। *ਅਥਵਾ :—* ਹੇ ਅਪਾਰ ਸਰੂਪ ਪ੍ਰਭੂ ! ਜੇਹੜੇ ਬੰਦੇ ਆਪ ਜੀ ਦਾ ਦਰਸ਼ਨ ਕਰਦੇ ਹਨ, ਉਹ ਨਗਜ- ਅਸਚਰਜ ਹਨ, ਤੇਰੇ ਨਾਮ ਤੋਂ ਬਿਨਾਂ ਸਾਰੀ ਦੁਨੀਆਂ ਛਾਰੁ= ਖੇਹ ਰੂਪ ਹੈ॥ ੧ ॥

## ਅਚਰਜੁ ਤੇਰੀ ਕੁਦਰਤਿ ਤੇਰੇ ਕਦਮ ਸਲਾਹ ॥

ਆਪ ਜੀ ਦੀ ਕੁਦਰਤ ਅਸਚਰਜ ਹੈ, ਸਰਗੁਣ ਮੂਰਤੀ ਵੇਲੇ ਆਪ ਜੀ ਦੇ ਕਦਮ= ਚਰਨ ਸ਼ਲਾਘਾ ਕਰਨ ਜੋਗ ਹਨ।

## ਗਨੀਵ ਤੇਰੀ ਸਿਫਤਿ ਸਚੇ ਪਾਤਿਸਾਹ ॥ ੨ ॥

੧- ਹੇ ਸੱਚੇ ਪਾਤਸ਼ਾਹ ! ਆਪ ਜੀ ਦੀ ਸਿਫਤ ਧਨਾਢ ਹੈ, ਅਰਥਾਤ ਸ਼ੁਭਗੁਣਾਂ ਰੂਪ ਧਨ ਵਾਲੀ ਹੈ।

੨- ਹੇ ਸੱਚੇ ਪਾਤਸ਼ਾਹ ! ਜੋ ਪੁਰਸ਼ ਆਪ ਜੀ ਦੀ ਸਿਫਤ ਕਰਦੇ ਹਨ, ਉਹ ਗਨੀਵ= ਧਨਾਢ ਹੁੰਦੇ ਹਨ।

੩- ਹੇ ਸੱਚੇ ਪਾਤਸ਼ਾਹ ! ਆਪ ਜੀ ਦੀ ਸਿਫਤ ਸਭ ਤੋਂ ਗਨੀਵ= ਵੱਡੀ ਹੈ। ਯਾਂ ਗਨੀਵ= ਗ਼ਨੀਮਤ ਹੈ, ਅਰਥਾਤ ਅਸਚਰਜ ਹੈ॥ ੨ ॥

## ਨੀਧਰਿਆ ਧਰ ਪਨਹ ਖੁਦਾਇ ॥
## ਗਰੀਬ ਨਿਵਾਜੁ ਦਿਨੁ ਰੈਣਿ ਧਿਆਇ ॥ ੩ ॥

ਹੇ ਨਿਆਸਰਿਆਂ ਦੇ ਧਰ= ਆਸਰੇ ਖੁਦਾਇ= ਪ੍ਰਭੂ ਅਸਾਂ ਨੇ ਆਪ ਜੀ ਦੀ ਪਨਹ= ਸ਼ਰਨ ਗ੍ਰਹਿਣ ਕੀਤੀ ਹੈ। *ਵਾ :-* ਨਿਆਸਰਿਆਂ ਨੂੰ ਹੇ ਖੁਦਾਇ ! ਤੇਰੀ ਪਨਹ= ਸ਼ਰਨ ਦਾ ਧਰ= ਆਸਰਾ ਹੈ। ਹੇ ਗਰੀਬ ਨਿਵਾਜ਼ ਪ੍ਰਭੂ ! ਮੈਂ ਦਿਨ ਰਾਤ ਆਪ ਨੂੰ ਧਿਆਉਂਦਾ ਹਾਂ॥ ੩ ॥

## ਨਾਨਕ ਕਉ ਖੁਦਿ ਖਸਮ ਮਿਹਰਵਾਨ ॥

ਹੇ ਖਸਮ= ਮਾਲਕ ਪ੍ਰਭੂ ! ਖੁਦਿ= ਆਪ ਮੇਹਰਵਾਨ ਹੋ ਕੇ ਮੈਂ ਨਾਨਕ ਨੂੰ ਇਹ ਦਾਨ ਦਿਓ।

## ਅਲਹੁ ਨ ਵਿਸਰੈ ਦਿਲ ਜੀਅ ਪਰਾਨ ॥ ੪ ॥ ੧੦ ॥

ਜੋ ਕਿ ਮੇਰੇ ਦਿਲ, ਜੀਅ ਅਤੇ ਪ੍ਰਾਣਾਂ ਵਿਚੋਂ ਆਪ ਜੀ ਦਾ ਅਲਹੁ= ਅਲੱਖ ਨਾਮ ਨਾ ਭੁੱਲੇ। *ਅਥਵਾ :—* ਹੇ ਅਲੱਖ ਵਾਹਿਗੁਰੂ ! ਜੀਵਾਂ ਦੇ ਪ੍ਰਾਣ ਦਾਤਾ, ਮੇਰੇ ਦਿਲ ਵਿਚੋਂ ਆਪ ਜੀ ਦਾ ਨਾਮ

ਨਾ ਭੁੱਲੇ॥ ੪॥ ੧੦॥

**ਭੈਰਉ ਮਹਲਾ ੫॥**

**ਸਾਚ ਪਦਾਰਥੁ ਗੁਰਮੁਖਿ ਲਹਹੁ॥**

**ਪ੍ਰਭ ਕਾ ਭਾਣਾ ਸਤਿ ਕਰਿ ਸਹਹੁ॥੧॥**

ਹੇ ਭਾਈ ! ਗੁਰਾਂ ਦੁਆਰੇ ਸੱਚਾ ਨਾਮ। *ਵਾ :-* ਗਿਆਨ-ਪਦਾਰਥ ਲੈਣਾ ਕਰੋ। ਪ੍ਰਭੂ ਦਾ ਭਾਣਾ ਸੱਚ ਕਰ ਕੇ ਸਹਹੁ= ਸਹਾਰੋ, ਭਾਵ ਮੰਨੋ॥ ੧॥

**ਜੀਵ ਤਜੀਵਤ ਜੀਵਤ ਰਹਹੁ॥ ਰਾਮ ਰਸਾਇਣੁ ਨਿਤ ਉਠਿ ਪੀਵਹੁ॥**

ਜੀਵਤ ਭਾਵ ਨੂੰ ਤਜੀਵਤ= ਤਿਆਗ ਕੇ ਜੀਉਂਦੇ ਰਹੋ। *ਵਾ :-* ਤਿੰਨਾਂ ਸਮਿਆਂ ਵਿਚ ਜੀਉਂਦੇ ਰਹੋ। *ਵਾ :-* ਜੀਵਤ ਭਾਵ ਨੂੰ ਤਿਆਗ ਕੇ, ਜੀਵਨ ਰੂਪ ਪ੍ਰਭੂ ਨੂੰ ਪਾ ਕੇ ਜੀਉਂਦੇ ਰਹੋ। ਨਿਤਾਪ੍ਰਤੀ ਸਵੇਰੇ ਉੱਠ ਕੇ ਰਸਾਂ ਦਾ ਘਰ ਜੋ ਰਾਮ ਹੈ, ਉਸ ਦੇ ਨਾਮ-ਅੰਮ੍ਰਿਤ ਨੂੰ ਪੀਣਾ ਕਰੋ।

**ਹਰਿ ਹਰਿ ਹਰਿ ਹਰਿ ਰਸਨਾ ਕਹਹੁ॥੧॥ ਰਹਾਉ॥**

ਜੋ ਹਰੀ ਹਰ-ਇਕ ਜੀਵ ਨੂੰ ਹਰਿਆਂ ਕਰਨ ਵਾਲਾ ਹੈ, ਉਸ ਹਰੀ ਦੇ ਨਾਮ ਨੂੰ ਰਸਨਾ= ਜ਼ਬਾਨ ਨਾਲ ਕਹਿਣਾ ਕਰੋ॥ ੧॥

**ਕਲਿਜੁਗ ਮਹਿ ਇਕ ਨਾਮਿ ਉਧਾਰੁ॥**

**ਨਾਨਕੁ ਬੋਲੈ ਬ੍ਰਹਮ ਬੀਚਾਰੁ॥੨॥੧੧॥**

ਕਲਜੁਗ ਵਿਚ ਇਕ ਨਾਮੀ ਦੇ ਨਾਮ-ਸਿਮਰਨ ਕਰਨ ਨਾਲ ਹੀ ਉਧਾਰ ਹੁੰਦਾ ਹੈ। ਗੁਰੂ ਜੀ ਕਥਨ ਕਰਦੇ ਹਨ— ਅਸੀਂ ਤਾਂ ਬ੍ਰਹਮ ਦੀ ਪ੍ਰਾਪਤੀ ਦੇ ਵਿਚਾਰ ਨੂੰ ਹੀ ਬੋਲਦੇ ਹਾਂ। ਜਾਂ ਅਸਾਂ ਨੇ ਜੋ ਵਿਚਾਰ ਕੇ ਬਚਨ ਬੋਲੇ ਹਨ, ਏਹੋ ਬ੍ਰਹਮ ਦੀ ਪ੍ਰਾਪਤੀ ਕਰਨ ਵਾਲੇ ਹਨ॥ ੨॥ ੧੧॥

**ਭੈਰਉ ਮਹਲਾ ੫॥**

**ਸਤਿਗੁਰੁ ਸੇਵਿ ਸਰਬ ਫਲ ਪਾਏ॥**

**ਜਨਮ ਜਨਮ ਕੀ ਮੈਲੁ ਮਿਟਾਏ॥੧॥**

ਹੇ ਪ੍ਰਭੂ ! ਜਿਸ ਨੇ ਸਤਿਗੁਰਾਂ ਨੂੰ ਸੇਵਿਆ ਹੈ, ਉਸ ਨੇ ਸਾਰੇ ਫਲ ਪਾਏ ਹਨ ਅਤੇ ਜਨਮਾਂ ਜਨਮਾਂ ਦੀ ਪਾਪਾਂ ਰੂਪੀ ਮੈਲ ਨੂੰ ਦੂਰ ਕਰ ਦਿੱਤਾ ਹੈ॥ ੧॥

**ਪਤਿਤ ਪਾਵਨ ਪ੍ਰਭ ਤੇਰੋ ਨਾਉ॥**

**ਪੂਰਬਿ ਕਰਮ ਲਿਖੇ ਗੁਣ ਗਾਉ॥੧॥ ਰਹਾਉ॥**

ਹੇ ਪ੍ਰਭੂ ! ਆਪ ਜੀ ਦਾ ਨਾਮ ਪਾਪੀਆਂ ਨੂੰ ਪਵਿੱਤਰ ਕਰਨ ਵਾਲਾ ਹੈ। ਪੂਰਬਲੇ ਸ਼ੁਭ ਕਰਮਾਂ ਦੇ ਲਿਖੇ ਅਨੁਸਾਰ ਆਪ ਜੀ ਦੇ ਗੁਣਾਂ ਦਾ ਗਾਉਣਾ ਹੁੰਦਾ ਹੈ॥ ੧॥ ਰਹਾਉ॥

**ਸਾਧੂ ਸੰਗਿ ਹੋਵੈ ਉਧਾਰੁ॥ ਸੋਭਾ ਪਾਵੈ ਪ੍ਰਭ ਕੈ ਦੁਆਰ॥੨॥**

ਸਾਧੂਆਂ ਦੇ ਸਤਸੰਗ ਕਰ ਕੇ ਜੀਵ ਦਾ ਸੰਸਾਰ ਤੋਂ ਤਰਨਾ ਹੁੰਦਾ ਹੈ ਅਤੇ ਪ੍ਰਭੂ ਦੇ ਦਰਵਾਜ਼ੇ ਪਰ ਜਾ ਕੇ ਏਹ ਜੀਵ ਸੋਭਾ ਪਾਉਂਦਾ ਹੈ॥ ੨॥

**ਸਰਬ ਕਲਿਆਣ ਚਰਣ ਪ੍ਰਭ ਸੇਵਾ॥**

**ਧੂਰਿ ਬਾਛਹਿ ਸਭਿ ਸੁਰਿ ਨਰ ਦੇਵਾ॥੩॥**

ਹੇ ਪ੍ਰਭੂ ! ਤੇਰੇ ਚਰਨਾਂ ਦੀ ਸੇਵਾ ਕਰ ਕੇ ਹੀ ਸਾਰੇ ਕਲਿਆਣ= ਸੁਖ ਮਿਲਦੇ ਹਨ। ਇਸ ਲਈ ਸੁਰ, ਮਨੁੱਖ ਅਤੇ ਦੇਵਤੇ ਆਦਿਕ ਸਾਰੇ ਆਪ ਜੀ ਦੇ ਚਰਨਾਂ ਦੀ ਧੂੜੀ ਚਾਹੁੰਦੇ ਹਨ॥ ੩॥

**ਨਾਨਕ ਪਾਇਆ ਨਾਮ ਨਿਧਾਨੁ॥**

**ਹਰਿ ਜਪਿ ਜਪਿ ਉਧਰਿਆ ਸਗਲ ਜਹਾਨੁ॥੪॥੧੨॥**

ਗੁਰੂ ਜੀ ਕਥਨ ਕਰਦੇ ਹਨ— ਅਸਾਂ ਨੇ ਉਹ ਨਾਮ ਰੂਪ ਨਿਧਾਨੁ= ਖ਼ਜ਼ਾਨਾ ਪਾਇਆ ਹੈ। ਜਿਸ ਹਰੀ ਨਾਮ ਨੂੰ ਜਪ-ਜਪ ਕੇ ਸਾਰਾ ਜਹਾਨ ਤਰਿਆ ਹੈ॥ ੪॥ ੧੨॥

**ਭੈਰਉ ਮਹਲਾ ੫॥**

**ਉਥਾਨਕਾ :-** ਜਿਸ ਵੇਲੇ ਸੁਲਹੀ ਦਿੱਲੀ ਤੋਂ ਚੱਲ ਕੇ ਪ੍ਰਿਥੀ ਚੰਦ ਪਾਸ ਪਹੁੰਚਿਆ ਤਾਂ ਉਸ ਨੇ ਬੜਾ ਸਵਾਗਤ ਕੀਤਾ ਤੇ ਕਿਹਾ— "ਮਿੱਤਰ ! ਮੈਂ ਆਵੇ ਲਗਾਏ ਹਨ ਤੂੰ ਚਲ ਕੇ ਵੇਖ ਤਾਂ ਸਹੀ।" ਉਸ ਨੇ ਕਿਹਾ- "ਚੰਗਾ", ਜਦ ਆਵੇ ਦੇਖਣ ਗਏ ਪ੍ਰਿਥੀ ਚੰਦ ਰਾਹ ਵਿਚ ਪਿਸ਼ਾਬ ਕਰਨ ਬੈਠ ਗਿਆ ਤੇ ਏਹ ਘੋੜੇ ਪਰ ਚੜ੍ਹਿਆ ਹੋਇਆ ਸਿੱਧਾ ਆਵੇ ਉੱਤੇ ਚੜ੍ਹ ਗਿਆ ਜਿਉਂ ਘੋੜੇ ਦਾ ਪੈਰ ਥਿੜਕਿਆ ਤੇ ਸੁਲਹੀ ਡਿਗ ਪਿਆ, ਡਿਗਦਿਆਂ ਸਾਰ ਅੱਗ ਨਾਲ ਝੁਲਸ ਕੇ ਮਰ ਗਿਆ। ਅੰਮ੍ਰਿਤਸਰ ਖ਼ਬਰ ਪਹੁੰਚਣ ਤੇ ਗੁਰੂ ਜੀ ਨੇ ਵਾਹਿਗੁਰੂ ਦੇ ਸ਼ੁਕਰਾਨੇ ਵਿਚ ਏਹ ਸ਼ਬਦ ਉਚਾਰਨ ਕੀਤਾ-

**ਅਪਣੇ ਦਾਸ ਕਉ ਕੰਠਿ ਲਗਾਵੈ॥**

**ਨਿੰਦਕ ਕਉ ਅਗਨਿ ਮਹਿ ਪਾਵੈ॥੧॥**

ਧੰਨ ਉਹ ਪਰਮੇਸ਼ਰ ਹੈ ਜੋ ਆਪਣੇ ਦਾਸ ਨੂੰ ਗਲ ਨਾਲ ਲਗਾ ਕੇ ਰੱਖਦਾ ਹੈ ਅਤੇ ਨਿੰਦਕ ਪੁਰਸ਼ ਨੂੰ ਅੱਗ ਵਿਚ ਪਾਉਂਦਾ ਹੈ (ਜਿਵੇਂ ਸੁਲਹੀ ਨੂੰ ਅੱਗ ਵਿਚ ਸਾੜਿਆ ਹੈ)। *ਅਥਵਾ :-* ਨਿੰਦਕ ਪੁਰਸ਼ ਨੂੰ ਨਰਕਾਂ ਦੀ ਅੱਗ ਵਿਚ ਪਾਉਂਦਾ ਹੈ॥ ੧॥

**ਪਾਪੀ ਤੇ ਰਾਖੇ ਨਾਰਾਇਣ॥**

ਉਹ ਨਰਾਇਣ-ਪ੍ਰਭੂ ਪਾਪੀ ਤੋਂ ਆਪਣੇ ਦਾਸ ਦੀ ਆਪ ਰਖਿਆ ਕਰਦਾ ਹੈ।

**ਪਾਪੀ ਕੀ ਗਤਿ ਕਤਹੂ ਨਾਹੀ**

**ਪਾਪੀ ਪਚਿਆ ਆਪ ਕਮਾਇਣ॥੧॥ ਰਹਾਉ॥**

ਪਾਪੀ ਦੀ ਕਦੇ ਭੀ ਮੁਕਤੀ ਨਹੀਂ ਹੁੰਦੀ, ਆਪਣੇ ਕਮਾਏ ਹੋਏ ਕਰਮਾਂ ਅਨੁਸਾਰ ਪਾਪੀ ਪੁਰਸ਼ ਪਚਿਆ=

ਦੁਖੀ ਹੁੰਦਾ ਹੈ॥ ੧ ॥ ਰਹਾਉ ॥

**ਦਾਸ ਰਾਮ ਜੀਉ ਲਾਗੀ ਪ੍ਰੀਤਿ॥ ਨਿੰਦਕ ਕੀ ਹੋਈ ਬਿਪਰੀਤਿ॥ ੨ ॥**

ਦਾਸ ਦੀ ਤਾਂ ਰਾਮ ਜੀ ਨਾਲ ਪ੍ਰੀਤੀ ਲੱਗੀ ਹੈ। ਭਾਵ ਅਸੀਂ ਤਾਂ ਦਾਸਾ ਭਾਵ ਨਾਲ ਪ੍ਰਭੂ ਅੱਗੇ ਹੀ ਬੇਨਤੀਆਂ ਕਰਦੇ ਹਾਂ ਅਤੇ ਨਿੰਦਕ ਸੁਲਹੀ ਦੀ ਬਿਪਰੀਤਿ= ਉਲਟੀ ਰੀਤ ਹੋਈ ਹੈ ਜੋ ਕਿ ਆਵੇ ਵਿਚ ਅੱਗ ਨਾਲ ਝੁਲਸ ਕੇ ਕੁਮੌਤੇ ਮਰਿਆ ਹੈ। *ਵਾ :-* ਨਿੰਦਕ ਦੀ ਜਗਤ ਵਿਚ ਬਿਪਰੀਤਿ= ਬੇ-ਪਰਤੀਤੀ ਹੋਈ॥ ੨ ॥

**ਪਾਰਬ੍ਰਹਮਿ ਅਪਣਾ ਬਿਰਦੁ ਪ੍ਰਗਟਾਇਆ॥**

**ਦੋਖੀ ਅਪਣਾ ਕੀਤਾ ਪਾਇਆ॥ ੩ ॥**

ਪਾਰਬ੍ਰਹਮ ਨੇ ਆਪਣਾ ਭਗਤ ਵਛਲ ਬਿਰਦ ਪ੍ਰਗਟ ਕੀਤਾ ਹੈ। ਦੋਖੀ= ਸੁਲਹੀ ਨੇ ਆਪਣੇ ਕੀਤੇ ਹੋਏ ਕਰਮਾਂ ਦਾ ਫਲ ਪਾ ਲਿਆ ਹੈ॥ ੩ ॥

**ਆਇ ਨ ਜਾਈ ਰਹਿਆ ਸਮਾਈ॥**

**ਨਾਨਕ ਦਾਸ ਹਰਿ ਕੀ ਸਰਣਾਈ॥ ੪ ॥ ੧੩ ॥**

ਜੋ ਕਦੇ ਆਉਂਦਾ ਜਾਂਦਾ ਨਹੀਂ ਹੈ, ਸਾਰਿਆਂ ਵਿਚ ਸਮਾਈ ਕਰ ਰਿਹਾ ਹੈ। ਗੁਰੂ ਜੀ ਕਥਨ ਰਦੇ ਹਨ— ਦਾਸ ਨੇ ਉਸ ਹਰੀ ਦੀ ਸ਼ਰਨ ਗ੍ਰਹਿਣ ਕੀਤੀ ਹੈ॥ ੪ ॥ ੧੩ ॥

**ਰਾਗੁ ਭੈਰਉ ਮਹਲਾ ੫ ਚਉਪਦੇ ਘਰੁ ੨ ੧ੴ ਸਤਿਗੁਰ ਪ੍ਰਸਾਦਿ॥**

**ਸ੍ਰੀਧਰ ਮੋਹਨ ਸਗਲ ਉਪਾਵਨ ਨਿਰੰਕਾਰ ਸੁਖ ਦਾਤਾ॥**

ਜੋ ਸ੍ਰੀ= ਮਾਇਆ, *ਵਾ :-* ਸੋਭਾ ਦੇ ਧਾਰਨ ਵਾਲਾ, ਮਨ ਨੂੰ ਮੋਹਣ ਵਾਲਾ, ਸਭ ਨੂੰ ਪੈਦਾ ਕਰਨ ਵਾਲਾ, ਨਿਰੰਕਾਰ= ਅਕਾਰ ਤੋਂ ਰਹਿਤ ਅਤੇ ਸੁਖਾਂ ਦਾ ਦਾਤਾ ਹੈ।

**ਐਸਾ ਪ੍ਰਭੁ ਛੋਡਿ ਕਰਹਿ ਅਨ ਸੇਵਾ ਕਵਨ ਬਿਖਿਆ ਰਸ ਮਾਤਾ॥ ੧ ॥**

ਹੇ ਪੁਰਸ਼ਾ ! ਤੂੰ ਅਜੇਹੇ ਪ੍ਰਭੂ ਨੂੰ ਛੱਡ ਕੇ ਅਨ= ਹੋਰਨਾਂ ਦੀ ਸੇਵਾ ਕਰਦਾ ਹੈਂ ਅਤੇ ਕਿਹੜੇ ਵਿਸ਼ੇ ਵਿਚ ਤੂੰ ਮਾਤਾ= ਮਸਤ ਹੋ ਰਿਹਾ ਹੈਂ?॥ ੧ ॥

**ਰੇ ਮਨ ਮੇਰੇ ਤੂ ਗੋਵਿਦ ਭਾਜੁ॥**

ਹੇ ਮੇਰੇ ਮਨ ! ਤੂੰ ਗੋਬਿੰਦ ਦਾ ਭਜਨ-ਸਿਮਰਨ ਕਰ।

**ਅਵਰ ਉਪਾਵ ਸਗਲ ਮੈ ਦੇਖੇ**

**ਜੋ ਚਿਤਵੀਐ ਤਿਤੁ ਬਿਗਰਸਿ ਕਾਜ॥ ੧ ॥ ਰਹਾਉ ॥**

ਹੋਰ ਜਿਤਨੇ-ਕੁ ਉਪਾਵ ਹਨ ਉਹ ਸਾਰੇ ਮੈਂ ਕਰ ਡਿੱਠੇ ਹਨ, ਪਰਮੇਸ਼ਰ ਤੋਂ ਬਿਨਾਂ ਜੇਹੜਾ ਹੋਰਨਾਂ ਨੂੰ ਚਿਤਵਨਾ ਹੈ ਉਸ ਨਾਲ ਮੋਖ ਰੂਪੀ ਕੰਮ ਵਿਗੜ ਜਾਂਦਾ ਹੈ। ਜਾਂ ਜੋ ਭੀ ਕੋਈ ਉਪਾਵ ਚਿਤਵੀਐ= ਸੋਚੀਦਾ ਹੈ, ਉਸ ਨਾਲ ਹੀ ਕੰਮ ਵਿਗੜਦਾ ਹੈ॥ ੧ ॥ ਰਹਾਉ ॥

**ਠਾਕੁਰੁ ਛੋਡਿ ਦਾਸੀ ਕਉ ਸਿਮਰਹਿ ਮਨਮੁਖ ਅੰਧ ਅਗਿਆਨਾ॥**

ਜੋ ਠਾਕੁਰ= ਪਰਮੇਸ਼ਰ ਨੂੰ ਛੱਡ ਕੇ ਦਾਸੀ= ਮਾਇਆ ਨੂੰ ਸਿਮਰਦੇ ਹਨ, ਉਹ ਮਨਮੁਖ ਅਗਿਆਨ ਕਰ ਕੇ ਅੰਨ੍ਹੇ ਹਨ।

**ਹਰਿ ਕੀ ਭਗਤਿ ਕਰਹਿ ਤਿਨ ਨਿੰਦਹਿ ਨਿਗੁਰੇ ਪਸੂ ਸਮਾਨਾ॥੨॥**

ਜੋ ਹਰੀ ਦੀ ਭਗਤੀ ਕਰਦੇ ਹਨ, ਉਹਨਾਂ ਗੁਰਮੁਖਾਂ ਦੀ ਜੋ ਨਿੰਦਿਆਂ ਕਰਦੇ ਹਨ, ਉਹ ਨਿਗੁਰੇ ਪੁਰਸ਼ ਪਸੂਆਂ ਦੇ ਸਮਾਨ ਹਨ॥ ੨॥

**ਜੀਉ ਪਿੰਡੁ ਤਨੁ ਧਨੁ ਸਭੁ ਪ੍ਰਭ ਕਾ ਸਾਕਤ ਕਹਤੇ ਮੇਰਾ॥**

ਜੀਵ ਨੂੰ ਪਿੰਡੁ= ਅਸਥੂਲ ਸਰੀਰ, ਤਨੁ= ਸੂਖਮ ਸਰੀਰ, ਧਨ ਆਦਿਕ ਸਭ ਕੁਝ ਪ੍ਰਭੂ ਦਾ ਦਿੱਤਾ ਹੋਇਆ ਹੈ ਪਰ ਸਾਕਤ ਪੁਰਸ਼ ਕਹਿੰਦੇ ਹਨ ਏਹ ਸਭ ਕੁਝ ਮੇਰਾ ਹੈ।

[ ਪੰਨਾ ੧੧੩੯ ]

**ਅਹੰਬੁਧਿ ਦੁਰਮਤਿ ਹੈ ਮੈਲੀ ਬਿਨੁ ਗੁਰ ਭਵਜਲਿ ਫੇਰਾ॥੩॥**

ਦੁਰਮਤੀਏ ਪੁਰਸ਼ ਦੀ ਬੁੱਧੀ ਹੰਗਤਾ ਕਰ ਕੇ ਮੈਲੀ ਹੈ ਗੁਰੂ ਤੋਂ ਬਿਨਾਂ ਹੋਣ ਕਰ ਕੇ ਉਸ ਦੁਰਮਤੀਏ ਦਾ ਸੰਸਾਰ ਵਿਚ ਆਉਣ ਜਾਣ ਦਾ ਫੇਰਾ= ਚੱਕਰ ਬਣਿਆ ਰਹਿੰਦਾ ਹੈ॥ ੩॥

**ਹੋਮ ਜਗ ਜਪ ਤਪ ਸਭਿ ਸੰਜਮ ਤਟਿ ਤੀਰਥਿ ਨਹੀ ਪਾਇਆ॥**

ਅੱਗ ਵਿਚ ਹਮਨ ਕਰਨਾ, ਅਸ੍ਵਮੇਧ ਆਦਿਕ ਯੱਗ, ਜਪ ਤਪ ਆਦਿਕ ਸਾਧਨ, ਸਾਰੀਆਂ ਇੰਦ੍ਰੀਆਂ ਦਾ ਸੰਜਮ= ਦਮਨ ਕਰਨਾ, ਤੀਰਥਾਂ ਦੇ ਤਟਿ= ਕਿਨਾਰੇ ਪਰ ਰਹਿਣਾ, ਇਸ ਤਰ੍ਹਾਂ ਦੇ ਉਪਾਵ ਕਰਨ ਨਾਲ ਕਿਸੇ ਨੇ ਭੀ ਪ੍ਰਭੂ ਨੂੰ ਨਹੀਂ ਪਾਇਆ।

**ਮਿਟਿਆ ਆਪੁ ਪਏ ਸਰਣਾਈ**
**ਗੁਰਮੁਖਿ ਨਾਨਕ ਜਗਤੁ ਤਰਾਇਆ॥੪॥੧॥੧੪॥**

ਗੁਰੂ ਜੀ ਕਥਨ ਕਰਦੇ ਹਨ— ਗੁਰਾਂ ਦੀ ਸ਼ਰਨ ਵਿਚ ਪੈਣ ਨਾਲ ਜਿਨ੍ਹਾਂ ਦੇ ਅੰਦਰੋਂ ਆਪੁ= ਹੰਕਾਰ ਮਿਟਿਆ ਹੈ, ਉਹਨਾਂ ਗੁਰਮੁਖਾਂ ਨੂੰ ਪ੍ਰਭੂ ਨੇ ਜਗਤ ਤੋਂ ਤਰਾਇਆ ਹੈ॥ ੪॥ ੧॥ ੧੪॥

**ਭੈਰਉ ਮਹਲਾ ੫॥**

**ਬਨ ਮਹਿ ਪੇਖਿਓ ਤ੍ਰਿਣ ਮਹਿ ਪੇਖਿਓ ਗ੍ਰਿਹਿ ਪੇਖਿਓ ਉਦਾਸਾਏ॥**

ਉਸ ਪਰਮੇਸ਼ਰ ਨੂੰ ਬਨ= ਜੰਗਲਾਂ ਵਿਚ ਦੇਖਿਆ ਹੈ, ਘਾਹ ਵਿਚ ਭੀ ਦੇਖਿਆ ਹੈ, ਗ੍ਰਿਹਿ= ਗ੍ਰਿਹਸਤੀਆਂ ਵਿਚ ਭੀ ਤੇ ਉਦਾਸਾਏ= (ਉਦਾਸੀ) ਸਾਧੂਆਂ ਵਿਚ ਭੀ ਪਰਮੇਸ਼ਰ ਨੂੰ ਪਰੀਪੂਰਨ ਦੇਖਿਆ ਹੈ।

**ਦੰਡਧਾਰ ਜਟਧਾਰੈ ਪੇਖਿਓ ਵਰਤ ਨੇਮ ਤੀਰਥਾਏ॥੧॥**

ਦੰਡ= ਤ੍ਰਿਦੰਡੀ ਦੇ ਧਾਰਨ ਵਾਲੇ ਸੰਨਿਆਸੀਆਂ ਵਿਚ, ਜਟ= ਜੜ੍ਹਾਵਾਂ ਦੇ ਧਾਰਨ ਵਾਲਿਆਂ ਵਿਚ ਭੀ ਪਰਮੇਸ਼ਰ ਨੂੰ ਦੇਖਿਆ ਹੈ, ਵਰਤ ਰੱਖਣ ਵਾਲਿਆਂ ਵਿਚ, ਨੇਮ ਨਿਭਾਉਣ ਵਾਲਿਆਂ ਵਿਚ ਅਤੇ ਤੀਰਥਾਂ ਪਰ

ਨਿਵਾਸ ਕਰਨ ਵਾਲਿਆਂ ਵਿਚ ਭੀ ਪਰਮੇਸ਼ਰ ਨੂੰ ਪੂਰਨ ਦੇਖਿਆ ਹੈ॥ ੧॥

**ਸੰਤਸੰਗਿ ਪੇਖਿਓ ਮਨ ਮਾਏਂ॥**

ਪਰ ਸੰਤਾਂ ਦੇ ਸੰਗ ਕਰ ਕੇ ਮਾਏਂ= ਹੇ ਭਾਈ! ਆਪਣੇ ਮਨ ਵਿਚ ਭੀ ਉਸ ਪਰਮਾਤਮਾ ਨੂੰ ਦੇਖਿਆ ਹੈ।

**ਊਭ ਪਇਆਲ ਸਰਬ ਮਹਿ ਪੂਰਨ**
**ਰਸਿ ਮੰਗਲ ਗੁਣ ਗਾਏ॥ ੧॥ ਰਹਾਉ॥**

ਰਸਿ= ਪਰੇਮ ਸਹਿਤ ਮੰਗਲ ਰੂਪ ਪ੍ਰਭੂ ਦੇ ਮੰਗਲ ਦਾਇਕ ਗੁਣ ਗਾਉਣਾ ਕੀਤੇ ਤਾਂ ਊਭ= ਅਕਾਸ਼ ਅਤੇ ਪਇਆਲ= ਪਤਾਲ ਆਦਿ ਸਾਰਿਆਂ ਵਿਚ ਉਸ ਪ੍ਰਭੂ ਨੂੰ ਪਰੀਪੂਰਨ ਦੇਖਿਆ॥ ੧॥

ਬੇਸ਼ੱਕ ਪਹਿਲੇ ਏਸੇ ਰਹਾਉ ਦੀ ਪੰਗਤੀ ਦਾ ਅਰਥ ਕਰ ਕੇ ਫੇਰ ਆਦ ਤੋਂ ਆਰੰਭ ਕਰਨਾ—

**ਜੋਗ ਭੇਖ ਸੰਨਿਆਸੈ ਪੇਖਿਓ ਜਤਿ ਜੰਗਮ ਕਾਪੜਾਏ॥**

ਜੋਗੀ, ਸੰਨਿਆਸੀ, ਜਤੀ, ਜੰਗਮ ਅਤੇ ਕਾਪੜੀਏ ਇਤਆਦਿਕ ਸਾਰਿਆਂ ਭੇਖਾਂ ਵਿਚ ਉਸ ਪਰਮੇਸ਼ਰ ਨੂੰ ਪੂਰਨ ਦੇਖਿਆ।

**ਤਪੀ ਤਪੀਸੁਰ ਮੁਨਿ ਮਹਿ ਪੇਖਿਓ ਨਟ ਨਾਟਿਕ ਨਿਰਤਾਏ॥ ੨॥**

ਤਪੀਆਂ, ਤਪੀਸ਼ਰਾਂ ਤੇ ਮੁਨੀਆਂ ਆਦਿਕਾਂ ਵਿਚ ਭੀ ਪਰਮਾਤਮਾ ਨੂੰ ਦੇਖਿਆ ਹੈ, ਨਟ= ਬਾਜੀਗਰ, ਨਾਟਿਕ= ਹੱਥਾਂ ਦੀਆਂ ਨਾੜੀਆਂ ਦੇਖਣ ਵਾਲੇ ਡਾਕਟਰ, ਹਕੀਮ ਤੇ ਨਿਰਤਾਏ= ਨਿਰਤਕਾਰੀ ਕਰਨ ਵਾਲੇ ਇਤਆਦਿਕ ਸਭਨਾਂ ਵਿਚ ਪਰਮੇਸ਼ਰ ਨੂੰ ਦੇਖਿਆ॥ ੨॥

**ਚਹੁ ਮਹਿ ਪੇਖਿਓ ਖਟ ਮਹਿ ਪੇਖਿਓ ਦਸ ਅਸਟੀ ਸਿੰਮ੍ਰਿਤਾਏ॥**

ਚਾਰੇ ਵੇਦਾਂ ਵਿਚ ਭੀ ਦੇਖਿਆ ਹੈ, ਖਟ= ਛੇ ਸ਼ਾਸਤ੍ਰਾਂ ਵਿਚ ਭੀ ਦੇਖਿਆ ਹੈ, ਦਸ-ਅਸਟੀ= ਅਠਾਰਾਂ ਪੁਰਾਣਾਂ ਵਿਚ ਅਤੇ (੨੭) ਸਿੰਮ੍ਰਿਤੀਆਂ ਵਿਚ ਭੀ ਦੇਖਿਆ ਹੈ।

**ਸਭ ਮਿਲਿ ਏਕੋ ਏਕੁ ਵਖਾਨਹਿ ਤਉ ਕਿਸ ਤੇ ਕਹਉ ਦੁਰਾਏ॥ ੩॥**

ਸਾਰੇ ਮਿਲ ਕੇ ਇਕੋ ਇਕ ਪ੍ਰਭੂ ਨੂੰ ਕਥਨ ਕਰਦੇ ਹਨ ਤਾਂ ਮੈਂ ਕਿਸ ਦੇ ਪਾਸੋਂ ਦੁਰਾਏ= ਛੁਪਾ ਕੇ ਕਹਾਂ! ਜਾਂ ਸਾਰਿਆਂ ਵਿਚ ਮਿਲਿਆ ਹੋਇਆ ਇਕੋ ਇਕ ਹੀ ਕਹੀਦਾ ਹੈ ਤਾਂ ਕਿਸ ਤੋਂ ਲੁਕਾ ਕੇ ਕਹਿਣਾ ਹੈ॥ ੩॥

**ਅਗਹ ਅਗਹ ਬੇਅੰਤ ਸੁਆਮੀ ਨਹ ਕੀਮ ਕੀਮ ਕੀਮਾਏ॥**

ਉਹ ਬੇਅੰਤ ਸੁਆਮੀ ਮਨ ਕਰ ਕੇ ਅਗਹ= ਅਪਕੜ ਹੈ, ਤਨ ਕਰ ਕੇ ਵੀ ਅਪਕੜ ਹੈ, ਤਿੰਨਾਂ ਸਮਿਆਂ ਵਿਚ ਕਿਸੇ ਤੋਂ ਭੀ ਉਸ ਦੀ ਕੀਮਤ ਨਹੀਂ ਹੋ ਆਈ। *ਅਥਵਾ :—* ਜੇ ਕਰ ਕੀਮਾਏ= ਜੋਤਸ਼ੀ ਭੀ ਕੀਮਤ ਪਾਉਣ ਤਾਂ ਕੀਮਤ ਨਹੀਂ ਪਾ ਸਕਦੇ।

**ਜਨ ਨਾਨਕ ਤਿਨ ਕੈ ਬਲਿ ਬਲਿ ਜਾਈਐ**
**ਜਿਹ ਘਟਿ ਪਰਗਟੀ ਆਏ॥ ੪॥ ੨॥ ੧੫॥**

ਗੁਰੂ ਜੀ ਕਥਨ ਕਰਦੇ ਹਨ— ਮੈਂ ਜਨ ਉਹਨਾਂ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ, ਜਿਨ੍ਹਾਂ ਦੇ ਘਟ=

ਹਿਰਦੇ ਵਿਚ ਉਹ ਪ੍ਰਭੂ ਆ ਕੇ ਪਰਗਟ ਹੋਇਆ ਹੈ॥ ੪॥ ੨॥ ੧੫॥

## ਭੈਰਉ ਮਹਲਾ ੫॥

**ਨਿਕਟਿ ਬੁਝੈ ਸੋ ਬੁਰਾ ਕਿਉ ਕਰੈ॥ ਬਿਖੁ ਸੰਚੈ ਨਿਤ ਡਰਤਾ ਫਿਰੈ॥**

ਜੋ ਪੁਰਸ਼ ਪ੍ਰਭੂ ਨੂੰ ਨੇੜੇ ਬੁੱਝਦਾ ਹੈ ਉਹ ਬੁਰਾ ਕਰਮ ਕਿਸ ਵਾਸਤੇ ਕਰਦਾ ਹੈ? ਭਾਵ ਨਹੀਂ ਕਰਦਾ। ਜੋ ਬਿਖ ਰੂਪ ਮਾਇਆ ਨੂੰ ਸੰਚੈ= ਕੱਠਾ ਕਰਦਾ ਹੈ ਉਹ ਹਮੇਸ਼ਾਂ ਡਰਦਾ ਫਿਰਦਾ ਹੈ।

**ਹੈ ਨਿਕਟੇ ਅਰੁ ਭੇਦੁ ਨ ਪਾਇਆ॥**

**ਬਿਨੁ ਸਤਿਗੁਰ ਸਭ ਮੋਹੀ ਮਾਇਆ॥ ੧॥**

ਉਹ ਪਰਮੇਸ਼ਰ ਸਭ ਦੇ ਨੇੜੇ ਵਸਦਾ ਹੈ, ਪਰ ਏਹ ਭੇਦ ਕਿਸੇ ਨੇ ਪਾਉਣਾ ਨਹੀਂ ਕੀਤਾ। ਸਤਿਗੁਰੂ ਤੋਂ ਬਿਨਾਂ ਸਾਰੀ ਦੁਨੀਆਂ ਮਾਇਆ ਕਰ ਕੇ ਮੋਹੀ ਗਈ ਹੈ॥ ੧॥ ਰਹਾਉ॥

**ਨੇੜੈ ਨੇੜੈ ਸਭੁ ਕੋ ਕਹੈ॥ ਗੁਰਮੁਖਿ ਭੇਦੁ ਵਿਰਲਾ ਕੋ ਲਹੈ॥ ੧॥ ਰਹਾਉ॥**

ਪਰਮੇਸ਼ਰ ਨੇੜੇ ਹੈ, ਪਰਮੇਸ਼ਰ ਨੇੜੇ ਹੈ, ਇਹ ਗੱਲ ਤਾਂ ਸਭ ਕੋਈ ਕਹਿੰਦਾ ਹੈ। ਪਰ ਉਸ ਦੀ ਪ੍ਰਾਪਤੀ ਦਾ ਭੇਦ ਗੁਰਾਂ ਦੁਆਰੇ ਕੋਈ ਵਿਰਲਾ ਹੀ ਲੈਂਦਾ ਹੈ॥ ੧॥ ਰਹਾਉ॥

**ਨਿਕਟਿ ਨ ਦੇਖੈ ਪਰ ਗ੍ਰਿਹਿ ਜਾਇ॥ ਦਰਬੁ ਹਿਰੈ ਮਿਥਿਆ ਕਰਿ ਖਾਇ॥**

ਜੋ ਪਰਮਾਤਮਾ ਨੂੰ ਨੇੜੇ ਨਹੀਂ ਦੇਖਦਾ, ਉਹ ਪਰ ਗ੍ਰਿਹਿ ਜਾਇ= ਪਰ ਇਸਤ੍ਰੀ ਵੱਲ ਜਾਂਦਾ ਹੈ। ਦਰਬੁ ਹਿਰੈ= ਧਨ ਚੁਰਾਉਂਦਾ ਹੈ ਤੇ ਮਿਥਿਆ= ਝੂਠ ਬੋਲ ਕੇ ਖਾਂਦਾ ਹੈ।

**ਪਈ ਠਗਉਰੀ ਹਰਿ ਸੰਗਿ ਨ ਜਾਨਿਆ॥**

**ਬਾਝੁ ਗੁਰੂ ਹੈ ਭਰਮਿ ਭੁਲਾਨਿਆ॥ ੨॥**

ਜਿਸ ਉੱਤੇ ਮੋਹ ਰੂਪੀ ਠੱਗ-ਬੂਟੀ ਪਈ ਹੈ ਉਸ ਨੇ ਹਰੀ ਨੂੰ ਆਪਣੇ ਨਾਲ ਨਹੀਂ ਜਾਣਿਆ। ਗੁਰੂ ਦੀ ਪ੍ਰਾਪਤੀ ਤੋਂ ਬਿਨਾਂ ਭਰਮ ਵਿਚ ਭੁੱਲਿਆ ਫਿਰਦਾ ਹੈ॥ ੨॥

**ਨਿਕਟਿ ਨ ਜਾਨੈ ਬੋਲੈ ਕੂੜੁ॥ ਮਾਇਆ ਮੋਹਿ ਮੂਠਾ ਹੈ ਮੂੜੁ॥**

ਪਰਮੇਸ਼ਰ ਨੂੰ ਨੇੜੇ ਨਹੀਂ ਜਾਣਦਾ ਇਸ ਕਰ ਕੇ ਏਹ ਜੀਵ ਝੂਠ ਬੋਲਦਾ ਹੈ। ਮਾਇਆ ਦੇ ਮੋਹ ਕਰ ਕੇ ਏਹ ਮੂੜੁ= ਮੂਰਖ ਮੂਠਾ= ਲੁੱਟਿਆ (ਠੱਗਿਆ) ਹੋਇਆ ਹੈ।

**ਅੰਤਰਿ ਵਸਤੁ ਦਿਸੰਤਰਿ ਜਾਇ॥ ਬਾਝੁ ਗੁਰੂ ਹੈ ਭਰਮਿ ਭੁਲਾਇ॥ ੩॥**

ਆਤਮ-ਵਸਤੂ ਹੈ ਤਾਂ ਅੰਤਹਕਰਨ ਦੇ ਅੰਦਰ ਪਰ ਗੁਰਾਂ ਤੋਂ ਬਿਨਾਂ ਏਹ ਭਰਮ ਵਿਚ ਭੁੱਲ ਕੇ ਉਸ ਨੂੰ ਲੱਭਣ ਲਈ ਦਿਸੰਤਰਿ ਜਾਇ= ਪ੍ਰਦੇਸਾਂ ਵਿਚ ਜਾਂਦਾ ਹੈ॥ ੩॥

**ਜਿਸੁ ਮਸਤਕਿ ਕਰਮੁ ਲਿਖਿਆ ਲਿਲਾਟ॥ ਸਤਿਗੁਰੁ ਸੇਵੇ ਖੁਲ੍ਹੇ ਕਪਾਟ॥**

ਜਿਸ ਦੇ ਲਿਲਾਟ= ਮੱਥੇ ਪਰ ਮਸਤਕਿ= ਸ਼੍ਰੋਮਣੀ (ਉੱਤਮ) ਕਰਮਾਂ ਦਾ ਲੇਖ ਲਿਖਿਆ ਹੋਇਆ ਹੈ। ਉਹ ਪੂਰਿਆਂ ਸਤਿਗੁਰਾਂ ਨੂੰ ਸੇਂਵਦਾ ਹੈ ਜੋ ਸੇਂਵਦਾ ਹੈ, ਉਸ ਦੇ ਪੰਜਾਂ ਕੋਸ਼ਾਂ ਰੂਪੀ ਕਪਾਟ= ਤਖ਼ਤੇ ਖੁਲ੍ਹ ਗਏ ਹਨ।

**ਅੰਤਰਿ ਬਾਹਰਿ ਨਿਕਟੇ ਸੋਇ॥**

**ਜਨ ਨਾਨਕ ਆਵੈ ਨ ਜਾਵੈ ਕੋਇ॥੪॥੩॥੧੬॥**

ਜੇਹੜਾ ਪੁਰਸ਼ ਉਸ ਪਰਮਾਤਮਾ ਨੂੰ ਅੰਦਰ ਬਾਹਰ ਆਪਣੇ ਨੇੜੇ ਜਾਣਦਾ ਹੈ? ਗੁਰੂ ਜੀ ਕਥਨ ਕਰਦੇ ਹਨ— ਉਹ ਫਿਰ ਜੰਮਦਾ ਮਰਦਾ ਨਹੀਂ ਹੈ।॥ ੪॥ ੩॥ ੧੬॥

**ਭੈਰਉ ਮਹਲਾ ੫॥**

**ਜਿਸੁ ਤੂ ਰਾਖਹਿ ਤਿਸੁ ਕਉਨੁ ਮਾਰੈ॥**

**ਸਭੁ ਤੁਝ ਹੀ ਅੰਤਰਿ ਸਗਲ ਸੰਸਾਰੈ॥**

ਹੇ ਵਾਹਿਗੁਰੂ ! ਜਿਸ ਨੂੰ ਤੂੰ ਹੱਥ ਦੇ ਕੇ ਰੱਖਦਾ ਹੈਂ ਉਸ ਨੂੰ ਕੌਣ ਮਾਰ ਸਕਦਾ ਹੈ?ਸਾਰਾ ਸੰਸਾਰ ਸਭ ਤਰ੍ਹਾਂ ਨਾਲ ਆਪ ਜੀ ਦੇ ਹੁਕਮ ਅੰਦਰ ਹੀ ਹੈ।

**ਕੋਟਿ ਉਪਾਵ ਚਿਤਵਤ ਹੈ ਪ੍ਰਾਣੀ॥**

**ਸੋ ਹੋਵੈ ਜਿ ਕਰੈ ਚੋਜ ਵਿਡਾਣੀ॥੧॥**

ਇਹ ਪੁਰਸ਼ ਆਪਣੇ ਲਾਭ ਵਾਸਤੇ ਤਾਂ ਕਰੋੜਾਂ ਹੀ ਉਪਾਵਾਂ ਨੂੰ ਚਿਤਵਦਾ ਹੈ। ਪਰ ਹੁੰਦਾ ਉਹ ਕੁਝ ਹੈ, ਹੇ ਵਿਡਾਣੀ= ਅਸਚਰਜ ਕੌਤਕਾਂ ਦੇ ਕਰਨ ਵਾਲੇ ਪ੍ਰਭੂ ! ਜੋ ਕੁਝ ਤੂੰ ਕਰਦਾ ਹੈਂ॥ ੧॥

**ਰਾਖਹੁ ਰਾਖਹੁ ਕਿਰਪਾ ਧਾਰਿ॥**

**ਤੇਰੀ ਸਰਣਿ ਤੇਰੈ ਦਰਵਾਰਿ॥੧॥ ਰਹਾਉ॥**

ਹੇ ਪ੍ਰਭੂ ! ਕਿਰਪਾ ਦ੍ਰਿਸ਼ਟੀ ਧਾਰ ਕੇ ਰੱਖ ਲੈ ਰੱਖ ਲੈ। ਆਪ ਜੀ ਦੇ ਸਤਸੰਗ ਦਰਬਾਰ ਵਿਚ ਆ ਕੇ ਮੈਂ ਆਪ ਜੀ ਦੀ ਸ਼ਰਨ ਵਿਚ ਪਿਆ ਹਾਂ॥ ੧॥ ਰਹਾਉ॥

**ਜਿਨਿ ਸੇਵਿਆ ਨਿਰਭਉ ਸੁਖ ਦਾਤਾ॥**

**ਤਿਨਿ ਭਉ ਦੂਰਿ ਕੀਆ ਏਕੁ ਪਰਾਤਾ॥**

ਹੇ ਨਿਰਭਉ ਸੁਖ ਦਾਤੇ ਪ੍ਰਭੂ ! ਜਿਸ ਨੇ ਆਪ ਨੂੰ ਸੇਵਿਆ= ਸਿਮਰਿਆ ਹੈ। ਉਸ ਨੇ ਜਨਮ ਮਰਨ ਦਾ ਭਉ= ਡਰ ਦੂਰ ਕੀਤਾ ਹੈ ਅਤੇ ਇਕ ਆਪ ਜੀ ਨੂੰ ਪਰਾਤਾ= ਪਛਾਣ ਲਿਆ ਹੈ।

**ਜੋ ਤੂ ਕਰਹਿ ਸੋਈ ਫੁਨਿ ਹੋਇ॥ ਮਾਰੈ ਨ ਰਾਖੈ ਦੂਜਾ ਕੋਇ॥੨॥**

ਹੇ ਵਾਹਿਗੁਰੂ ! ਜੋ ਤੂੰ ਕਰਦਾ ਹੈਂ ਫਿਰ ਓਹੀ ਕੁਝ ਹੁੰਦਾ ਹੈ। ਹੋਰ ਕੋਈ ਦੂਜਾ ਮਾਰਨ ਤੇ ਰੱਖਣ ਵਾਲਾ ਨਹੀਂ ਹੈ॥ ੨॥

**ਕਿਆ ਤੂੰ ਸੋਚਹਿ ਮਾਣਸ ਬਾਣਿ॥ ਅੰਤਰਜਾਮੀ ਪੁਰਖੁ ਸੁਜਾਣੁ॥**

ਨਾਮ ਨੂੰ ਛੱਡ ਕੇ ਤੂੰ ਕੀ ਸੋਚਦਾ ਫਿਰਦਾ ਹੈਂ, ਮਨੁੱਖ ਬਣ, ਪਸ਼ੂ ਨਾ ਬਣ। *ਅਥਵਾ :-* ਮਾਣਸ ਬਾਣਿ= ਮਨੁੱਖੀ ਸੁਭਾਅ ਕਰ ਕੇ ਤੂੰ ਕੀ ਸੋਚਦਾ ਰਹਿੰਦਾ ਹੈਂ? ਉਹ ਸੁਜਾਣ ਪੁਰਖ ਪਰਮਾਤਮਾ ਤੇਰੇ ਅੰਦਰ ਦੀ ਸਾਰੀ

ਗੱਲ ਜਾਣਦਾ ਹੈ।

**ਏਕ ਟੇਕ ਏਕੋ ਆਧਾਰੁ ॥ ਸਭ ਕਿਛੁ ਜਾਣੈ ਸਿਰਜਣਹਾਰੁ ॥ ੩ ॥**

ਮਨ ਕਰ ਕੇ ਇਕ ਪ੍ਰਭੂ ਦੀ ਟੇਕ= ਓਟ ਰੱਖ ਅਤੇ ਤਨ ਕਰ ਕੇ ਭੀ ਇਕ ਦਾ ਆਸਰਾ ਫੜ। ਉਹ ਸਿਰਜਣਹਾਰੁ= ਪ੍ਰਭੂ ਸਭ ਕੁਝ ਜਾਣਦਾ ਹੈ॥ ੩॥

[ ਪੰਨਾ ੧੧੪੦ ]

**ਜਿਸੁ ਊਪਰਿ ਨਦਰਿ ਕਰੇ ਕਰਤਾਰੁ ॥ ਤਿਸੁ ਜਨ ਕੇ ਸਭਿ ਕਾਜ ਸਵਾਰਿ ॥**

ਉਹ ਕਰਤਾਰੁ= ਪ੍ਰਭੂ ਜਿਸ ਉੱਤੇ ਕਿਰਪਾ ਦ੍ਰਿਸ਼ਟੀ ਕਰਦਾ ਹੈ। ਉਸ ਪੁਰਸ਼ ਦੇ ਸਾਰੇ ਕੰਮ ਸਵਾਰਦਾ ਹੈ।

**ਤਿਸ ਕਾ ਰਾਖਾ ਏਕੋ ਸੋਇ ॥**

**ਜਨ ਨਾਨਕ ਅਪੜਿ ਨ ਸਾਕੈ ਕੋਇ ॥ ੪ ॥ ੪ ॥ ੧੭ ॥**

ਗੁਰੂ ਜੀ ਕਥਨ ਕਰਦੇ ਹਨ— ਉਹ ਇਕ ਪ੍ਰਭੂ ਦੀ ਰੱਖਿਆ ਕਰਨ ਵਾਲਾ ਹੁੰਦਾ ਹੈ। ਉਸ ਗੁਰਮੁਖ ਜਨ ਦੇ ਪਾਸ ਕੋਈ ਭੀ ਦੁਸ਼ਮਣ ਦੁੱਖ ਦੇਣ ਵਾਸਤੇ ਪਹੁੰਚ ਨਹੀਂ ਸਕਦਾ। ਜਾਂ ਉਸ ਦੇ ਬਰਾਬਰ ਹੋਰ ਕੋਈ ਨਹੀਂ ਪਹੁੰਚ ਸਕਦਾ॥ ੪॥ ੪॥ ੧੭॥

**ਭੈਰਉ ਮਹਲਾ ੫ ॥**

**ਤਉ ਕੜੀਐ ਜੇ ਹੋਵੈ ਬਾਹਰਿ ॥ ਤਉ ਕੜੀਐ ਜੇ ਵਿਸਰੈ ਨਰਹਰਿ ॥**

ਜੇਕਰ ਪ੍ਰਭੂ ਦੇ ਹੁਕਮ ਤੋਂ ਬਾਹਰ ਹੋਵੇ ਤਾਂ ਝੂਰਨਾ ਕਰੀਏ। ਜੇਕਰ ਨਰਾਂ ਦੇ ਹਰੇ ਕਰਨ ਵਾਲਾ ਪ੍ਰਭੂ ਭੁੱਲ ਜਾਏ ਤਾਂ ਝੂਰਨਾ ਕਰੀਏ।

**ਤਉ ਕੜੀਐ ਜੇ ਦੂਜਾ ਭਾਏ ॥ ਕਿਆ ਕੜੀਐ ਜਾਂ ਰਹਿਆ ਸਮਾਏ ॥ ੧ ॥**

ਜੇਕਰ ਹਿਰਦੇ ਵਿਚ ਦ੍ਵੈਤ ਭਾਵ ਆ ਜਾਵੇ ਤਾਂ ਝੂਰਨਾ ਕਰੀਏ। ਜਾਂ ਉਹ ਪ੍ਰਭੂ ਹੀ ਸਾਰੇ ਸਮਾ ਰਿਹਾ ਹੈ ਤਾਂ ਕਿਸ ਲਈ ਝੂਰਨਾ ਹੈ॥ ੧॥

**ਮਾਇਆ ਮੋਹਿ ਕੜੇ ਕੜਿ ਪਚਿਆ ॥**

**ਬਿਨੁ ਨਾਵੈ ਭ੍ਰਮਿ ਭ੍ਰਮਿ ਭ੍ਰਮਿ ਖਪਿਆ ॥ ੧ ॥ ਰਹਾਉ ॥**

ਏਹ ਜੀਵ ਮਾਇਆ ਦੇ ਮੋਹ ਵਿਚ ਬੱਝ-ਬੱਝ ਕੇ, ਵਾ :- ਝੂਰ-ਝੂਰ ਕੇ ਪਚਿਆ= ਖ਼ਰਾਬ ਹੁੰਦਾ ਹੈ। ਨਾਮ-ਸਿਮਰਨ ਤੋਂ ਬਿਨਾਂ ਭਰਮ ਦਾ ਭਰਮਾਇਆ ਹੋਇਆ ਚੁਰਾਸੀ ਦੇ ਗੇੜ ਵਿਚ ਭਰਮ ਕੇ ਖਪਦਾ ਹੈ। ਵਾ :- ਮਨ, ਬਾਣੀ, ਸਰੀਰ ਦੁਆਰਾ ਭ੍ਰਮਿ ਭ੍ਰਮਿ= ਫਿਰ-ਫਿਰ ਕੇ ਖਪਦਾ ਹੈ॥ ੧॥ ਰਹਾਉ॥

**ਤਉ ਕੜੀਐ ਜੇ ਦੂਜਾ ਕਰਤਾ ॥**

**ਤਉ ਕੜੀਐ ਜੇ ਅਨਿਆਇ ਕੋ ਮਰਤਾ ॥**

ਪ੍ਰਭੂ ਤੋਂ ਬਿਨਾਂ ਜੇ ਕੋਈ ਦੂਜਾ ਕਰਤਾ ਹੋਵੇ ਤਾਂ ਝੂਰਨਾ ਕਰੀਏ। ਜੇ ਕਰ ਪ੍ਰਭੂ ਅਨਿਆਇ= ਬੇ-ਇਨਸਾਫ਼ੀ ਨਾਲ ਮਾਰਦਾ ਹੋਵੇ ਤਾਂ ਝੂਰਨਾ ਕਰੀਏ।

**ਤਉ ਕੜੀਐ ਜੇ ਕਿਛੁ ਜਾਣੈ ਨਾਹੀ॥**
**ਕਿਆ ਕੜੀਐ ਜਾਂ ਭਰਪੂਰਿ ਸਮਾਹੀ॥੨॥**

ਜੇ ਪਰਮਾਤਮਾ ਕੁਝ ਜਾਣਦਾ ਨਾ ਹੋਵੇ ਤਾਂ ਝੂਰਨਾ ਕਰੀਏ। ਜਾਂ ਉਹ ਪਰਮਾਤਮਾ ਭਰਪੂਰ ਹੋ ਕੇ ਸਾਰੇ ਸਮਾ ਰਿਹਾ ਹੈ ਤਾਂ ਫਿਰ ਕੀ ਝੂਰਨਾ ਹੈ॥ ੨॥

**ਤਉ ਕੜੀਐ ਜੇ ਕਿਛੁ ਹੋਇ ਧਿਙਾਣੈ॥ ਤਉ ਕੜੀਐ ਜੇ ਭੂਲਿ ਰੰਞਾਣੈ॥**

ਜੇ ਕੁਝ ਗੁਨਾਹ ਕੀਤੇ ਤੋਂ ਬਗੈਰ ਹੀ ਧਿਙਾਣੈ= ਬਦੋ-ਬਦੀ ਧੱਕੇ ਵਾਲੀ ਗੱਲ ਹੋਵੇ ਤਾਂ ਝੂਰਨਾ ਭੀ ਕਰੀਏ। ਜੇ ਕਰ ਉਹ ਭੱਲ ਕੇ ਰੰਞਾਣੈ= ਦੁੱਖ ਦੇਂਦਾ ਹੋਵੇ ਤਾਂ ਕੜੀਐ= ਝੂਰਨਾ ਭੀ ਕਰੀਏ।

**ਗੁਰਿ ਕਹਿਆ ਜੋ ਹੋਇ ਸਭੁ ਪ੍ਰਭ ਤੇ॥**
**ਤਬ ਕਾੜਾ ਛੋਡਿ ਅਚਿੰਤ ਹਮ ਸੋਤੇ॥੩॥**

ਗੁਰਾਂ ਨੇ ਕਿਹਾ ਹੈ, ਜੋ ਕੁਝ ਹੋ ਰਿਹਾ ਹੈ; ਉਹ ਸਭ ਪ੍ਰਭੂ ਦੇ ਹੁਕਮ ਵਿਚ ਹੋ ਰਿਹਾ ਹੈ। ਤਦ ਕਾੜਾ= ਝੂਰਨਾ ਛੱਡ ਕੇ ਅਸੀਂ ਅਚਿੰਤ= ਬੇ-ਫਿਕਰ ਹੋ ਕੇ ਸੌਂਦੇ ਹਾਂ॥ ੩॥

**ਪ੍ਰਭ ਤੂਹੈ ਠਾਕੁਰੁ ਸਭੁ ਕੋ ਤੇਰਾ॥ ਜਿਉ ਭਾਵੈ ਤਿਉ ਕਰਹਿ ਨਿਬੇਰਾ॥**

ਹੇ ਪ੍ਰਭੂ ! ਸਾਰਿਆਂ ਦਾ ਠਾਕੁਰੁ= ਸੁਆਮੀ ਤੂੰਹੀ ਹੈਂ, ਸਭ ਕੋਈ ਤੇਰਾ ਦਾਸ ਹੈ। ਜਿਵੇਂ ਆਪ ਜੀ ਨੂੰ ਭਾਉਂਦਾ ਹੈ, ਤਿਵੇਂ ਆਪ ਨਿਬੇਰਾ= ਫੈਸਲਾ (ਨਿਆਂ) ਕਰਦੇ ਹੋ।

**ਦੁਤੀਆ ਨਾਸਤਿ ਇਕੁ ਰਹਿਆ ਸਮਾਇ॥**
**ਰਾਖਹੁ ਪੈਜ ਨਾਨਕ ਸਰਣਾਇ॥੪॥੫॥੧੮॥**

ਦੁਤੀਆ ਨਾਸਤਿ= ਦ੍ਵੈਤ ਭਾਵ ਦੇ ਨਾਸ ਹੋ ਜਾਣ ਤੇ ਇਕ ਆਪ ਜੀ ਨੂੰ ਸਾਰੇ ਸਮਾ ਰਿਹਾ ਨਿਸਚੇ ਕੀਤਾ ਹੈ। *ਵਾ :-* ਆਪ ਜੀ ਤੋਂ ਬਿਨਾਂ ਦੁਤੀਆ ਨਾਸਤਿ= ਦੂਜਾ ਹੋਰ ਕੋਈ ਨਹੀਂ ਹੈ, ਇਕ ਤੂੰ ਹੀ ਸਾਰੇ ਸਮਾ ਰਿਹਾ ਹੈਂ। ਗੁਰੂ ਜੀ ਕਥਨ ਕਰਦੇ ਹਨ— ਹੇ ਪ੍ਰਭੂ ! ਸ਼ਰਨ ਆਏ ਦੀ ਪੈਜ (ਲੱਜਾ) ਰੱਖਣਾ ਕਰੋ॥ ੪॥ ੫॥ ੧੮॥

## ਭੈਰਉ ਮਹਲਾ ੫॥

ਮਿਸਾਲਾਂ ਦੇ ਕੇ ਆਖਦੇ ਹਨ, ਨਾਮ-ਸਿਮਰਨ ਤੋਂ ਬਿਨਾਂ ਕੋਈ ਭੀ ਤਰ ਨਹੀਂ ਸਕਦਾ—

**ਬਿਨੁ ਬਾਜੇ ਕੈਸੋ ਨਿਰਤਕਾਰੀ॥ ਬਿਨੁ ਕੰਠੈ ਕੈਸੇ ਗਾਵਨਹਾਰੀ॥**

ਜਿਵੇਂ ਵਾਜੇ ਵਜਾਏ ਤੋਂ ਬਿਨਾਂ ਨਿਰਤਕਾਰੀ= ਨਾਚ ਕਿਵੇਂ ਹੋ ਸਕਦਾ ਹੈ? ਕੰਠੈ= ਗਲੇ ਤੋਂ ਬਿਨਾਂ ਗਾਉਣ ਵਾਲੀ ਰਾਗ ਨੂੰ ਕਿਵੇਂ ਗਾ ਸਕਦੀ ਹੈ ? *ਵਾ :-* ਵਿਦਿਆ ਕੰਠ ਕੀਤੇ ਤੋਂ ਬਿਨਾਂ ਗਾਉਣ ਵਾਲੀ ਕਿਵੇਂ ਗਾ ਸਕਦੀ ਹੈ ?

**ਜੀਲ ਬਿਨਾ ਕੈਸੇ ਬਜੈ ਰਬਾਬ॥ ਨਾਮ ਬਿਨਾ ਬਿਰਥੇ ਸਭਿ ਕਾਜ॥੧॥**

ਰਬਾਬ ਕੀ ਪੰਚਮ ਸੁਰ ਜੋ ਜੀਲ* ਹੈ ਉਸ ਤੋਂ ਬਿਨਾਂ ਰਬਾਬ ਕਿਵੇਂ ਵੱਜ ਸਕਦਾ ਹੈ? ਤਿਵੇਂ ਨਾਮ-ਸਿਮਰਨ

**ਜੀਲ, ਵਾਮ ਤੇ ਸੁਰ ਏਹ ਤਿੰਨ ਤਾਰਾਂ ਹੁੰਦੀਆਂ ਹਨ, ਪੰਚਮ ਸੁਰ ਨੂੰ ਜੀਲ ਕਹਿੰਦੇ ਹਨ, ਹੇਠਲੇ ਸਾ ਨੂੰ ਵਾਮ ਤੇ ਖਰਜ ਨੂੰ ਸੁਰ ਕਹਿੰਦੇ ਹਨ।*

ਤੋਂ ਬਿਨਾਂ ਸਾਰੇ ਕੰਮ ਨਿਸਫਲ ਹਨ, ਨਾਮ ਤੋਂ ਬਿਨਾਂ ਕੋਈ ਕੰਮ ਸਿਧ ਨਹੀਂ ਹੋ ਸਕਦਾ ॥ ੧॥

**ਨਾਮ ਬਿਨਾ ਕਹਹੁ ਕੋ ਤਰਿਆ॥**

**ਬਿਨੁ ਸਤਿਗੁਰ ਕੈਸੇ ਪਾਰਿ ਪਰਿਆ॥ ੧ ॥ ਰਹਾਉ॥**

ਕਹਹੁ= ਦੱਸੋ ਖਾਂ, ਨਾਮ-ਸਿਮਰਨ ਤੋਂ ਬਿਨਾਂ ਕਿਹੜਾ ਸੰਸਾਰ ਤੋਂ ਤਰਿਆ ਹੈ ਅਤੇ ਸਤਿਗੁਰਾਂ ਦੇ ਉਪਦੇਸ਼ ਤੋਂ ਬਿਨਾਂ ਕਿਵੇਂ ਕੋਈ ਸੰਸਾਰ-ਸਮੁੰਦਰ ਤੋਂ ਪਾਰ ਉਤਰਿਆ ਹੈ ?॥ ੧॥ ਰਹਾਉ॥

**ਬਿਨੁ ਜਿਹਵਾ ਕਹਾ ਕੋ ਬਕਤਾ॥ ਬਿਨੁ ਸ੍ਰਵਨਾ ਕਹਾ ਕੋ ਸੁਨਤਾ॥**

ਜੀਭ ਤੋਂ ਬਿਨਾਂ ਕੋਈ ਕਿਵੇਂ ਬਕਤਾ= ਬੋਲ ਸਕਦਾ ਹੈ ? ਸ੍ਰਵਨਾ= ਕੰਨਾਂ ਤੋਂ, ਬਿਨਾਂ ਕੋਈ ਕਿਵੇਂ ਸੁਣ ਸਕਦਾ ਹੈ?

**ਬਿਨੁ ਨੇਤ੍ਰਾ ਕਹਾ ਕੋ ਪੇਖੈ॥ ਨਾਮ ਬਿਨਾ ਨਰੁ ਕਹੀ ਨ ਲੇਖੈ॥ ੨॥**

ਨੇਤ੍ਰਾਂ= ਅੱਖਾਂ ਤੋਂ ਬਿਨਾਂ ਕੋਈ ਕਿਵੇਂ ਦੇਖ ਸਕਦਾ ਹੈ? ਇਸੇ ਤਰ੍ਹਾਂ ਨਾਮ ਤੋਂ ਬਿਨਾਂ ਮਨੁੱਖ ਕਿਸੇ ਭੀ ਲੇਖੇ ਵਿਚ ਨਹੀਂ ਭਾਵ ਕਿਸੇ ਵੀ ਗਿਣਤੀ ਵਿਚ ਨਹੀਂ ਹੈ॥ ੨॥

**ਬਿਨੁ ਬਿਦਿਆ ਕਹਾ ਕੋਈ ਪੰਡਿਤ॥ ਬਿਨੁ ਅਮਰੈ ਕੈਸੇ ਰਾਜ ਮੰਡਿਤ॥**

ਵਿਦਿਆ ਪੜ੍ਹੇ ਤੋਂ ਬਿਨਾਂ ਕੋਈ ਕਿਵੇਂ ਪੰਡਿਤ= ਵਿਦਵਾਨ ਬਣ ਸਕਦਾ ਹੈ? ਅਮਰੈ= ਹੁਕਮ ਚੱਲੇ ਤੋਂ ਬਿਨਾਂ ਕੋਈ ਰਾਜ ਤਖਤ ਉੱਤੇ ਬੈਠ ਕੇ ਕਿਵੇਂ ਮੰਡਿਤ= ਸੋਭਾ ਪਾ ਸਕਦਾ ਹੈ ? ਵਾ :- ਰਾਜ-ਭਾਗ ਨੂੰ ਕਿਵੇਂ ਅਸਥਾਪਨ ਕਰ ਸਕਦਾ ਹੈ ?

ਯਥਾ :- ਅਮਰ ਹੀਣੰ ਜਥਾ ਰਾਜਨਹ॥ (ਪੰਨਾ ੧੩੫੯)

**ਬਿਨੁ ਬੂਝੇ ਕਹਾ ਮਨੁ ਠਹਰਾਨਾ॥ ਨਾਮ ਬਿਨਾ ਸਭੁ ਜਗੁ ਬਉਰਾਨਾ॥ ੩॥**

ਪਰਮਾਤਮਾ ਦੇ ਬੁੱਝੇ ਬਿਨਾਂ, ਜਾਂ ਗਿਆਨ ਤੋਂ ਬਿਨਾਂ ਮਨ ਕਿਵੇਂ ਟਿਕੇਗਾ ? ਤਿਵੇਂ ਨਾਮ-ਸਿਮਰਨ ਤੋਂ ਬਿਨਾ ਸਾਰਾ ਸੰਸਾਰ ਬਉਰਾਨਾ= ਝੱਲਾ (ਪਾਗਲ) ਹੈ।

**ਬਿਨੁ ਬੈਰਾਗ ਕਹਾ ਬੈਰਾਗੀ॥ ਬਿਨੁ ਹਉ ਤਿਆਗਿ ਕਹਾ ਕੋਊ ਤਿਆਗੀ॥**

ਵੈਰਾਗ ਧਾਰਨ ਕੀਤੇ ਤੋਂ ਬਿਨਾਂ ਬੈਰਾਗੀ ਕਿਵੇਂ ਹੋਵੇਗਾ ? ਹਉ= ਹੰਗਤਾ ਦੇ ਤਿਆਗੇ ਤੋਂ ਬਿਨਾਂ ਕੋਈ ਤਿਆਗੀ ਕਿਵੇਂ ਹੋਵੇਗਾ ?

**ਬਿਨੁ ਬਸਿ ਪੰਚ ਕਹਾ ਮਨ ਚੂਰੇ॥ ਨਾਮ ਬਿਨਾ ਸਦ ਸਦ ਹੀ ਝੂਰੇ॥ ੪॥**

ਪੰਜਾਂ (ਕਾਮ ਕਰੋਧ ਆਦਿਕਾਂ) ਦੇ ਵਸੀਕਾਰ ਕੀਤੇ ਬਿਨਾਂ ਮਨ ਕਿਵੇਂ ਚੂਰੇ= ਚੂਰਨ (ਵਸੀਕਾਰ) ਹੋ ਸਕਦਾ ਹੈ ? ਵਾ :- ਕਿਵੇਂ ਚੂਰੇ= ਗਦ-ਗਦ ਹੋ ਸਕਦਾ ਹੈ? ਤਿਵੇਂ ਏਹ ਜੀਵ ਨਾਮ-ਸਿਮਰਨ ਕੀਤੇ ਬਿਨਾਂ ਸਦ ਸਦ= ਹਮੇਸ਼ਾਂ ਹੀ ਝੂਰਦਾ ਰਹਿੰਦਾ ਹੈ॥ ੪॥

**ਬਿਨੁ ਗੁਰ ਦੀਖਿਆ ਕੈਸੇ ਗਿਆਨੁ॥ ਬਿਨੁ ਪੇਖੇ ਕਹੁ ਕੈਸੋ ਧਿਆਨੁ॥**

ਗੁਰ ਦੀਖਿਆ= ਗੁਰ-ਸਿਖਿਆ ਲਏ ਤੋਂ ਬਿਨਾਂ ਗਿਆਨ ਕਿਵੇਂ ਪ੍ਰਾਪਤ ਸਕਦਾ ਹੈ ? ਪੇਖੇ= ਦੇਖੇ ਤੋਂ ਬਿਨਾਂ ਦੱਸੋ ਖਾਂ, ਧਿਆਨ ਵਿਚ ਕਿਵੇਂ ਜੁੜੇਗਾ?

**ਬਿਨੁ ਭੈ ਕਥਨੀ ਸਰਬ ਬਿਕਾਰ॥**

**ਕਹੁ ਨਾਨਕ ਦਰ ਕਾ ਬੀਚਾਰ॥੫॥੬॥੧੯॥**

ਪਰਮੇਸ਼ਰ ਦੇ ਭੈ= ਡਰ ਧਾਰੇ ਤੋਂ ਬਿਨਾਂ ਸਭ ਕਥਨੀਆਂ ਵਿਕਾਰ ਰੂਪ ਹਨ। ਗੁਰੂ ਜੀ ਕਥਨ ਕਰਦੇ ਹਨ— ਅਸਾਂ ਨੇ ਇਸ ਸ਼ਬਦ ਵਿਚ ਪਰਮੇਸ਼ਰ ਦੇ ਦਰ ਦਾ ਵਿਚਾਰ ਕਥਨ ਕੀਤਾ ਹੈ॥ ੫॥ ੬॥ ੧੯॥

## ਭੈਰਉ ਮਹਲਾ ੫॥

*ਪ੍ਰਸ਼ਨ:-* ਕੋਈ ਰੋਗਾਂ ਤੋਂ ਰਹਿਤ ਭੀ ਹੈ? *ਉੱਤਰ—* ਰੋਗਾਂ ਤੋਂ ਰਹਿਤ ਕੋਈ ਨਹੀਂ।

''ਜੋ ਜੋ ਦੀਸੈ ਸੋ ਸੋ ਰੋਗੀ॥'' ਏਹ ਗੱਲ ਸਪਸ਼ਟ ਕਰਦੇ ਹਨ-

**ਹਉਮੈ ਰੋਗੁ ਮਾਨੁਖ ਕਉ ਦੀਨਾ॥ ਕਾਮ ਰੋਗਿ ਮੈਗਲੁ ਬਸਿ ਲੀਨਾ॥**

ਇਸ ਮਨੁੱਖ ਨੂੰ ਹਉਮੈ ਰੂਪੀ ਰੋਗ ਲਗਾ ਦਿੱਤਾ ਹੈ। ਕਾਮ ਰੂਪ ਰੋਗ ਨੇ ਮੈਗਲੁ= ਹਾਥੀ ਨੂੰ ਵੱਸ ਵਿਚ ਕਰ ਲਿਆ ਹੈ।

**ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ॥ ਨਾਦ ਰੋਗਿ ਖਪਿ ਗਏ ਕੁਰੰਗਾ॥੧॥**

ਦ੍ਰਿਸ਼ਟੀ ਰੋਗ ਕਰ ਕੇ ਅਰਥਾਤ ਅੱਖਾਂ ਦੇ ਰੂਪ ਰੋਗ ਕਰ ਕੇ ਪਤੰਗੇ ਦੀਵੇ ਉੱਤੇ ਪਚਿ ਮੁਏ= ਸੜ ਕੇ ਮਰ ਜਾਂਦੇ ਹਨ। ਘੰਡੇ-ਹੇੜੇ ਦੇ ਨਾਦ= ਸ਼ਬਦ ਦੇ ਸੁਣਨੇ ਰੂਪ ਰੋਗ ਨਾਲ ਕੁਰੰਗਾ= ਹਿਰਨ ਖਪ ਗਏ ਹਨ॥ ੧॥

**ਜੋ ਜੋ ਦੀਸੈ ਸੋ ਸੋ ਰੋਗੀ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥੧॥ ਰਹਾਉ॥**

(ਗੁਰੂ ਦੀ ਮੱਤ ਧਾਰੇ ਤੋਂ ਬਿਨਾਂ, ਸਿਮਰਨ-ਭਗਤੀ ਕੀਤੇ ਤੋਂ ਬਗੈਰ) ਜੋ ਭੀ ਦਿੱਸਦਾ ਹੈ ਸੋ ਸੋ= ਓਹੀ ਰੋਗੀ ਹੈ। ਕੇਵਲ ਮੇਰਾ ਸਤਿਗੁਰੂ ਹੀ ਪਰਮਾਤਮਾ ਵਿਚ (ਜੋਗੀ) ਜੁੜਨ ਕਰਕੇ ਜੋਗੀ ਹੀ ਰੋਗ ਤੋਂ ਰਹਿਤ ਹੈ॥ ੧॥ ਰਹਾਉ॥

**ਜਿਹਵਾ ਰੋਗਿ ਮੀਨੁ ਗ੍ਰਸਿ ਆਨੋ॥ ਬਾਸਨ ਰੋਗਿ ਭਵਰੁ ਬਿਨਸਾਨੋ॥**

ਜੀਭ ਦੇ ਰੋਗ ਨੇ ਮੱਛੀ ਨੂੰ ਜਲ ਵਿੱਚੋਂ ਗ੍ਰਸਿਆਨੋ= ਫੜ ਕੇ ਬਾਹਰ ਲੈ ਆਂਦਾ ਹੈ। ਬਾਸਨ= ਵਾਸ਼ਨਾ (ਸੁਗੰਧੀ) ਦੇ ਰੋਗ ਕਰ ਕੇ ਭੌਰਾ ਨਾਸ ਹੋ ਜਾਂਦਾ ਹੈ।

**ਹੇਤ ਰੋਗ ਕਾ ਸਗਲ ਸੰਸਾਰਾ॥ ਤ੍ਰਿਬਿਧਿ ਰੋਗ ਮਹਿ ਬਧੇ ਬਿਕਾਰਾ॥੨॥**

ਸਾਰੇ ਸੰਸਾਰ ਨੂੰ ਹੇਤ= ਮੋਹ ਦਾ ਰੱਗ ਹੈ। *ਵਾ :-* ਸੰਪੂਰਨ ਰੋਗਾਂ ਦਾ ਹੇਤ= ਕਾਰਨ ਏਹ ਸੰਸਾਰ ਹੈ। ਤ੍ਰਿਬਿਧਿ= ਤ੍ਰਿਗੁਣ ਆਤਮਕ ਮਾਇਆ ਦੇ ਰੋਗ ਵਿਚੋਂ ਹੀ ਸਾਰੇ ਵਿਕਾਰ ਵਧੇ ਹਨ। *ਵਾ :-* ਤਿੰਨ ਪ੍ਰਕਾਰ ਦੇ ਰੋਗ ਹਨ :- ਰਾਜਸੀ ਸ਼ਾਂਤਕੀ, ਤਾਮਸੀ। *ਵਾ :-* 'ਸੁਤ, ਵਿਤ, ਲੋਕ ਈਖਨਾ ਤੀਨੀ।' ਇਨ੍ਹਾਂ ਰੋਗਾਂ ਵਿਚੋਂ ਸਾਰੇ ਵਿਕਾਰ ਵਧਦੇ ਹਨ॥ ੨॥

[ ਪੰਨਾ ੧੧੪੧ ]

**ਰੋਗੇ ਮਰਤਾ ਰੋਗੇ ਜਨਮੈ॥ ਰੋਗੇ ਫਿਰਿ ਫਿਰਿ ਜੋਨੀ ਭਰਮੈ॥**

ਅਗਿਆਨ ਰੂਪੀ ਰੋਗ ਵਿਚ ਮਰਦਾ ਹੈ, ਅਗਿਆਨ ਰੋਗ ਵਿਚ ਹੀ ਜੰਮਦਾ ਹੈ।

*ਅਥਵਾ :-* ਹੌਮੇ ਰੂਪੀ ਰੋਗ ਵਿਚ ਮਰਦਾ ਹੈ, ਹੌਮੇ ਰੂਪੀ ਰੋਗ ਵਿਚ ਜੰਮਦਾ ਹੈ।

ਅਗਿਆਨ, *ਵਾ :-* ਹੌਮੇ ਰੂਪੀ ਰੋਗ ਕਰ ਕੇ ਹੀ ਮੁੜ-ਮੁੜ ਕੇ ਜੂਨਾਂ ਵਿਚ ਫਿਰਦਾ ਹੈ।

**ਰੋਗ ਬੰਧ ਰਹਨੁ ਰਤੀ ਨ ਪਾਵੈ॥**
**ਬਿਨੁ ਸਤਿਗੁਰ ਰੋਗੁ ਕਤਹਿ ਨ ਜਾਵੈ॥ ੩ ॥**

ਰੋਗ ਵਿਚ ਬੱਧਾ ਹੋਇਆ ਜੀਵ ਰੋਗਾਂ ਤੋਂ ਰਹਨੁ= ਰਿਹਾਈ (ਰਹਿਤ ਹੋਣਾ) ਰਤੀ ਮਾਤਰ ਭੀ ਨਹੀਂ ਪਾਉਂਦਾ। ਸਤਿਗੁਰਾਂ ਦੀ ਕਿਰਪਾ ਤੋਂ ਬਿਨਾਂ ਏਹ ਹੌਮੇ, *ਵਾ :-* ਅਗਿਆਨ ਰੂਪੀ ਰੋਗ ਹੋਰ ਕਤਹਿ= ਕਿਸੇ ਪਾਸੋਂ ਭੀ, *ਵਾ :-* ਕਿਸੇ ਤਰ੍ਹਾਂ ਭੀ ਨਹੀਂ ਜਾ ਸਕਦਾ॥ ੩ ॥

**ਪਾਰਬ੍ਰਹਮਿ ਜਿਸੁ ਕੀਨੀ ਦਇਆ॥ ਬਾਹ ਪਕੜਿ ਰੋਗਹੁ ਕਢਿ ਲਇਆ॥**

ਜਿਸ ਪੁਰਸ਼ ਉੱਤੇ ਪਾਰਬ੍ਰਹਮ ਨੇ ਦਇਆ ਦ੍ਰਿਸ਼ਟੀ ਕੀਤੀ ਹੈ। ਉਸ ਨੂੰ ਬੁੱਧੀ ਰੂਪੀ ਬਾਂਹ ਤੋਂ ਫੜ ਕੇ ਹਉਮੈ ਰੂਪੀ ਰੋਗ ਵਿਚੋਂ ਕੱਢ ਲਿਆ ਹੈ।

**ਤੂਟੇ ਬੰਧਨ ਸਾਧਸੰਗੁ ਪਾਇਆ॥**
**ਕਹੁ ਨਾਨਕ ਗੁਰਿ ਰੋਗੁ ਮਿਟਾਇਆ॥ ੪ ॥ ੭ ॥ ੨੦ ॥**

ਜਿਸ ਨੇ ਸੰਤਾਂ ਦਾ ਸੰਗ ਕਰਨਾ ਪਾਇਆ ਹੈ ਉਸ ਦੇ ਅੰਦਰੋਂ ਮੋਹ ਦੇ ਬੰਧਨ ਟੁੱਟ ਗਏ ਹਨ। ਗੁਰੂ ਜੀ ਕਥਨ ਕਰਦੇ ਹਨ— ਗੁਰਾਂ ਨੇ ਉਸ ਦਾ ਹਉਮੈ ਰੂਪੀ ਰੋਗ ਮਿਟਾ ਦਿੱਤਾ ਹੈ॥ ੪॥ ੭॥ ੨੦॥

**ਭੈਰਉ ਮਹਲਾ ੫ ॥**

**ਚੀਤਿ ਆਵੈ ਤਾਂ ਮਹਾ ਅਨੰਦ॥ ਚੀਤਿ ਆਵੈ ਤਾਂ ਸਭਿ ਦੁਖ ਭੰਜ॥**

ਵਾਹਿਗੁਰੂ ਚੇਤੇ ਆਵੇ ਤਾਂ ਮਹਾ= ਬੜਾ ਅਨੰਦ ਪ੍ਰਾਪਤ ਹੁੰਦਾ ਹੈ। ਵਾਹਿਗੁਰੂ-ਨਾਮ ਚੇਤੇ ਆਵੇ ਤਾਂ ਸਾਰੇ ਦੁੱਖ ਭੰਜ= ਨਾਸ ਹੋ ਜਾਂਦੇ ਹਨ।

**ਚੀਤਿ ਆਵੈ ਤਾਂ ਸਰਧਾ ਪੂਰੀ॥ ਚੀਤਿ ਆਵੈ ਤਾਂ ਕਬਹਿ ਨ ਝੂਰੀ॥ ੧ ॥**

ਵਾਹਿਗੁਰੂ ਚੇਤੇ ਆਵੇ ਤਾਂ ਸਾਰੀ ਸਰਧਾ= ਇੱਛਾ ਪੂਰੀ ਹੁੰਦੀ ਹੈ। ਵਾਹਿਗੁਰੂ ਚੇਤੇ ਆਵੇ ਤਾਂ ਫਿਰ ਕਦੇ ਭੀ ਝੂਰਨਾ ਨਹੀਂ ਹੁੰਦਾ॥ ੧ ॥

**ਅੰਤਰਿ ਰਾਮ ਰਾਇ ਪ੍ਰਗਟੇ ਆਇ॥**
**ਗੁਰਿ ਪੂਰੈ ਦੀਓ ਰੰਗੁ ਲਾਇ॥ ੧ ॥ ਰਹਾਉ ॥**

ਉਸ ਦੇ ਅੰਤਰਿ= ਅੰਤਹਕਰਨ ਵਿਚ ਰਾਜਾ ਰੂਪ ਰਾਮ ਆ ਕੇ ਪਰਗਟ ਹੋਏ ਹਨ। ਜਿਸ ਨੂੰ ਪੂਰਿਆਂ ਗੁਰਾਂ ਨੇ ਰਾਮ ਦਾ ਰੰਗੁ= ਪਰੇਮ ਲਗਾ ਦਿੱਤਾ ਹੈ॥ ੧ ॥ ਰਹਾਉ॥

**ਚੀਤਿ ਆਵੈ ਤਾਂ ਸਰਬ ਕੋ ਰਾਜਾ॥ ਚੀਤਿ ਆਵੈ ਤਾਂ ਪੂਰੇ ਕਾਜਾ॥**

ਜਿਸ ਨੂੰ ਵਾਹਿਗੁਰੂ ਚੇਤੇ ਆਉਂਦਾ ਹੈ ਉਹ ਤਾਂ ਸਾਰੇ ਜਗਤ ਦਾ ਰਾਜਾ ਹੋ ਜਾਂਦਾ ਹੈ। ਜਿਸ ਨੂੰ ਵਾਹਿਗੁਰੂ

ਚੇਤੇ ਆਉਂਦਾ ਹੈ, ਉਸ ਦੇ ਸਾਰੇ ਕੰਮ ਪੂਰੇ ਹੋ ਜਾਂਦੇ ਹਨ।

**ਚੀਤਿ ਆਵੈ ਤਾਂ ਰੰਗਿ ਗੁਲਾਲ॥ ਚੀਤਿ ਆਵੈ ਤਾਂ ਸਦਾ ਨਿਹਾਲ॥੨॥**

ਜੇ ਕਰ ਵਾਹਿਗੁਰੂ ਚੇਤੇ ਆਵੇ ਤਾਂ ਇਸ ਨੂੰ ਗੁਲਾਲ ਰੰਗਿ=ਗਾੜ੍ਹਾ ਅਨੰਦ ਪ੍ਰਾਪਤ ਹੁੰਦਾ ਹੈ। ਜਾਂ ਵਾਹਿਗੁਰੂ ਚੇਤੇ ਆਵੇ ਤਾਂ ਇਹ ਜੀਵ ਸਦਾ ਹੀ ਨਿਹਾਲ= ਦੁਖਾਂ ਤੋਂ ਰਹਿਤ ਹੁੰਦਾ ਹੈ॥ ੨॥

**ਚੀਤਿ ਆਵੈ ਤਾਂ ਸਦ ਧਨਵੰਤਾ॥ ਚੀਤਿ ਆਵੈ ਤਾਂ ਸਦ ਨਿਭਰੰਤਾ॥**

ਜਾਂ ਵਾਹਿਗੁਰੂ ਚੇਤੇ ਆਵੇ ਤਾਂ ਏਹ ਸਦਾ ਧਨਵੰਤਾ= ਧਨਾਢ ਹੁੰਦਾ ਹੈ। ਜਾਂ ਵਾਹਿਗੁਰੂ ਚੇਤੇ ਆਵੇ ਤਾਂ ਏਹ ਜੀਵ ਸਦਾ ਭਰਾਂਤੀ ਤੋਂ ਰਹਿਤ ਹੁੰਦਾ ਹੈ।

**ਚੀਤਿ ਆਵੈ ਤਾਂ ਸਭਿ ਰੰਗ ਮਾਣੇ॥ ਚੀਤਿ ਆਵੈ ਤਾਂ ਚੂਕੀ ਕਾਣੇ॥੩॥**

ਜਾਂ ਵਾਹਿਗੁਰੂ ਚੇਤੇ ਆਵੇ ਤਾਂ ਸਾਰਿਆਂ ਰੰਗ= ਅਨੰਦਾ ਨੂੰ ਭੋਗਦਾ ਹੈ। ਜਾਂ ਵਾਹਿਗੁਰੂ ਚੇਤੇ ਆਵੇ ਤਾਂ ਲੋਕਾਂ ਦੀ ਕਾਣੇ= ਕਾਨ- ਕਨੋਡ ਚੁੱਕ ਜਾਂਦੀ ਹੈ। ਅਰਥਾਤ ਕਿਸੇ ਦੇ ਮੁਥਾਜ ਨਹੀਂ ਹੁੰਦਾ॥ ੩॥

**ਚੀਤਿ ਆਵੈ ਤਾਂ ਸਹਜ ਘਰੁ ਪਾਇਆ॥**

**ਚੀਤਿ ਆਵੈ ਤਾਂ ਸੁੰਨਿ ਸਮਾਇਆ॥**

ਜਾਂ ਵਾਹਿਗੁਰੂ ਚੇਤੇ ਆਵੇ ਤਾਂ ਸੁਭਾਵਕ ਹੀ ਜਾਂ ਗਿਆਨ ਦੁਆਰਾ ਸਰੂਪ-ਘਰ ਨੂੰ ਪਾ ਲੈਂਦਾ ਹੈ। ਜਾਂ ਵਾਹਿਗੁਰੂ ਚੇਤੇ ਆਵੇ ਤਾਂ ਸੁੰਨਿ= ਅਫੁਰ ਬ੍ਰਹਮ ਵਿਚ ਸਮਾਇਆ= ਅਭੇਦ ਹੁੰਦਾ ਹੈ।

**ਚੀਤਿ ਆਵੈ ਸਦ ਕੀਰਤਨੁ ਕਰਤਾ॥**

**ਮਨੁ ਮਾਨਿਆ ਨਾਨਕ ਭਗਵੰਤਾ॥੪॥੮॥੨੧॥**

ਜਾਂ ਵਾਹਿਗੁਰੂ ਚੇਤੇ ਆਵੇ ਤਾਂ ਏਹ ਜੀਵ ਸਦਾ ਹੀ ਉਸ ਦੀ ਕੀਰਤਨੁ= ਸਿਫਤ-ਸ਼ਾਲਾਘਾ ਕਰਦਾ ਰਹਿੰਦਾ ਹੈ। ਗੁਰੂ ਜੀ ਕਥਨ ਕਰਦੇ ਹਨ— ਉਸ ਦਾ ਭਗਵੰਤ ਉੱਤੇ ਮਨ ਮੰਨਿਆ ਜਾਂਦਾ ਹੈ॥ ੪॥ ੮॥ ੨੧॥

**ਭੈਰਉ ਮਹਲਾ ੫॥**

ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ-

**ਬਾਪੁ ਹਮਾਰਾ ਸਦ ਚਰੰਜੀਵੀ॥ ਭਾਈ ਹਮਾਰੇ ਸਦ ਹੀ ਜੀਵੀ॥**

ਸਾਡੇ ਪਿਤਾ (ਸ੍ਰੀ ਗੁਰੂ ਰਾਮਦਾਸ ਸਾਹਿਬ ਜੀ) ਸਦਾ ਚਿਰੰਜੀਵੀ ਹਨ। ਸਾਡੇ ਭਰਾ ਮਹਾਂਦੇਵ ਜੀ ਜੋਗਾ ਅਭਿਆਸੀ ਹੋਣ ਕਰ ਕੇ ਸਦਾ ਹੀ ਜੀਵਨ ਅਵਸਥਾ ਵਾਲੇ ਹਨ।

**ਮੀਤ ਹਮਾਰੇ ਸਦਾ ਅਬਿਨਾਸੀ॥ ਕੁਟੰਬੁ ਹਮਾਰਾ ਨਿਜ ਘਰਿ ਵਾਸੀ॥੧॥**

ਸਾਡੇ ਮਿੱਤਰ (ਬਾਬਾ ਬੁੱਢਾ ਸਾਹਿਬ ਜੀ) ਸਦਾ ਨਾਸ ਤੋਂ ਰਹਿਤ ਹਨ। ਸਾਡਾ ਪਰਤੱਖ ਕੁਟੰਬੁ= ਪਰਿਵਾਰ, ਵਾ :- ਸਿੱਖੀ ਸੇਵਕੀ ਰੂਪ ਕੁਟੰਬ ਸਰੂਪ ਰੂਪੀ ਨਿਜ ਘਰ ਵਿਚ ਵਸ ਰਿਹਾ ਹੈ। ਵਾ :- ਆਪੋ ਆਪਣੇ ਘਰ ਵਿਚ ਸੁਖੀ ਵਸ ਰਿਹਾ ਹੈ॥ ੧॥

**ਹਮ ਸੁਖੁ ਪਾਇਆ ਤਾਂ ਸਭਹਿ ਸੁਹੇਲੇ॥**
**ਗੁਰਿ ਪੂਰੈ ਪਿਤਾ ਸੰਗਿ ਮੇਲੇ॥ ੧॥ ਰਹਾਉ॥**

ਹਮ= ਅਸਾਂ ਨੇ ਸੁਖ ਪਾਇਆ ਹੈ ਤਾਂ ਸਾਰੇ ਸੁਹੇਲੇ= ਸੁਖੀ ਹੋ ਗਏ। ਪੂਰੇ ਗੁਰੂ ਜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਨ ਮੇਰੇ ਪਿਤਾ ਰੂਪ ਉਹਨਾਂ ਦੇ ਨਾਲ ਮੈਨੂੰ ਪਰਮੇਸ਼ਰ ਨੇ ਮੇਲਿਆ ਹੈ॥ ੧॥ ਰਹਾਉ॥

**ਮੰਦਰ ਮੇਰੇ ਸਭ ਤੇ ਊਚੇ॥ ਦੇਸ ਮੇਰੇ ਬੇਅੰਤ ਅਪੂਛੇ॥**

ਮੇਰੇ ਪਰਤੱਖ ਮੰਦਰ *ਵਾ :-* ਸ੍ਰੀ ਹਰਿਮੰਦਰ ਸਾਹਿਬ ਸਭ ਤੋਂ ਉੱਚੇ ਹਨ। ਮੇਰੇ ਦੇਸ਼ (ਮਾਝਾ, ਮਾਲਵਾ ਆਦਿਕ) ਬੇਅੰਤ ਅਪੂਛੇ= ਬੇਅੰਤ ਤੋਂ ਬੇਅੰਤ ਹਨ।

**ਰਾਜੁ ਹਮਾਰਾ ਸਦ ਹੀ ਨਿਹਚਲੁ॥ ਮਾਲੁ ਹਮਾਰਾ ਅਖੂਟੁ ਅਬੇਚਲੁ॥ ੨॥**

ਸਾਡਾ ਗੁਰਿਆਈ ਗੱਦੀ ਰਾਜ, *ਵਾ :-* ਹੁਕਮ ਸਦਾ ਅਚੱਲ ਹੈ। ਸਾਡਾ ਪਰਤੱਖ ਮਾਲ ਜੋ ਲੰਗਰ ਲਈ ਕੱਠਾ ਹੁੰਦਾ ਹੈ, ਉਹ ਅਖੂਟੁ= ਮੁੱਕਦਾ ਨਹੀਂ ਤੇ ਅਬੇਚਲੁ= ਚਲਾਏਮਾਨ ਤੋਂ ਰਹਿਤ ਹੈ॥ ੨॥

**ਸੋਭਾ ਮੇਰੀ ਸਭ ਜੁਗ ਅੰਤਰਿ॥ ਬਾਜ ਹਮਾਰੀ ਥਾਨ ਥਨੰਤਰਿ॥**

ਸਾਰਿਆਂ ਜੁਗਾਂ ਅੰਤਰਿ= ਵਿਚ ਮੇਰੀ ਸ਼ੋਭਾ ਹੋ ਰਹੀ ਹੈ। ਥਾਨ ਥਨੰਤਰਾਂ ਵਿਚ ਸਾਡੀ ਬਾਜ= ਪਰਗਟਤਾ ਹੋ ਰਹੀ ਹੈ।

**ਕੀਰਤਿ ਹਮਰੀ ਘਰਿ ਘਰਿ ਹੋਈ॥ ਭਗਤਿ ਹਮਾਰੀ ਸਭਨੀ ਲੋਈ॥ ੩॥**

ਘਰਿ ਘਰਿ= ਹਰੇਕ ਘਰ ਵਿਚ ਸਾਡੀ ਕੀਰਤੀ ਹੋ ਰਹੀ ਹੈ। ਸਾਰਿਆਂ ਲੋਕਾਂ ਵਿਚ ਸਾਡੀ ਭਗਤੀ ਹੋ ਰਹੀ ਹੈ॥ ੩॥

**ਪਿਤਾ ਹਮਾਰੇ ਪ੍ਰਗਟੇ ਮਾਝ॥ ਪਿਤਾ ਪੂਤ ਰਲਿ ਕੀਨੀ ਸਾਂਝ॥**

ਸਾਡੇ ਪਿਤਾ (ਸ੍ਰੀ ਗੁਰੂ ਰਾਮਦਾਸ ਸਾਹਿਬ ਜੀ) ਮਾਝੇ ਦੇਸ਼ ਵਿਚ ਲਾਹੌਰ ਸ਼ਹਿਰ ਅੰਦਰ ਪਰਗਟ ਹੋਏ ਹਨ। ਮੈਂ ਪੁੱਤਰ ਨੇ ਪਿਤਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨਾਲ ਮਿਲ ਕੇ ਸਾਂਝ= ਭਾਈਵਾਲੀ ਕੀਤੀ ਹੈ।

**ਕਹੁ ਨਾਨਕ ਜਉ ਪਿਤਾ ਪਤੀਨੇ॥**
**ਪਿਤਾ ਪੂਤ ਏਕੈ ਰੰਗਿ ਲੀਨੇ॥ ੪॥ ੯॥ ੨੨॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਵੇਲੇ ਪਿਤਾ ਜੀ ਉੱਤੇ ਭਰੋਸੇ ਵਾਲੇ ਹੋਏ ਤਾਂ ਪਿਤਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਤੇ ਮੈਂ ਪੁੱਤਰ ਅਸੀਂ ਦੋਵੇਂ ਇਕੋ ਪ੍ਰੇਮ ਵਿਚ ਲੀਣ ਹੋ ਗਏ ਤੇ ਉਹਨਾਂ ਨੇ ਪ੍ਰਸੰਨ ਹੋ ਕੇ ਮੈਨੂੰ ਗੁਰਿਆਈ-ਗੱਦੀ ਬਖਸ਼ ਦਿੱਤੀ॥ ੪॥ ੯॥ ੨੨॥

**ਦੂਸਰਾ ਅਰਥ :-**

ਜਗਿਆਸੂ ਕਥਨ ਕਰਦਾ ਹੈ :—

*ਬਾਪੁ ਹਮਾਰਾ ਸਦ ਚਰੰਜੀਵੀ॥ ਭਾਈ ਹਮਾਰੇ ਸਦ ਹੀ ਜੀਵੀ॥*

ਸਾਡਾ ਪਿਤਾ (ਪਰਮਾਤਮਾ), ਜਾਂ ਹਮਾਰਾ= ਤਮਾਮ ਦਾ ਅਰਥਾਤ ਸਾਰਿਆਂ ਦਾ ਪਿਤਾ ਪਰਮਾਤਮਾ ਬ੍ਰਹਮ ਸਦਾ ਚਿਰੰਜੀਵੀ ਹੈ। ਸਾਡੇ ਭਾਈ= ਭਰਾ ਮਹਾਤਮਾ ਸਦਾ ਹੀ ਜੀਵਨ ਅਵਸਥਾ ਵਿਚ ਰਹਿੰਦੇ ਹਨ।

***ਮੀਤ ਹਮਾਰੇ ਸਦਾ ਅਬਿਨਾਸੀ॥ ਕੁਟੰਬੁ ਹਮਾਰਾ ਨਿਜ ਘਰਿ ਵਾਸੀ॥ ੧॥***

ਸਾਡੇ ਮਿੱਤਰ ਭਗਤ ਜਨ ਵੀ ਸਦਾ ਨਾਸ ਤੋਂ ਰਹਿਤ ਹਨ। ਸਾਡਾ ਇੰਦ੍ਰੀਆਂ ਰੂਪ ਕੁਟੰਬੁ= ਪ੍ਰਵਾਰ ਨਿਜ= ਆਪਣੇ ਘਰ-ਸਰੂਪ ਵਿਚ ਵਸ ਰਿਹਾ ਹੈ॥ ੧॥

***ਹਮ ਸੁਖੁ ਪਾਇਆ ਤਾਂ ਸਭਹਿ ਸੁਹੇਲੇ॥ ਗੁਰਿ ਪੂਰੈ ਪਿਤਾ ਸੰਗਿ ਮੇਲੇ॥ ੧॥ ਰਹਾਉ॥***

ਜਗਿਆਸੂ ਆਖਦਾ ਹੈ— ਅਸਾਂ ਨੇ ਆਤਮ-ਸੁਖ ਪਾਇਆ ਤਾਂ ਸਾਰੇ ਹੀ ਸੁਹੇਲੇ= ਸੁਖੀ ਹੋ ਗਏ।

*ਯਥਾ :-* ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ॥ *(ਪੰਨਾ ੬੧੦)*

ਪੂਰਿਆਂ ਗੁਰਾਂ ਨੇ ਪਿਤਾ= ਪਰਮੇਸ਼ਰ ਨਾਲ ਮੇਲਣਾ ਕੀਤਾ ਹੈ॥ ੧॥ ਰਹਾਉ॥

***ਮੰਦਰ ਮੇਰੇ ਸਭ ਤੇ ਊਚੇ॥ ਦੇਸ ਮੇਰੇ ਬੇਅੰਤ ਅਪੂਛੇ॥***

ਮੇਰੇ ਪਰੇਮ ਰੂਪ ਮੰਦਰ ਸਭ ਤੋਂ ਉੱਚੇ ਹਨ। ਮੇਰੇ ਸਾਧਨਾਂ ਰੂਪੀ ਦੇਸ਼ ਬੇਅੰਤ ਤੋਂ ਬੇਅੰਤ ਹਨ।

***ਰਾਜੁ ਹਮਾਰਾ ਸਦ ਹੀ ਨਿਹਚਲੁ॥ ਮਾਲੁ ਹਮਾਰਾ ਅਖੂਟੁ ਅਬੇਚਲੁ॥ ੨॥***

ਸਾਡਾ ਸਰੂਪ ਰਾਜ ਸਦਾ ਹੀ ਅਚੱਲ ਹੈ। ਸਾਡਾ ਸ਼ੁਭ ਗੁਣਾਂ ਰੂਪੀ ਮਾਲ ਅਖੁੱਟ ਹੈ ਤੇ ਅਬੇਚਲੁ= ਪਰਮਾਤਮਾ ਦੀ ਪ੍ਰਾਪਤੀ ਕਰਨ ਵਾਲਾ ਹੈ।

***ਸੋਭਾ ਮੇਰੀ ਸਭ ਜੁਗ ਅੰਤਰਿ॥ ਬਾਜ ਹਮਾਰੀ ਥਾਨ ਥਨੰਤਰਿ॥***

(ਜਗਿਆਸੂ ਵਲੋਂ ਗੁਰੂ ਜੀ ਕਹਿੰਦੇ ਹਨ-) ਭਗਤੀ ਦੇ ਪ੍ਰਤਾਪ ਕਰ ਕੇ ਸਾਰਿਆਂ ਜੁਗਾਂ ਅੰਦਰ ਮੇਰੀ ਸੋਭਾ ਹੋ ਰਹੀ ਹੈ ਅਤੇ ਥਾਨ ਥਨੰਤਰਿ= ਜਗ੍ਹਾ ਜਗ੍ਹਾ ਅੰਦਰ ਮੇਰੀ ਬਾਜ= ਪਰਗਟਤਾ (ਮਸ਼ਹੂਰੀ) ਹੋ ਰਹੀ ਹੈ।

***ਕੀਰਤਿ ਹਮਰੀ ਘਰਿ ਘਰਿ ਹੋਈ॥ ਭਗਤਿ ਹਮਾਰੀ ਸਭਨੀ ਲੋਈ॥ ੩॥***

ਸਾਡੀ ਉਪਮਾ ਘਰ-ਘਰ ਵਿਚ ਹੋ ਰਹੀ ਹੈ। ਸਾਡੀ ਭਗਤੀ ਕੀਤੀ ਹੋਈ ਸਾਰਿਆਂ ਲੋਕਾਂ ਵਿਚ ਜਾਣੀ ਗਈ ਹੈ॥ ੩॥

***ਪਿਤਾ ਹਮਾਰੇ ਪ੍ਰਗਟੇ ਮਾਝ॥ ਪਿਤਾ ਪੂਤ ਰਲਿ ਕੀਨੀ ਸਾਂਝ॥***

ਸਭ ਦੇ ਪਿਤਾ, *ਵਾ :-* ਸਾਡੇ ਪਿਤਾ ਰੂਪ ਪਰਮਾਤਮਾ ਮੇਰੇ ਹਿਰਦੇ ਮਾਝ= ਵਿਚ ਆ ਕੇ ਪਰਗਟ ਹੋਏ ਹਨ। ਪੁੱਤਰ-ਜਗਿਆਸੂ ਨੇ ਪਿਤਾ ਰੂਪ ਗੁਰਾਂ ਨਾਲ ਮਿਲ ਕੇ ਸਾਂਝ ਭਾਈਵਾਲੀ ਕੀਤੀ ਹੈ। (ਸ਼ਰਧਾ ਦੇ ਕੇ ਸ਼ੁਭ ਗੁਣ ਲੀਤੇ ਹਨ)।

***ਕਹੁ ਨਾਨਕ ਜਉ ਪਿਤਾ ਪਤੀਨੇ॥ ਪਿਤਾ ਪੂਤ ਏਕੈ ਰੰਗਿ ਲੀਨੇ॥ ੪॥ ੯॥ ੨੨॥***

ਗੁਰੂ ਜੀ ਕਥਨ ਕਰਦੇ ਹਨ— ਜਿਸ ਵੇਲੇ ਜਗਿਆਸੂ ਨੇ ਪਿਤਾ= ਪਰਮਾਤਮਾ ਉੱਤੇ ਪਤੀਨੇ= ਭਰੋਸਾ ਕੀਤਾ। ਤਾਂ ਪਿਤਾ= ਪਰਮਾਤਮਾ ਪੂਤ= ਜਗਿਆਸੂ ਇਕ ਅਭੇਦਤਾ ਦੇ ਰੰਗਿ= ਅਨੰਦ ਵਿਚ ਲੀਣ ਹੋ ਗਏ॥ ੪॥ ੯॥ ੨੨॥

## ਭੈਰਉ ਮਹਲਾ ੫॥

## ਨਿਰਵੈਰ ਪੁਰਖ ਸਤਿਗੁਰ ਪ੍ਰਭ ਦਾਤੇ॥ ਹਮ ਅਪਰਾਧੀ ਤੁਮ੍ ਬਖਸਾਤੇ॥

ਹੇ ਨਿਰਵੈਰ ਪੁਰਖ ਸਤਿ= ਤਿੰਨਾਂ ਸੰਮਿਆਂ ਵਿਚ ਨਾਸ ਤੋਂ ਰਹਿਤ, ਗੁਰ= ਚੇਤਨ ਪ੍ਰਭੂ ਦਾਤੇ! ਅਸੀਂ

ਤਾਂ ਅਪਰਾਧੀ= ਪਾਪੀ ਗੁਨਾਹਗਾਰ ਹਾਂ, ਆਪ ਬਖਸ਼ਣ ਵਾਲੇ ਹੋ।

**ਜਿਸੁ ਪਾਪੀ ਕਉ ਮਿਲੈ ਨ ਢੋਈ॥**
**ਸਰਣਿ ਆਵੈ ਤਾਂ ਨਿਰਮਲੁ ਹੋਈ॥੧॥**

ਜਿਸ ਪਾਪੀ ਪੁਰਸ਼ ਨੂੰ ਕਿਧਰੇ ਭੀ ਕੋਈ ਢੋਈ= ਆਸਰਾ, ਜਗ੍ਹਾ ਮਿਲਦੀ ਨਹੀਂ। ਜੇਕਰ ਉਹ ਆਪ ਜੀ ਦੀ ਸ਼ਰਨ ਵਿਚ ਆ ਜਾਵੇ ਤਾਂ ਉਸ ਦਾ ਮਨ ਨਿਰਮਲ ਹੋ ਜਾਂਦਾ ਹੈ॥ ੧॥

**ਸੁਖੁ ਪਾਇਆ ਸਤਿਗੁਰੂ ਮਨਾਇ॥**
**ਸਭ ਫਲ ਪਾਏ ਗੁਰੂ ਧਿਆਇ॥੧॥ ਰਹਾਉ॥**

ਸਤਿਗੁਰਾਂ ਨੂੰ ਮਨਾ ਕੇ ਸੁਖੰ ਪਾਇਆ ਹੈ ਅਤੇ ਗੁਰੂ ਦਾ ਧਿਆਨ ਧਾਰ ਕੇ ਸਾਰੇ ਫਲ ਪਾਏ ਹਨ॥ ੧॥ ਰਹਾਉ॥

**ਪਾਰਬ੍ਰਹਮ ਸਤਿਗੁਰ ਆਦੇਸੁ॥ ਮਨੁ ਤਨੁ ਤੇਰਾ ਸਭੁ ਤੇਰਾ ਦੇਸੁ॥**

ਹੇ ਪਾਰਬ੍ਰਹਮ ਸਤਿ= ਤਿੰਨਾਂ ਸਮਿਆਂ ਵਿਚ ਨਾਸ ਤੋਂ ਰਹਿਤ ਗੁਰ= ਚੇਤਨ, *ਵਾ :-* ਪੂਜਨੀਕ ਆਪ ਜੀ ਨੂੰ ਮੇਰੀ ਆਦੇਸੁ= ਨਮਸਕਾਰ ਹੈ। ਮੇਰਾ ਮਨ ਤਨ ਤੇਰਾ ਹੈ ਅਤੇ ਸਾਰੇ ਦੇਸੁ= ਇੰਦ੍ਰੀਏ ਭੀ ਤੇਰੇ ਹਨ।

**ਚੂਕਾ ਪੜਦਾ ਤਾਂ ਨਦਰੀ ਆਇਆ॥ ਖਸਮੁ ਤੂਹੈ ਸਭਨਾ ਕੇ ਰਾਇਆ॥੨॥**

ਜਿਸ ਵੇਲੇ ਭਰਮ *ਵਾ :-* ਅਗਿਆਨ ਰੂਪ ਪੜਦਾ ਚੁੱਕ ਗਿਆ ਤਾਂ ਏਹ ਨਿਗਾਹ ਆਇਆ ਹੈ ਕਿ ਹੇ ਰਾਜਨ! ਤੂੰ ਹੀ ਸਾਰਿਆਂ ਦਾ ਖਸਮੁ= ਮਾਲਕ ਹੈਂ॥ ੨॥

**ਤਿਸੁ ਭਾਣਾ ਸੂਕੇ ਕਾਸਟ ਹਰਿਆ॥**
**ਤਿਸੁ ਭਾਣਾ ਤਾਂ ਥਲ ਸਿਰਿ ਸਰਿਆ॥**

ਉਸ ਪ੍ਰਭੂ ਦਾ ਭਾਣਾ ਮੰਨਿਆ ਜਾਂ ਉਸ ਪ੍ਰਭੂ ਨੂੰ ਭਾ ਗਿਆ ਤਾਂ ਸੂਕੇ ਕਾਸਟ= ਸੂਲੀ ਹਰੀ ਹੋ ਗਈ।

*ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ॥*
*ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ॥* *(ਪੰਨਾ ੧੦)*

*ਵਾ :-* ਸੂਕੇ ਕਾਸਟ= ਸੁੱਕੀ ਲੱਕੜ ਵਾਂਗ ਅੰਤਹਕਰਨ ਸ਼ੁਭ ਗੁਣਾਂ ਨਾਲ ਹਰਿਆ ਹੋ ਗਿਆ। ਉਸ ਪਰਮੇਸ਼ਰ ਨੂੰ ਭਾ ਗਿਆ ਤਾਂ ਥਲਾਂ ਦੇ ਸਿਰ 'ਤੇ ਪਰਤਖ ਸਰਿਆ= ਨਦੀਆਂ ਦੇ ਪਰਵਾਹ ਚੱਲ ਪਏ। *ਵਾ :-* ਉਸ ਪਰਮੇਸ਼ਰ ਨੂੰ ਭਾ ਗਿਆ ਤਾਂ ਥਲਿ= ਰੇਤ ਦੇ ਟਿਬਿਆਂ ਸਮਾਨ ਖੁਸ਼ਕ ਤੇ ਹੰਕਾਰੀ ਜਿਨ੍ਹਾਂ ਦੇ ਅੰਤਹਕਰਨ ਸਨ, ਉਹਨਾਂ ਦੇ ਸਿਰ 'ਤੇ ਪਰੇਮ ਰੂਪ ਨਦੀਆਂ ਦੇ ਪਰਵਾਹ ਚੱਲ ਪਏ।

**ਤਿਸੁ ਭਾਣਾ ਤਾਂ ਸਭਿ ਫਲ ਪਾਏ॥**
**ਚਿੰਤ ਗਈ ਲਗਿ ਸਤਿਗੁਰ ਪਾਏ॥੩॥**

ਜਾਂ ਉਸ ਪ੍ਰਭੂ ਦਾ ਭਾਣਾ ਮੰਨਿਆ ਤਾਂ (ਧਰਮ, ਅਰਥ, ਕਾਮ, ਮੋਖ ਰੂਪ) ਸਾਰੇ ਫਲ ਪਾਏ ਹਨ। ਸਤਿਗੁਰਾਂ ਦੀ ਪਾਏ= ਚਰਣੀ ਲੱਗਣ ਕਰ ਕੇ ਸਾਰੀ ਚਿੰਤਾ ਚਲੀ ਗਈ ਹੈ॥ ੩॥

[ ਪੰਨਾ ੧੧੪੨ ]

**ਹਰਾਮਖੋਰ ਨਿਰਗੁਣ ਕਉ ਤੂਠਾ॥**

**ਮਨੁ ਤਨੁ ਸੀਤਲੁ ਮਨਿ ਅੰਮ੍ਰਿਤੁ ਵੂਠਾ॥**

ਜਿਸ ਵੇਲੇ ਮੈਂ ਗੁਣਾਂ ਤੋਂ ਹੀਣੇ ਹਰਾਮਖੋਰ ਉੱਤੇ ਆਪ ਪ੍ਰਭੂ ਤੂਠਾ= ਪਰਸੰਨ ਹੋਇਆ ਤੇ ਉਸ ਦਾ ਨਾਮ-ਅੰਮ੍ਰਿਤ ਮਨ ਵਿਚ ਵਸਿਆ ਤਾਂ ਮਨ ਤਨ ਸੀਤਲ ਹੋ ਗਿਆ।

**ਪਾਰਬ੍ਰਹਮ ਗੁਰ ਭਏ ਦਇਆਲਾ॥**

**ਨਾਨਕ ਦਾਸ ਦੇਖਿ ਭਏ ਨਿਹਾਲਾ॥੪॥੧੦॥੨੩॥**

ਜਿਸ ਵੇਲੇ ਪਾਰਬ੍ਰਹਮ ਰੂਪ ਗੁਰੂ ਦਿਆਲੂ ਹੋਏ। ਗੁਰੂ ਜੀ ਕਥਨ ਕਰਦੇ ਹਨ— ਉਸ ਵੇਲੇ ਮੈਂ ਦਾਸ ਉਸ ਨੂੰ ਦੇਖ ਕੇ ਨਿਹਾਲ ਹੋ ਗਿਆ॥ ੪॥ ੧੦॥ ੨੩॥

**ਭੈਰਉ ਮਹਲਾ ੫॥**

**ਸਤਿਗੁਰੁ ਮੇਰਾ ਬੇਮੁਹਤਾਜੁ॥ ਸਤਿਗੁਰ ਮੇਰੇ ਸਚਾ ਸਾਜੁ॥**

ਮੇਰਾ ਸਤਿਗੁਰੂ ਬੇ-ਮੁਥਾਜ ਹੈ। ਮੇਰੇ ਸਤਿਗੁਰਾਂ ਦਾ ਸਾਰਾ ਸ਼ੁਭ ਗੁਣਾਂ ਦਾ ਸਾਜੁ= ਬਣਾਉ ਸੱਚਾ ਹੈ।

*ਵਾ :-* ਸੱਚ ਦੇ ਸਜਾਉਣ ਵਾਲੇ ਅਰਥਾਤ ਪਰਾਪਤ ਕਰਨ ਵਾਲੇ ਹਨ।

**ਸਤਿਗੁਰੁ ਮੇਰਾ ਸਭਸ ਕਾ ਦਾਤਾ॥ ਸਤਿਗੁਰੁ ਮੇਰਾ ਪੁਰਖੁ ਬਿਧਾਤਾ॥੧॥**

ਮੇਰਾ ਸਤਿਗੁਰੂ ਸਭ ਪਦਾਰਥਾਂ ਦਾ ਦਾਤਾ ਹੈ। ਮੇਰਾ ਸਤਿਗੁਰੂ ਫਲਬਰ ਦਾਤਾ ਪੁਰਖ ਹੈ। ਅਰਥਾਤ ਜੀਵ ਦੇ ਕੀਤੇ ਕਰਮਾਂ ਅਨੁਸਾਰ ਫਲ ਦੇਣ ਵਾਲਾ ਹੈ॥ ੧॥

**ਗੁਰ ਜੈਸਾ ਨਾਹੀ ਕੋ ਦੇਵ॥**

**ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ॥੧॥ ਰਹਾਉ॥**

ਗੁਰੂ ਵਰਗਾ ਹੋਰ ਕੋਈ ਦੇਵਤਾ ਨਹੀਂ ਹੈ। ਜਿਸ ਦੇ ਮੱਥੇ ਦੇ ਭਾਗ ਚੰਗੇ ਹਨ, ਓਹੀ ਗੁਰਾਂ ਦੀ ਸੇਵਾ ਵਿਚ ਲੱਗਾ ਹੈ॥ ੧॥ ਰਹਾਉ॥

**ਸਤਿਗੁਰੁ ਮੇਰਾ ਸਰਬ ਪ੍ਰਤਿਪਾਲੈ॥ ਸਤਿਗੁਰੁ ਮੇਰਾ ਮਾਰਿ ਜੀਵਾਲੈ॥**

ਮੇਰਾ ਸਤਿਗੁਰੂ ਹੀ ਸਭ ਦੀ ਪ੍ਰਤਿਪਾਲੈ= ਪਾਲਣਾ ਕਰਦਾ ਹੈ। ਮੇਰਾ ਸਤਿਗੁਰੂ ਮਾਰਨ ਤੇ ਜਿਵਾਉਣ ਨੂੰ ਸਮੱਰਥ ਹੈ, *ਵਾ :-* ਮਰਿਆਂ ਹੋਇਆਂ ਨੂੰ ਜਿਵਾਉਣ ਵਾਲਾ ਹੈ।

**ਸਤਿਗੁਰ ਮੇਰੇ ਕੀ ਵਡਿਆਈ॥ ਪ੍ਰਗਟੁ ਭਈ ਹੈ ਸਭਨੀ ਥਾਈ॥੨॥**

ਮੇਰੇ ਸਤਿਗੁਰੂ ਦੀ ਵਡਿਆਈ। ਸਾਰੀਆਂ ਜਗ੍ਹਾਂ 'ਤੇ ਪਰਗਟ ਹੋ ਰਹੀ ਹੈ॥ ੨॥

**ਸਤਿਗੁਰੁ ਮੇਰਾ ਤਾਣੁ ਨਿਤਾਣੁ॥ ਸਤਿਗੁਰੁ ਮੇਰਾ ਘਰਿ ਦੀਬਾਣੁ॥**

ਮੇਰਾ ਸਤਿਗੁਰੂ ਹੀ ਨਿਤਾਣਿਆਂ ਦਾ ਤਾਣ ਰੂਪ ਹੈ, ਵਾ :- ਮੈਂ ਨਿਤਾਣੇ ਦਾ ਤਾਣੁ= ਬਲ ਰੂਪ ਹੈ। ਸਤਿਗੁਰੂ ਹੀ ਮੇਰਾ ਘਰ ਤੇ ਦੀਬਾਣੁ= ਆਸਰਾ ਰੂਪ ਹੈ, ਵਾ :- ਮੇਰੇ ਘਰ ਦਾ ਆਸਰਾ ਰੂਪ ਹੈ।

**ਸਤਿਗੁਰ ਕੈ ਹਉ ਸਦ ਬਲਿ ਜਾਇਆ॥**

ਹਉ= ਮੈਂ ਸਤਿਗੁਰਾਂ ਤੋਂ ਸਦਾ ਬਲਿਹਾਰ ਜਾਇਆ= ਜਾਂਦਾ ਹਾਂ।

**ਪ੍ਰਗਟੁ ਮਾਰਗੁ ਜਿਨਿ ਕਰਿ ਦਿਖਲਾਇਆ॥ ੩॥**

ਜਿਸ ਗੁਰੂ ਨੇ ਮੈਨੂੰ ਪ੍ਰਭੂ ਦੀ ਪ੍ਰਾਪਤੀ ਦਾ ਮਾਰਗੁ= ਰਾਹ ਪਰਗਟ ਕਰ ਕੇ ਵਿਖਾ ਦਿੱਤਾ ਹੈ॥ ੩॥

**ਜਿਨਿ ਗੁਰੁ ਸੇਵਿਆ ਤਿਸੁ ਭਉ ਨ ਬਿਆਪੈ॥**

ਜਿਸ ਨੇ ਗੁਰੂ ਦੀ ਸੇਵਾ ਕੀਤੀ ਹੈ, ਉਸ ਨੂੰ ਕੋਈ ਡਰ ਨਹੀਂ ਬਿਆਪੈ= ਲੱਗਦਾ।

**ਜਿਨਿ ਗੁਰੁ ਸੇਵਿਆ ਤਿਸੁ ਦੁਖੁ ਨ ਸੰਤਾਪੈ॥**

ਜਿਸ ਨੇ ਗੁਰੂ ਦੀ ਸੇਵਾ ਕੀਤੀ ਹੈ, ਉਸ ਨੂੰ ਦੁੱਖ ਸਤਾਉਂਦਾ ਨਹੀਂ ਹੈ।

**ਨਾਨਕ ਸੋਧੇ ਸਿੰਮ੍ਰਿਤਿ ਬੇਦ॥**

**ਪਾਰਬ੍ਰਹਮ ਗੁਰ ਨਾਹੀ ਭੇਦ॥ ੪॥ ੧੧॥ ੨੪॥**

ਗੁਰੂ ਜੀ ਕਥਨ ਕਰਦੇ ਹਨ— ਅਸਾਂ ਨੇ (ਚਾਰੇ) ਵੇਦ ਤੇ (ਸਤਾਈ) ਸਿੰਮ੍ਰਿਤੀਆਂ ਨੂੰ ਸੋਧ ਕੇ ਜਾਣਿਆਂ ਹੈ ਕਿ ਪਾਰਬ੍ਰਹਮ ਤੇ ਗੁਰੂ ਵਿਚ ਕੋਈ ਭੇਦ= ਫ਼ਰਕ ਨਹੀਂ ਹੈ, ਅਰਥਾਤ ਦੋਵੇਂ ਇਕ ਸਰੂਪ ਹੀ ਹਨ॥ ੪॥ ੧੧॥ ੨੪॥

**ਭੈਰਉ ਮਹਲਾ ੫॥**

ਪ੍ਰਭੂ ਦੇ ਨਾਮ-ਸਿਮਰਨ ਦਾ ਮਹਾਤਮ ਦੱਸਦੇ ਹਨ-

**ਨਾਮੁ ਲੈਤ ਮਨੁ ਪਰਗਟੁ ਭਇਆ॥ ਨਾਮੁ ਲੈਤ ਪਾਪੁ ਤਨ ਤੇ ਗਇਆ॥**

ਵਾਹਿਗੁਰੂ-ਨਾਮ ਲੈਣ ਕਰ ਕੇ ਮਨ ਵਿਚ ਪਰਮਾਤਮਾ ਪਰਗਟ ਹੋਇਆ ਹੈ। ਵਾ :- ਮਨ= ਜੀਵ ਸੰਸਾਰ ਵਿਚ ਪਰਗਟ ਹੋਇਆ ਹੈ। ਵਾਹਿਗੁਰੂ ਨਾਮ ਲੈਂਦਿਆਂ ਹੀ ਪਾਪਾਂ ਦਾ ਸਮੁਦਾਇ ਸਰੀਰ 'ਚੋਂ ਨਿਕਲ ਗਿਆ ਹੈ।

**ਨਾਮੁ ਲੈਤ ਸਗਲ ਪੁਰਬਾਇਆ॥**

**ਨਾਮੁ ਲੈਤ ਅਠਸਠਿ ਮਜਨਾਇਆ॥ ੧॥**

ਵਾਹਿਗੁਰੂ-ਨਾਮ ਲੈਣ ਨਾਲ ਸਾਰਿਆਂ ਪੁਰਬਾਂ ਦਾ ਫਲ ਪਰਾਪਤ ਹੁੰਦਾ ਹੈ। ਵਾਹਿਗੁਰੂ-ਨਾਮ ਲੈਣ ਨਾਲ ਅਠਾਠ ਤੀਰਥਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੁੰਦਾ ਹੈ॥ ੧॥

**ਤੀਰਥੁ ਹਮਰਾ ਹਰਿ ਕੋ ਨਾਮੁ॥**

**ਗੁਰਿ ਉਪਦੇਸਿਆ ਤਤੁ ਗਿਆਨ॥ ੧॥ ਰਹਾਉ॥**

ਹਰੀ ਦਾ ਨਾਮ ਹੀ ਸਾਡਾ ਅਸਲ ਤੀਰਥ ਹੈ। ਗੁਰਾਂ ਨੇ ਸਾਨੂੰ ਯਥਾਰਥ ਗਿਆਨ ਦਾ ਉਪਦੇਸ਼ ਦੇਣਾ

ਕੀਤਾ ਹੈ॥ ੧ ॥ ਰਹਾਉ॥

**ਨਾਮੁ ਲੈਤ ਦੁਖੁ ਦੂਰਿ ਪਰਾਨਾ॥ ਨਾਮੁ ਲੈਤ ਅਤਿ ਮੂੜ ਸੁਗਿਆਨਾ॥**

ਵਾਹਿਗੁਰੂ ਨਾਮ ਲੈਂਦਿਆਂ ਸਾਰਾ ਦੁੱਖ ਦੂਰ ਪਰਾਨਾ= ਦੌੜ ਗਿਆ। ਵਾਹਿਗੁਰੂ ਨਾਮ ਲੈਣ ਨਾਲ ਵੱਡਾ ਮੂਰਖ ਭੀ ਸ੍ਰੇਸ਼ਟ ਗਿਆਨਵਾਨ ਹੁੰਦਾ ਹੈ।

**ਨਾਮੁ ਲੈਤ ਪਰਗਟਿ ਉਜੀਆਰਾ॥ ਨਾਮੁ ਲੈਤ ਛੁਟੇ ਜੰਜਾਰਾ॥ ੨ ॥**

ਵਾਹਿਗੁਰੂ ਨਾਮ ਲੈਂਦਿਆਂ ਪਰਗਟਿ= ਜ਼ਾਹਿਰ ਹੀ ਅੰਤਹਕਰਨ ਵਿਚ ਗਿਆਨ ਦਾ ਪ੍ਰਕਾਸ਼ ਹੁੰਦਾ ਹੈ। ਵਾਹਿਗੁਰੂ ਨਾਮ ਲੈਂਦਿਆਂ ਸਾਰੇ ਜੰਜਾਲ ਛੁੱਟ ਜਾਂਦੇ ਹਨ॥ ੨॥

**ਨਾਮੁ ਲੈਤ ਜਮੁ ਨੇੜਿ ਨ ਆਵੈ॥ ਨਾਮੁ ਲੈਤ ਦਰਗਹ ਸੁਖੁ ਪਾਵੈ॥**

ਵਾਹਿਗੁਰੂ ਨਾਮ ਲੈਂਦਿਆਂ ਜਮ ਨੇੜੇ ਨਹੀਂ ਆਉਂਦਾ। ਵਾਹਿਗੁਰੂ ਨਾਮ ਲੈਂਦਿਆਂ ਜੀਵ ਪ੍ਰਲੋਕ ਦਰਗਾਹ ਵਿਚ ਸੁਖ ਪਾਉਂਦਾ ਹੈ।

**ਨਾਮੁ ਲੈਤ ਪ੍ਰਭੁ ਕਹੈ ਸਾਬਾਸਿ॥ ਨਾਮੁ ਹਮਾਰੀ ਸਾਚੀ ਰਾਸਿ॥ ੩ ॥**

ਪ੍ਰਭੂ ਦਾ ਨਾਮ ਲੈਂਦਿਆਂ ਸਭ ਕੋਈ ਧੰਨ ਧੰਨ ਕਹਿੰਦਾ ਹੈ। ਵਾ :- ਨਾਮ ਲੈਂਦਿਆਂ ਪ੍ਰਭੂ ਵੀ ਧੰਨ ਕਹਿੰਦਾ ਹੈ। ਪਰਮੇਸ਼ਰ ਦਾ ਨਾਮ ਹੀ ਸਾਡੀ ਸੱਚੀ ਰਾਸਿ= ਪੂੰਜੀ ਹੈ॥ ੩॥

**ਗੁਰਿ ਉਪਦੇਸੁ ਕਹਿਓ ਇਹੁ ਸਾਰੁ॥ ਹਰਿ ਕੀਰਤਿ ਮਨ ਨਾਮੁ ਅਧਾਰੁ॥**

ਏਹ ਸਾਰੁ= ਸ੍ਰੇਸ਼ਟ ਉਪਦੇਸ਼ ਗੁਰਾਂ ਨੇ ਕਿਹਾ ਹੈ ਕਿ ਹਰੀ ਦੀ ਕੀਰਤੀ ਕਰ। ਅਤੇ ਮਨ ਵਿਚ ਨਾਮ ਦਾ ਅਧਾਰੁ= ਆਸਰਾ ਗ੍ਰਹਿਣ ਕਰ।

**ਨਾਨਕ ਉਧਰੇ ਨਾਮ ਪੁਨਹਚਾਰ॥**

**ਅਵਰਿ ਕਰਮ ਲੋਕਹ ਪਤੀਆਰ॥ ੪ ॥ ੧੨ ॥ ੨੫ ॥**

ਗੁਰੂ ਜੀ ਕਥਨ ਕਰਦੇ ਹਨ— ਅਸੀਂ ਨਾਮ ਰੂਪੀ ਪੁਨਹਚਾਰ= ਪ੍ਰਾਸਚਿਤ ਕਰ ਕੇ ਸੰਸਾਰ-ਸਮੁੰਦਰ ਤੋਂ ਤਰ ਗਏ ਹਾਂ। ਨਾਮ ਤੋਂ ਬਿਨਾਂ ਅਵਰੁ= ਹੋਰ ਜੇਹੜੇ ਕਰਮ ਕਰਨੇ ਹਨ, ਏਹ ਲੋਕਹ= ਲੋਕਾਂ ਦੇ ਪਤੀਆਰ= ਭਰੋਸੇ ਵਾਸਤੇ ਹਨ॥ ੪ ॥ ੧੨ ॥ ੨੫ ॥

## ਭੈਰਉ ਮਹਲਾ ੫ ॥

**ਨਮਸਕਾਰ ਤਾ ਕਉ ਲਖ ਬਾਰ॥ ਇਹੁ ਮਨੁ ਦੀਜੈ ਤਾ ਕਉ ਵਾਰਿ॥**

ਹੇ ਭਾਈ ! ਉਸ ਪਰਮਾਤਮਾ ਨੂੰ ਲੱਖਾਂ ਵੇਰੀ ਨਮਸਕਾਰ ਕਰ। ਏਹ ਆਪਣਾ ਮਨ ਉਸ ਤੋਂ ਕੁਰਬਾਨ ਕਰ ਦੇ।

**ਸਿਮਰਨਿ ਤਾ ਕੈ ਮਿਟਹਿ ਸੰਤਾਪ॥**

**ਹੋਇ ਅਨੰਦੁ ਨ ਵਿਆਪਹਿ ਤਾਪ॥ ੧ ॥**

ਉਸ ਦੇ ਨਾਮ-ਸਿਮਰਨ ਕਰ ਕੇ ਸਾਰੇ ਦੁੱਖ ਮਿਟ ਜਾਂਦੇ ਹਨ ਅਤੇ ਅਨੰਦ ਪ੍ਰਾਪਤ ਹੁੰਦਾ ਹੈ, ਫਿਰ ਕਦੇ

ਭੀ ਤਾਪ= ਦੁੱਖ ਵਿਆਪਦਾ ਨਹੀਂ॥ ੧॥

**ਐਸੋ ਹੀਰਾ ਨਿਰਮਲ ਨਾਮ॥**

**ਜਾਸੁ ਜਪਤ ਪੂਰਨ ਸਭਿ ਕਾਮ॥੧॥ ਰਹਾਉ॥**

ਉਸ ਪ੍ਰਭੂ ਦਾ ਨਾਮ ਅਜੇਹਾ ਨਿਰਮਲ ਹੀਰਾ ਹੈ। ਜਿਸ ਨਾਮ ਦੇ ਜਪਦਿਆਂ ਸਾਰੇ ਕੰਮ ਪੂਰਨ ਹੁੰਦੇ ਹਨ॥ ੧॥ ਰਹਾਉ॥

**ਜਾ ਕੀ ਦ੍ਰਿਸਟਿ ਦੁਖ ਡੇਰਾ ਢਹੈ॥ ਅੰਮ੍ਰਿਤ ਨਾਮੁ ਸੀਤਲੁ ਮਨਿ ਗਹੈ॥**

ਜਿਸ ਦੀ ਕਿਰਪਾ ਦ੍ਰਿਸ਼ਟੀ ਨਾਲ ਦੁੱਖਾਂ ਦਾ ਡੇਰਾ (ਅਗਿਆਨ) ਢਹਿ ਜਾਂਦਾ ਹੈ। ਉਸ ਦੇ ਨਾਮ-ਅੰਮ੍ਰਿਤ ਦੀ ਪ੍ਰਾਪਤੀ ਹੋਣ ਕਰ ਕੇ ਮਨ ਸੀਤਲੁ= ਸ਼ਾਂਤੀ ਨੂੰ ਗ੍ਰਹਿਣ ਕਰਦਾ ਹੈ।

**ਅਨਿਕ ਭਗਤ ਜਾ ਕੇ ਚਰਨ ਪੂਜਾਰੀ॥**

**ਸਗਲ ਮਨੋਰਥ ਪੂਰਨਹਾਰੀ॥੨॥**

ਅਨੇਕਾਂ ਭਗਤ ਜਿਸ ਪਰਮੇਸ਼ਰ ਦੇ ਚਰਨਾਂ ਦੇ ਪੁਜਾਰੀ ਹਨ। ਉਹ ਸਾਰਿਆਂ ਮਨੋਰਥਾਂ ਦੇ ਪੂਰਨ ਕਰਨ ਵਾਲਾ ਹੈ। ਵਾ :- ਉਸ ਦੀ ਭਗਤੀ ਸਾਰਿਆਂ ਸੰਕਲਪਾਂ ਦੇ ਪੂਰਨ ਕਰਨ ਵਾਲੀ ਹੈ॥ ੨॥

**ਖਿਨ ਮਹਿ ਊਣੇ ਸੁਭਰ ਭਰਿਆ॥ ਖਿਨ ਮਹਿ ਸੂਕੇ ਕੀਨੇ ਹਰਿਆ॥**

ਜਿਸ ਪਰਮਾਤਮਾ ਨੇ ਇਕ ਛਿਨ ਵਿਚ ਊਣਿਆਂ ਨੂੰ ਸੁਭਰ= ਲਬਾ ਲਬ ਭਰ ਦਿੱਤਾ ਹੈ ਅਤੇ ਇਕ ਖਿਨ ਵਿਚ ਸੁੱਕੇ ਅੰਤਹਕਰਨ ਨੂੰ ਸ਼ੁਭ ਗੁਣਾਂ ਨਾਲ ਹਰਾ ਕਰ ਦਿੱਤਾ ਹੈ।

**ਖਿਨ ਮਹਿ ਨਿਥਾਵੇ ਕਉ ਦੀਨੋ ਥਾਨੁ॥**

**ਖਿਨ ਮਹਿ ਨਿਮਾਣੇ ਕਉ ਦੀਨੋ ਮਾਨੁ॥੩॥**

ਜਿਸ ਨੇ ਇਕ ਖਿਨ ਵਿਚ ਨਿਥਾਵੇਂ ਪੁਰਸ਼ ਨੂੰ ਬੈਠਣ ਲਈ ਪ੍ਰਤਖ, ਵਾ :- ਸਰੂਪ ਥਾਂ ਦਿੱਤਾ ਹੈ ਅਤੇ ਜਿਸ ਨੇ ਇਕ ਖਿਨ ਵਿਚ ਨਿਮਾਣੇ ਪੁਰਸ਼ ਨੂੰ ਮਾਣ ਦਿੱਤਾ ਹੈ॥ ੩॥

[ਪੰਨਾ ੧੧੪੩]

**ਸਭ ਮਹਿ ਏਕੁ ਰਹਿਆ ਭਰਪੂਰਾ॥ ਸੋ ਜਾਪੈ ਜਿਸੁ ਸਤਿਗੁਰੁ ਪੂਰਾ॥**

ਉਹ ਇਕੋ ਹਰੀ ਸਾਰਿਆਂ ਵਿਚ ਭਰਪੂਰ ਹੋ ਰਿਹਾ ਹੈ। ਉਸ ਨੂੰ ਓਹੀ ਪੁਰਸ਼ ਜਾਪੈ= ਜਾਣਦਾ ਹੈ, ਜਿਸ ਨੂੰ ਪੂਰੇ ਸਤਿਗੁਰੂ ਮਿਲੇ ਹਨ।

**ਹਰਿ ਕੀਰਤਨੁ ਤਾ ਕੋ ਆਧਾਰੁ॥**

**ਕਹੁ ਨਾਨਕ ਜਿਸੁ ਆਪਿ ਦਇਆਰੁ॥੪॥੧੩॥੨੬॥**

ਉਸ ਨੂੰ ਹਰੀ ਦੇ ਕੀਰਤਨ ਦਾ ਅਧਾਰੁ= ਆਸਰਾ ਪ੍ਰਾਪਤ ਹੁੰਦਾ ਹੈ। ਗੁਰੂ ਜੀ ਕਥਨ ਕਰਦੇ ਹਨ— ਜਿਸ ਉੱਤੇ ਪਰਮੇਸ਼ਰ ਆਪ ਦਿਆਲੂ ਹੁੰਦਾ ਹੈ॥ ੪॥ ੧੩॥ ੨੬॥

## ਭੈਰਉ ਮਹਲਾ ੫ ॥

### ਮੋਹਿ ਦੁਹਾਗਨਿ ਆਪਿ ਸੀਗਾਰੀ ॥ ਰੂਪ ਰੰਗ ਦੇ ਨਾਮਿ ਸਵਾਰੀ ॥

ਮੈਂ ਦੁਹਾਗਨਿ=ਛੁੱਟੜ ਨੂੰ ਪ੍ਰਭੂ ਨੇ ਆਪ ਹੀ ਸ਼ੁਭ ਗੁਣਾਂ ਰੂਪੀ ਸ਼ਿੰਗਾਰਾਂ ਨਾਲ ਸ਼ਿੰਗਾਰਿਆ ਹੈ। ਨਾਮਿ= ਪਰਮਾਤਮਾ ਨੇ ਸਫਾਈ ਰੂਪੀ ਰੂਪ ਤੇ ਰੰਗ= ਪਰੇਮ ਦੇ ਕੇ ਆਪ ਹੀ ਮੇਰੀ ਬੁੱਧੀ ਸਵਾਰੀ ਹੈ।

### ਮਿਟਿਓ ਦੂਖੁ ਅਰੁ ਸਗਲ ਸੰਤਾਪ ॥ ਗੁਰ ਹੋਏ ਮੇਰੇ ਮਾਈ ਬਾਪ ॥ ੧ ॥

ਸਾਰੇ ਦੁੱਖ ਅਤੇ ਸੰਤਾਪ ਮਿਟ ਗਏ ਹਨ। ਮਾਂ ਬਾਪ ਦੀ ਤਰ੍ਹਾਂ ਗੁਰੂ ਹੀ ਮੇਰੇ ਸਹਾਈ ਹੋਏ ਹਨ॥ ੧ ॥

### ਸਖੀ ਸਹੇਰੀ ਮੇਰੈ ਗ੍ਰਸਤਿ ਅਨੰਦ ॥

### ਕਰਿ ਕਿਰਪਾ ਭੇਟੇ ਮੋਹਿ ਕੰਤ ॥ ੧ ॥ ਰਹਾਉ ॥

ਸਖੀ ਸਹੇਰੀ= ਹੇ ਪਿਆਰੀ ਸਖੀ ! ਜਿਸ ਵੇਲੇ ਕਿਰਪਾ ਦ੍ਰਿਸ਼ਟੀ ਕਰ ਕੇ ਮੈਨੂੰ ਪਤੀ ਮਿਲੇ ਤਾਂ ਗ੍ਰਿਹਸਤ ਦੇ ਵਿਚ ਹੀ ਮੈਨੂੰ ਅਨੰਦ ਪ੍ਰਾਪਤ ਹੋ ਗਿਆ॥ ੧ ॥ ਰਹਾਉ॥

### ਤਪਤਿ ਬੁਝੀ ਪੂਰਨ ਸਭ ਆਸਾ ॥ ਮਿਟੇ ਅੰਧੇਰ ਭਏ ਪਰਗਾਸਾ ॥

ਈਰਖਾ ਰੂਪ ਤਪਸ਼ਤਾ ਬੁਝ ਗਈ ਹੈ ਅਤੇ ਸਭ ਆਸਾ ਪੂਰਨ ਹੋ ਗਈ ਹੈ। ਗਿਆਨ ਦਾ ਪ੍ਰਕਾਸ਼ ਹੋਣ ਨਾਲ ਅਗਿਆਨਤਾ ਦੇ ਹਨੇਰੇ ਦੂਰ ਹੋ ਗਏ ਹਨ।

### ਅਨਹਦ ਸਬਦ ਅਚਰਜ ਬਿਸਮਾਦ ॥ ਗੁਰੁ ਪੂਰਾ ਪੂਰਾ ਪਰਸਾਦ ॥ ੨ ॥

ਜਿਸ ਵੇਲੇ ਪੂਰਿਆਂ ਗੁਰਾਂ ਦਾ ਪੂਰਨ ਪਰਸਾਦ= ਅਨਿਗ੍ਰਹੁ ਹੋਇਆ ਤਾਂ ਅਸਚਰਜ ਤੋਂ ਅਸਚਰਜ, ਜੋ ਅਨ-ਹਦ ਤੋਂ ਰਹਿਤ ਸਬਦ= ਬ੍ਰਹਮ ਹੈ, ਉਸ ਦੀ ਪਰਾਪਤੀ ਹੋਈ॥ ੨ ॥

### ਜਾ ਕਉ ਪ੍ਰਗਟ ਭਏ ਗੋਪਾਲ ॥ ਤਾ ਕੈ ਦਰਸਨਿ ਸਦਾ ਨਿਹਾਲ ॥

ਜਿਸ ਨੂੰ ਗੋਪਾਲ ਜੀ ਪਰਗਟ ਹੋਏ ਹਨ। ਉਸ ਗੁਰਮੁਖ ਦੇ ਦਰਸ਼ਨ ਕਰਨ ਨਾਲ ਹੋਰ ਜੀਵ ਭੀ ਸਦਾ ਨਿਹਾਲ= ਕ੍ਰਿਤ ਕ੍ਰਿਤ, ਵਾ :- ਦੁੱਖਾਂ ਤੋਂ ਰਹਿਤ ਹੁੰਦੇ ਹਨ।

### ਸਰਬ ਗੁਣਾ ਤਾ ਕੈ ਬਹੁਤੁ ਨਿਧਾਨ ॥

### ਜਾ ਕਉ ਸਤਿਗੁਰਿ ਦੀਓ ਨਾਮ ॥ ੩ ॥

ਸਾਰੇ ਸ਼ੁਭ ਗੁਣ ਅਤੇ ਬਹੁਤ ਸਾਰੇ ਉਸ ਨੂੰ ਨਿਧਾਨ= ਖਜ਼ਾਨੇ ਪ੍ਰਾਪਤ ਹੋਏ ਹਨ। ਜਿਸ ਪੁਰਸ਼ ਨੂੰ ਸਤਿਗੁਰਾਂ ਨੇ ਨਾਮ ਦਾਨ ਦਿੱਤਾ ਹੈ॥ ੩ ॥

### ਜਾ ਕਉ ਭੇਟਿਓ ਠਾਕੁਰੁ ਅਪਨਾ ॥

### ਮਨੁ ਤਨੁ ਸੀਤਲੁ ਹਰਿ ਹਰਿ ਜਪਨਾ ॥

ਜਿਸ ਪੁਰਸ਼ ਨੂੰ ਆਪਣਾ ਸੁਆਮੀ ਪਰਮਾਤਮਾ ਮਿਲਿਆ ਹੈ। ਹਰਿ ਹਰਿ ਨਾਮ ਜਪਣ ਕਰ ਕੇ ਉਸ ਦਾ ਆਪਣਾ ਮਨ ਤਨ ਸੀਤਲ ਹੋਇਆ ਹੈ।

**ਕਹੁ ਨਾਨਕ ਜੋ ਜਨ ਪ੍ਰਭ ਭਾਏ॥**
**ਤਾ ਕੀ ਰੇਨੁ ਬਿਰਲਾ ਕੋ ਪਾਏ॥੪॥੧੪॥੨੭॥**

ਗੁਰੂ ਜੀ ਕਥਨ ਕਰਦੇ ਹਨ-ਜੋ ਭਗਤ ਜਨ ਪ੍ਰਭੂ ਨੂੰ ਭਾ ਗਏ ਹਨ। ਕੋਈ ਵਿਰਲਾ ਪੁਰਸ਼ ਹੀ ਉਹਨਾਂ ਦੀ ਚਰਨ-ਧੂੜੀ ਨੂੰ ਪਾਉਂਦਾ ਹੈ॥ ੪॥ ੧੪॥ ੨੭॥

**ਭੈਰਉ ਮਹਲਾ ੫॥**

**ਚਿਤਵਤ ਪਾਪ ਨ ਆਲਕੁ ਆਵੈ॥ ਬੇਸੁਆ ਭਜਤ ਕਿਛੁ ਨਹ ਸਰਮਾਵੈ॥**

ਏਹ ਜੀਵ ਅਜੇਹਾ ਪਰਮਾਦੀ ਹੈ, ਪਾਪ ਕਰਮ ਚਿਤਵਦਿਆਂ ਅਰਥਾਤ ਭੈੜੇ ਖਿਆਲ ਕਰਦਿਆਂ ਕਦੇ ਇਸ ਨੂੰ ਆਲਕੁ= ਆਲਸ ਨਹੀਂ ਆਉਂਦਾ। ਵੇਸ਼ਵਾ ਨਾਲ ਭਜਤ= ਵਿਸ਼ੇ-ਭੋਗ ਭੋਗਦਿਆਂ ਭੀ ਕੁਝ ਸ਼ਰਮ ਨਹੀਂ ਕਰਦਾ।

**ਸਾਰੋ ਦਿਨਸੁ ਮਜੂਰੀ ਕਰੈ॥ ਹਰਿ ਸਿਮਰਨ ਕੀ ਵੇਲਾ ਬਜਰ ਸਿਰਿ ਪਰੈ॥੧॥**

(ਇਸਤ੍ਰੀ ਪੁੱਤਰ ਆਦਿਕ ਸਬੰਧੀਆਂ ਲਈ) ਸਾਰਾ ਦਿਨ ਮਜੂਰੀ ਕਰਦਾ ਰਹਿੰਦਾ ਹੈ। ਅਰਥਾਤ ਸੰਸਾਰਕ ਧੰਦਿਆਂ ਵਿਚ ਲੱਗਾ ਰਹਿੰਦਾ ਹੈ ਤੇ ਹਰੀ ਦੇ ਸਿਮਰਨ ਕਰਨ ਵੇਲੇ ਸਿਰ ਉੱਤੇ ਆਲਸ, *ਵਾ :*- ਨੀਂਦ ਆਉਣੇ ਰੂਪ ਬੱਜਰ ਪੈਂਦਾ ਹੈ*।

**ਮਾਇਆ ਲਗਿ ਭੂਲੋ ਸੰਸਾਰੁ॥**

ਮਾਇਆ ਦੇ ਲਾਲਚ ਵਿਚ ਲੱਗ ਕੇ ਸਾਰਾ ਸੰਸਾਰ ਪਰਮੇਸ਼ਰ ਤੋਂ ਭੁੱਲਾ ਹੋਇਆ ਹੈ।

**ਆਪਿ ਭੁਲਾਇਆ ਭੁਲਾਵਣਹਾਰੈ**
**ਰਾਚਿ ਰਹਿਆ ਬਿਰਥਾ ਬਿਉਹਾਰ॥੧॥ ਰਹਾਉ॥**

ਭੁਲਾਉਣ ਵਾਲੇ ਪਰਮੇਸ਼ਰ ਨੇ ਕਰਮਾਂ ਅਨੁਸਾਰ ਜਿਸ ਨੂੰ ਆਪ ਭੁਲਾਇਆ ਹੈ, ਓਹੀ ਪੁਰਸ਼ ਵਿਅਰਥ ਵਿਹਾਰਾਂ ਵਿਚ ਰਾਚਿ= ਤਦਾਕਾਰ ਹੋ ਰਿਹਾ ਹੈ॥ ੧॥ ਰਹਾਉ॥

**ਪੇਖਤ ਮਾਇਆ ਰੰਗ ਬਿਹਾਇ॥ ਗੜਬੜ ਕਰੈ ਕਉਡੀ ਰੰਗੁ ਲਾਇ॥**

ਮਨੁੱਖ ਦੇਖਦਾ ਭੀ ਹੈ ਮਾਇਆ ਦਾ ਰੰਗਿ= ਅਨੰਦ ਬਿਹਾਇ= ਨਾਸ ਹੋ ਜਾਣ ਵਾਲਾ ਹੈ। ਜਾਂ ਮਨੁੱਖ ਦੇ ਦੇਖਦਿਆਂ-ਦੇਖਦਿਆਂ ਹੀ ਮਾਇਆ ਦਾ ਅਨੰਦ ਨਾਸ ਹੁੰਦਾ ਜਾਂਦਾ ਹੈ। ਫਿਰ ਭੀ ਇਹ ਜੀਵ ਕਉਡੀ= ਮਾਇਆ ਵਿਚ ਰੰਗੁ= ਪਰੇਮ ਲਗਾ ਕੇ ਗੜਬੜ ਕਰਦਾ ਹੈ ਅਰਥਾਤ ਕਈ ਤਰ੍ਹਾਂ ਦੇ ਝਗੜੇ ਪਾਉਂਦਾ ਹੈ।

**ਅੰਧ ਬਿਉਹਾਰ ਬੰਧ ਮਨੁ ਧਾਵੈ॥ ਕਰਣੈਹਾਰੁ ਨ ਜੀਅ ਮਹਿ ਆਵੈ॥੨॥**

ਅੰਨ੍ਹਾਂ ਮਨ ਬੰਧਨ ਰੂਪ ਵਿਹਾਰਾਂ ਵਿਚ ਧਾਵੈ= ਦੌੜਦਾ ਹੈ। ਸਭ ਦੇ ਕਰਣੈਹਾਰੁ= ਪੈਦਾ ਕਰਨ ਵਾਲਾ ਪ੍ਰਭੂ ਕਦੇ ਭੀ ਇਸ ਦੇ ਦਿਲ ਵਿਚ ਚੇਤੇ ਨਹੀਂ ਆਉਂਦਾ॥ ੨॥

---

**ਇੰਦਰ ਦੇ ਸ਼ਸਤ੍ਰ ਦਾ ਨਾਮ ਬੱਜਰ ਹੈ, ਇਥੇ ਬੱਜਰ ਤੋਂ ਭਾਵ ਪਹਾੜ ਦਾ ਹੈ। ਸਿਮਰਨ ਵੇਲੇ ਸਿਰ ਉੱਤੇ ਪਹਾੜ ਡਿੱਗ ਪੈਂਦਾ ਹੈ। ਹਿੰਦੀ ਮੁਹਾਵਰੇ ਵਿਚ ਬੱਜਰ ਪਵੇ ਤੋਂ ਭਾਵ ਬਿਜਲੀ ਦਾ ਡਿੱਗਣਾ ਆਖਦੇ ਹਨ ਕਿ ਹਰੀ ਦੇ ਸਿਮਰਨ ਵੇਲੇ ਸਿਰ ਉੱਤੇ ਬਿਜਲੀ ਡਿੱਗ ਪੈਂਦੀ ਹੈ।*

**ਕਰਤ ਕਰਤ ਇਵ ਹੀ ਦੁਖੁ ਪਾਇਆ ॥ ਪੂਰਨ ਹੋਤ ਨ ਕਾਰਜ ਮਾਇਆ ॥**

ਇਸ ਤਰ੍ਹਾਂ ਦੇ ਧੰਦਿਆਂ ਨੂੰ ਕਰਦਿਆਂ-ਕਰਦਿਆਂ ਜੀਵ ਨੇ ਦੁੱਖ ਪਾਇਆ ਹੈ। ਏਹ ਮਾਇਆ ਦੇ ਕੰਮ ਕਦੇ ਭੀ ਪੂਰੇ ਨਹੀਂ ਹੁੰਦੇ।

**ਕਾਮਿ ਕ੍ਰੋਧਿ ਲੋਭਿ ਮਨੁ ਲੀਨਾ ॥**
**ਤੜਫਿ ਮੂਆ ਜਿਉ ਜਲ ਬਿਨੁ ਮੀਨਾ ॥ ੩ ॥**

ਕਾਮ, ਕ੍ਰੋਧ, ਲੋਭ ਆਦਿਕਾਂ ਵਿਚ ਜੀਵ ਦਾ ਮਨ ਲੀਨ ਹੋ ਰਿਹਾ ਹੈ। ਵਿਸ਼ਿਆਂ ਦੇ ਵਿਜੋਗ ਕਰ ਕੇ ਇਸ ਤਰ੍ਹਾਂ ਤੜਫ ਕੇ ਮਰਦਾ ਹੈ, ਜਿਵੇਂ ਜਲ ਤੋਂ ਬਿਨਾਂ ਮੱਛੀ ਤੜਫ ਕੇ ਮਰਦੀ ਹੈ॥ ੩॥

**ਜਿਸ ਕੇ ਰਾਖੇ ਹੋਏ ਹਰਿ ਆਪਿ ॥ ਹਰਿ ਹਰਿ ਨਾਮੁ ਸਦਾ ਜਪੁ ਜਾਪਿ ॥**

ਜਿਸ ਪੁਰਸ਼ ਦੇ ਰਾਖੇ ਆਪ ਹਰੀ ਜੀ ਹੋਏ ਹਨ। ਉਹ ਹਰਿ ਹਰਿ ਨਾਮ ਦੇ ਜਪ ਨੂੰ ਸਦਾ ਹੀ ਜਪਣਾ ਕਰਦਾ ਹੈ।

**ਸਾਧਸੰਗਿ ਹਰਿ ਕੇ ਗੁਣ ਗਾਇਆ ॥**
**ਨਾਨਕ ਸਤਿਗੁਰੁ ਪੂਰਾ ਪਾਇਆ ॥ ੪ ॥ ੧੫ ॥ ੨੮ ॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਨੇ ਸਤਸੰਗਤ ਵਿਚ ਬੈਠ ਕੇ ਹਰੀ ਦੇ ਗਾਉਣਾ ਨੂੰ ਗੈਣ ਕੀਤਾ ਹੈ। ਉਸ ਨੇ ਪੂਰਿਆਂ ਸਤਿਗੁਰਾਂ ਨੂੰ ਪਾਉਣਾ ਕੀਤਾ ਹੈ। ਵਾ :- ਸਤਿਗੁਰਾਂ ਦੁਆਰੇ ਪੂਰਾ ਗਿਆਨ ਪਾਇਆ ਹੈ॥ ੪ ॥ ੧੫ ॥ ੨੮ ॥

**ਭੈਰਉ ਮਹਲਾ ੫ ॥**

**ਅਪਣੀ ਦਇਆ ਕਰੇ ਸੋ ਪਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥**

ਜਿਸ ਉੱਤੇ ਪਰਮੇਸ਼ਰ ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈ, ਓਹੀ ਪੂਰਿਆਂ ਗੁਰਾਂ ਤੋਂ ਉਪਦੇਸ਼ ਪਾਉਂਦਾ ਹੈ ਅਤੇ ਹਰੀ ਦਾ ਨਾਮ ਮਨ ਵਿਚ ਵਸਾਉਂਦਾ ਹੈ।

**ਸਾਚ ਸਬਦੁ ਹਿਰਦੇ ਮਨ ਮਾਹਿ ॥ ਜਨਮ ਜਨਮ ਕੇ ਕਿਲਵਿਖ ਜਾਹਿ ॥ ੧ ॥**

ਜਿਸ ਦੇ ਹਿਰਦੇ ਤੇ ਮਨ ਵਿਚ ਸੱਚੇ ਗੁਰਾਂ ਦਾ ਉਪਦੇਸ਼ ਹੈ। ਵਾ: ਜਿਸ ਨੇ ਹਿਰਦੇ ਵਿਚ ਸੱਚੇ ਗੁਰ ਉਪਦੇਸ਼ ਦਾ ਮਨ= ਮੰਨਨ ਕੀਤਾ ਹੈ। ਜਾਂ ਮਨ= ਸ਼੍ਰੋਮਣੀ ਪਰਮੇਸ਼ਰ ਦੀ ਪ੍ਰਾਪਤੀ ਕਰਨ ਵਾਲਾ ਸੱਚਾ ਉਪਦੇਸ਼ ਜਿਸ ਦੇ ਹਿਰਦੇ ਵਿਚ ਹੈ। ਉਸ ਦੇ ਜਨਮਾਂ ਜਨਮਾਂ ਦੇ ਕਿਲਵਿਖ= ਬੜੇ ਪਾਪ ਮਿਟ ਜਾਂਦੇ ਹਨ॥ ੧॥

**ਰਾਮ ਨਾਮੁ ਜੀਅ ਕੋ ਆਧਾਰੁ ॥**

ਰਾਮ ਦਾ ਨਾਮ ਹੀ ਜੀਵ ਦਾ ਆਧਾਰੁ= ਆਸਰਾ ਰੂਪ ਹੈ।

**ਗੁਰ ਪਰਸਾਦਿ ਜਪਹੁ ਨਿਤ ਭਾਈ ਤਾਰਿ ਲਏ ਸਾਗਰ ਸੰਸਾਰੁ ॥ ੧ ॥ ਰਹਾਉ ॥**

ਹੇ ਭਾਈ ! ਉਸ ਨਾਮ ਨੂੰ ਤੁਸੀਂ ਨਿਤਾਪ੍ਰਤੀ ਜਪਣਾ ਕਰੋ ਤਾਂ ਗੁਰੂ ਕਿਰਪਾ ਕਰ ਕੇ ਸੰਸਾਰ-ਸਮੁੰਦਰ ਤੋਂ ਤਾਰ ਲਏਗਾ॥ ੧॥ ਰਹਾਉ॥

**ਜਿਨ ਕਉ ਲਿਖਿਆ ਹਰਿ ਇਹੁ ਨਿਧਾਨੁ ॥ ਸੇ ਜਨ ਦਰਗਹ ਪਾਵਹਿ ਮਾਨੁ ॥**

ਜਿਨ੍ਹਾਂ ਨੂੰ ਏਹ ਹਰੀ ਨਾਮ ਰੂਪ ਨਿਧਾਨੁ= ਖਜ਼ਾਨਾ ਪ੍ਰਾਪਤ ਹੋਣਾ ਧੁਰ ਤੋਂ ਲਿਖਿਆ ਹੋਇਆ ਹੈ। ਓਹੀ ਪੁਰਸ਼ ਹਰੀ ਦੀ ਦਰਗਾਹ ਵਿਚ ਮਾਨੁ= ਆਦਰ ਪਾਉਂਦੇ ਹਨ।

**ਸੂਖ ਸਹਜ ਆਨੰਦ ਗੁਣ ਗਾਉ ॥ ਆਗੈ ਮਿਲੈ ਨਿਥਾਵੇ ਥਾਉ ॥ ੨ ॥**

ਗੁਣਾਂ ਦੇ ਗਾਉਣ ਕਰ ਕੇ ਸਹਜ ਸੂਖ= ਅੱਚੁਤ ਸੁਖ ਦਾ ਅਨੰਦ ਪ੍ਰਾਪਤ ਹੁੰਦਾ ਹੈ ਅਤੇ ਆਗੈ= ਪਰਲੋਕ ਵਿਚ ਨਿਥਾਵੇਂ ਪੁਰਸ਼ ਨੂੰ ਸਰੂਪ-ਥਾਂ ਮਿਲਦਾ ਹੈ॥ ੨ ॥

**ਜੁਗਹ ਜੁਗੰਤਰਿ ਇਹੁ ਤਤੁ ਸਾਰੁ ॥ ਹਰਿ ਸਿਮਰਣੁ ਸਾਚਾ ਬੀਚਾਰੁ ॥**

ਸਾਰਿਆਂ ਵੇਦਾਂ ਸ਼ਾਸਤ੍ਰਾਂ ਦਾ ਤਤੁ= ਸਿਧਾਂਤ ਰੂਪ ਜੋ ਨਾਮ ਹੈ, ਏਹੋ ਜੁਗਾਂ ਜੁਗਾਂ ਦੇ ਅੰਦਰ ਸਾਰੁ= ਸ੍ਰੇਸ਼ਟ ਹੈ। ਜੋ ਹਰੀ ਦਾ ਸਿਮਰਨ ਕਰਨਾ ਹੈ, ਏਹੋ ਸੱਚਾ ਵਿਚਾਰ ਹੈ।

[ਪੰਨਾ ੧੧੪੪]

**ਜਿਸੁ ਲੜਿ ਲਾਏ ਲਏ ਸੋ ਲਾਗੈ ॥ ਜਨਮ ਜਨਮ ਕਾ ਸੋਇਆ ਜਾਗੈ ॥ ੩ ॥**

ਜਿਸ ਨੂੰ ਵਾਹਿਗੁਰੂ ਆਪਣੇ ਸਿਮਰਨ ਰੂਪ ਲੜਿ= ਪੱਲੇ ਨਾਲ ਲਗਾ ਲੈਂਦਾ ਹੈ ਓਹੀ ਲੱਗਦਾ ਹੈ ਅਤੇ ਉਹ ਜਨਮਾਂ ਜਨਮਾਂ ਦਾ ਸੁੱਤਾ ਹੋਇਆ ਗਿਆਨ-ਜਾਗ੍ਰਤ ਵਿਚ ਜਾਗ ਪੈਂਦਾ ਹੈ॥ ੩ ॥

**ਤੇਰੇ ਭਗਤ ਭਗਤਨ ਕਾ ਆਪਿ ॥ ਅਪਣੀ ਮਹਿਮਾ ਆਪੇ ਜਾਪਿ ॥**

ਹੇ ਵਾਹਿਗੁਰੂ ! ਭਗਤ ਤੇਰੇ ਦਾਸ ਹਨ, ਤੂੰ ਆਪ ਭਗਤਾਂ ਦਾ ਸਹਾਈ ਹੈਂ। ਤੂੰ ਆਪਣੀ ਮਹਿਮਾ ਨੂੰ ਆਪ ਹੀ ਜਾਪਿ= ਜਾਣਦਾ ਹੈਂ।

**ਜੀਅ ਜੰਤ ਸਭਿ ਤੇਰੈ ਹਾਥਿ ॥**

**ਨਾਨਕ ਕੇ ਪ੍ਰਭ ਸਦ ਹੀ ਸਾਥਿ ॥ ੪ ॥ ੧੬ ॥ ੨੯ ॥**

ਸੂਖਮ ਅਸਥੂਲ ਜੀਆ ਜੰਤ ਸਭ ਆਪ ਜੀ ਦੇ ਹਾਥਿ= ਅਧੀਨ ਹਨ। ਗੁਰੂ ਜੀ ਕਥਨ ਕਰਦੇ ਹਨ— ਹੇ ਮੇਰੇ ਪ੍ਰਭੂ ! ਤੂੰ ਹੀ ਮੇਰਾ ਨਿਤ ਦਾ ਸਾਥੀ ਹੈਂ॥ ੪ ॥ ੧੬ ॥ ੨੯ ॥

## ਭੈਰਉ ਮਹਲਾ ੫ ॥

**ਨਾਮੁ ਹਮਾਰੈ ਅੰਤਰਜਾਮੀ ॥ ਨਾਮੁ ਹਮਾਰੈ ਆਵੈ ਕਾਮੀ ॥**

ਘਟ ਘਟ ਦੀ ਜਾਣਨ ਵਾਲੇ ਅੰਤਰਜਾਮੀ= ਪਰਮਾਤਮਾ ਦਾ ਨਾਮ ਸਾਡੇ ਅੰਗ-ਸੰਗ ਹੈ। ਪ੍ਰਭੂ ਦਾ ਨਾਮ ਹੀ ਸਾਡੇ ਕਾਮੀ= ਕੰਮ ਆਉਣ ਵਾਲਾ ਹੈ।

**ਰੋਮਿ ਰੋਮਿ ਰਵਿਆ ਹਰਿ ਨਾਮੁ ॥ ਸਤਿਗੁਰ ਪੂਰੈ ਕੀਨੋ ਦਾਨੁ ॥ ੧ ॥**

ਹਨੂੰਮਾਨ ਵਾਂਗ ਮੇਰੇ ਰੋਮ-ਰੋਮ ਵਿਚ ਹਰੀ ਦਾ ਨਾਮ ਰਵਿਆ ਹੋਇਆ ਹੈ। ਅਥਵਾ= ਮੈਂ ਰੋਮ-ਰੋਮ ਕਰਕੇ ਹਰੀ ਨਾਮ ਨੂੰ ਰਵਿਆ= ਉਚਾਰਿਆ ਹੈ। ਪਰ ਏਹ ਨਾਮ ਦਾਨ ਪੂਰਿਆਂ ਸਤਿਗੁਰਾਂ ਨੇ ਮੈਨੂੰ ਦੇਣਾ ਕੀਤਾ ਹੈ॥ ੧ ॥

**ਨਾਮੁ ਰਤਨੁ ਮੇਰੈ ਭੰਡਾਰ॥ ਅਗਮ ਅਮੋਲਾ ਅਪਰ ਅਪਾਰ॥੧॥ ਰਹਾਉ॥**

ਮੇਰੇ ਹਿਰਦੇ ਰੂਪ ਭੰਡਾਰੇ ਵਿਚ ਰਤਨ ਰੂਪ ਨਾਮ ਹੈ। ਉਹ ਨਾਮ ਮਨ ਕਰ ਕੇ ਅਗਮ ਹੈ ਤੇ ਅਮੋਲਾ= ਮੁੱਲ ਤੋਂ ਰਹਿਤ ਹੈ* ਅਪਰ ਅਪਾਰ= ਬਿਅੰਤ ਤੋਂ ਬੇਅੰਤ ਹੈ॥ ੧॥ ਰਹਾਉ॥

**ਨਾਮੁ ਹਮਾਰੈ ਨਿਹਚਲ ਧਨੀ॥ ਨਾਮ ਕੀ ਮਹਿਮਾ ਸਭ ਮਹਿ ਬਨੀ॥**

ਨਿਸਚਲ ਧਨੀ= ਪਰਮਾਤਮਾ ਦਾ ਨਾਮ ਮੇਰੇ ਹਿਰਦੇ ਵਿਚ ਹੈ। ਸਾਰੇ ਸੰਸਾਰ ਵਿਚ, ਵਾ:- ਸਾਰਿਆਂ ਗ੍ਰੰਥਾਂ ਵਿਚ ਨਾਮ ਦੀ ਮਹਿਮਾ ਬਣ ਰਹੀ ਹੈ।

**ਨਾਮੁ ਹਮਾਰੈ ਪੂਰਾ ਸਾਹੁ॥ ਨਾਮੁ ਹਮਾਰੈ ਬੇਪਰਵਾਹੁ॥੨॥**

ਸਾਡੇ ਹਿਰਦੇ ਵਿਚ ਨਾਮ ਹੀ ਪੂਰਾ ਸ਼ਾਹ ਹੈ। ਵਾ:- ਨਾਮ ਕਰ ਕੇ ਸਾਡੇ ਹਿਰਦੇ ਵਿਚ ਪੂਰਾ ਸਾਹੁ= ਪਰਮੇਸ਼ਰ ਪ੍ਰਾਪਤ ਹੋਇਆ ਹੈ। ਬੇ-ਪਰਵਾਹ ਪ੍ਰਭੂ ਦਾ ਨਾਮ ਹੀ ਸਾਡੇ ਪਾਸ ਹੈ। ਵਾ:- ਸਾਡੇ ਪਾਸ ਨਾਮ ਹੋਣ ਕਰ ਕੇ ਦੁਨੀਆਂ ਵਿਚ ਅਸੀਂ ਬੇ-ਪਰਵਾਹ ਫਿਰਦੇ ਹਾਂ॥ ੨॥

**ਨਾਮੁ ਹਮਾਰੈ ਭੋਜਨ ਭਾਉ॥ ਨਾਮੁ ਹਮਾਰੈ ਮਨ ਕਾ ਸੁਆਉ॥**

ਪ੍ਰਭੂ ਦਾ ਨਾਮ ਹੀ ਸਾਡੇ ਪਾਸ ਛੱਤੀ ਭਾਉ= ਪਰਕਾਰ ਦਾ ਭੋਜਨ ਹੈ। ਵਾ:- ਸਾਡੇ ਪਾਸ ਨਾਮ ਰੂਪ ਭੋਜਨ ਤੇ ਨਾਮ ਦਾ ਹੀ ਭਾਉ= ਪਰੇਮ ਹੈ। ਵਾ:- ਭਾਉ= ਗਿਆਨ ਰੂਪ ਭੋਜਨ ਦੀ ਪ੍ਰਾਪਤੀ ਕਰਨ ਵਾਲਾ ਨਾਮ ਸਾਡੇ ਪਾਸ ਹੈ। ਨਾਮ ਹੀ ਸਾਡੇ ਮਨ ਦਾ ਅਸਲ ਸੁਆਉ= ਪਰਯੋਜਨ (ਮਕਸਦ) ਹੈ।

**ਨਾਮੁ ਨ ਵਿਸਰੈ ਸੰਤ ਪ੍ਰਸਾਦਿ॥ ਨਾਮੁ ਲੈਤ ਅਨਹਦ ਪੂਰੇ ਨਾਦ॥੩॥**

ਸੰਤਾਂ ਦੀ ਪ੍ਰਸਾਦਿ= ਕਿਰਪਾ ਕਰ ਕੇ ਮੈਨੂੰ ਨਾਮ ਭੁੱਲਦਾ ਨਹੀਂ। ਨਾਮ ਦੇ ਲੈਣ ਨਾਲ ਹੀ ਅਨਹਦ= ਇਕ ਰਸ ਪੂਰੇ ਨਾਦ= ਬ੍ਰਹਮ ਦੀ ਪ੍ਰਾਪਤੀ ਹੁੰਦੀ ਹੈ॥ ੩॥

**ਪ੍ਰਭ ਕਿਰਪਾ ਤੇ ਨਾਮੁ ਨਉ ਨਿਧਿ ਪਾਈ॥**
**ਗੁਰ ਕਿਰਪਾ ਤੇ ਨਾਮ ਸਿਉ ਬਨਿ ਆਈ॥**

ਪ੍ਰਭੂ ਦੀ ਕਿਰਪਾ ਕਰ ਕੇ ਗੁਰਾਂ ਪਾਸੋਂ ਨਾਮ ਰੂਪ ਨੌ ਨਿਧੀ ਪਾਈ ਹੈ ਅਤੇ ਗੁਰਾਂ ਦੀ ਕਿਰਪਾ ਕਰ ਕੇ ਹੀ ਨਾਮ ਨਾਲ ਪ੍ਰੀਤੀ ਬਣ ਆਈ ਹੈ।

**ਧਨਵੰਤੇ ਸੇਈ ਪਰਧਾਨ॥ ਨਾਨਕ ਜਾ ਕੈ ਨਾਮੁ ਨਿਧਾਨ॥੪॥੧੭॥੩੦॥**

ਸੰਸਾਰ ਵਿਚ ਧਨਵੰਤੇ= ਧਨਾਢ ਅਤੇ ਪਰਧਾਨ= ਮੁਖੀ ਓਹੀ ਪੁਰਸ਼ ਹਨ। ਗੁਰੂ ਜੀ ਕਥਨ ਕਰਦੇ ਹਨ— ਜਿਨ੍ਹਾਂ ਦੇ ਪਾਸ ਨਾਮ ਰੂਪੀ ਨਿਧਾਨ= ਖਜ਼ਾਨਾ ਹੈ॥ ੪॥ ੧੭॥ ੩੦॥

**ਭੈਰਉ ਮਹਲਾ ੫॥**

ਇਸ ਸ਼ਬਦ ਵਿਚ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ:

**ਤੂੰ ਮੇਰਾ ਪਿਤਾ ਤੂਹੈ ਮੇਰਾ ਮਾਤਾ॥ ਤੂ ਮੇਰੇ ਜੀਅ ਪ੍ਰਾਨ ਸੁਖ ਦਾਤਾ॥**

*ਯਥਾ:- *ਕੰਚਨ ਸਿਉ ਪਾਈਐ ਨਹੀ ਤੋਲਿ॥* (ਪੰਨਾ ੩੨੭)

ਹੇ ਠਾਕੁਰ ! ਮੇਰਾ ਪਿਤਾ ਭੀ ਤੂੰਹੀ ਹੈਂ, ਮੇਰੀ ਮਾਂ ਭੀ ਤੂੰਹੀ ਹੈਂ। ਮੇਰੇ ਜੀਅ ਅਤੇ ਪ੍ਰਾਣਾਂ ਨੂੰ ਤੂੰ ਹੀ ਸੁਖ ਦੇਣ ਵਾਲਾ ਹੈਂ।

**ਤੂ ਮੇਰਾ ਠਾਕੁਰੁ ਹਉ ਦਾਸੁ ਤੇਰਾ ॥ ਤੁਝ ਬਿਨੁ ਅਵਰੁ ਨਹੀ ਕੋ ਮੇਰਾ ॥ ੧ ॥**

ਤੂੰ ਮੇਰਾ ਠਾਕੁਰੁ= ਸੁਆਮੀ ਹੈਂ ਤੇ ਮੈਂ ਆਪ ਜੀ ਦਾ ਦਾਸ ਹਾਂ। ਆਪ ਜੀ ਤੋਂ ਬਿਨਾਂ ਮੇਰਾ ਹੋਰ ਕੋਈ ਰਾਖਾ ਨਹੀਂ ਹੈ॥ ੧ ॥

**ਕਰਿ ਕਿਰਪਾ ਕਰਹੁ ਪ੍ਰਭ ਦਾਤਿ ॥**
**ਤੁਮ੍ਰੀ ਉਸਤਤਿ ਕਰਉ ਦਿਨ ਰਾਤਿ ॥ ੧ ॥ ਰਹਾਉ ॥**

ਹੇ ਪ੍ਰਭੂ ! ਕਿਰਪਾ ਕਰ ਕੇ ਮੈਨੂੰ ਏਹ ਦਾਤ ਦੇਣਾ ਕਰੋ। ਜੋ ਕਿ ਮੈਂ ਦਿਨ ਰਾਤ ਆਪ ਜੀ ਦੀ ਉਸਤਤੀ ਕਰਦਾ ਰਹਾਂ॥ ੧ ॥ ਰਹਾਉ ॥

**ਹਮ ਤੇਰੇ ਜੰਤ ਤੂ ਬਜਾਵਨਹਾਰਾ ॥**
**ਹਮ ਤੇਰੇ ਭਿਖਾਰੀ ਦਾਨੁ ਦੇਹਿ ਦਾਤਾਰਾ ॥**

ਅਸੀਂ ਆਪ ਜੀ ਦੇ ਜੰਤ= ਵਾਜੇ ਹਾਂ, ਆਪ ਹੀ ਸਾਨੂੰ ਵਜਾਉਣ ਵਾਲੇ ਹੋ। ਭਾਵ ਸੱਤਾ ਸਫੁਰਤੀ ਦੇ ਕੇ ਕੰਮ-ਕਾਰ ਕਰਵਾਉਂਦੇ ਹੋ। ਅਸੀਂ ਆਪ ਜੀ ਦੇ ਭਿਖਾਰੀ= ਮੰਗਤੇ ਹਾਂ, ਹੇ ਦਾਤਾਰ ਵਾਹਿਗੁਰੂ ! ਆਪ ਹੀ ਦਾਨ ਦੇਂਦੇ ਹੋ।

**ਤਉ ਪਰਸਾਦਿ ਰੰਗ ਰਸ ਮਾਣੇ ॥ ਘਟ ਘਟ ਅੰਤਰਿ ਤੁਮਹਿ ਸਮਾਣੇ ॥ ੨ ॥**

ਆਪ ਜੀ ਦੀ ਪਰਸਾਦਿ= ਕਿਰਪਾ ਕਰ ਕੇ ਰੰਗਾਂ ਰੰਗਾਂ ਦੇ ਰਸ, ਵਾ :- ਅਨੰਦ ਭੋਗਦੇ ਹਾਂ। ਸਾਰਿਆਂ ਘਟਾਂ ਵਿਚ ਆਪ ਹੀ ਸਮਾਏ ਹੋਏ ਹੋ॥ ੨ ॥

**ਤੁਮ੍ਰੀ ਕ੍ਰਿਪਾ ਤੇ ਜਪੀਐ ਨਾਉ ॥ ਸਾਧਸੰਗਿ ਤੁਮਰੇ ਗੁਣ ਗਾਉ ॥**

ਤੁਹਾਡੀ ਕਿਰਪਾ ਕਰ ਕੇ ਹੀ ਆਪ ਜੀ ਦਾ ਨਾਮ ਜਪਿਆ ਜਾਂਦਾ ਹੈ। ਸੰਤਾਂ ਦੇ ਸੰਗ ਵਿਚ ਬੈਠ ਕੇ ਆਪ ਜੀ ਦੇ ਹੀ ਗੁਣ ਗਾਉਂਦੇ ਹਾਂ।

**ਤੁਮ੍ਰੀ ਦਇਆ ਤੇ ਹੋਇ ਦਰਦ ਬਿਨਾਸੁ ॥**
**ਤੁਮਰੀ ਮਇਆ ਤੇ ਕਮਲ ਬਿਗਾਸੁ ॥ ੩ ॥**

ਆਪ ਜੀ ਦੀ ਦਇਆ ਕਰ ਕੇ ਹੀ ਦਰਦ= ਦੁੱਖਾਂ ਦਾ ਨਾਸ ਹੁੰਦਾ ਹੈ। ਆਪ ਜੀ ਦੀ ਮਇਆ= ਕਿਰਪਾ ਨਾਲ ਹੀ ਹਿਰਦਾ-ਕੌਲ ਖਿੜਦਾ ਹੈ॥ ੩ ॥

**ਹਉ ਬਲਿਹਾਰਿ ਜਾਉ ਗੁਰਦੇਵ ॥**
**ਸਫਲ ਦਰਸਨੁ ਜਾ ਕੀ ਨਿਰਮਲ ਸੇਵ ॥**

ਹਉ= ਮੈਂ ਉਹਨਾਂ ਗੁਰਦੇਵਾਂ ਤੋਂ ਬਲਿਹਾਰ ਜਾਂਦਾ ਹਾਂ। ਜਿਨ੍ਹਾਂ ਗੁਰਦੇਵਾਂ ਦਾ ਦਰਸ਼ਨ ਸਫਲ ਹੈ ਅਤੇ ਜਿਨ੍ਹਾਂ ਦੀ ਕੀਤੀ ਹੋਈ ਸੇਵਾ, ਮਨ ਨੂੰ ਨਿਰਮਲ ਕਰਨ ਵਾਲੀ ਹੈ।

**ਦਇਆ ਕਰਹੁ ਠਾਕੁਰ ਪ੍ਰਭ ਮੇਰੇ॥**
**ਗੁਣ ਗਾਵੈ ਨਾਨਕੁ ਨਿਤ ਤੇਰੇ॥੪॥੧੮॥੩੧॥**

ਗੁਰੂ ਜੀ ਕਥਨ ਕਰਦੇ ਹਨ— ਹੇ ਮੇਰੇ ਪ੍ਰਭੂ ਠਾਕੁਰ ! ਮੇਰੇ ਉੱਤੇ ਦਇਆ ਦ੍ਰਿਸ਼ਟੀ ਕਰੋ। ਜੋ ਕਿ ਮੈਂ ਨਿਤ ਆਪ ਜੀ ਦੇ ਗੁਣ ਗਾਉਂਦਾ ਰਹਾਂ॥ ੪॥ ੧੮॥ ੩੧॥

## ਭੈਰਉ ਮਹਲਾ ੫॥

**ਸਭ ਤੇ ਊਚ ਜਾ ਕਾ ਦਰਬਾਰੁ॥ ਸਦਾ ਸਦਾ ਤਾ ਕਉ ਜੋਹਾਰੁ॥**

ਜਿਸ ਪਰਮਾਤਮਾ ਦਾ ਸਤਸੰਗ, *ਵਾ :-* ਸਰੂਪ *ਵਾ :-* ਹਰਿਮੰਦਰ ਸਾਹਿਬ ਰੂਪੀ ਦਰਬਾਰ ਸਾਰਿਆਂ ਤੋਂ ਉੱਚਾ ਹੈ। ਮੈਂ ਉਸ ਨੂੰ ਸਦਾ ਸਦਾ ਜੋਹਾਰੁ= ਨਮਸਕਾਰ ਕਰਦਾ ਹਾਂ।

**ਊਚੇ ਤੇ ਊਚਾ ਜਾ ਕਾ ਥਾਨ॥ ਕੋਟਿ ਅਘਾ ਮਿਟਹਿ ਹਰਿ ਨਾਮ॥੧॥**

ਜਿਸ ਪ੍ਰਭੂ ਦਾ ਸਤਸੰਗ ਅਸਥਾਨ ਉੱਚਿਆਂ ਤੋਂ ਉੱਚਾ ਹੈ। ਉਸ ਹਰੀ ਦੇ ਨਾਮ ਜਪਣ ਕਰ ਕੇ ਕਰੋੜਾਂ ਅਘਾ= ਪਾਪ ਮਿਟ ਜਾਂਦੇ ਹਨ॥ ੧॥

**ਤਿਸੁ ਸਰਣਾਈ ਸਦਾ ਸੁਖੁ ਹੋਇ॥**
**ਕਰਿ ਕਿਰਪਾ ਜਾ ਕਉ ਮੇਲੈ ਸੋਇ॥੧॥ ਰਹਾਉ॥**

ਉਸ ਪ੍ਰਭੂ ਦੀ ਸ਼ਰਨ ਲੈਣ ਕਰ ਕੇ ਸਦਾ= ਨਿਤ ਸੁਖ ਦੀ ਪ੍ਰਾਪਤੀ ਹੁੰਦੀ ਹੈ। ਉਹ ਪ੍ਰਭੂ ਕਿਰਪਾ ਕਰ ਕੇ ਜਿਸ ਨੂੰ ਮੇਲਣਾ ਚਾਹੁੰਦਾ ਹੈ, ਓਹੀ ਉਸ ਨਾਲ ਮਿਲਦਾ ਹੈ॥ ੧॥ ਰਹਾਉ॥

**ਜਾ ਕੇ ਕਰਤਬ ਲਖੇ ਨ ਜਾਹਿ॥ ਜਾ ਕਾ ਭਰਵਾਸਾ ਸਭ ਘਟ ਮਾਹਿ॥**

ਜਿਸ ਪਰਮੇਸ਼ਰ ਦੇ ਕਰਤੱਬ ਲਖੇ= ਜਾਣੇ ਨਹੀਂ ਜਾਂਦੇ। ਜਿਸ ਦਾ ਭਰੋਸਾ ਸਾਰਿਆਂ ਘਟ= ਸਰੀਰਾਂ ਵਿਚ ਹੈ।

**ਪ੍ਰਗਟ ਭਇਆ ਸਾਧੂ ਕੈ ਸੰਗਿ॥ ਭਗਤ ਅਰਾਧਹਿ ਅਨਦਿਨੁ ਰੰਗਿ॥੨॥**

ਉਹ ਪ੍ਰਭੂ ਜਿਸ ਨੂੰ ਭੀ ਪਰਗਟ ਹੋਇਆ ਹੈ ਉਸ ਨੂੰ ਸੰਤਾਂ ਦੇ ਸੰਗ ਕਰ ਕੇ ਪਰਗਟ ਹੋਇਆ ਹੈ। ਭਗਤ ਲੋਕ ਉਸ ਨੂੰ ਰਾਤ ਦਿਨ ਪਰੇਮ ਨਾਲ ਅਰਾਧਦੇ ਹਨ॥ ੨॥

**ਦੇਦੇ ਤੋਟਿ ਨਹੀ ਭੰਡਾਰ॥ ਖਿਨ ਮਹਿ ਥਾਪਿ ਉਥਾਪਨਹਾਰ॥**

(ਪਦਾਰਥ) ਦੇਂਦਿਆਂ (ਉਸ ਦੇ) ਭੰਡਾਰੇ ਵਿਚ ਤੋਟਾ ਨਹੀਂ ਆਉਂਦਾ। ਉਹ ਪ੍ਰਭੂ (ਇਕ) ਖਿਨ ਵਿਚ ਉਤਪਤੀ (ਪਾਲਣਾ) ਤੇ ਉਥਾਪਨਹਾਰ= ਲੈਤਾ ਦੇ ਕਰਨ ਵਾਲਾ ਹੈ।

**ਜਾ ਕਾ ਹੁਕਮੁ ਨ ਮੇਟੈ ਕੋਇ॥ ਸਿਰਿ ਪਾਤਿਸਾਹਾ ਸਾਚਾ ਸੋਇ॥੩॥**

ਜਿਸ ਪ੍ਰਭੂ ਦੇ ਹੁਕਮ ਨੂੰ ਕੋਈ ਮੇਟ ਨਹੀਂ ਸਕਦਾ। ਉਹ ਸੱਚਾ ਪ੍ਰਭੂ ਪਾਤਸ਼ਾਹਾਂ ਦਾ ਸਿਰਿ= ਸ਼੍ਰੋਮਣੀ ਪਾਤਸ਼ਾਹ ਹੈ। ਜਾਂ ਪਾਤਸ਼ਾਹਾਂ ਦੇ ਸਿਰ ਉੱਤੇ ਉਹ ਸੱਚਾ ਪਾਤਸ਼ਾਹ ਹੈ॥ ੩॥

**ਜਿਸ ਕੀ ਓਟ ਤਿਸੈ ਕੀ ਆਸਾ ॥**

**[ਪੰਨਾ ੧੧੪੫] ਦੁਖੁ ਸੁਖੁ ਹਮਰਾ ਤਿਸ ਹੀ ਪਾਸਾ ॥**

ਜਿਸ ਦੀ ਓਟ ਅਸਾਂ ਨੇ ਫੜੀ ਹੈ, ਉਸੇ ਦੀ ਮਨ ਵਿਚ ਆਸਾ ਲੱਗ ਰਹੀ ਹੈ। ਸਾਡਾ ਦੁੱਖ ਤੇ ਸੁਖ ਉਸੇ ਦੇ ਹੀ ਕੋਲ ਹੈ।

**ਰਾਖਿ ਲੀਨੋ ਸਭੁ ਜਨ ਕਾ ਪੜਦਾ ॥**

**ਨਾਨਕੁ ਤਿਸ ਕੀ ਉਸਤਤਿ ਕਰਦਾ ॥ ੪ ॥ ੧੯ ॥ ੩੨ ॥**

ਗੁਰੂ ਜੀ ਕਥਨ ਕਰਦੇ ਹਨ— ਮੈਂ ਸੇਵਕ ਜਨ ਦਾ ਪੜਦਾ ਸਭ ਤਰ੍ਹਾਂ ਨਾਲ ਉਸ ਪ੍ਰਭੂ ਨੇ ਰੱਖ ਲੀਤਾ ਹੈ। ਮੈਂ ਉਸ ਪ੍ਰਭੂ ਦੀ ਹੀ ਉਸਤਤਿ= ਸ਼ਲਾਘਾ ਕਰਦਾ ਹਾਂ॥ ੪॥ ੧੯॥ ੩੨॥

## ਭੈਰਉ ਮਹਲਾ ੫ ॥

ਸ੍ਰੀ ਗੁਰੂ ਅਰਜਨ ਦੇਵ ਜੀ ਗੁਰੂ ਕੇ ਮਹਿਲਾਂ 'ਚੋਂ ਉਠ ਕੇ ਤਿਆਰ ਹੋ ਕੇ ਜਿਸ ਵੇਲੇ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਦਰਸ਼ਨਾਂ ਨੂੰ ਆਉਂਦੇ ਸਨ ਤਾਂ ਰਾਹ ਵਿਚ ਇਕ ਮਾਈ ਰੋਜ਼ਾਨਾ ਰੋਇਆ ਕਰਦੀ, ਉਸ ਨੇ ਹੋਰ ਕੰਮ-ਕਾਰ ਛੱਡ ਕੇ ਇਕ ਰੋਣ ਦਾ ਹੀ ਵਿਹਾਰ ਬਣਾ ਲਿਆ ਸੀ। ਗੁਰੂ ਜੀ ਕਈ ਦਿਨ ਤਾਂ ਸੁਣ ਕੇ ਲੰਘ ਜਾਂਦੇ ਰਹੇ, ਪਰ ਇਕ ਦਿਨ ਉਸ ਦੇ ਰੋਣ ਦੀ ਆਵਾਜ਼ ਨੂੰ ਸੁਣ ਕੇ ਗਰੀਬ ਨਿਵਾਜ਼ ਨੇ ਖਲੋ ਕੇ ਇਸ ਸ਼ਬਦ ਰਾਹੀਂ ਸਿੱਖਾਂ ਨੂੰ ਉਪਦੇਸ਼ ਸੁਨਾਉਣਾ ਕੀਤਾ-

**ਰੋਵਨਹਾਰੀ ਰੋਜੁ ਬਨਾਇਆ ॥**

**ਬਲਨ ਬਰਤਨ ਕਉ ਸਨਬੰਧੁ ਚਿਤਿ ਆਇਆ ॥**

(ਇਸ) ਰੋਣ ਵਾਲੀ (ਮਾਈ) ਨੇ ਨਿਤਾਪ੍ਰਤੀ ਰੋਣ ਦਾ ਇਕ ਰੋਜੀਨਾ (ਵਿਉਹਾਰ) ਹੀ ਬਣਾ ਲਿਆ ਹੈ, ਬਲਨ ਬਰਤਨ= ਵਰਤਨ ਵਲੇਵੇ ਨੂੰ ਚੇਤੇ ਕਰ ਕੇ ਆਪਣਾ ਸਨਬੰਧ ਚੇਤੇ ਆ ਜਾਂਦਾ ਹੈ ਕਿ ਖੱਟ ਕੇ ਫਲਾਣੀ ਚੀਜ਼ ਲਿਆਂਦਾ ਸੀ, ਅਮਕੀ ਵਸਤੂ ਲਿਆਂਦਾ ਸੀ।

**ਬੂਝਿ ਬੈਰਾਗੁ ਕਰੇ ਜੇ ਕੋਇ ॥ ਜਨਮ ਮਰਣ ਫਿਰਿ ਸੋਗੁ ਨ ਹੋਇ ॥ ੧ ॥**

ਜੇ ਕੋਈ ਮਰਨ ਨੂੰ ਸੱਚਾ ਬੂਝਿ= ਸਮਝ ਕੇ ਸੰਸਾਰ ਵੱਲੋਂ ਵੈਰਾਗ ਧਾਰਨਾ ਕਰੇ। *ਅਥਵਾ :—* ਪਰਮੇਸ਼ਰ ਦੇ ਬੁਝਣੇ ਵਿਚ ਜੇ ਕੋਈ ਬੈਰਾਗੁ= ਰੋਣਾ ਕਰੇ ਤਾਂ ਫਿਰ ਉਸ ਨੂੰ ਜਨਮ ਮਰਨ ਦਾ ਸੋਗ ਨਹੀਂ ਹੁੰਦਾ ॥ ੧॥

**ਬਿਖਿਆ ਕਾ ਸਭੁ ਧੰਧੁ ਪਸਾਰੁ ॥**

**ਵਿਰਲੈ ਕੀਨੋ ਨਾਮ ਅਧਾਰੁ ॥ ੧ ॥ ਰਹਾਉ ॥**

ਇਹ ਸਭ ਧੰਦਾ ਬਿਖਿਆ= ਮਾਇਆ ਦਾ ਪਸਾਰਿਆ ਹੋਇਆ ਹੈ। ਪਰ ਨਾਮ ਦਾ ਅਧਾਰੁ= ਆਸਰਾ ਕਿਸੇ ਵਿਰਲੇ ਨੇ ਕੀਤਾ (ਲਿਆ) ਹੈ॥ ੧॥ ਰਹਾਉ॥

**ਤ੍ਰਿਬਿਧਿ ਮਾਇਆ ਰਹੀ ਬਿਆਪਿ ॥ ਜੋ ਲਪਟਾਨੋ ਤਿਸੁ ਦੂਖ ਸੰਤਾਪ ॥**

(ਰਾਜਸੀ, ਤਾਮਸੀ, ਸ਼ਾਂਤਕੀ ਰੂਪ) ਤ੍ਰਿਗੁਣ ਆਤਮਕ ਮਾਇਆ ਸਭ ਨੂੰ ਬਿਆਪ ਰਹੀ ਹੈ। ਜੋ ਇਸ

ਮਾਇਆ ਵਿਚ ਲਪਟਿਆ ਹੈ, ਉਸ ਨੂੰ ਦੁੱਖ ਸੰਤਾਪ= ਸਤਾਉਂਦੇ ਹਨ। ਵਾ :- ਉਸ ਨੂੰ ਦੁੱਖ ਤੇ ਕਈ ਤਰ੍ਹਾਂ ਦੇ ਸੰਤਾਪ= ਕਲੇਸ਼ ਹੁੰਦੇ ਹਨ।

## ਸੁਖੁ ਨਾਹੀ ਬਿਨੁ ਨਾਮ ਧਿਆਏ ॥ ਨਾਮ ਨਿਧਾਨੁ ਬਡਭਾਗੀ ਪਾਏ ॥ ੨ ॥

ਨਾਮ ਦੇ ਧਿਆਏ ਤੋਂ ਬਿਨਾਂ ਸੁਖ ਪ੍ਰਾਪਤ ਨਹੀਂ ਹੁੰਦਾ। ਕੋਈ ਵਡਭਾਗੀ ਪੁਰਸ਼ ਹੀ ਨਾਮ ਰੂਪ ਨਿਧਾਨੁ= ਖਜ਼ਾਨੇ ਨੂੰ ਪਾਉਂਦਾ ਹੈ॥ ੨ ॥

## ਸ੍ਵਾਂਗੀ ਸਿਉ ਜੋ ਮਨੁ ਰੀਝਾਵੈ ॥ ਸ੍ਵਾਗਿ ਉਤਾਰਿਐ ਫਿਰਿ ਪਛੁਤਾਵੈ ॥

ਸ੍ਵਾਂਗ ਧਾਰਨ ਵਾਲੇ ਪੁਰਸ਼ ਦੇ ਸ੍ਵਾਂਗ ਨਾਲ ਜੋ ਮਨ ਨੂੰ ਪ੍ਰਸੰਨ ਕਰਦਾ ਹੈ ਉਹ ਠੀਕ ਨਹੀਂ, ਕਿਉਂਕਿ ਜਿਸ ਵੇਲੇ ਉਹ ਸ੍ਵਾਂਗ ਉਤਾਰ ਦੇਂਦਾ ਹੈ ਤਾਂ ਉਹ ਮਨ ਰੀਝਾਉਣ ਵਾਲਾ ਪੁਰਸ਼ ਫਿਰ ਪਛਤਾਉਂਦਾ ਹੈ।

ਏਸੇ ਤਰ੍ਹਾਂ ਸ੍ਵਾਂਗੀ— ਪਰਮਾਤਮਾ ਨੇ ਇਹ ਸੰਸਾਰ ਦਾ ਸ੍ਵਾਂਗ ਬਣਾਇਆ ਹੈ ਜੋ ਇਸ ਨਾਲ ਮਨ ਨੂੰ ਪ੍ਰਸੰਨ ਕਰਦਾ ਹੈ ਉਹ ਨਿਸਫਲ ਹੈ। ਕਿਉਂਕਿ ਪਰਮੇਸ਼ਰ ਸ੍ਵਾਂਗ ਨੂੰ ਉਤਾਰਦਾ ਹੈ ਭਾਵ ਸਬੰਧੀਆਂ ਵਿਚੋਂ ਕਿਸੇ ਇਕ ਨੂੰ ਮਾਰ ਦੇਂਦਾ ਹੈ ਤਾਂ ਇਹ ਮਨ ਪ੍ਰਸੰਨ ਕਰਨ ਵਾਲਾ ਮਨੁੱਖ ਫਿਰ ਪਛਤਾਉਂਦਾ ਹੈ।

## ਮੇਘ ਕੀ ਛਾਇਆ ਜੈਸੇ ਬਰਤਨਹਾਰ ॥ ਤੈਸੋ ਪਰਪੰਚੁ ਮੋਹ ਬਿਕਾਰ ॥ ੩ ॥

ਜਿਵੇਂ ਕੋਈ ਬੱਦਲਾਂ ਦੀ ਛਾਂ ਹੇਠਾਂ ਬੈਠ ਕੇ ਉਸ ਦੇ ਵਰਤਣੇ ਵਾਲਾ ਮਨੁੱਖ ਹੈ ਭਾਵ ਬੱਦਲਾਂ ਦੀ ਛਾਂ ਹੇਠਾਂ ਬੈਠ ਕੇ ਕੋਈ ਕੰਮ-ਕਾਰ ਕਰਦਾ ਹੈ ਤਾਂ ਛਾਂ ਦੇ ਨਾਸ ਹੋਣ ਮਗਰੋਂ ਦੁਖੀ ਹੁੰਦਾ ਹੈ। ਉਸੇ ਤਰ੍ਹਾਂ ਜਗਤ ਦਾ ਮੋਹ ਤੇ ਵਿਕਾਰ ਇਸ ਨੂੰ ਦੁੱਖ ਦੇਣ ਵਾਲੇ ਹਨ॥ ੩ ॥

## ਏਕ ਵਸਤੁ ਜੇ ਪਾਵੈ ਕੋਇ ॥ ਪੂਰਨ ਕਾਜੁ ਤਾਹੀ ਕਾ ਹੋਇ ॥

ਜੇ ਕੋਈ ਇਕ ਆਤਮ-ਵਸਤੂ ਨੂੰ ਪਾਵੇ ਤਾਂ ਉਸੇ ਦਾ ਕੰਮ ਪੂਰਾ ਹੋ ਜਾਂਦਾ ਹੈ।

## ਗੁਰ ਪ੍ਰਸਾਦਿ ਜਿਨਿ ਪਾਇਆ ਨਾਮੁ ॥
## ਨਾਨਕ ਆਇਆ ਸੋ ਪਰਵਾਨੁ ॥ ੪ ॥ ੨੦ ॥ ੩੩ ॥

ਜਿਸ ਨੇ ਗੁਰੂ ਦੀ ਕਿਰਪਾ ਨਾਲ ਨਾਮ ਪਾਇਆ ਹੈ। ਗੁਰੂ ਜੀ ਕਥਨ ਕਰਦੇ ਹਨ— ਉਹ ਪੁਰਸ਼ ਦੁਨੀਆਂ ਵਿਚ ਆਇਆ ਹੋਇਆ ਪ੍ਰਮਾਨੀਕ ਹੈ॥ ੪ ॥ ੨੦ ॥ ੩੭ ॥

## ਭੈਰਉ ਮਹਲਾ ੫ ॥

## ਸੰਤ ਕੀ ਨਿੰਦਾ ਜੋਨੀ ਭਵਨਾ ॥ ਸੰਤ ਕੀ ਨਿੰਦਾ ਰੋਗੀ ਕਰਨਾ ॥

ਸੰਤਾਂ ਦੀ ਨਿੰਦਿਆ ਕਰਨ ਵਾਲਾ ਪੁਰਸ਼ ਜੂਨੀਆਂ ਵਿਚ ਭਵਨਾ= ਫਿਰਦਾ ਹੈ। ਸੰਤਾਂ ਦੀ ਨਿੰਦਿਆ ਨੇ ਦੇਹ ਨੂੰ ਰੋਗੀ ਹੀ ਕਰਨਾ ਹੈ।

## ਸੰਤ ਕੀ ਨਿੰਦਾ ਦੂਖ ਸਹਾਮ ॥ ਡਾਨੁ ਦੈਤ ਨਿੰਦਕ ਕਉ ਜਾਮ ॥ ੧ ॥

ਸੰਤਾਂ ਦੀ ਨਿੰਦਿਆ ਕਰਨ ਵਾਲਾ ਪੁਰਸ਼ ਦੁੱਖ ਹੀ ਸਹਾਮ= ਸਹਾਰਦਾ ਹੈ। ਨਿੰਦਕ ਪੁਰਸ਼ ਨੂੰ ਜਮ ਹਮੇਸ਼ਾਂ ਡਾਨੁ= ਡੰਡ ਦੇਂਦਾ ਹੈ॥ ੧ ॥

**ਸੰਤ ਸੰਗਿ ਕਰਹਿ ਜੋ ਬਾਦੁ॥**
**ਤਿਨ ਨਿੰਦਕ ਨਾਹੀ ਕਿਛੁ ਸਾਦੁ॥੧॥ ਰਹਾਉ॥**

ਜੋ ਪੁਰਸ਼ ਸੰਤਾਂ ਨਾਲ ਮਿਲ ਕੇ ਬਾਦੁ= ਝਗੜੇ (ਹੁੱਜਤਾਂ ਆਦਿਕ) ਕਰਦਾ ਹੈ। ਉਸ ਨਿੰਦਕ ਨੂੰ ਜੀਉਣ ਦਾ ਕੁਝ ਸਵਾਦ ਨਹੀਂ ਹੈ॥ ੧॥ ਰਹਾਉ॥

**ਭਗਤ ਕੀ ਨਿੰਦਾ ਕੰਧੁ ਛੇਦਾਵੈ॥ ਭਗਤੀ ਕੀ ਨਿੰਦਾ ਨਰਕੁ ਭੁੰਚਾਵੈ॥**

ਭਗਤਾਂ ਦੀ ਨਿੰਦਿਆ ਕੀਤੀ ਹੋਈ ਇਸ ਦੇ ਕੰਧੁ= ਸਰੀਰ ਨੂੰ ਛੇਦਾਵੈ= ਛੇਦਨ (ਕੱਟਣਾ) ਕਰਦੀ ਹੈ, ਜਿਵੇਂ ਹਰਨਾਖਸ਼ ਦੇ ਸਰੀਰ ਨੂੰ ਕੱਟਿਆ ਸੀ।

ਭਗਤਾਂ ਦੀ ਕੀਤੀ ਹੋਈ ਨਿੰਦਿਆ, ਨਰਕ ਦਾ ਦੁੱਖ ਭੁਗਾਵੈ= ਭੁਗਾਉਂਦੀ ਹੈ।

**ਭਗਤ ਕੀ ਨਿੰਦਾ ਗਰਭ ਮਹਿ ਗਲੈ॥**
**ਭਗਤ ਕੀ ਨਿੰਦਾ ਰਾਜ ਤੇ ਟਲੈ॥੨॥**

ਭਗਤਾਂ ਦੀ ਨਿੰਦਿਆ ਕਰ ਕੇ ਮਾਂ ਦੇ ਗਰਭ ਵਿਚ ਗਲਦਾ ਹੈ। ਭਗਤਾਂ ਦੀ ਨਿੰਦਿਆ ਕਰ ਕੇ ਪਰਤੱਖ ਰਾਜ-ਗੱਦੀ ਤੋਂ ਟਲੈ= ਉਤਰ ਜਾਂਦਾ ਹੈ। *ਵਾ :-* ਰਾਜ= ਸਰੂਪ ਤੋਂ ਟਲ ਜਾਂਦਾ ਹੈ॥ ੨॥

**ਨਿੰਦਕ ਕੀ ਗਤਿ ਕਤਹੂ ਨਾਹਿ॥ ਆਪਿ ਬੀਜਿ ਆਪੇ ਹੀ ਖਾਹਿ॥**

ਨਿੰਦਕ ਦੀ ਕਿਤੇ ਭੀ ਗਤਿ= ਮੁਕਤੀ ਨਹੀਂ ਹੁੰਦੀ। ਉਹ ਆਪਣੇ ਬੀਜੇ ਹੋਏ (ਕਰਮਾਂ ਰੂਪ ਬੀਜ ਦੇ ਅਨੁਸਾਰ ਫਲ) ਨੂੰ ਆਪ ਹੀ ਖਾਂਦਾ ਹੈ।

**ਚੋਰ ਜਾਰ ਜੂਆਰ ਤੇ ਬੁਰਾ॥ ਅਣਹੋਦਾ ਭਾਰੁ ਨਿੰਦਕਿ ਸਿਰਿ ਧਰਾ॥੩॥**

ਚੋਰ, ਇਸਤ੍ਰੀਆਂ ਦੇ ਯਾਰ ਅਤੇ ਜੂਆ ਖੇਡਣ ਵਾਲੇ ਜੁਆਰੀਏ ਇਨ੍ਹਾਂ ਸਾਰਿਆਂ ਤੋਂ ਨਿੰਦਕ ਪੁਰਸ਼ ਬੁਰਾ ਹੈ। ਚੋਰ ਅਤੇ ਜੁਆਰੀਆਂ ਨੂੰ ਤਾਂ ਭਾਵੇਂ ਕੁਝ ਮਿਲ ਹੀ ਜਾਂਦਾ ਹੈ ਪਰ ਨਿੰਦਕਾਂ ਨੂੰ ਕੁਝ ਭੀ ਨਹੀਂ ਮਿਲਦਾ, ਉਹ ਸਗੋਂ, "ਬਿਨੁ ਮਜੂਰੀ ਭਾਰੁ ਪਹੁਚਾਵਣਿਆ॥*" ਨਿੰਦਕਾਂ ਨੇ ਆਪਣੇ ਸਿਰ ਉੱਤੇ ਅਣਹੋਂਦਾ ਪਾਪਾਂ ਦਾ ਭਾਰ ਚੁੱਕ ਲਿਆ ਹੈ। ਅਰਥਾਤ ਆਪਣੇ ਪਾਪ ਤਾਂ ਨਹੀਂ ਹਨ ਤੇ ਨਿੰਦਿਆ ਕਰ ਕੇ ਦੂਜਿਆਂ ਦੇ ਪਾਪਾਂ ਦਾ ਭਾਰ ਚੁੱਕ ਲਿਆ ਹੈ।

**ਪਾਰਬ੍ਰਹਮ ਕੇ ਭਗਤ ਨਿਰਵੈਰ॥ ਸੋ ਨਿਸਤਰੈ ਜੋ ਪੂਜੈ ਪੈਰ॥**

ਪਾਰਬ੍ਰਹਮ ਦੇ ਭਗਤ ਨਿਰਵੈਰ ਸੁਭਾਅ ਵਾਲੇ ਹਨ, ਉਹ ਕਿਸੇ ਨਾਲ ਵੈਰ ਨਹੀਂ ਕਰਦੇ। ਜੋ ਉਹਨਾਂ ਭਗਤਾਂ ਦੇ ਚਰਨਾਂ ਨੂੰ ਪੂਜਦਾ ਹੈ, ਉਹ ਸੰਸਾਰ ਤੋਂ ਤਰ ਜਾਂਦਾ ਹੈ।

**ਆਦਿ ਪੁਰਖਿ ਨਿੰਦਕੁ ਭੋਲਾਇਆ॥**
**ਨਾਨਕ ਕਿਰਤੁ ਨ ਜਾਇ ਮਿਟਾਇਆ॥੪॥੨੧॥੩੪॥**

ਗੁਰੂ ਜੀ ਕਥਨ ਕਰਦੇ ਹਨ— ਆਦਿ ਪੁਰਖਿ= ਪਰਮਾਤਮਾ ਨੇ ਆਪ ਹੀ ਨਿੰਦਕ ਨੂੰ ਭੁਲਾਉਣਾ ਕੀਤਾ ਹੈ।

*ਮਾਝ ਮਹਲਾ ੪, ਪੰਨਾ ੧੧੮

ਕਿਉਂਕਿ ਕਿਸੇ ਦਾ ਕੀਤਾ ਹੋਇਆ ਕਰਮ, ਫਲ ਭੋਗੇ ਤੋਂ ਬਿਨਾਂ ਮਿਟਾਇਆ ਨਹੀਂ ਜਾਂਦਾ॥ ੪॥ ੨੧॥ ੩੪॥

## ਭੈਰਉ ਮਹਲਾ ੫॥

ਪਰਮੇਸ਼ਰ ਦੇ ਨਾਮ ਦੀ ਮਹਿਮਾ ਇਸ ਸ਼ਬਦ ਦੁਆਰੇ ਸ੍ਰਵਣ ਕਰਾਉਂਦੇ ਹਨ-

**ਨਾਮੁ ਹਮਾਰੈ ਬੇਦ ਅਰੁ ਨਾਦ॥ ਨਾਮੁ ਹਮਾਰੈ ਪੂਰੇ ਕਾਜ॥**

ਸਾਡੇ ਪਾਸ ਪ੍ਰਭੂ ਦਾ ਨਾਮ ਵੇਦ ਪਾਠ ਹੈ ਅਤੇ ਪ੍ਰਭੂ ਦਾ ਨਾਮ ਹੀ ਨਾਦ= ਸੰਖ ਆਦਿਕ ਵਾਜਿਆਂ ਦਾ ਵਜਾਉਣਾ ਹੈ। ਅਰਥਾਤ ਪ੍ਰਭੂ ਦਾ ਨਾਮ ਹੀ ਬੇਦ= ਵਰਨ ਆਤਮਕ ਸ਼ਬਦ ਹੈ, ਨਾਮ ਹੀ ਨਾਦ= ਧੁੰਨ ਆਤਮਕ ਸ਼ਬਦ ਹੈ। *ਅਥਵਾ :—* ਸਾਡੇ ਪਾਸ ਪ੍ਰਭੂ ਦਾ ਨਾਮ ਹੀ ਵੇਦਾਂ ਦਾ ਨਾਦ= ਤਾਤਪਰਯ ਹੈ, *ਵਾ :-* ਵੇਦਾਂ ਦਾ ਨਾਦ= ਸ਼ਬਦ ਹੈ। ਪ੍ਰਭੂ ਦਾ ਨਾਮ ਹੀ ਸਾਡੇ ਸਾਰੇ ਕੰਮਾਂ ਨੂੰ ਪੂਰੇ= ਸਵਾਰਦਾ ਹੈ।

**ਨਾਮੁ ਹਮਾਰੈ ਪੂਜਾ ਦੇਵ॥ ਨਾਮੁ ਹਮਾਰੈ ਗੁਰ ਕੀ ਸੇਵ॥ ੧॥**

ਸਾਡੇ ਪਾਸ ਜੋ ਪ੍ਰਭੂ ਦਾ ਨਾਮ ਹੈ ਏਹੋ ਦੇਵਤੇ ਦੀ ਪੂਜਾ ਹੈ। ਸਾਡੇ ਪਾਸ ਜੋ ਨਾਮ-ਸਿਮਰਨ ਹੈ ਏਹੋ ਗੁਰੂ ਦੀ ਸੇਵਾ ਹੈ॥ ੧॥

**ਗੁਰਿ ਪੂਰੈ ਦ੍ਰਿੜਿਓ ਹਰਿ ਨਾਮੁ॥**
**ਸਭ ਤੇ ਊਤਮੁ ਹਰਿ ਹਰਿ ਕਾਮੁ॥ ੧॥ ਰਹਾਉ॥**

ਪੂਰਿਆਂ ਗੁਰਾਂ ਕਰ ਕੇ ਅਸਾਂ ਨੇ ਹਰੀ ਨਾਮ ਨੂੰ ਦ੍ਰਿੜ੍ਹ ਕੀਤਾ ਹੈ ਅਤੇ ਏਹ ਨਿਸਚੇ ਕੀਤਾ ਹੈ ਕਿ ਹਰਿ ਹਰਿ ਨਾਮ ਦਾ ਸਿਮਰਨ ਕਰਨਾ ਹੀ ਸਭ ਤੋਂ ਉੱਤਮ ਕੰਮ ਹੈ॥ ੧॥ ਰਹਾਉ॥

**ਨਾਮੁ ਹਮਾਰੈ ਮਜਨ ਇਸਨਾਨੁ॥ ਨਾਮੁ ਹਮਾਰੈ ਪੂਰਨ ਦਾਨੁ॥**

ਸਾਡੇ ਪਾਸ ਜੋ ਨਾਮ ਹੈ, ਏਹੋ ਮਜਨ= ਪਰਬਾਂ ਦਾ ਇਸ਼ਨਾਨ ਹੈ। ਸਾਡੇ ਪਾਸ ਜੋ ਨਾਮ ਹੈ, ਏਹੋ ਪੂਰਨ= ਸੰਪੂਰਨ ਦਾਨ ਦਾ ਦੇਣਾ ਕਰਦੇ ਹਾਂ।

**ਨਾਮੁ ਲੈਤ ਤੇ ਸਗਲ ਪਵੀਤ॥ ਨਾਮੁ ਜਪਤ ਮੇਰੇ ਭਾਈ ਮੀਤ॥ ੨॥**

ਜੋ ਨਾਮ ਜਪਦੇ ਹਨ ਉਹ ਸਾਰੇ ਪਵੀਤ= ਪਵਿੱਤਰ ਹਨ। ਨਾਮ ਜਪਣ ਵਾਲੇ ਮਨੁੱਖ ਮੇਰੇ ਭਰਾ ਤੇ ਮਿੱਤਰ ਹਨ॥ ੨॥

**ਨਾਮੁ ਹਮਾਰੈ ਸਉਣ ਸੰਜੋਗ॥ ਨਾਮੁ ਹਮਾਰੈ ਤ੍ਰਿਪਤਿ ਸੁਭੋਗ॥**

ਸਾਡੇ ਪਾਸ ਜੋ ਨਾਮ ਹੈ ਏਹੋ ਸਉਣ ਸੰਜੋਗ= ਸ਼ੁਭ ਸ਼ਗਨਾਂ ਦਾ ਮਿਲਾਪ ਹੈ। *ਵਾ :-* ਸਉਣ= ਸ਼ਾਸਤ੍ਰਾਂ ਦਾ ਸੰਜੋਗ= ਮਿਲਾਪ ਹੈ। ਨਾਮ-ਸਿਮਰਨ ਹੀ ਮੈਨੂੰ ਤ੍ਰਿਪਤੀ ਕਰਨ ਕਾਲਾ ਸ੍ਰੇਸ਼ਟ ਭੋਗ= ਪਦਾਰਥ ਹੈ।

**ਨਾਮੁ ਹਮਾਰੈ ਸਗਲ ਆਚਾਰ॥ ਨਾਮੁ ਹਮਾਰੈ ਨਿਰਮਲ ਬਿਉਹਾਰ॥ ੩॥**

ਇਕ ਨਾਮ-ਸਿਮਰਨ ਦੇ ਵਿਚ ਹੀ ਸਾਡੇ ਸਾਰੇ ਆਚਾਰ= ਕਰਤੱਬ ਹਨ। ਸਾਡੇ ਪਾਸ ਜੋ ਨਾਮ-ਸਿਮਰਨ ਹੈ, ਏਹੋ ਸਾਡਾ ਨਿਰਮਲ ਵਿਹਾਰ ਹੈ॥ ੩॥

**ਜਾ ਕੈ ਮਨਿ ਵਸਿਆ ਪ੍ਰਭੁ ਏਕੁ॥ ਸਗਲ ਜਨਾ ਕੀ ਹਰਿ ਹਰਿ ਟੇਕ॥**

ਜਿਨ੍ਹਾਂ ਦੇ ਮਨ ਵਿਚ ਇਕ ਪ੍ਰਭੂ (ਦਾ ਨਾਮ-ਸਿਮਰਨ) ਵਸਿਆ ਹੈ। ਉਹਨਾਂ ਸਾਰਿਆਂ ਜਨਾਂ ਦੀ ਹਰਿ ਹਰਿ ਨਾਮ ਹੀ ਓਟ ਰੂਪ ਹੈ। ਵਾ :-ਜਿਸ ਦੇ ਮਨ ਵਿਚ ਇਕ ਪ੍ਰਭੂ ਵਸਿਆ ਹੈ। ਹਰਿ ਹਰਿ ਨਾਮ ਦੇ ਪਰਤਾਪ ਕਰ ਕੇ ਉਹ ਸਾਰਿਆਂ ਜਨਾਂ ਦੀ ਟੇਕ= ਓਟ ਰੂਪ ਹੋਇਆ ਹੈ।

**ਮਨਿ ਤਨਿ ਨਾਨਕ ਹਰਿ ਗੁਣ ਗਾਉ॥**

[ਪੰਨਾ ੧੧੪੬]

**ਸਾਧਸੰਗਿ ਜਿਸੁ ਦੇਵੈ ਨਾਉ॥ ੪॥ ੨੨॥ ੩੫॥**

ਗੁਰੂ ਜੀ ਕਥਨ ਕਰਦੇ ਹਨ— ਉਹ ਪਰਮੇਸ਼ਰ ਸਤਸੰਗ ਦੁਆਰਾ ਜਿਸ ਨੂੰ ਨਾਮ ਦਾਨ ਦੇਂਦਾ ਹੈ। ਉਹ ਮਨੋਂ ਤਨੋਂ ਹੋ ਕੇ ਹਰੀ ਦੇ ਗੁਣਾਂ ਨੂੰ ਗਾਉਂਦਾ ਹੈ।

**ਭੈਰਉ ਮਹਲਾ ੫॥**

ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ-

**ਨਿਰਧਨ ਕਉ ਤੁਮ ਦੇਵਹੁ ਧਨਾ॥ ਅਨਿਕ ਪਾਪ ਜਾਹਿ ਨਿਰਮਲ ਮਨਾ॥**

ਜਿਸ ਨਾਮਹੀਣ ਨਿਰਧਨ ਨੂੰ ਆਪ ਨਾਮ-ਧਨ ਦੇਂਦੇ ਹੋ। ਉਸ ਦੇ ਅਨੇਕਾਂ ਪਾਪ ਮਿਟ ਜਾਂਦੇ ਹਨ ਅਤੇ ਮਨ ਸ਼ੁੱਧ ਹੋ ਜਾਂਦਾ ਹੈ।

**ਸਗਲ ਮਨੋਰਥ ਪੂਰਨ ਕਾਮ॥ ਭਗਤ ਅਪੁਨੇ ਕਉ ਦੇਵਹੁ ਨਾਮ॥ ੧॥**

ਜਿਸ ਆਪਣੇ ਭਗਤ ਜਨ ਨੂੰ ਨਾਮ ਦਾਨ ਦੇਂਦੇ ਹੋ। ਉਸ ਦੇ ਸਾਰੇ ਮਨੋਰਥ= ਸੰਕਲਪ ਅਤੇ ਕੰਮ ਪੂਰੇ ਹੋ ਜਾਂਦੇ ਹਨ।

**ਸਫਲ ਸੇਵਾ ਗੋਪਾਲ ਰਾਇ॥**

ਹੇ ਗੋਪਾਲ ਰਾਜੇ ! ਆਪ ਜੀ ਦੀ ਸੇਵਾ ਕੀਤੀ ਹੋਈ ਸਫਲ ਹੈ।

**ਕਰਨ ਕਰਾਵਨਹਾਰ ਸੁਆਮੀ ਤਾ ਤੇ ਬਿਰਥਾ ਕੋਇ ਨ ਜਾਇ॥ ੧॥ ਰਹਾਉ॥**

ਹੇ (ਸਭ ਕੁਝ) ਕਰਨ ਕਰਾਉਣ ਵਾਲੇ ਸੁਆਮੀ ! ਤੇਰੇ ਪਾਸੋਂ ਬਿਰਥਾ= ਖਾਲੀ ਕੋਈ ਭੀ ਨਹੀਂ ਜਾਂਦਾ॥ ੧॥ ਰਹਾਉ॥

**ਰੋਗੀ ਕਾ ਪ੍ਰਭ ਖੰਡਹੁ ਰੋਗ॥ ਦੁਖੀਏ ਕਾ ਮਿਟਾਵਹੁ ਪ੍ਰਭ ਸੋਗੁ॥**

ਪਰਤੱਖ ਰੋਗੀ ਦਾ, ਵਾ :- ਅਗਿਆਨ ਰੂਪ ਰੋਗ ਕਰ ਕੇ ਜੋ ਰੋਗੀ ਹੈ, ਉਸ ਦਾ ਅਗਿਆਨ ਰੂਪ ਰੋਗ ਹੇ ਪ੍ਰਭੂ ! ਆਪ ਖੰਡਨ ਕਰਦੇ ਹੋ। ਹੇ ਪ੍ਰਭੂ ! ਦੁਖੀਏ ਪੁਰਸ਼ ਦਾ ਆਪ ਸੋਗੁ=ਗੰਮ ਭੀ ਮਿਟਾ ਦੇਂਦੇ ਹੋ।

**ਨਿਥਾਵੇ ਕਉ ਤੁਮ੍ ਥਾਨਿ ਬੈਠਾਵਹੁ॥**

**ਦਾਸ ਅਪਨੇ ਕਉ ਭਗਤੀ ਲਾਵਹੁ॥ ੨॥**

ਨਿਥਾਵੇਂ (ਮਨੁੱਖ) ਨੂੰ ਪਰਤੱਖ ਥਾਂ ਉੱਤੇ (ਆਦਰ-ਮਾਣ ਨਾਲ) ਤੁਸੀਂ ਬਿਠਾਉਂਦੇ ਹੋ। ਵਾ :- ਨਿਥਾਵੇਂ

ਨੂੰ ਆਪ ਸਰੂਪ ਥਾਂ ਪਰ ਬਿਠਾਉਂਦੇ ਹੋ। ਆਪਣੇ ਦਾਸ ਨੂੰ ਭਗਤੀ ਕਰਨ ਵਿਚ ਲਾ ਲੈਂਦੇ ਹੋ॥ ੨॥

**ਨਿਮਾਣੇ ਕਉ ਪ੍ਰਭ ਦੇਤੋ ਮਾਨੁ॥ ਮੂੜ ਮੁਗਧੁ ਹੋਇ ਚਤੁਰ ਸੁਗਿਆਨੁ॥**

ਹੇ ਪ੍ਰਭੂ ! ਆਪ ਨਿਮਾਣੇ ਪੁਰਸ਼ ਨੂੰ ਮਾਨੁ= ਇੱਜ਼ਤ ਦੇਂਦੇ ਹੋ। ਹੇ ਪ੍ਰਭੂ ! ਆਪ ਮੂਰਖ ਨੂੰ ਚਤਰ ਕਰ ਦੇਂਦੇ ਹੋ ਅਤੇ ਮੁਗਧੁ= ਮਹਾ ਮੂਰਖ ਨੂੰ ਸੁਗਿਆਨੁ= ਸ੍ਰੇਸ਼ਟ ਗਿਆਨਵਾਨ ਕਰ ਦੇਂਦੇ ਹੋ।

**ਸਗਲ ਭਇਆਨ ਕਾ ਭਉ ਨਸੈ॥ ਜਨ ਅਪਨੇ ਕੈ ਹਰਿ ਮਨਿ ਬਸੈ॥ ੩॥**

ਹੇ ਹਰੀ ! ਜਿਸ ਆਪਣੇ ਸੇਵਕ ਜਨ ਦੇ ਮਨ ਵਿਚ ਆਪ ਵਸਦੇ ਹੋ। ਉਸ ਦੇ ਮਨ ਵਿਚੋਂ ਭਿਆਨਕ ਕਾਮ ਆਦਿਕਾਂ ਦਾ ਸਾਰਾ ਭਉ= ਡਰ ਨੱਸ ਜਾਂਦਾ ਹੈ॥ ੩॥

**ਪਾਰਬ੍ਰਹਮ ਪ੍ਰਭ ਸੂਖ ਨਿਧਾਨ॥ ਤਤੁ ਗਿਆਨੁ ਹਰਿ ਅੰਮ੍ਰਿਤ ਨਾਮ॥**

ਹੇ ਪਾਰਬ੍ਰਹਮ ਪ੍ਰਭੂ ! ਆਪ ਸਾਰਿਆਂ ਸੁਖਾਂ ਦੇ ਨਿਧਾਨ= ਖਜ਼ਾਨੇ ਹੋ। ਹੇ ਹਰੀ ! ਆਪ ਜੀ ਦੇ ਨਾਮ ਅੰਮ੍ਰਿਤ ਕਰ ਕੇ ਤਤੁ= ਯਥਾਰਥ-ਗਿਆਨ ਦੀ ਪ੍ਰਾਪਤੀ ਹੁੰਦੀ ਹੈ।

**ਕਰਿ ਕਿਰਪਾ ਸੰਤ ਟਹਲੈ ਲਾਏ॥**

**ਨਾਨਕ ਸਾਧੂ ਸੰਗਿ ਸਮਾਏ॥ ੪॥ ੨੩॥ ੩੬॥**

ਗੁਰੂ ਜੀ ਕਥਨ ਕਰਦੇ ਹਨ— ਆਪ ਜੀ ਨੇ ਕਿਰਪਾ ਕਰ ਕੇ ਜਿਨ੍ਹਾਂ ਨੂੰ ਸੰਤਾਂ ਦੀ ਸੇਵਾ ਵਿਚ ਲਗਾਇਆ ਹੈ। ਉਹ ਸੰਤਾਂ ਦੇ ਸੰਗ ਕਰ ਕੇ ਆਪ ਜੀ ਦੇ ਸਰੂਪ ਵਿਚ ਸਮਾਏ ਹਨ॥ ੪॥ ੨੩॥ ੩੬॥

## ਭੈਰਉ ਮਹਲਾ ੫॥

ਇਕ ਸਿੱਖ ਨੇ ਆ ਕੇ ਕਿਹਾ-"ਸੰਤ ਸਭਾ ਵਿਚ ਨਿਵਾਸ ਕਰਨ ਨਾਲ ਕਿਸ ਕਿਸ ਫਲ ਦੀ ਪ੍ਰਾਪਤੀ ਹੁੰਦੀ ਹੈ ?" *ਗੁਰ ਉੱਤਰ-*

**ਸੰਤ ਮੰਡਲ* ਮਹਿ ਹਰਿ ਮਨਿ ਵਸੈ॥ ਸੰਤ ਮੰਡਲ ਮਹਿ ਦੁਰਤੁ ਸਭੁ ਨਸੈ॥**

ਸੰਤਾਂ ਦੇ ਮੰਡਲ= ਅਸਥਾਨ ਵਿਚ ਨਿਵਾਸ ਕਰਨ ਨਾਲ ਹਰੀ ਆਪ ਮਨ ਵਿਚ ਵਸਦਾ ਹੈ। ਸੰਤ ਮੰਡਲ ਵਿਚ ਨਿਵਾਸ ਕਰਨ ਨਾਲ ਸਾਰੇ ਦੁਰਤੁ= ਪਾਪ ਨੱਸ ਜਾਂਦੇ ਹਨ।

**ਸੰਤ ਮੰਡਲ ਮਹਿ ਨਿਰਮਲ ਰੀਤਿ॥ ਸੰਤਸੰਗਿ ਹੋਇ ਏਕ ਪਰੀਤਿ॥ ੧॥**

ਸੰਤ ਮੰਡਲ ਵਿਚ ਨਿਵਾਸ ਕਰਨ ਨਾਲ ਨਿਰਮਲ ਰੀਤੀ ਦੀ ਪ੍ਰਾਪਤੀ ਹੁੰਦੀ ਹੈ। ਸੰਤਾਂ ਦੇ ਸੰਗ ਕਰ ਕੇ ਇਕ ਪ੍ਰਭੂ ਦੇ ਨਾਲ ਪ੍ਰੀਤੀ ਹੁੰਦੀ ਹੈ॥ ੧॥

**ਸੰਤ ਮੰਡਲੁ ਤਹਾ ਕਾ ਨਾਉ॥ ਪਾਰਬ੍ਰਹਮ ਕੇਵਲ ਗੁਣ ਗਾਉ॥ ੧॥ ਰਹਾਉ॥**

ਉਸ ਦਾ ਨਾਮ ਸੰਤ ਅਸਥਾਨ। ਜਿਥੇ ਕੇਵਲ ਪਾਰਬ੍ਰਹਮ ਦੇ ਗੁਣ ਗਾਏ ਜਾਂਦੇ ਹਨ॥ ੧॥ ਰਹਾਉ॥

---

**ਮੰਡਲ ਦਾ ਅਰਥ— ਅਸਥਾਨ, ਦਿਵਾਨ ਜਾਂ ਸਭਾ ਅਰਥਾਤ ਸੰਤਾਂ ਦੇ ਸਤਸੰਗ ਅਸਥਾਨ ਪਰ ਬੈਠਣ ਨਾਲ ਸਭ ਕੁਝ ਪ੍ਰਾਪਤ ਹੁੰਦਾ ਹੈ।*

**ਸੰਤ ਮੰਡਲ ਮਹਿ ਜਨਮ ਮਰਣੁ ਰਹੈ॥ਸੰਤ ਮੰਡਲ ਮਹਿ ਜਮੁ ਕਿਛੂ ਨ ਕਹੈ॥**

ਸੰਤ ਮੰਡਲ ਵਿਚ ਜਾਣ ਵਾਲਾ ਪੁਰਸ਼ ਜਨਮ ਮਰਨ ਤੋਂ ਰਹਿ ਜਾਂਦਾ ਹੈ। ਸੰਤ ਮੰਡਲ ਵਿਚ ਜਾਣ ਵਾਲੇ ਪੁਰਸ਼ ਨੂੰ ਜਮ ਕੁਝ ਨਹੀਂ ਕਹਿੰਦਾ।

**ਸੰਤ ਸੰਗਿ ਹੋਇ ਨਿਰਮਲ ਬਾਣੀ॥ਸੰਤ ਮੰਡਲ ਮਹਿ ਨਾਮੁ ਵਖਾਣੀ॥੨॥**

ਸੰਤਾਂ ਦੇ ਸੰਗ ਕਰ ਕੇ ਜੀਵ ਦੀ ਆਪਣੀ ਬਾਣੀ ਨਿਰਮਲ ਹੋ ਜਾਂਦੀ ਹੈ। ਸੰਤ ਮੰਡਲ ਵਿਚ ਨਾਮ ਦੀ ਪਰਸੰਸਾ ਕਥਨ ਕੀਤੀ ਜਾਂਦੀ ਹੈ॥ ੨॥

**ਸੰਤ ਮੰਡਲ ਕਾ ਨਿਹਚਲ ਆਸਨੁ॥ਸੰਤ ਮੰਡਲ ਮਹਿ ਪਾਪ ਬਿਨਾਸਨੁ॥**

ਸੰਤ ਮੰਡਲ ਦਾ ਆਸਣ ਅਚੱਲ ਹੈ, ਕਿਉਂਕਿ ਉਥੇ ਟਿਕ ਕੇ ਬੈਠਣਾ ਪੈਂਦਾ ਹੈ। ਸੰਤ ਮੰਡਲ ਵਿਚ ਬੈਠਣ ਕਰ ਕੇ ਜੀਵ ਦੇ ਸਾਰੇ ਪਾਪ ਨਾਸ ਹੋ ਜਾਂਦੇ ਹਨ।

**ਸੰਤ ਮੰਡਲ ਮਹਿ ਨਿਰਮਲ ਕਥਾ॥ਸੰਤ ਸੰਗਿ ਹਉਮੈ ਦੂਖ ਨਸਾ॥੩॥**

ਸੰਤ ਮੰਡਲ ਵਿਚ ਨਿਰਮਲ= ਪਰਮਾਤਮਾ ਦੀ ਕਥਾ ਹੁੰਦੀ ਹੈ, *ਵਾ :-* ਮਨ ਨੂੰ ਨਿਰਮਲ ਕਰਨ ਵਾਲੀ ਕਥਾ ਹੁੰਦੀ ਹੈ। ਸੰਤਾਂ ਦੇ ਸੰਗ ਕਰ ਕੇ ਹਉਮੈ ਦਾ ਦੁੱਖ ਨੱਸ ਜਾਂਦਾ ਹੈ॥ ੩॥

**ਸੰਤ ਮੰਡਲ ਕਾ ਨਹੀ ਬਿਨਾਸੁ॥ਸੰਤ ਮੰਡਲ ਮਹਿ ਹਰਿ ਗੁਣਤਾਸੁ॥**

ਸੰਤ ਮੰਡਲ= ਸਮਾਜ ਦਾ ਕਦੇ ਨਾਸ ਨਹੀਂ ਹੁੰਦਾ। ਸੰਤ ਮੰਡਲ ਵਿਚ ਸ਼ੁਭ ਗੁਣਾਂ ਦਾ ਤਾਸੁ= ਖਜ਼ਾਨਾ ਹਰੀ ਆਪ ਵਸਦਾ ਹੈ।

**ਸੰਤ ਮੰਡਲ ਠਾਕੁਰ ਬਿਸ੍ਰਾਮੁ॥**
**ਨਾਨਕ ਓਤਿ ਪੋਤਿ ਭਗਵਾਨੁ॥੪॥੨੪॥੩੭॥**

ਸੰਤ ਸਮਾਜ ਠਾਕੁਰ ਵਿਚ ਨਿਵਾਸ ਕਰਦਾ ਹੈ। ਗੁਰੂ ਜੀ ਕਥਨ ਕਰਦੇ ਹਨ— ਉਹ ਭਗਵਾਨ ਤੇ ਸੰਤ ਮੰਡਲ ਓਤਿ ਪੋਤਿ= ਤਾਣੇ ਪੇਟੇ ਵਾਂਗ ਆਪਸ ਵਿਚ ਅਭੇਦ ਰੂਪ ਹਨ ਅਰਥਾਤ ਇਕਮਿਕ॥ ੪॥ ੨੪॥ ੩੭॥

## ਭੈਰਉ ਮਹਲਾ ੫॥

**ਰੋਗੁ ਕਵਨੁ ਜਾਂ ਰਾਖੈ ਆਪਿ॥ਤਿਸੁ ਜਨ ਹੋਇ ਨ ਦੂਖੁ ਸੰਤਾਪੁ॥**

ਜਾਂ ਪ੍ਰਭੂ ਆਪ ਰਖਿਆ ਕਰਨ ਵਾਲਾ ਹੋਵੇ ਤਾਂ ਪ੍ਰਤੱਖ ਰੋਗ, *ਵਾ :-* ਅਗਿਆਨ ਰੂਪੀ ਰੋਗ, *ਵਾ :-* ਜਨਮ ਮਰਨ ਰੂਪੀ ਰੋਗ ਕੀ ਚੀਜ਼ ਹੈ, ਜੋ ਆ ਕੇ ਦੁੱਖ ਦੇਵੇ ਅਰਥਾਤ ਉਸ ਨੂੰ ਕੋਈ ਵੀ ਰੋਗ ਆ ਕੇ ਦੁੱਖ ਨਹੀਂ ਦੇਂਦਾ। ਉਸ ਪੁਰਸ਼ ਨੂੰ ਦੁੱਖਾਂ ਕਰ ਕੇ ਕੋਈ ਸੰਤਾਪ ਨਹੀਂ ਹੁੰਦਾ।

**ਜਿਸੁ ਊਪਰਿ ਪ੍ਰਭੁ ਕਿਰਪਾ ਕਰੈ॥ਤਿਸੁ ਊਪਰ ਤੇ ਕਾਲੁ ਪਰਹਰੈ॥੧॥**

ਜਿਸ ਉੱਤੇ ਪ੍ਰਭੂ ਕਿਰਪਾ ਦ੍ਰਿਸ਼ਟੀ ਕਰਦਾ ਹੈ। ਉਸ ਦੇ ਸਿਰ ਤੋਂ ਕਾਲ ਨੂੰ ਭੀ ਦੂਰ ਕਰ ਦੇਂਦਾ ਹੈ। ਜਾਂ ਉਸ ਦੇ ਸਿਰ ਤੋਂ ਕਾਲ ਪਰਹਰੈ= ਦੂਰ ਹੋ ਜਾਂਦਾ (ਟਲ ਜਾਂਦਾ) ਹੈ॥ ੧॥

## ਸਦਾ ਸਖਾਈ ਹਰਿ ਹਰਿ ਨਾਮੁ ॥

ਹਰਿ ਹਰਿ ਨਾਮ ਸਦਾ ਹੀ ਜੀਵ ਦੀ ਸਖਾਈ= ਸਹਾਇਤਾ ਕਰਨ ਵਾਲਾ ਹੈ। *ਵਾ :-* ਪਰਲੋਕ ਦਾ ਸਖਾਈ= ਮਿੱਤਰ ਹੈ।

## ਜਿਸੁ ਚੀਤਿ ਆਵੈ ਤਿਸੁ ਸਦਾ ਸੁਖੁ ਹੋਵੈ
## ਨਿਕਟਿ ਨ ਆਵੈ ਤਾ ਕੈ ਜਾਮੁ ॥ ੧ ॥ ਰਹਾਉ ॥

ਜਿਸ ਨੂੰ ਹਰੀ ਨਾਮ ਚੇਤੇ ਆਉਂਦਾ ਹੈ ਉਸ ਨੂੰ ਸਦਾ ਸੁਖ ਹੁੰਦਾ ਹੈ, ਫਿਰ ਉਸ ਦੇ ਨੇੜੇ ਜਾਮੁ= ਜਮ ਨਹੀਂ ਆਉਂਦਾ॥ ੧ ॥ ਰਹਾਉ॥

## ਜਬ ਇਹੁ ਨ ਸੋ ਤਬ ਕਿਨਹਿ ਉਪਾਇਆ ॥
## ਕਵਨ ਮੂਲ ਤੇ ਕਿਆ ਪ੍ਰਗਟਾਇਆ ॥

ਜਿਸ ਵੇਲੇ ਮਾਂ ਦੇ ਗਰਭ ਵਿਚ ਏਹ ਕੁਝ ਭੀ ਨਹੀਂ ਸੀ, ਉਸ ਵੇਲੇ ਇਸ ਨੂੰ ਚੇਤਨ ਸੱਤਾ ਦੇ ਕੇ ਕਿਸ ਨੇ ਪੈਦਾ ਕੀਤਾ ਸੀ ? ਅਤੇ ਰਕਤਬਿੰਦ ਦੇ ਗੰਦੇ ਪਾਣੀ ਰੂਪ ਕਿਸ ਮੂਲ ਤੋਂ ਕੀ ਸੋਹਣਾ ਸਰੂਪ ਪਰਗਟ ਕਰ ਦਿੱਤਾ ਹੈ।

## ਆਪਹਿ ਮਾਰਿ ਆਪਿ ਜੀਵਾਲੈ ॥
## ਅਪਨੇ ਭਗਤ ਕਉ ਸਦਾ ਪ੍ਰਤਿਪਾਲੈ ॥ ੨ ॥

ਉਹ ਆਪੇ ਮਾਰਦਾ ਹੈ ਆਪ ਹੀ ਜੀਵਾਉਂਦਾ ਹੈ। *ਅਥਵਾ :—* ਪਰਮੇਸ਼ਰ ਆਪ ਹੀ ਸੰਸਾਰ ਵਲੋਂ ਮਾਰ ਕੇ ਆਪਣੀ ਤਰਫ ਜੀਵਾਉਂਦਾ ਹੈ। ਆਪਣੇ ਭਗਤ ਦੀ ਹਮੇਸ਼ਾਂ ਪ੍ਰਤਿਪਾਲੈ= ਪਾਲਣਾ ਕਰਦਾ ਰਹਿੰਦਾ ਹੈ॥ ੨ ॥

## ਸਭ ਕਿਛੁ ਜਾਣਹੁ ਤਿਸ ਕੈ ਹਾਥ ॥ ਪ੍ਰਭੁ ਮੇਰੋ ਅਨਾਥ ਕੋ ਨਾਥ ॥

ਏਹ ਜਾਣ ਲਵੋ! ਕਿ ਸਭ ਕੁਝ ਉਸ ਪ੍ਰਭੂ ਦੇ ਹੱਥ ਵਿਚ ਹੈ। ਉਹ ਮੇਰਾ ਪ੍ਰਭੂ ਅਨਾਥਾਂ ਦਾ ਨਾਥ= ਸੁਆਮੀ ਹੈ।

## ਦੁਖ ਭੰਜਨੁ ਤਾ ਕਾ ਹੈ ਨਾਉ ॥ ਸੁਖ ਪਾਵਹਿ ਤਿਸ ਕੇ ਗੁਣ ਗਾਉ ॥ ੩ ॥

ਉਸ ਦਾ ਨਾਮ ਦੁੱਖ ਭੰਜਨ ਹੈ ਅਰਥਾਤ ਦੁੱਖਾਂ ਦੇ ਨਾਸ ਕਰਨ ਵਾਲਾ ਹੈ। ਜੋ ਪੁਰਸ਼ ਉਸ ਦੇ ਗੁਣ ਗਾਉਂਦਾ ਹੈ, ਓਹੀ ਸੁਖ ਪਾਉਂਦਾ ਹੈ॥ ੩ ॥

## ਸੁਣਿ ਸੁਆਮੀ ਸੰਤਨ ਅਰਦਾਸਿ ॥ ਜੀਉ ਪ੍ਰਾਨ ਧਨੁ ਤੁਮ੍ਹਰੈ ਪਾਸਿ ॥

ਹੇ ਸੁਆਮੀ ! ਤੂੰ ਸੰਤਾਂ ਦੀ ਅਰਦਾਸ ਸੁਣਦਾ ਹੈਂ ਜਿਨ੍ਹਾਂ ਸੰਤਾਂ ਦਾ ਜੀਅ, ਪ੍ਰਾਣ ਅਤੇ ਧਨ ਆਦਿਕ ਸਭ ਕੁਝ ਆਪ ਜੀ ਦੇ ਪਾਸ ਅਰਪਣ ਹੈ।

## ਇਹੁ ਜਗੁ ਤੇਰਾ ਸਭ ਤੁਝਹਿ ਧਿਆਏ ॥

[ਪੰਨਾ ੧੧੪੭]

## ਕਰਿ ਕਿਰਪਾ ਨਾਨਕ ਸੁਖੁ ਪਾਏ ॥ ੪ ॥ ੨੫ ॥ ੩੮ ॥

ਏਹ ਜਗਤ ਆਪ ਜੀ ਦਾ ਹੈ, ਸਾਰੇ ਜੀਵ ਆਪ ਜੀ ਨੂੰ ਧਿਆਉਂਦੇ ਹਨ। ਗੁਰੂ ਜੀ ਕਥਨ ਕਰਦੇ ਹਨ— ਜਿਸ ਉੱਤੇ ਆਪ ਕਿਰਪਾ ਕਰਦੇ ਹੋ, ਓਹੀ ਸੁਖਾਂ ਨੂੰ ਪਾਉਂਦਾ ਹੈ॥ ੪॥ ੨੫॥ ੩੮॥

## ਭੈਰਉ ਮਹਲਾ ੫ ॥

## ਤੇਰੀ ਟੇਕ ਰਹਾ ਕਲਿ ਮਾਹਿ ॥ ਤੇਰੀ ਟੇਕ ਤੇਰੇ ਗੁਣ ਗਾਹਿ ॥

ਕਲਜੁਗ ਵਿਚ, *ਵਾ :-* ਕਲਿ= ਕਲਾ ਰੂਪ ਸੰਸਾਰ ਵਿਚ ਹੇ ਪ੍ਰਭੂ ! ਮੈਂ ਤੇਰੀ ਟੇਕ= ਓਟ ਵਿਚ ਰਹਿੰਦਾ ਹਾਂ। *ਵਾ :-* ਤੇਰੀ ਓਟ ਕਰ ਕੇ ਸੁਖੀ ਰਹਿੰਦਾ ਹਾਂ। ਤੇਰੀ ਟੇਕ= ਓਟ ਵਿਚ ਰਹਿ ਕੇ ਤੇਰੇ ਹੀ ਗੁਣ ਗਾਉਂਦਾ ਹਾਂ।

## ਤੇਰੀ ਟੇਕ ਨ ਪੋਹੈ ਕਾਲੁ ॥ ਤੇਰੀ ਟੇਕ ਬਿਨਸੈ ਜੰਜਾਲੁ ॥ ੧ ॥

ਆਪ ਜੀ ਦੀ ਟੇਕ= ਓਟ ਲੈਣ ਨਾਲ ਜਮਕਾਲ ਪੋਹੇ= ਛੋਂਹਦਾ ਨਹੀਂ ਹੈ। ਆਪ ਜੀ ਦੀ ਟੇਕ= ਓਟ ਲੈਣ ਨਾਲ ਜਨਮ ਮਰਨ ਰੂਪ ਜੰਜਾਲੁ= ਧੰਦਾ ਮਿਟ ਜਾਂਦਾ ਹੈ॥ ੧॥

## ਦੀਨ ਦੁਨੀਆ ਤੇਰੀ ਟੇਕ ॥

## ਸਭ ਮਹਿ ਰਵਿਆ ਸਾਹਿਬੁ ਏਕ ॥ ੧ ॥ ਰਹਾਉ ॥

ਹੇ ਸਾਹਿਬ ! ਦੀਨ ਦੁਨੀਆ= ਲੋਕ ਪਰਲੋਕ ਵਿਚ ਆਪ ਜੀ ਦੀ ਓਟ ਹੈ। ਕਿਉਂਕਿ ਇਕ ਤੂੰ ਹੀ ਸਾਰਿਆਂ ਵਿਚ ਰਵਿਆ= ਪੂਰਨ ਹੋ ਰਿਹਾ ਹੈਂ॥ ੧॥ ਰਹਾਉ॥

## ਤੇਰੀ ਟੇਕ ਕਰਉ ਆਨੰਦ ॥ ਤੇਰੀ ਟੇਕ ਜਪਉ ਗੁਰ ਮੰਤ ॥

ਹੇ ਪ੍ਰਭੂ ! ਤੇਰੀ ਓਟ ਕਰ ਕੇ ਮੈਂ ਅਨੰਦ ਭੋਗਣਾ ਕਰਦਾ ਹਾਂ। ਹੇ ਪ੍ਰਭੂ ! ਤੇਰੀ ਓਟ ਕਰ ਕੇ ਹੀ ਮੈਂ ਗੁਰੂ ਦਾ ਮੰਤ= ਉਪਦੇਸ਼ ਜਪਦਾ ਹਾਂ।

## ਤੇਰੀ ਟੇਕ ਤਰੀਐ ਭਉ ਸਾਗਰੁ ॥ ਰਾਖਣਹਾਰੁ ਪੂਰਾ ਸੁਖ ਸਾਗਰੁ ॥ ੨ ॥

ਹੇ ਪ੍ਰਭੂ ! ਤੇਰੀ ਓਟ ਕਰ ਕੇ ਹੀ ਭੈ ਦਾਇਕ(ਸੰਸਾਰ) ਸਮੁੰਦਰ ਤੋਂ ਤਰਨਾ ਹੁੰਦਾ ਹੈ। ਹੇ ਪ੍ਰਭੂ ! ਤੂੰ ਹੀ ਰਖਿਆ ਕਰਨ ਵਾਲਾ ਹੈਂ ਅਤੇ ਤੂੰ ਹੀ ਪੂਰਾ ਸੁਖਾਂ ਦਾ ਸਮੁੰਦਰ ਹੈਂ॥ ੨॥

## ਤੇਰੀ ਟੇਕ ਨਾਹੀ ਭਉ ਕੋਇ ॥ ਅੰਤਰਜਾਮੀ ਸਾਚਾ ਸੋਇ ॥

ਆਪ ਜੀ ਦੀ ਓਟ ਵਿਚ ਰਹਿਣ ਵਾਲੇ ਨੂੰ ਕੋਈ ਡਰ ਨਹੀਂ ਹੁੰਦਾ। ਸੋ ਤੂੰ ਆਪ ਹੀ ਅੰਤਰਜਾਮੀ= ਅੰਦਰ ਦੀਆਂ ਜਾਣਨ ਵਾਲਾ ਹੈਂ ਅਤੇ ਸੋਇ= ਸੋਭਾ ਵਾਲਾ ਹੈਂ।

## ਤੇਰੀ ਟੇਕ ਤੇਰਾ ਮਨਿ ਤਾਣੁ ॥ ਈਹਾਂ ਊਹਾਂ ਤੂ ਦੀਬਾਣੁ ॥ ੩ ॥

ਤਨ ਵਿਚ ਆਪ ਜੀ ਦੀ ਟੇਕ= ਓਟ ਹੈ ਤੇ ਮਨ ਵਿਚ ਭੀ ਆਪ ਜੀ ਦਾ ਤਾਣੁ= ਬਲ ਹੈ। ਈਹਾਂ ਊਹਾਂ= ਲੋਕ ਪ੍ਰਲੋਕ ਵਿਚ ਤੂੰ ਹੀ ਮੇਰਾ ਦੀਬਾਣੁ= ਆਸਰਾ ਰੂਪ ਹੈਂ॥ ੩॥

**ਤੇਰੀ ਟੇਕ ਤੇਰਾ ਭਰਵਾਸਾ ॥ ਸਗਲ ਧਿਆਵਹਿ ਪ੍ਰਭ ਗੁਣਤਾਸਾ ॥**

ਮੈਨੂੰ ਭੀ ਤੇਰੀ ਓਟ ਹੈ ਅਤੇ ਸਾਰਿਆਂ ਜੀਵਾਂ ਨੂੰ ਭੀ ਆਪ ਜੀ ਦਾ ਭਰੋਸਾ ਹੈ। ਹੇ ਗੁਣਾਂ ਦੇ ਖਜ਼ਾਨੇ ਪ੍ਰਭੂ ! ਸਾਰੇ ਜੀਵ ਆਪ ਜੀ ਨੂੰ ਧਿਆਉਂਦੇ ਹਨ।

**ਜਪਿ ਜਪਿ ਅਨਦੁ ਕਰਹਿ ਤੇਰੇ ਦਾਸਾ ॥**

**ਸਿਮਰਿ ਨਾਨਕ ਸਾਚੇ ਗੁਣਤਾਸਾ ॥ ੪ ॥ ੨੬ ॥ ੩੯ ॥**

ਤੇਰੇ ਦਾਸ ਤੇਰੇ ਨਾਮ ਨੂੰ ਜਪ-ਜਪ ਕੇ ਅਨੰਦ ਮਾਣਦੇ ਹਨ। ਗੁਰੂ ਜੀ ਕਥਨ ਕਰਦੇ ਹਨ— ਹੇ ਗੁਣਾਂ ਦੇ ਸਮੁੰਦਰ ਸੱਚੇ ਵਾਹਿਗੁਰੂ ! ਮੈਂ ਭੀ ਅੱਠੇ ਪਹਰ ਆਪ ਜੀ ਨੂੰ ਸਿਮਰਦਾ ਹਾਂ॥ ੪॥ ੨੬॥ ੩੯॥

**ਭੈਰਉ ਮਹਲਾ ੫ ॥**

**ਪ੍ਰਥਮੇ ਛੋਡੀ ਪਰਾਈ ਨਿੰਦਾ ॥ ਉਤਰਿ ਗਈ ਸਭ ਮਨ ਕੀ ਚਿੰਦਾ ॥**

ਜਿਸ ਨੇ ਪਹਿਲੇ ਪਰਾਈ= ਦੂਜਿਆਂ ਦੀ ਨਿੰਦਿਆ ਕਰਨੀ ਛੱਡ ਦਿੱਤੀ ਹੈ। ਉਸ ਦੇ ਮਨ ਦੀ ਸਾਰੀ ਚਿੰਦਾ= ਚਿੰਤਾ ਉਤਰ ਗਈ ਹੈ।

**ਲੋਭੁ ਮੋਹੁ ਸਭੁ ਕੀਨੋ ਦੂਰਿ ॥ ਪਰਮ ਬੈਸਨੋ ਪ੍ਰਭ ਪੇਖਿ ਹਜੂਰਿ ॥ ੧ ॥**

ਜਿਸ ਨੇ ਪਦਾਰਥਾਂ ਦਾ ਲੋਭ ਅਤੇ ਸਾਰਿਆਂ ਸਬੰਧੀਆਂ ਦਾ ਮੋਹ ਦੂਰ ਕੀਤਾ ਹੈ। ਉਹ ਪਰਮ ਬੈਸਨੋ= ਵਿਸ਼ਨੂੰ ਦਾ ਵੱਡਾ ਭਗਤ ਹੈ ਅਤੇ ਪ੍ਰਭੂ ਨੂੰ ਹਾਜ਼ਰਾ ਹਜ਼ੂਰ ਵੇਖਦਾ ਹੈ॥ ੧॥

**ਐਸੋ ਤਿਆਗੀ ਵਿਰਲਾ ਕੋਇ ॥**

**ਹਰਿ ਹਰਿ ਨਾਮੁ ਜਪੈ ਜਨੁ ਸੋਇ ॥ ੧ ॥ ਰਹਾਉ ॥**

ਅਜੇਹਾ ਤਿਆਗੀ ਕੋਈ ਵਿਰਲਾ ਹੀ ਪੁਰਸ਼ ਹੈ। ਉਹ ਗੁਰਮੁਖ ਜਨ ਹਰਿ ਹਰਿ ਨਾਮ ਨੂੰ ਜਪਦਾ ਹੈ॥ ੧॥ ਰਹਾਉ॥

**ਅਹੰਬੁਧਿ ਕਾ ਛੋਡਿਆ ਸੰਗੁ ॥ ਕਾਮ ਕ੍ਰੋਧ ਕਾ ਉਤਰਿਆ ਰੰਗੁ ॥**

ਜਿਸ ਨੇ ਹੰਗਤਾ ਵਾਲੀ ਬੁੱਧੀ ਦਾ ਸੰਗੁ= ਸਾਥ ਛੱਡ ਦਿੱਤਾ ਹੈ। ਉਸ ਦੇ ਮਨ ਤੋਂ ਕਾਮ ਕ੍ਰੋਧ ਦਾ ਰੰਗ ਉਤਰ ਗਿਆ ਹੈ।

**ਨਾਮ ਧਿਆਏ ਹਰਿ ਹਰਿ ਹਰੇ ॥ ਸਾਧ ਜਨਾ ਕੈ ਸੰਗਿ ਨਿਸਤਰੇ ॥ ੨ ॥**

ਜੋ ਮਨ ਕਰ ਕੇ ਹਰੀ ਨਾਮ ਨੂੰ, ਬਾਣੀ ਦੁਆਰਾ ਹਰੀ ਨਾਮ ਨੂੰ, ਤਨ ਕਰ ਕੇ ਹਰੀ ਨਾਮ ਨੂੰ ਧਿਆਉਂਦੇ ਹਨ। *ਵਾ :-* ਹਰਇਕ ਜੀਵਾਂ ਨੂੰ ਹਰਿਆਂ ਕਰਨ ਵਾਲੇ ਹਰੀ ਦੇ ਨਾਮ ਨੂੰ ਜੋ ਧਿਆਉਂਦੇ ਹਨ, ਉਹ ਸੰਤ ਜਨਾਂ ਦੇ ਸੰਗ ਕਰ ਕੇ ਸੰਸਾਰ ਤੋਂ ਪਾਰ ਉਤਰ ਗਏ ਹਨ॥ ੨॥

**ਬੈਰੀ ਮੀਤ ਹੋਏ ਸੰਮਾਨ ॥ ਸਰਬ ਮਹਿ ਪੂਰਨ ਭਗਵਾਨ ॥**

ਉਨ੍ਹਾਂ ਦੀ ਦ੍ਰਿਸ਼ਟੀ ਵਿਚ ਵੈਰੀ ਤੇ ਮਿੱਤਰ ਇਕ ਸਮਾਨ ਹੋਏ ਹਨ। ਅਤੇ ਉਹ ਸਾਰਿਆਂ ਵਿਚ ਭਗਵਾਨ ਨੂੰ ਪੂਰਨ ਦੇਖਦੇ ਹਨ।

**ਪ੍ਰਭ ਕੀ ਆਗਿਆ ਮਾਨਿ ਸੁਖੁ ਪਾਇਆ॥**
**ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ॥ ੩॥**

ਉਨ੍ਹਾਂ ਨੇ ਪ੍ਰਭ ਦੀ ਆਗਿਆ ਨੂੰ ਮੰਨ ਕੇ ਸੁਖ ਪਾਇਆ ਹੈ। ਜਿਨ੍ਹਾਂ ਨੂੰ ਪੂਰਿਆਂ ਗੁਰਾਂ ਨੇ ਹਰੀ ਨਾਮ ਦ੍ਰਿੜ੍ਹ ਕਰਵਾਇਆ ਹੈ॥ ੩॥

**ਕਰਿ ਕਿਰਪਾ ਜਿਸੁ ਰਾਖੈ ਆਪਿ॥ ਸੋਈ ਭਗਤੁ ਜਪੈ ਨਾਮ ਜਾਪ॥**

ਪਰਮੇਸ਼ਰ ਆਪ ਕਿਰਪਾ ਦ੍ਰਿਸ਼ਟੀ ਕਰ ਕੇ ਜਿਸ ਨੂੰ ਰੱਖਦਾ ਹੈ। ਓਹੀ ਪੂਰਨ ਭਗਤ ਹੈ, ਓਹੀ 'ਸਤਿ ਨਾਮ' ਜਪ ਨੂੰ ਜਪਦਾ ਹੈ।

**ਮਨਿ ਪ੍ਰਗਾਸੁ ਗੁਰ ਤੇ ਮਤਿ ਲਈ॥**
**ਕਹੁ ਨਾਨਕ ਤਾ ਕੀ ਪੂਰੀ ਪਈ॥ ੪॥ ੨੭॥ ੪੦॥**

ਜਿਸ ਨੇ ਸਤਿਗੁਰਾਂ ਤੋਂ ਮਤਿ= ਸਿਖਿਆ ਲਈ ਹੈ ਉਸ ਦੇ ਮਨ ਵਿਚ ਗਿਆਨ ਦਾ ਪ੍ਰਕਾਸ਼ ਹੋਇਆ ਹੈ। ਗੁਰੂ ਜੀ ਕਥਨ ਕਰਦੇ ਹਨ— ਉਸ ਦੀ ਪੂਰੀ ਪਤਿ= ਇੱਜ਼ਤ ਪਈ ਹੈ। ਯਾਂ ਉਸ ਦੀ ਹਰ ਕੰਮ ਵਿਚ ਪੂਰੀ ਪਈ ਹੈ॥ ੪॥ ੨੭॥ ੪੦॥

## ਭੈਰਉ ਮਹਲਾ ੫॥

**ਉਥਾਨਕਾ:**-ਇਕ ਸਿੱਖ ਨੇ ਹਜ਼ੂਰ ਦੇ ਪਾਸ ਆ ਕੇ ਮੱਥਾ ਟੇਕ ਕੇ ਬੇਨਤੀ ਕੀਤੀ— "ਕੋਈ ਆਖਦਾ ਹੈ: ਧਨ ਵਿਚ ਸੁਖ ਹੈ, ਕੋਈ ਕਹਿੰਦਾ ਹੈ: ਨਿਰਤਕਾਰੀ ਵੇਖਣ ਵਿਚ ਸੁਖ ਹੈ, ਕੋਈ ਆਖਦਾ ਹੈ: ਬਹੁਤਿਆਂ ਦੇਸ਼ਾਂ ਵਿਚ ਫਿਰਨ ਨਾਲ ਹੀ ਸੁਖ ਹੈ: ਆਪ ਕਿਰਪਾ ਕਰ ਕੇ ਦੱਸੋ ਸੁਖ ਕਿਸ ਵਿਚ ਹੈ?" ਸਿੱਖ ਤੋਂ ਇਹ ਗੱਲਾਂ ਸੁਣ ਕੇ ਗੁਰੂ ਜੀ ਇਸ ਸ਼ਬਦ ਦੁਆਰਾ ਉਸ ਨੂੰ ਸਮਝਾਉਂਦੇ ਹਨ :-

**ਸੁਖੁ ਨਾਹੀ ਬਹੁਤੈ ਧਨਿ ਖਾਟੇ॥ ਸੁਖੁ ਨਾਹੀ ਪੇਖੇ ਨਿਰਤਿ ਨਾਟੇ॥**

ਬਹੁਤੇ ਧਨ ਦੇ ਖੱਟਣ ਵਿਚ ਭੀ ਸੁਖ ਨਹੀਂ ਹੈ।* ਨਿਰਤਕਾਰੀਆਂ ਤੇ ਨਕਲਾਂ ਤਮਾਸ਼ੇ (ਨਾਚ ਤੇ ਮੁਜਰੇ) ਦੇਖਣ ਵਿਚ ਭੀ ਸੁਖ ਨਹੀਂ ਹੈ। ਯਾਂ ਨਟਾਂ ਦੀਆਂ ਨਿਰਤਕਾਰੀਆਂ ਦੇਖਣ ਵਿਚ ਭੀ ਸੁਖ ਨਹੀਂ ਹੈ।

**ਸੁਖੁ ਨਾਹੀ ਬਹੁ ਦੇਸ ਕਮਾਏ॥ ਸਰਬ ਸੁਖਾ ਹਰਿ ਹਰਿ ਗੁਣ ਗਾਏ॥ ੧॥**

ਬਹੁਤੇ ਦੇਸ਼ਾਂ ਦੇ ਰਾਜ ਕਮਾਉਣ ਵਾਲੇ ਨੂੰ ਭੀ ਸੁਖ ਨਹੀਂ ਹੁੰਦਾ। *ਪ੍ਰਸ਼ਨ:* ਜੀ, ਫੇਰ ਸੁਖ ਕਿਵੇਂ ਪ੍ਰਾਪਤ ਹੋਵੇ? *ਉੱਤਰ :-* ਹਰਿ ਹਰਿ ਦੇ ਗੁਣ ਗਾਉਣ ਨਾਲ ਹੀ ਸਾਰੇ ਸੁਖ ਪ੍ਰਾਪਤ ਹੁੰਦੇ ਹਨ॥ ੧॥

**ਸੂਖ ਸਹਜ ਆਨੰਦ ਲਹਹੁ॥**

ਨਾਮ ਜਪ ਕੇ ਅੱਚੁਤ ਸੁਖ ਦੇ ਅਨੰਦ ਨੂੰ ਲੈਣਾ ਕਰੋ।

**ਸਾਧਸੰਗਤਿ ਪਾਈਐ ਵਡਭਾਗੀ**

---

*ਯਥਾ :- ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ॥ ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ॥ (ਪੰਨਾ ੧੦੧੯)

**ਗੁਰਮੁਖਿ ਹਰਿ ਹਰਿ ਨਾਮੁ ਕਹਹੁ ॥੧॥ ਰਹਾਉ ॥**

ਵੱਡਿਆਂ ਭਾਗਾਂ ਨਾਲ ਸਤਸੰਗਤ ਪ੍ਰਾਪਤ ਹੁੰਦੀ ਹੈ, ਸਤਸੰਗਤ ਵਿਚ ਜਾ ਕੇ ਗੁਰਮੁਖਿ= ਗੁਰਾਂ ਦੁਆਰੇ ਹਰਿ ਹਰਿ ਨਾਮ ਨੂੰ ਲਵੋ॥ ੧॥ ਰਹਾਉ॥

**ਬੰਧਨ ਮਾਤ ਪਿਤਾ ਸੁਤ ਬਨਿਤਾ ॥**

**ਬੰਧਨ ਕਰਮ ਧਰਮ ਹਉ ਕਰਤਾ ॥**

ਸੰਸਾਰ ਵਿਚ ਮਾਂ, ਪਿਉ, ਪੁੱਤਰ ਅਤੇ ਬਨਿਤਾ= ਇਸਤ੍ਰੀ ਆਦਿਕ ਸਭ ਸਬੰਧੀ ਬੰਧਨ ਰੂਪ ਹਨ। ਹਉ= ਹੰਗਤਾ ਦੇ ਸਹਿਤ ਹੋ ਕੇ ਜੋ ਕਰਮ ਧਰਮ ਕਰਦਾ ਹੈ, ਇਹ ਭੀ ਬੰਧਨ ਰੂਪ ਹਨ।

**ਬੰਧਨ ਕਾਟਨਹਾਰੁ ਮਨਿ ਵਸੈ ॥**

**ਤਉ ਸੁਖੁ ਪਾਵੈ ਨਿਜ ਘਰਿ ਬਸੈ ॥੨॥**

ਬੰਧਨਾਂ ਦੇ ਕੱਟਣ ਵਾਲਾ ਵਾਹਿਗੁਰੂ ਦਾ ਨਾਮ ਮਨ ਵਿਚ ਵੱਸ ਜਾਵੇ। ਤਾਂ ਹੀ ਆਪਣੇ ਸਰੂਪ-ਘਰ ਵਿਚ ਵਸ ਕੇ ਸੁਖਾਂ ਨੂੰ ਪਾਉਂਦਾ ਹੈ॥ ੨॥

**ਸਭਿ ਜਾਚਿਕ ਪ੍ਰਭ ਦੇਵਨਹਾਰ ॥ ਗੁਣ ਨਿਧਾਨ ਬੇਅੰਤ ਅਪਾਰ ॥**

ਸਾਰੇ ਜਾਚਿਕ= ਮੰਗਣ ਵਾਲੇ ਹਨ ਇਕ ਪ੍ਰਭੂ ਹੀ ਸਭ ਨੂੰ ਦੇਣ ਵਾਲਾ ਹੈ। ਉਹ ਅਪਾਰ ਪ੍ਰਭੂ ਬੇਅੰਤ ਗੁਣਾਂ ਦਾ ਨਿਧਾਨ= ਖਜ਼ਾਨਾ ਹੈ॥

**ਜਿਸ ਨੋ ਕਰਮੁ ਕਰੇ ਪ੍ਰਭੁ ਅਪਨਾ ॥**

**ਹਰਿ ਹਰਿ ਨਾਮੁ ਤਿਨੈ ਜਨਿ ਜਪਨਾ ॥੩॥**

ਆਪਣਾ ਦਾਸ ਜਾਣ ਕੇ ਜਿਸ ਉੱਤੇ ਪ੍ਰਭੂ ਕਰਮੁ= ਕਿਰਪਾ ਕਰਦਾ ਹੈ। ਉਸ ਜਨਿ= ਪੁਰਸ਼ ਨੇ ਹਰਿ ਹਰਿ ਨਾਮ ਜਪਣਾ ਕੀਤਾ ਹੈ॥ ੩॥

**ਗੁਰ ਅਪਨੇ ਆਗੈ ਅਰਦਾਸਿ ॥ ਕਰਿ ਕਿਰਪਾ ਪੁਰਖ ਗੁਣਤਾਸਿ ॥**

ਮੈਂ ਤਾਂ ਆਪਣੇ ਗੁਰਾਂ ਅੱਗੇ ਅਰਦਾਸਿ= ਬੇਨਤੀ ਕਰਦਾ ਹਾਂ। ਹੇ ਸ਼ੁਭ ਗੁਣਾਂ ਦੇ ਖਜ਼ਾਨੇ ਅਕਾਲ ਪੁਰਖ! ਤੂੰ ਹੀ ਮੇਰੇ ਉੱਤੇ ਕਿਰਪਾ ਕਰ।

**ਕਹੁ ਨਾਨਕ ਤੁਮਰੀ ਸਰਣਾਈ ॥**

**ਜਿਉ ਭਾਵੈ ਤਿਉ ਰਖਹੁ ਗੁਸਾਈ ॥੪॥੨੮॥੪੧॥**

ਗੁਰੂ ਜੀ ਕਥਨ ਕਰਦੇ ਹਨ— ਮੈਂ ਆਪ ਜੀ ਦੀ ਸ਼ਰਨ ਆਇਆ ਹਾਂ। ਹੇ ਗੁਸਾਈ= ਸੁਆਮੀ ਜੀ ! ਜਿਵੇਂ ਭਾਵੇ ਆਪ ਓਵੇਂ ਹੀ ਮੈਨੂੰ ਰੱਖ ਲਓ॥ ੪॥ ੨੮॥ ੪੧॥

**ਭੈਰਉ ਮਹਲਾ ੫ ॥**

**ਗੁਰ ਮਿਲਿ ਤਿਆਗਿਓ ਦੂਜਾ ਭਾਉ ॥**

[ਪੰਨਾ ੧੧੪੮]

**ਗੁਰਮੁਖਿ ਜਪਿਓ ਹਰਿ ਕਾ ਨਾਉ॥**

ਅਸਾਂ ਨੇ ਗੁਰਾਂ ਨਾਲ ਮਿਲ ਕੇ ਦ੍ਵੈਤ ਭਾਵ ਨੂੰ ਛੱਡਿਆ ਹੈ। ਗੁਰਾਂ ਦੁਆਰੇ ਅਸਾਂ ਨੇ ਹਰੀ ਨਾਮ ਨੂੰ ਜਪਿਆ ਹੈ।

**ਬਿਸਰੀ ਚਿੰਤ ਨਾਮਿ ਰੰਗੁ ਲਾਗਾ॥**

**ਜਨਮ ਜਨਮ ਕਾ ਸੋਇਆ ਜਾਗਾ॥੧॥**

ਨਾਮ-ਸਿਮਰਨ ਵਿਚ ਰੰਗੁ= ਪਰੇਮ ਲੱਗਣ ਕਰ ਕੇ ਸਭ ਚਿੰਤਾ ਬਿਸਰੀ= ਭੁੱਲ ਗਈ ਹੈ। ਅਨੇਕਾਂ ਜਨਮਾਂ ਦਾ ਸੁੱਤਾ ਹੋਇਆ ਮਨ ਗਿਆਨ-ਜਾਗ੍ਰਤ ਵਿਚ ਜਾਗ ਪਿਆ ਹੈ॥ ੧॥

**ਕਰਿ ਕਿਰਪਾ ਅਪਨੀ ਸੇਵਾ ਲਾਏ॥**

**ਸਾਧੂ ਸੰਗਿ ਸਰਬ ਸੁਖ ਪਾਏ॥੧॥ ਰਹਾਉ॥**

ਜਿਨ੍ਹਾਂ ਨੂੰ ਕਿਰਪਾ ਕਰ ਕੇ ਪ੍ਰਭੂ ਨੇ ਆਪਣੀ ਸੇਵਾ ਵਿਚ ਲਗਾਇਆ ਹੈ। ਉਨ੍ਹਾਂ ਨੇ ਸੰਤਾਂ ਦਾ ਸੰਗ ਕਰ ਕੇ ਸਾਰੇ ਸੁਖ ਪਾਏ ਹਨ॥ ੧॥ ਰਹਾਉ॥

**ਰੋਗ ਦੋਖ ਗੁਰ ਸਬਦਿ ਨਿਵਾਰੇ॥ ਨਾਮ ਅਉਖਧੁ ਮਨ ਭੀਤਰਿ ਸਾਰੇ॥**

ਅਸਾਂ ਨੇ ਗੁਰ-ਸ਼ਬਦ ਦੁਆਰਾ ਅਗਿਆਨ ਰੂਪੀ ਰੋਗ ਅਤੇ ਕਾਮ ਕ੍ਰੋਧ ਆਦਿਕ ਦੋਖ= ਦੋਸ਼ ਨਵਿਰਤ ਕੀਤੇ ਹਨ। ਸਤਿਨਾਮ ਰੂਪ ਅਉਖਧੁ= ਦਵਾਈ ਨੂੰ ਮਨ ਦੇ ਵਿਚ ਸਾਰੇ= ਸੰਭਾਲ ਲਿਆ ਹੈ।

**ਗੁਰ ਭੇਟਤ ਮਨਿ ਭਇਆ ਅਨੰਦ॥ ਸਰਬ ਨਿਧਾਨ ਨਾਮ ਭਗਵੰਤ॥੨॥**

ਗੁਰੂ ਨੂੰ ਮਿਲਦਿਆਂ ਮਨ ਵਿਚ ਅਨੰਦ ਪ੍ਰਾਪਤ ਹੋਇਆ ਹੈ। ਕਿਉਂਕਿ ਸਾਰੇ ਨਿਧਾਨ= ਖ਼ਜ਼ਾਨੇ ਦੇਣ ਵਾਲਾ ਭਗਵੰਤ ਦਾ ਨਾਮ ਗੁਰੂ ਤੋਂ ਪ੍ਰਾਪਤ ਹੋਇਆ ਹੈ।

**ਜਨਮ ਮਰਣ ਕੀ ਮਿਟੀ ਜਮ ਤ੍ਰਾਸ॥ ਸਾਧਸੰਗਤਿ ਊਂਧ ਕਮਲ ਬਿਗਾਸ॥**

ਜਨਮ ਮਰਨ ਦੀ ਫੇਰੀ, *ਵਾ :-* ਪੀੜ ਤੇ ਜਮਾਂ ਦੀ ਤ੍ਰਾਸ= ਖੌਫਤਾਈ ਮਿਟ ਗਈ ਹੈ। ਸਾਧ ਸੰਗਤ ਕਰ ਕੇ ਊਂਧ= ਉਲਟਾ ਹਿਰਦਾ-ਕੌਲ ਖਿੜ ਪਿਆ ਹੈ।

**ਗੁਣ ਗਾਵਤ ਨਿਹਚਲੁ ਬਿਸ੍ਰਾਮ॥ ਪੂਰਨ ਹੋਏ ਸਗਲੇ ਕਾਮ॥੩॥**

ਗੁਣ ਗਾਉਂਦਿਆਂ ਨਿਹਚਲੁ= ਪਰਮਾਤਮਾ ਵਿਚ ਮਨ ਇਸਥਿਤ ਹੋਇਆ ਹੈ। ਅਤੇ ਸਾਰੇ ਕੰਮ ਪੂਰੇ ਹੋ ਗਏ ਹਨ॥ ੩॥

**ਦੁਲਭ ਦੇਹ ਆਈ ਪਰਵਾਨੁ॥ ਸਫਲ ਹੋਈ ਜਪਿ ਹਰਿ ਹਰਿ ਨਾਮੁ॥**

ਸਭ ਤੋਂ ਪ੍ਰਮਾਨੀਕ ਦੁਰਲਭ ਮਨੁੱਖਾ ਦੇਹ ਆਈ ਹੋਈ। ਹਰਿ ਹਰਿ ਨਾਮ ਜਪਣ ਕਰ ਕੇ ਸਫਲ ਹੋਈ ਹੈ।

**ਕਹੁ ਨਾਨਕ ਪ੍ਰਭਿ ਕਿਰਪਾ ਕਰੀ॥**

**ਸਾਸਿ ਗਿਰਾਸਿ ਜਪਉ ਹਰਿ ਹਰੀ॥ ੪ ॥ ੨੯ ॥ ੪੨ ॥**

ਗੁਰੂ ਜੀ ਕਥਨ ਕਰਦੇ ਹਨ— ਪ੍ਰਭੂ ਨੇ ਮੇਰੇ ਉੱਤੇ ਕਿਰਪਾ ਦ੍ਰਿਸ਼ਟੀ ਕੀਤੀ ਹੈ। ਏਸੇ ਕਰ ਕੇ ਅੰਦਰ ਬਾਹਰ ਸ੍ਵਾਸ ਆਉਂਦਿਆਂ ਜਾਂਦਿਆਂ ਹਰਿ ਹਰਿ ਨਾਮ ਨੂੰ ਜਪਦਾ ਹਾਂ॥ ੪॥ ੨੯॥ ੪੨॥

## ਭੈਰਉ ਮਹਲਾ ੫ ॥

**ਸਭ ਤੇ ਊਚਾ ਜਾ ਕਾ ਨਾਉ॥ ਸਦਾ ਸਦਾ ਤਾ ਕੇ ਗੁਣ ਗਾਉ॥**

ਜਿਸ ਪ੍ਰਭੂ ਦਾ ਨਾਮ ਸਾਰਿਆਂ ਤੋਂ ਉੱਚਾ ਹੈ। ਸਦੀਵ ਕਾਲ ਉਸ ਦੇ ਗੁਣ ਗਾਉਣਾ ਕਰ।

**ਜਿਸੁ ਸਿਮਰਤ ਸਗਲਾ ਦੂਖੁ ਜਾਇ॥ ਸਰਬ ਸੂਖ ਵਸਹਿ ਮਨਿ ਆਇ॥ ੧ ॥**

ਜਿਸ ਪ੍ਰਭੂ ਦੇ ਸਿਮਰਨ ਨਾਲ ਸੰਪੂਰਨ ਦੁੱਖ ਚਲਿਆ ਜਾਂਦਾ ਹੈ। ਅਤੇ ਸਾਰੇ ਸੁਖ ਮਨ ਵਿਚ ਆ ਕੇ ਵਸਦੇ ਹਨ।

**ਸਿਮਰਿ ਮਨਾ ਤੂ ਸਾਚਾ ਸੋਇ॥**
**ਹਲਤਿ ਪਲਤਿ ਤੁਮਰੀ ਗਤਿ ਹੋਇ॥ ੧ ॥ ਰਹਾਉ॥**

ਹੇ ਮਨਾ= ਪਿਆਰੇ ! ਤੂੰ ਉਸ ਸੱਚੇ ਪਰਮਾਤਮਾ ਦਾ ਸਿਮਰਨ ਕਰ। ਤਾਂ ਹਲਤਿ ਪਲਤਿ= ਲੋਕ ਪ੍ਰਲੋਕ ਵਿਚ ਤੇਰੀ ਮੁਕਤੀ ਹੋਵੇਗੀ॥ ੧॥ ਰਹਾਉ॥

**ਪੁਰਖ ਨਿਰੰਜਨ ਸਿਰਜਨਹਾਰ॥ ਜੀਅ ਜੰਤ ਦੇਵੈ ਆਹਾਰ॥**

ਉਹ ਨਿਰੰਜਨ ਪੁਰਖ ਸਭ ਦੇ ਸਿਰਜਣ ਵਾਲਾ ਹੈ। ਅਤੇ ਸੂਖਮ ਅਸਥੂਲ ਜੀਆਂ ਜੰਤਾਂ ਨੂੰ ਆਹਾਰ= ਭੋਜਨ (ਰੋਜ਼ੀ) ਦੇਂਦਾ ਹੈ।

**ਕੋਟਿ ਖਤੇ ਖਿਨ ਬਖਸਨਹਾਰ॥ ਭਗਤਿ ਭਾਇ ਸਦਾ ਨਿਸਤਾਰ॥ ੨ ॥**

ਕਰੋੜਾਂ ਖਤੇ= ਗੁਨਾਹ ਇਕ ਖਿਨ ਵਿਚ ਬਖਸ਼ਣ ਵਾਲਾ ਹੈ। ਉਸ ਦੀ ਭਾਇ ਭਗਤਿ= ਪਰੇਮਾ ਭਗਤੀ ਕਰਨ ਨਾਲ ਸਦਾ ਤਰਨਾ ਹੁੰਦਾ ਹੈ॥ ੨॥

**ਸਾਚਾ ਧਨੁ ਸਾਚੀ ਵਡਿਆਈ॥ ਗੁਰ ਪੂਰੇ ਤੇ ਨਿਹਚਲ ਮਤਿ ਪਾਈ॥**

ਸੱਚਾ ਨਾਮ-ਧਨ ਤੇ ਪ੍ਰਭੂ ਦੀ ਸੱਚੀ ਵਡਿਆਈ ਉਸ ਨੂੰ ਪ੍ਰਾਪਤ ਹੋਈ ਹੈ। ਜਿਸ ਨੇ ਪੂਰਿਆਂ ਗੁਰਾਂ ਤੋਂ ਅਚੱਲ ਮਤਿ= ਸਿਖਿਆ ਪਾਈ ਹੈ।

**ਕਰਿ ਕਿਰਪਾ ਜਿਸੁ ਰਾਖਨਹਾਰਾ॥ ਤਾ ਕਾ ਸਗਲ ਮਿਟੈ ਅੰਧਿਆਰਾ॥ ੩ ॥**

ਰੱਖਣ ਵਾਲਾ ਪ੍ਰਭੂ ਜਿਸ ਉੱਤੇ ਕਿਰਪਾ ਕਰਦਾ ਹੈ। ਉਸ ਦਾ ਅਗਿਆਨ ਰੂਪ ਹਨੇਰਾ ਅੰਤਹਕਰਨ ਵਿਚੋਂ ਸਾਰਾ ਮਿਟ ਜਾਂਦਾ ਹੈ॥ ੩॥

**ਪਾਰਬ੍ਰਹਮ ਸਿਉ ਲਾਗੋ ਧਿਆਨ॥ ਪੂਰਨ ਪੂਰਿ ਰਹਿਓ ਨਿਰਬਾਨ॥**

ਜਿਸ ਦਾ ਪਾਰਬ੍ਰਹਮ ਦੇ ਨਾਲ ਧਿਆਨ ਲੱਗਾ ਹੈ। ਉਸ ਨੇ ਪੂਰਨ= ਸੰਪੂਰਨ ਸੰਸਾਰ ਵਿਚ ਨਿਰਬਾਨ=

ਦੁੱਖਾਂ ਤੋਂ ਰਹਿਤ ਪਰਮਾਤਮਾ ਨੂੰ ਪੂਰਨ ਹੋ ਰਿਹਾ ਨਿਸਚੇ ਕੀਤਾ ਹੈ।

**ਭ੍ਰਮ ਭਉ ਮੇਟਿ ਮਿਲੇ ਗੋਪਾਲ॥**

**ਨਾਨਕ ਕਉ ਗੁਰ ਭਏ ਦਇਆਲ॥੪॥੩੦॥੪੩॥**

ਗੁਰੂ ਜੀ ਕਥਨ ਕਰਦੇ ਹਨ— ਜਿਸ 'ਤੇ ਗੁਰੂ ਦਿਆਲੂ ਹੋਏ ਹਨ। ਉਹ ਪੁਰਸ਼ ਭਰਮ ਤੇ ਭਉ= ਡਰ ਨੂੰ ਮੇਟ ਕੇ ਗੋਪਾਲ ਨਾਲ ਮਿਲ ਗਏ ਹਨ॥ ੪॥ ੩੦॥ ੪੩॥

**ਭੈਰਉ ਮਹਲਾ ੫॥**

**ਜਿਸੁ ਸਿਮਰਤ ਮਨਿ ਹੋਇ ਪ੍ਰਗਾਸੁ॥**

**ਮਿਟਹਿ ਕਲੇਸ ਸੁਖ ਸਹਜਿ ਨਿਵਾਸੁ॥**

ਹੇ ਭਾਈ ! ਜਿਸ ਪਰਮੇਸ਼ਰ ਦੇ ਨਾਮ-ਸਿਮਰਨ ਨਾਲ ਮਨ ਵਿਚ ਬ੍ਰਹਮ ਗਿਆਨ ਹੁੰਦਾ ਹੈ ਤੇ ਕਲਪਣਾ ਕਲੇਸ਼ ਮਿਟ ਜਾਂਦੇ ਹਨ ਅਤੇ ਸਹਜਿ= ਅੱਚੁਤ ਸੁਖ ਵਿਚ ਨਿਵਾਸ ਹੁੰਦਾ ਹੈ॥

**ਤਿਸਹਿ ਪਰਾਪਤਿ ਜਿਸੁ ਪ੍ਰਭੁ ਦੇਇ॥ ਪੂਰੇ ਗੁਰ ਕੀ ਪਾਏ ਸੇਵ॥੧॥**

ਉਹ ਨਾਮ ਉਸ ਨੂੰ ਪ੍ਰਾਪਤ ਹੁੰਦਾ ਹੈ ਜਿਸ ਨੂੰ ਪ੍ਰਭੂ ਦੇਂਦਾ ਹੈ। ਅਤੇ ਪੂਰਿਆਂ ਗੁਰਾਂ ਦੀ ਸੇਵਾ ਕਰ ਕੇ ਗੁਰਮੁਖ ਜਗਿਆਸੂ ਨਾਮ ਨੂੰ ਪਾਉਂਦੇ ਹਨ॥ ੧॥

**ਸਰਬ ਸੁਖਾ ਪ੍ਰਭ ਤੇਰੋ ਨਾਉ॥ ਆਠ ਪਹਰ ਮੇਰੇ ਮਨ ਗਾਉ॥੧॥ ਰਹਾਉ॥**

ਤੈਨੂੰ ਸਾਰੇ ਸੁਖ ਦੇਣ ਵਾਲਾ ਪ੍ਰਭੂ ਦਾ ਨਾਮ ਹੀ ਹੈ। ਇਸ ਲਈ ਹੇ ਮੇਰੇ ਮਨ ! ਤੂੰ ਅੱਠੇ ਪਹਰ ਉਸ ਦੇ ਗੁਣ ਗਾਉਣਾ ਕਰ॥ ੧॥ ਰਹਾਉ॥

**ਜੋ ਇਛਹਿ ਸੋਈ ਫਲੁ ਪਾਏ॥ ਹਰਿ ਕਾ ਨਾਮੁ ਮੰਨਿ ਵਸਾਏ॥**

ਤੂੰ ਹਰੀ ਦਾ ਨਾਮ ਆਪਣੇ ਮਨ ਵਿਚ ਵਸਾਉਣਾ ਕਰ। ਤਾਂ, ਜੋ ਇੱਛਾ ਕਰੇਂਗਾ, ਓਹੀ ਫਲ ਪਾਵੇਂਗਾ।

**ਆਵਣ ਜਾਣ ਰਹੇ ਹਰਿ ਧਿਆਇ॥**

**ਭਗਤਿ ਭਾਇ ਪ੍ਰਭ ਕੀ ਲਿਵ ਲਾਇ॥੨॥**

ਜੇ ਤੂੰ ਹਰੀ ਨਾਮ ਨੂੰ ਧਿਆਵੇਂ ਤਾਂ ਆਵਣ ਜਾਣ= ਜਨਮ ਮਰਨ ਤੋਂ ਰਹਿ ਜਾਏਂਗਾ। ਲਿਵ ਲਗਾ ਕੇ ਤੂੰ ਪ੍ਰਭੂ ਦੀ ਪਰੇਮਾ ਭਗਤੀ ਕਰ॥ ੨॥

**ਬਿਨਸੇ ਕਾਮ ਕ੍ਰੋਧ ਅਹੰਕਾਰ॥ ਤੂਟੇ ਮਾਇਆ ਮੋਹ ਪਿਆਰ॥**

ਉਸ ਦੇ ਅੰਦਰੋਂ ਕਾਮ, ਕ੍ਰੋਧ, ਮੋਹ ਅਤੇ ਹੰਕਾਰ ਆਦਿਕ ਬਿਨਸ ਜਾਂਦੇ ਹਨ ਅਤੇ ਮੋਹਣ ਵਾਲੀ ਮਾਇਆ ਦੇ ਸੰਕਲਪ ਤੇ ਸਬੰਧੀਆਂ ਦਾ ਪਿਆਰ ਭੀ ਟੁੱਟ ਜਾਂਦਾ ਹੈ।

**ਪ੍ਰਭ ਕੀ ਟੇਕ ਰਹੈ ਦਿਨੁ ਰਾਤਿ॥ ਪਾਰਬ੍ਰਹਮੁ ਕਰੇ ਜਿਸੁ ਦਾਤਿ॥੩॥**

ਜੋ ਪੁਰਸ਼ ਦਿਨ ਰਾਤ ਪ੍ਰਭੂ ਦੀ ਟੇਕ= ਓਟ ਵਿਚ ਰਹਿੰਦਾ ਹੈ ਅਤੇ ਜਿਸ ਉੱਤੇ ਪਾਰਬ੍ਰਹਮ ਬਖਸ਼ਿਸ਼

ਦੀ ਦਾਤ ਕਰਦਾ ਹੈ।

**ਕਰਨ ਕਰਾਵਨਹਾਰ ਸੁਆਮੀ॥ ਸਗਲ ਘਟਾ ਕੇ ਅੰਤਰਜਾਮੀ॥**

ਹੇ ਸੁਆਮੀ ! ਤੂੰ ਹੀ ਸਭ ਦੇ (ਪੈਦਾ) ਕਰਨ ਵਾਲਾ ਅਤੇ ਸਭ ਤੋਂ ਕਰਮਾਂ ਦੇ ਕਰਾਉਣ ਵਾਲਾ ਹੈਂ। ਤੁਸੀਂ ਆਪ ਹੀ ਸਾਰਿਆਂ ਘਟਾਂ ਦੇ ਅੰਤਰਜਾਮੀ ਹੋ।

**ਕਰਿ ਕਿਰਪਾ ਅਪਨੀ ਸੇਵਾ ਲਾਇ॥**

**ਨਾਨਕ ਦਾਸ ਤੇਰੀ ਸਰਣਾਇ॥ ੪ ॥ ੩੧ ॥ ੪੪ ॥**

ਕਿਰਪਾ ਕਰ ਕੇ ਮੈਨੂੰ ਆਪਣੀ ਸੇਵਾ ਵਿਚ ਲਾਈ ਰੱਖ। ਗੁਰੂ ਜੀ ਕਥਨ ਕਰਦੇ ਹਨ— ਮੈਂ ਦਾਸ ਨੇ ਆਪ ਜੀ ਦੀ ਸ਼ਰਨ ਵਿਚ ਆਉਣਾ ਕੀਤਾ ਹੈ॥ ੪ ॥ ੩੧ ॥ ੪੪ ॥

**ਭੈਰਉ ਮਹਲਾ ੫ ॥**

**ਲਾਜ ਮਰੈ ਜੋ ਨਾਮੁ ਨ ਲੇਵੈ॥ ਨਾਮ ਬਿਹੂਨ ਸੁਖੀ ਕਿਉ ਸੋਵੈ॥**

ਜੋ ਪੁਰਸ਼ ਸੰਸਾਰਕ ਲਾਜ= ਸ਼ਰਮ ਵਿਚ ਮਰਦਾ ਹੋਇਆ ਪ੍ਰਭੂ ਦਾ ਨਾਮ ਨਹੀਂ ਲੈਂਦਾ। ਉਹ ਨਾਮ ਤੋਂ ਬਿਨਾਂ ਸੁਖੀ ਹੋ ਕੇ ਕਿਵੇਂ ਸਵੇਂਗਾ? *ਵਾ :-* ਉਹ ਨਾਮ ਤੋਂ ਬਿਨਾਂ ਸੁਖਾਂ ਵਿਚ ਕਿਵੇਂ ਇਸਥਿਤ ਹੋਵੇਗਾ?

**ਹਰਿ ਸਿਮਰਨੁ ਛਾਡਿ ਪਰਮ ਗਤਿ ਚਾਹੈ॥**

[ਪੰਨਾ ੧੧੪੯] **ਮੂਲ ਬਿਨਾ ਸਾਖਾ ਕਤ ਆਹੈ॥ ੧ ॥**

ਜੋ ਹਰੀ ਸਿਮਰਨ ਨੂੰ ਛੱਡ ਕੇ ਕੇਵਲ ਮੁਕਤੀ ਨੂੰ ਚਾਹੁੰਦਾ ਹੈ। ਉਸ ਨੂੰ ਪੁੱਛੋ ਮੂਲ= ਮੁੱਢ ਤੋਂ ਬਿਨਾਂ ਸਾਖਾ= ਟਾਹਣੀਆਂ ਕਿਵੇਂ ਹੋ ਸਕਦੀਆਂ ਹਨ ? ਤਿਵੇਂ ਹਰੀ-ਸਿਮਰਨ ਤੋਂ ਬਿਨਾਂ ਸੁਖ ਅਤੇ ਮੁਕਤੀ ਦੀ ਪ੍ਰਾਪਤੀ ਕਿਸ ਤਰ੍ਹਾਂ ਹੋ ਸਕਦੀ ਹੈ?॥ ੧ ॥

**ਗੁਰੁ ਗੋਵਿੰਦੁ ਮੇਰੇ ਮਨ ਧਿਆਇ॥**

ਹੇ ਮੇਰੇ ਮਨ ! ਤੂੰ ਗੁਰਾਂ ਦੁਆਰੇ ਗੋਬਿੰਦ ਨਾਮ ਨੂੰ ਧਿਆਉਣਾ ਕਰ। *ਅਥਵਾ :—* ਗੋਬਿੰਦ ਰੂਪ ਗੁਰਾਂ ਨੂੰ ਤੂੰ ਧਿਆਉਣਾ ਕਰ। ਜੋ ਕਿ-

**ਜਨਮ ਜਨਮ ਕੀ ਮੈਲੁ ਉਤਾਰੈ**

**ਬੰਧਨ ਕਾਟਿ ਹਰਿ ਸੰਗਿ ਮਿਲਾਇ॥ ੧ ॥ ਰਹਾਉ ॥**

ਜਨਮਾਂ ਜਨਮਾਂ ਦੀ ਪਾਪਾਂ ਰੂਪੀ ਮੈਲ ਨੂੰ ਉਤਾਰ ਦੇਣਗੇ ਅਤੇ ਸੰਸਾਰਕ ਬੰਧਨਾਂ ਨੂੰ ਕੱਟ ਕੇ ਹਰੀ ਨਾਲ ਤੈਨੂੰ ਮਿਲਾ ਦੇਣਗੇ॥ ੧ ॥ ਰਹਾਉ ॥

**ਤੀਰਥਿ ਨਾਇ ਕਹਾ ਸੁਚਿ ਸੈਲੁ॥ ਮਨ ਕਉ ਵਿਆਪੈ ਹਉਮੈ ਮੈਲੁ॥**

ਤੀਰਥਾਂ ਉੱਤੇ ਨਹਾਉਣ ਨਾਲ ਸੈਲੁ ਸੁਚਿ= ਭਾਰੀ ਪਵਿਤ੍ਰਤਾ ਕਿਵੇਂ ਹੋਵੇਗੀ? *ਵਾ :-* ਸੁਚਿ= ਪਵਿਤ੍ਰਤਾ

ਤੇ ਸੈਲੁ= ਸੁਖ ਕਿਵੇਂ ਹੋਵੇਗਾ ? ਜਦ ਕਿ ਮਨ ਨੂੰ ਹਉਮੈ ਰੂਪੀ ਮੈਲ ਵਿਆਪੈ= ਲੱਗ ਰਹੀ ਹੈ।

**ਕੋਟਿ ਕਰਮ ਬੰਧਨ ਕਾ ਮੂਲੁ॥ ਹਰਿ ਕੇ ਭਜਨ ਬਿਨੁ ਬਿਰਥਾ ਪੂਲੁ॥ ੨॥**

ਨਾਮ ਤੋਂ ਬਿਨਾਂ ਅਨੇਕਾਂ ਕਰਮਾਂ ਦਾ ਜੋ ਕਰਨਾ ਹੈ, ਏਹੋ ਬੰਧਨ ਦਾ ਮੂਲੁ= ਕਾਰਨ ਹਨ। ਹਰੀ ਦੇ ਭਜਨ ਕੀਤੇ ਬਿਨਾਂ ਪੂਲੁ= ਸਮੂਹ ਕਰਮ ਬਿਅਰਥ ਹਨ। ਵਾ :- ਉਹ ਸਾਰੇ ਕਰਮ ਘਾਹ ਦੇ ਪੂਲੁ= ਪੂਲੇ ਵਾਂਗ ਵਿਅਰਥ ਹਨ॥ ੨॥

**ਬਿਨੁ ਖਾਏ ਬੂਝੈ ਨਹੀ ਭੂਖ॥ ਰੋਗੁ ਜਾਇ ਤਾਂ ਉਤਰਹਿ ਦੂਖ॥**

ਨਾਮ ਰੂਪ ਭੋਜਨ ਖਾਧੇ ਤੋਂ ਬਿਨਾਂ ਭੂਖ= ਤ੍ਰਿਸ਼ਨਾ ਨਹੀਂ ਬੁਝਦੀ। ਅਗਿਆਨ ਰੂਪੀ ਰੋਗ ਚਲਿਆ ਜਾਏ ਤਾਂ ਜਨਮ ਮਰਨ ਦਾ ਦੁੱਖ ਉਤਰ ਜਾਂਦਾ ਹੈ।

**ਕਾਮ ਕ੍ਰੋਧ ਲੋਭ ਮੋਹਿ ਬਿਆਪਿਆ॥**

**ਜਿਨਿ ਪ੍ਰਭਿ ਕੀਨਾ ਸੋ ਪ੍ਰਭੁ ਨਹੀ ਜਾਪਿਆ॥ ੩॥**

ਕਾਮ, ਕ੍ਰੋਧ, ਲੋਭ ਅਤੇ ਮੋਹ ਆਦਿਕਾਂ ਵਿਚ ਵਿਆਪਿਆ= ਲੱਗ ਰਿਹਾ ਹੈ। ਜਿਸ ਪ੍ਰਭੂ ਨੇ ਪੈਦਾ ਕੀਤਾ ਹੈ, ਉਸ ਪ੍ਰਭੂ ਨੂੰ ਨਹੀਂ ਜਪਿਆ॥ ੩॥

**ਧਨੁ ਧਨੁ ਸਾਧ ਧੰਨੁ ਹਰਿ ਨਾਉ॥ ਆਠ ਪਹਰ ਕੀਰਤਨੁ ਗੁਣ ਗਾਉ॥**

ਸੰਤ ਧਨੁ ਧਨੁ= ਧੰਨਤਾ ਦੇ ਜੋਗ ਹਨ, ਹਰੀ ਨਾਮ ਭੀ ਧੰਨ ਹੈ। ਜੋ ਅੱਠੇ ਪਹਿਰ ਹਰੀ ਦੇ ਗੁਣਾਂ ਦਾ ਕੀਰਤਨ ਗਾਉਂਦੇ ਹਨ, ਉਹ ਭੀ ਧੰਨ ਹਨ।

**ਧਨੁ ਹਰਿ ਭਗਤਿ ਧਨੁ ਕਰਣੈਹਾਰ॥**

**ਸਰਣਿ ਨਾਨਕ ਪ੍ਰਭ ਪੁਰਖ ਅਪਾਰ॥ ੪॥ ੩੨॥ ੪੫॥**

ਹਰੀ ਦੀ ਭਗਤੀ ਧੰਨ ਹੈ, ਭਗਤੀ ਦੇ ਕਰਨ ਵਾਲੇ ਭੀ ਧੰਨ ਹਨ। ਗੁਰੂ ਜੀ ਕਥਨ ਕਰਦੇ ਹਨ— ਅਪਾਰ ਗੁਣਾਂ ਵਾਲੇ ਅਕਾਲ ਪੁਰਖ ਪ੍ਰਭੂ ਦੀ ਸ਼ਰਨ ਲਈ ਹੈ॥ ੪॥ ੩੨॥ ੪੫॥

**ਭੈਰਉ ਮਹਲਾ ੫॥**

**ਗੁਰ ਸੁਪ੍ਰਸੰਨ ਹੋਏ ਭਉ ਗਏ॥ ਨਾਮ ਨਿਰੰਜਨ ਮਨ ਮਹਿ ਲਏ॥**

ਜਿਸ ਵੇਲੇ ਸ੍ਰੇਸ਼ਟ ਗੁਰੂ ਪ੍ਰਸੰਨ ਹੋਏ ਤੇ ਨਿਰੰਜਨ ਦੇ ਨਾਮ ਮਨ ਵਿਚ ਲੈਣਾ ਕੀਤੇ ਤਾਂ ਸਾਰੇ ਡਰ ਨਵਿਰਤ ਹੋ ਗਏ।

**ਦੀਨ ਦਇਆਲ ਸਦਾ ਕਿਰਪਾਲ॥ ਬਿਨਸਿ ਗਏ ਸਗਲੇ ਜੰਜਾਲ॥ ੧॥**

ਦੀਨ ਦਿਆਲ= ਗੁਰੂ ਸਦਾ ਕਿਰਪਾਲੂ ਹਨ ਉਹਨਾਂ ਦੀ ਕਿਰਪਾ ਨਾਲ ਸਾਰੇ ਜ਼ੰਜਾਲ ਬਿਨਸ ਗਏ ਹਨ। ਜਾਂ ਦੀਨ ਦਿਆਲ= ਪਰਮਾਤਮਾ ਸਦਾ ਕਿਰਪਾਲੂ ਹੋਇਆ ਤਾਂ ਘਰ ਦੇ ਸਾਰੇ ਜ਼ੰਜਾਲ ਬਿਨਸ ਗਏ॥ ੧॥

**ਸੂਖ ਸਹਜ ਆਨੰਦ ਘਨੇ॥**

ਸਹਜ= ਅੱਚੁਤ ਸੁਖ ਦੇ ਘਣੇ ਅਨੰਦ ਪ੍ਰਾਪਤ ਹੋਏ।

**ਸਾਧਸੰਗਿ ਮਿਟੇ ਭੈ ਭਰਮਾ ਅੰਮ੍ਰਿਤੁ ਹਰਿ ਹਰਿ ਰਸਨ ਭਨੇ ॥ ੧ ॥ ਰਹਾਉ ॥**

ਸਤਸੰਗਤ ਕਰਨ ਨਾਲ ਡਰ ਅਤੇ ਭਰਮ ਮਿਟ ਗਏ ਹਨ ਅਤੇ ਰਸਨਾਂ ਤੋਂ ਹਰਿ ਹਰਿ ਨਾਮ-ਅੰਮ੍ਰਿਤ ਨੂੰ ਭਨੇ= ਉਚਾਰਨਾ ਕੀਤਾ॥ ੧ ॥ ਰਹਾਉ॥

**ਚਰਨ ਕਮਲ ਸਿਉ ਲਾਗੋ ਹੇਤੁ ॥ ਖਿਨ ਮਹਿ ਬਿਨਸਿਓ ਮਹਾ ਪਰੇਤੁ ॥**

ਜਿਸ ਵੇਲੇ ਗੁਰੂ ਦੇ ਚਰਨ-ਕਮਲਾਂ ਨਾਲ ਹੇਤੁ= ਪਰੇਮ ਲੱਗਾ ਤਾਂ ਇਕ ਖਿਨ ਦੇ ਵਿਚ ਮਹਾਂ ਪਰੇਤੁ= ਖੋਟਾ ਸੁਭਾਅ, *ਵਾ :*-ਨੀਚਪਨ ਬਿਨਸਿਓ= ਨਾਸ ਹੋ ਗਿਆ।

**ਆਠ ਪਹਰ ਹਰਿ ਹਰਿ ਜਪੁ ਜਾਪਿ ॥ ਰਾਖਨਹਾਰ ਗੋਵਿਦ ਗੁਰ ਆਪਿ ॥ ੨ ॥**

ਅੱਠੇ ਪਹਿਰ ਹਰਿ ਹਰਿ ਦੇ ਨਾਮ ਜਪ ਨੂੰ ਜਪਣਾ ਕਰ। ਗੋਬਿੰਦ ਰੂਪ ਗੁਰੂ ਆਪ ਹੀ ਰਖਿਆ ਕਰਨ ਵਾਲਾ ਹੈ।

**ਅਪਨੇ ਸੇਵਕ ਕਉ ਸਦਾ ਪ੍ਰਤਿਪਾਰੈ ॥ ਭਗਤ ਜਨਾ ਕੇ ਸਾਸ ਨਿਹਾਰੈ ॥**

ਉਹ ਪ੍ਰਭੂ ਆਪਣੇ ਸੇਵਕ ਦੀ ਸਦਾ ਪਰਵਰਸ਼ ਕਰਦਾ ਹੈ। ਅਤੇ ਭਗਤ ਜਨਾਂ ਦੇ ਸ੍ਵਾਸਾਂ ਨੂੰ ਨਿਹਾਰੈ= ਦੇਖਦਾ ਰਹਿੰਦਾ ਹੈ ਕਿ ਕੋਈ ਇਨ੍ਹਾਂ ਨੂੰ ਦੁੱਖ ਨਾ ਦੇਵੇ।

**ਮਾਨਸ ਕੀ ਕਹੁ ਕੇਤਕ ਬਾਤ ॥ ਜਮ ਤੇ ਰਾਖੈ ਦੇ ਕਰਿ ਹਾਥ ॥ ੩ ॥**

ਦੱਸੋ ਖਾਂ, ਮਨੁੱਖ ਤੋਂ ਬਚਾਉਣ ਦੀ ਭਲਾ ਕਿੰਨੀ-ਕੁ ਔਖੀ ਗੱਲ ਹੈ। ਉਹ ਤਾਂ ਆਪਣਿਆਂ ਭਗਤਾਂ ਨੂੰ ਹੱਥ ਦੇ ਕੇ ਜਮਾਂ ਤੋਂ ਬਚਾਈ ਰੱਖਦਾ ਹੈ॥ ੩ ॥

**ਨਿਰਮਲ ਸੋਭਾ ਨਿਰਮਲ ਰੀਤਿ ॥ ਪਾਰਬ੍ਰਹਮੁ ਆਇਆ ਮਨਿ ਚੀਤਿ ॥**

ਜਿਸ ਪਰਮਾਤਮਾ ਦੀ ਸੋਭਾ ਨਿਰਮਲ ਹੈ, ਪੁਨਾ ਰੀਤੀ ਭੀ ਨਿਰਮਲ ਹੈ। ਉਹ ਪਾਰਬ੍ਰਹਮ ਮੇਰੇ ਮਨ ਵਿਚ ਚੇਤੇ ਆਇਆ ਹੈ। *ਅਥਵਾ :*— ਜਿਸ ਦੇ ਮਨ ਵਿਚ ਪਾਰਬ੍ਰਹਮ ਚੇਤੇ ਆਇਆ ਹੈ, ਉਸ ਪੁਰਸ਼ ਦੀ ਸੋਭਾ ਨਿਰਮਲ ਹੈ, ਉਸ ਦੀ ਰੀਤੀ ਭੀ ਨਿਰਮਲ ਹੈ।

**ਕਰਿ ਕਿਰਪਾ ਗੁਰਿ ਦੀਨੋ ਦਾਨੁ ॥**

**ਨਾਨਕ ਪਾਇਆ ਨਾਮੁ ਨਿਧਾਨੁ ॥ ੪ ॥ ੩੩ ॥ ੪੬ ॥**

ਗੁਰੂ ਨੇ ਕਿਰਪਾ ਕਰ ਕੇ ਜਿਸ ਨੂੰ ਉਪਦੇਸ਼ ਦਾ ਦਾਨ ਦਿੱਤਾ ਹੈ। ਗੁਰੂ ਜੀ ਕਥਨ ਕਰਦੇ ਹਨ— ਉਸ ਨੇ ਨਾਮ ਰੂਪ ਨਿਧਾਨੁ= ਖ਼ਜ਼ਾਨਾ ਪਾਇਆ ਹੈ॥ ੪ ॥ ੩੩ ॥ ੪੬ ॥

## ਭੈਰਉ ਮਹਲਾ ੫ ॥

ਇਸ ਸ਼ਬਦ ਵਿਚ ਗੁਰੂ ਤੇ ਪਰਮੇਸ਼ਰ ਨੂੰ ਅਭੇਦ ਰੂਪ ਦਸਦਿਆਂ ਉਸਤਤੀ ਕਰਦੇ ਹਨ :-

**ਕਰਣ ਕਾਰਣ ਸਮਰਥੁ ਗੁਰੁ ਮੇਰਾ ॥ ਜੀਅ ਪ੍ਰਾਣ ਸੁਖ ਦਾਤਾ ਨੇਰਾ ॥**

ਮੇਰਾ ਗੁਰੂ ਸਭ ਕਾਰਨਾਂ ਦੇ ਕਰਨ ਨੂੰ ਸਮਰੱਥ ਹੈ। ਜੀਅ ਤੇ ਪ੍ਰਾਣਾਂ ਨੂੰ ਸੁਖ ਦੇਣ ਵਾਲਾ ਅਤੇ ਨੇਰਾ= ਨਜ਼ਦੀਕ ਹੈ। *ਵਾ :*- ਸੁਖ ਦਾਤਾ ਗੁਰੂ ਯਾਂ ਉਹ ਪਰਮੇਸ਼ਰ ਜੀਅ ਤੇ ਪ੍ਰਾਣਾਂ ਨਾਲੋਂ ਭੀ ਨੇੜੇ ਹੈ।

**ਭੈ ਭੰਜਨ ਅਬਿਨਾਸੀ ਰਾਇ॥ ਦਰਸਨਿ ਦੇਖਿਐ ਸਭੁ ਦੁਖੁ ਜਾਇ॥੧॥**

ਗੁਰੂ ਸਾਹਿਬ ਜੀ, ਡਰ ਦੇ ਨਾਸ ਕਰਨ ਵਾਲੇ ਅਬਿਨਾਸੀ ਰਾਜੇ ਦਾ ਸਰੂਪ ਹਨ। ਉਸ ਗੁਰੂ ਦੇ ਦਰਸ਼ਨ ਦੇਖਣ ਨਾਲ ਸਾਰੇ ਦੁੱਖ ਚਲੇ ਜਾਂਦੇ ਹਨ॥ ੧॥

**ਜਤ ਕਤ ਪੇਖਉ ਤੇਰੀ ਸਰਣਾ॥**

**ਬਲਿ ਬਲਿ ਜਾਈ ਸਤਿਗੁਰ ਚਰਣਾ॥੧॥ ਰਹਾਉ॥**

ਹੇ ਗੁਰੂ ! ਜਿਥੇ ਕਿੱਥੇ ਮੈਂ ਤੇਰੀ ਹੀ ਸਰਣਾ= ਓਟ ਦੇਖਦਾ ਹਾਂ। ਅਤੇ ਆਪ ਜੀ ਦੇ ਚਰਨਾਂ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ॥ ੧॥ ਰਹਾਉ॥

**ਪੂਰਨ ਕਾਮ ਮਿਲੇ ਗੁਰਦੇਵ॥ ਸਭਿ ਫਲ ਦਾਤਾ ਨਿਰਮਲ ਸੇਵ॥**

ਗੁਰਦੇਵਾਂ ਦੇ ਮਿਲਣ ਨਾਲ ਸਾਰੇ ਕੰਮ ਪੂਰੇ ਹੋਏ ਹਨ। ਗੁਰੂ ਸਾਰਿਆਂ ਫਲਾਂ ਦਾ ਦਾਤਾ ਹੈ ਅਤੇ ਗੁਰਾਂ ਦੀ ਸੇਵਾ ਮਨ ਨੂੰ ਨਿਰਮਲ ਕਰਨ ਵਾਲੀ ਹੈ।

**ਕਰੁ ਗਹਿ ਲੀਨੇ ਅਪੁਨੇ ਦਾਸ॥ ਰਾਮ ਨਾਮੁ ਰਿਦ ਦੀਓ ਨਿਵਾਸ॥੨॥**

ਆਪਣਿਆਂ ਦਾਸਾਂ ਨੂੰ ਕਰੁ= ਹੱਥ ਤੋਂ ਫੜ ਲੀਤਾ ਹੈ। ਅਤੇ ਉਨ੍ਹਾਂ ਦੇ ਹਿਰਦੇ ਵਿਚ ਰਾਮ ਦਾ ਨਾਮ ਪਰਵੇਸ਼ ਕਰ ਦਿੱਤਾ ਹੈ॥ ੨॥

**ਸਦਾ ਅਨੰਦੁ ਨਾਹੀ ਕਿਛੁ ਸੋਗੁ॥ ਦੂਖੁ ਦਰਦੁ ਨਹ ਬਿਆਪੈ ਰੋਗੁ॥**

ਹੁਣ ਸਦਾ ਅਨੰਦ ਰਹਿੰਦਾ ਹੈ, ਕੁਝ ਸੋਗ ਨਹੀਂ ਹੁੰਦਾ। ਨਾ ਹੀ ਦੁੱਖ ਜਨ ਦਰਦ ਤੇ ਨਾ ਹੀ ਕੋਈ ਰੋਗ ਬਿਆਪੈ= ਲੱਗਦਾ ਹੈ। *ਅਥਵਾ :—* ਜਨਮ ਮਰਨ ਦਾ ਦੁੱਖ, ਜਮਾਂ ਦਾ ਦਰਦ ਅਤੇ ਅਗਿਆਨ ਰੂਪੀ ਰੋਗ ਇਨ੍ਹਾਂ ਵਿਚੋਂ ਕੁਝ ਭੀ ਵਿਆਪਦਾ ਨਹੀਂ ਹੈ।

**ਸਭੁ ਕਿਛੁ ਤੇਰਾ ਤੂ ਕਰਣੈਹਾਰੁ॥ ਪਾਰਬ੍ਰਹਮ ਗੁਰ ਅਗਮ ਅਪਾਰ॥੩॥**

ਸਭ ਕੁਝ ਤੇਰਾ ਹੈ ਤੂੰ ਹੀ ਕਰਨੇ ਵਾਲਾ ਹੈਂ। ਪਾਰਬ੍ਰਹਮ ਅਗਮ ਹੈ, ਗੁਰੂ ਭੀ ਅਪਾਰ ਗੁਣਾਂ ਵਾਲਾ ਹੈ॥ ੩॥

**ਨਿਰਮਲ ਸੋਭਾ ਅਚਰਜ ਬਾਣੀ॥ ਪਾਰਬ੍ਰਹਮ ਪੂਰਨ ਮਨਿ ਭਾਣੀ॥**

ਹੇ ਪੂਰਨ ਪਾਰਬ੍ਰਹਮ ! ਆਪ ਜੀ ਦੀ ਨਿਰਮਲ ਸੋਭਾ ਤੇ ਅਸਚਰਜ ਨਾਮ ਬਾਣੀ ਮੇਰੇ ਮਨ ਵਿਚ ਭਾਈ ਹੈ।

**ਜਲਿ ਥਲਿ ਮਹੀਅਲਿ ਰਵਿਆ ਸੋਇ॥**

**ਨਾਨਕ ਸਭੁ ਕਿਛੁ ਪ੍ਰਭ ਤੇ ਹੋਇ॥੪॥੩੪॥੪੭॥**

ਹੇ ਨਿਰਮਲ ਸੋਇ= ਸੋਭਾ ਵਾਲੇ ਪ੍ਰਭੂ ! ਤੂੰ ਜਲਾਂ ਵਿਚ, ਥਲਾਂ ਵਿਚ, ਮਹੀ= ਪ੍ਰਿਥਵੀ ਤੇ ਅਲਿ= ਅਕਾਸ਼ ਵਿਚ ਵਿਆਪਕ ਹੈਂ। ਗੁਰੂ ਜੀ ਕਥਨ ਕਰਦੇ ਹਨ— ਹੇ ਪ੍ਰਭੂ ! ਸਭ ਕੁਝ ਆਪ ਜੀ ਤੋਂ ਹੀ ਹੋ ਰਿਹਾ ਹੈ॥ ੪॥ ੩੪॥ ੪੭॥

[ਪੰਨਾ ੧੧੫੦]

**ਭੈਰਉ ਮਹਲਾ ੫ ॥**

**ਮਨੁ ਤਨੁ ਰਾਤਾ ਰਾਮ ਰੰਗਿ ਚਰਣੇ ॥ ਸਰਬ ਮਨੋਰਥ ਪੂਰਨ ਕਰਣੇ ॥**

ਵਡਭਾਗੀ ਪੁਰਸ਼ਾਂ ਦਾ ਮਨ ਤਨ ਰਾਮ ਦੇ ਚਰਨਾਂ ਦੇ ਰੰਗਿ= ਪਰੇਮ ਵਿਚ ਰਾਤਾ= ਲੀਣ ਰਹਿੰਦਾ ਹੈ। ਜੋ ਰਾਮ ਮਨ ਦੇ ਸਾਰਿਆਂ ਸੰਕਲਪਾਂ ਦੇ ਪੂਰਨ ਕਰਨ ਵਾਲਾ ਹੈ।

**ਆਠ ਪਹਰ ਗਾਵਤ ਭਗਵੰਤੁ ॥ ਸਤਿਗੁਰਿ ਦੀਨੋ ਪੂਰਾ ਮੰਤੁ ॥ ੧ ॥**

ਵਡਭਾਗੀ ਪੁਰਸ਼ ਅੱਠੇ ਪਹਿਰ ਭਗਵੰਤ ਦੇ ਗੁਣ ਗਾਉਂਦੇ ਰਹਿੰਦੇ ਹਨ। ਕਿਉਂਕਿ- ਸਤਿਗੁਰਾਂ ਨੇ ਏਹ ਪੂਰਾ ਗੁਰ-ਮੰਤਰ ਦਿੱਤਾ ਹੈ॥ ੧ ॥

**ਸੋ ਵਡਭਾਗੀ ਜਿਸੁ ਨਾਮਿ ਪਿਆਰੁ ॥**
**ਤਿਸ ਕੈ ਸੰਗਿ ਤਰੈ ਸੰਸਾਰੁ ॥ ੧ ॥ ਰਹਾਉ ॥**

ਉਹ ਵਡਭਾਗੀ ਪੁਰਸ਼ ਹੈ ਜਿਸ ਦਾ ਨਾਮ-ਸਿਮਰਨ ਵਿਚ ਪਿਆਰ ਹੈ, ਉਸ ਦੇ ਸੰਗ ਕਰ ਕੇ ਸੰਸਾਰ (ਸਮੁੰਦਰ) ਤੋਂ ਤਰਨਾ ਹੁੰਦਾ ਹੈ॥ ੧ ॥ ਰਹਾਉ ॥

**ਸੋਈ ਗਿਆਨੀ ਜਿ ਸਿਮਰੈ ਏਕ ॥ ਸੋ ਧਨਵੰਤਾ ਜਿਸੁ ਬੁਧਿ ਬਿਬੇਕ ॥**

ਅਸਲ ਗਿਆਨੀ ਓਹੀ ਹੈ ਜੇਹੜਾ ਇਕ ਪ੍ਰਭੂ ਨੂੰ ਸਿਮਰਦਾ ਹੈ। ਓਹੀ ਅਸਲ ਧਨ ਵਾਲਾ (ਧਨਾਢ) ਪੁਰਸ਼ ਹੈ, ਜਿਸ ਦੀ ਬੁੱਧੀ ਵਿਚ ਬਿਬੇਕ= ਵਿਚਾਰ ਹੈ।

**ਸੋ ਕੁਲਵੰਤਾ ਜਿ ਸਿਮਰੈ ਸੁਆਮੀ ॥ ਸੋ ਪਤਿਵੰਤਾ ਜਿ ਆਪੁ ਪਛਾਨੀ ॥ ੨ ॥**

ਉਹ ਉੱਚੀ ਕੁਲ ਵਾਲਾ ਹੈ ਜੇਹੜਾ ਸੁਆਮੀ ਨੂੰ ਸਿਮਰਦਾ ਹੈ। ਓਹੀ ਪਤਿਵੰਤਾ= ਇੱਜ਼ਤ ਵਾਲਾ ਹੈ, ਜੇਹੜਾ ਆਪਣੇ ਸਰੂਪ ਨੂੰ ਪਛਾਣਦਾ ਹੈ॥ ੨ ॥

**ਗੁਰ ਪਰਸਾਦਿ ਪਰਮ ਪਦੁ ਪਾਇਆ ॥**
**ਗੁਣ ਗੋੁਪਾਲ ਦਿਨੁ ਰੈਨਿ ਧਿਆਇਆ ॥**

ਗੁਰਾਂ ਦੀ ਕਿਰਪਾ ਦੁਆਰੇ ਜਿਸ ਨੇ ਗੋਪਾਲ ਦੇ ਗੁਣਾਂ ਨੂੰ ਰਾਤ ਦਿਨ ਧਿਆਉਣਾ ਕੀਤਾ ਹੈ, ਉਸ ਨੇ ਪਰਮ ਪਦ ਨੂੰ ਪਾਇਆ ਹੈ।

**ਤੂਟੇ ਬੰਧਨ ਪੂਰਨ ਆਸਾ ॥ ਹਰਿ ਕੇ ਚਰਣ ਰਿਦ ਮਾਹਿ ਨਿਵਾਸਾ ॥ ੩ ॥**

ਉਸ ਦੇ ਮੋਹ ਰੂਪ ਸਾਰੇ ਬੰਧਨ ਟੁੱਟ ਗਏ ਹਨ ਅਤੇ ਆਸਾ ਪੂਰਨ ਹੋ ਗਈ ਹੈ। ਜਿਸ ਦੇ ਹਿਰਦੇ ਵਿਚ ਹਰੀ ਦੇ ਚਰਨਾਂ ਦਾ ਨਿਵਾਸ ਹੋਇਆ ਹੈ॥ ੩ ॥

**ਕਹੁ ਨਾਨਕ ਜਾ ਕੇ ਪੂਰਨ ਕਰਮਾ ॥ ਸੋ ਜਨੁ ਆਇਆ ਪ੍ਰਭ ਕੀ ਸਰਨਾ ॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਦੇ ਕਰਮ (ਭਾਗ) ਪੂਰਨ ਹਨ। ਉਹ ਪੁਰਸ਼ ਪ੍ਰਭੂ ਦੀ ਸ਼ਰਨ ਵਿਚ ਆਇਆ ਹੈ।

**ਆਪਿ ਪਵਿਤੁ ਪਾਵਨ ਸਭਿ ਕੀਨੇ॥**
**ਰਾਮ ਰਸਾਇਣੁ ਰਸਨਾ ਚੀਨ੍ਹੇ॥੪॥੩੫॥੪੮॥**

ਉਸ ਨੇ ਆਪ ਪਵਿੱਤਰ ਹੋ ਕੇ ਸਾਰੇ ਸਬੰਧੀ ਪਾਵਨ= ਪਵਿੱਤਰ ਕੀਤੇ ਹਨ ਅਤੇ ਉਸ ਦੀ ਰਸਨਾ ਨੇ ਰਾਮ ਜੋ ਰਸਾਂ ਦਾ ਘਰ ਹੈ, ਉਸ ਨੂੰ ਚੀਨ੍ਹੇ= ਜਾਣ ਲਿਆ ਹੈ॥ ੪॥ ੩੫॥ ੪੮॥

**ਭੈਰਉ ਮਹਲਾ ੫॥**

**ਨਾਮੁ ਲੈਤ ਕਿਛੁ ਬਿਘਨੁ ਨ ਲਾਗੈ॥ ਨਾਮੁ ਸੁਣਤ ਜਮੁ ਦੂਰਹੁ ਭਾਗੈ॥**

ਪ੍ਰਭੂ ਦਾ ਨਾਮ ਲੈਂਦਿਆਂ ਕੁਝ ਬਿਘਨ ਨਹੀਂ ਲੱਗਦਾ। ਨਾਮ ਨੂੰ ਸੁਣਦਿਆਂ ਹੀ ਜਮ ਦੂਰ ਤੋਂ ਭੱਜ ਜਾਂਦਾ ਹੈ।

**ਨਾਮੁ ਲੈਤ ਸਭ ਦੂਖਹ ਨਾਸੁ॥ ਨਾਮੁ ਜਪਤ ਹਰਿ ਚਰਣ ਨਿਵਾਸੁ॥**

ਵਾਹਿਗੁਰੂ-ਨਾਮ ਲੈਂਦਿਆਂ ਹੀ ਸਾਰੇ ਦੁੱਖ ਨਾਸ ਹੋ ਜਾਂਦੇ ਹਨ। ਵਾਹਿਗੁਰੂ ਨਾਮ ਜਪਦਿਆਂ ਹੀ ਚਰਣ= ਪੂਜਨੀਕ ਹਰੀ ਵਿਚ ਨਿਵਾਸ ਹੁੰਦਾ ਹੈ।

**ਨਿਰਬਿਘਨ ਭਗਤਿ ਭਜੁ ਹਰਿ ਹਰਿ ਨਾਉ॥**

ਹੇ ਭਾਈ ! ਹਰਿ ਹਰਿ ਨਾਮ ਨੂੰ ਭਜੁ= ਚੇਤੇ ਕਰ ਏਹੋ ਇਕ ਨਿਰਬਿਘਨ= ਇਕ-ਰਸ ਭਗਤੀ ਹੈ। *ਵਾ :-* ਹਰਿ ਹਰਿ ਨਾਮ ਨੂੰ ਭਜ ਕੇ ਭਗਤ ਲੋਕ ਵਿਘਨਾਂ ਤੋਂ ਰਹਿਤ ਹੋਏ ਹਨ।

**ਰਸਕਿ ਰਸਕਿ ਹਰਿ ਕੇ ਗੁਣ ਗਾਉ॥੧॥ ਰਹਾਉ॥**

ਰਸਕਿ= ਤਦਾਕਾਰ ਹੋ ਕੇ ਰਸਿਕ ਹਰੀ ਦੇ ਗੁਣ ਗਾਉਣਾ ਕਰ, *ਵਾ :-* ਰਸਕਿ= ਪਰੇਮੀ ਪੁਰਸ਼ ਰਸਕਿ= ਪਰੇਮ ਕਰ ਕੇ ਹਰੀ ਦੇ ਗੁਣ ਗਾਉਂਦੇ ਹਨ॥ ੧॥ ਰਹਾਉ॥

**ਹਰਿ ਸਿਮਰਤ ਕਿਛੁ ਚਾਖੁ ਨ ਜੋਹੈ॥**
**ਹਰਿ ਸਿਮਰਤ ਦੈਤ ਦੇਉ ਨ ਪੋਹੈ॥**

ਹਰੀ ਨਾਮ ਦੇ ਸਿਮਰਨ ਕਰ ਕੇ ਕੋਈ ਚਖੁ= ਡੈਣ ਨਹੀਂ ਤੱਕ ਸਕਦੀ । *ਵਾ :-* ਮਾਇਆ ਰੂਪੀ ਡੈਣ ਨਹੀਂ ਤੱਕ ਸਕਦੀ। *ਵਾ :-* ਚਾਖੁ= ਦ੍ਰਿਸ਼ਟੀ ਭਰ ਕੇ ਕੋਈ ਨਹੀਂ ਦੇਖ ਸਕਦਾ।

ਹਰੀ ਨਾਮ ਦੇ ਸਿਮਰਨ ਕਰ ਕੇ ਦੈਂਤ ਅਤੇ ਦੇਉ ਭੀ ਨਹੀਂ ਪੋਂਹਦੇ। ਅਰਥਾਤ ਨਾਮ ਜਪਣ ਵਾਲੇ ਨੂੰ ਕਿਸੇ ਜਿੰਨ ਭੂਤ ਜਾਂ ਦੇਉ, ਪਰੀਆਂ ਆਦਿਕਾਂ ਦਾ ਪਰਛਾਵਾਂ ਨਹੀਂ ਹੁੰਦਾ। *ਵਾ :-* ਹਰੀ ਨਾਮ ਦੇ ਸਿਮਰਨ ਕਰ ਕੇ 'ਦੈਤ ਦੇਉ ਨ ਪੋਹੈ= ਮਾਨ ਅਪਮਾਨ ਨੇੜੇ ਨਹੀਂ ਆਉਂਦੇ। *ਵਾ :-* ਦੇਉ= ਪ੍ਰਕਾਸ਼ ਰੂਪ ਹੋਣ ਕਰ ਕੇ ਕਾਮ ਕ੍ਰੋਧ ਆਦਿਕ ਦੈਂਤ ਨਹੀਂ ਪੋਂਹਦੇ।

**ਹਰਿ ਸਿਮਰਤ ਮੋਹੁ ਮਾਨੁ ਨ ਬਧੈ॥**
**ਹਰਿ ਸਿਮਰਤ ਗਰਭ ਜੋਨਿ ਨ ਰੁਧੈ॥੨॥**

ਹਰੀ ਨਾਮ ਦੇ ਸਿਮਰਨ ਨਾਲ ਮੋਹ ਤੇ ਮਾਨੁ= ਹੰਕਾਰ ਵਿਚ ਬੱਝਦਾ ਨਹੀਂ ਹੈ। ਹਰੀ ਨਾਮ ਦੇ ਸਿਮਰਨ

ਕਰ ਕੇ ਜੂਨੀਆਂ ਦੁਆਰੇ ਮਾਂ ਦੇ ਗਰਭ ਵਿਚ ਨਹੀਂ ਰੁਧੈ= ਰੁਕਦਾ॥ ੨॥

**ਹਰਿ ਸਿਮਰਨ ਕੀ ਸਗਲੀ ਬੇਲਾ॥ ਹਰਿ ਸਿਮਰਨੁ ਬਹੁ ਮਾਹਿ ਇਕੇਲਾ॥**

ਸਾਰੀ ਉਮਰ ਹੀ ਹਰੀ ਨਾਮ-ਸਿਮਰਨ ਦਾ ਵੇਲਾ ਹੈ। ਹਰੀ ਨਾਮ-ਸਿਮਰਨ ਹੀ ਬਹੁਤਿਆਂ ਸਾਧਨਾਂ ਵਿਚੋਂ ਇਕੱਲਾ ਹੀ ਮੁਕਤੀ ਦੇਣ ਨੂੰ ਸਮਰੱਥ ਹੈ। *ਅਥਵਾ :—* ਬਹੁਤਿਆਂ ਵਿਚ ਵਸਦੇ ਹੋਏ ਨੂੰ ਇਕੇਲਾ= ਨਿਰਲੇਪ ਕਰਨ ਵਲਾ ਹੈ।

**ਜਾਤਿ ਅਜਾਤਿ ਜਪੈ ਜਨੁ ਕੋਇ॥ ਜੋ ਜਾਪੈ ਤਿਸ ਕੀ ਗਤਿ ਹੋਇ॥ ੩॥**

ਭਾਵੇਂ ਉੱਚੀ ਜ਼ਾਤੀ ਵਾਲਾ, ਭਾਵੇਂ ਅਜਾਤਿ= ਨੀਚ ਜ਼ਾਤੀ ਵਾਲਾ, ਅਥਵਾ:= ਚਾਹੇ ਜਾਤਿ= ਗਿਆਤ ਪੂਰਬਕ, ਚਾਹੇ ਅਜਾਤਿ= ਅਗਿਆਤ ਪੂਰਬਕ ਕੋਈ ਪੁਰਸ਼ ਜਪ ਲੈਣਾ ਕਰੇ। ਜੇਹੜਾ ਪੁਰਸ਼ ਜਪਦਾ ਹੈ, ਉਸ ਦੀ ਗਤਿ= ਮੁਕਤੀ ਹੁੰਦੀ ਹੈ॥ ੩॥

**ਹਰਿ ਕਾ ਨਾਮੁ ਜਪੀਐ ਸਾਧਸੰਗਿ॥ ਹਰਿ ਕੇ ਨਾਮ ਕਾ ਪੂਰਨ ਰੰਗੁ॥**

ਸਾਧਸੰਗਤ ਵਿਚ ਬੈਠ ਕੇ ਹਰੀ ਦਾ ਨਾਮ ਜਪਣਾ ਕਰੀਏ। ਤਾਂ ਹਰੀ ਦੇ ਨਾਮ ਦਾ ਪੂਰਨ ਰੰਗੁ= ਅਨੰਦ ਪ੍ਰਾਪਤ ਹੁੰਦਾ ਹੈ।

**ਨਾਨਕ ਕਉ ਪ੍ਰਭ ਕਿਰਪਾ ਧਾਰਿ॥**
**ਸਾਸਿ ਸਾਸਿ ਹਰਿ ਦੇਹੁ ਚਿਤਾਰਿ॥ ੪॥ ੩੬॥ ੪੯॥**

ਗੁਰੂ ਜੀ ਕਥਨ ਕਰਦੇ ਹਨ— (ਇਸ ਤਰ੍ਹਾਂ ਬੇਨਤੀ ਕਰ) ਹੇ ਪ੍ਰਭੂ ! ਮੈਂ ਸੇਵਕ ਉੱਤੇ ਕਿਰਪਾ ਦ੍ਰਿਸ਼ਟੀ ਧਾਰਨਾ ਕਰ। ਅੰਦਰ ਬਾਹਰ ਸ੍ਵਾਸ ਆਉਂਦਿਆਂ ਜਾਂਦਿਆਂ ਹਰੀ ਨਾਮ ਦਾ ਚਿਤਾਰਿ= ਚਿੰਤਨ ਕਰਨਾ ਦਿਓ॥ ੪॥ ੩੬॥ ੪੯॥

**ਭੈਰਉ ਮਹਲਾ ੫॥**

**ਆਪੇ ਸਾਸਤੁ ਆਪੇ ਬੇਦੁ॥ ਆਪੇ ਘਟਿ ਘਟਿ ਜਾਣੈ ਭੇਦੁ॥**

ਉਹ ਪਰਮੇਸ਼ਰ ਆਪੇ ਸ਼ਾਸਤ੍ਰ ਰੂਪ ਹੈ ਅਤੇ ਆਪ ਵੇਦ ਰੂਪ ਹੈ। ਅਤੇ ਉਹ ਆਪ ਹੀ ਘਟ ਘਟ ਵਿਚ ਵੱਸ ਕੇ ਸਾਰਿਆਂ ਦੇ ਭੇਦ ਨੂੰ ਜਾਣਦਾ ਹੈ।

**ਜੋਤਿ ਸਰੂਪ ਜਾ ਕੀ ਸਭ ਵਥੁ॥ ਕਰਣ ਕਾਰਣ ਪੂਰਨ ਸਮਰਥੁ॥ ੧॥**

ਜਿਸ ਜੋਤੀ ਸਰੂਪ ਪਰਮਾਤਮਾ ਦੀਆਂ ਸਭ ਵਸਤੂਆਂ ਬਣਾਈਆਂ ਹੋਈਆਂ ਹਨ। *ਵਾ :-* ਜਿਸ ਜੋਤੀ ਸਰੂਪ ਪ੍ਰਭੂ ਦੀ ਚੇਤਨ ਸੱਤਾ ਰੂਪ ਵਸਤੂ ਸਭ ਦੇ ਅੰਦਰ ਹੈ। ਉਹ ਪੂਰਨ= ਪਰਮਾਤਮਾ ਸਭ ਕਾਰਨਾਂ ਦੇ ਕਰਨ ਨੂੰ ਸਮਰੱਥ ਹੈ॥ ੧॥

**ਪ੍ਰਭ ਕੀ ਓਟ ਗਹਹੁ ਮਨ ਮੇਰੇ॥**

ਹੇ ਮੇਰੇ ਮਨ= ਪਿਆਰੇ ਭਾਈ ! ਉਸ ਪ੍ਰਭੂ ਦੀ ਓਟ ਗਹਹੁ= ਫੜ।

**ਚਰਨ ਕਮਲ ਗੁਰਮੁਖਿ ਆਰਾਧਹੁ ਦੁਸਮਨ ਦੂਖੁ ਨ ਆਵੈ ਨੇਰੇ॥੧॥ਰਹਾਉ॥**

ਮੁਖ ਗੁਰਾਂ ਦੇ ਚਰਨ-ਕੰਵਲਾਂ ਨੂੰ ਅਰਾਧਨਾ ਕਰੋ, ਤਾਂ ਤੁਹਾਡੇ ਨੇੜੇ ਕੋਈ ਦੁਸ਼ਮਣ ਅਤੇ ਦੁੱਖ ਨਹੀਂ

ਆਵੇਗਾ॥ ੧ ॥ ਰਹਾਉ॥

**ਆਪੇ ਵਣੁ ਤ੍ਰਿਣੁ ਤ੍ਰਿਭਵਣ ਸਾਰੁ॥ ਜਾ ਕੈ ਸੂਤਿ ਪਰੋਇਆ ਸੰਸਾਰੁ॥**

ਉਹ ਪ੍ਰਭੂ ਆਪ ਹੀ ਬਣ ਤ੍ਰਿਣ ਤੇ ਤਿੰਨਾਂ ਲੋਕਾਂ ਦੀ ਸਾਰੁ= ਖਬਰ ਰੱਖਦਾ ਹੈ। *ਅਥਵਾ :—* ਉਹ ਪ੍ਰਭੂ ਆਪ ਹੀ ਵਣੁ= ਅੰਤਹਕਰਨ, ਤ੍ਰਿਣੁ= ਇੰਦ੍ਰੀਏ, ਤ੍ਰਿਭਵਣ= ਤਿੰਨੇ ਸਰੀਰ, ਇਨ੍ਹਾਂ ਦੀ ਸੰਭਾਲ ਰੱਖਦਾ ਹੈ। ਜਿਸ ਦੇ ਚੇਤਨ ਸੱਤਾ ਰੂਪੀ, *ਵਾ :-* ਪ੍ਰਾਣਾਂ ਰੂਪੀ, *ਵਾ :-* ਹੁਕਮ ਰੂਪੀ ਸੂਤ੍ਰ ਵਿਚ ਸਾਰਾ ਸੰਸਾਰ ਪ੍ਰੋਤਾ ਹੋਇਆ ਹੈ।

**ਆਪੇ ਸਿਵ ਸਕਤੀ ਸੰਜੋਗੀ॥ ਆਪਿ ਨਿਰਬਾਣੀ ਆਪੇ ਭੋਗੀ॥ ੨ ॥**

ਉਹ ਆਪ ਹੀ ਸਿਵ ਸਕਤੀ ਸੰਜੋਗੀ= ਮਾਇਆ ਸਬਲ ਰੂਪ ਹੋ ਰਿਹਾ ਹੈ। ਉਹ ਆਪ ਹੀ ਨਿਰਬਾਣੀ= ਵਿਰਕਤ ਮਹਾਤਮਾ ਰੂਪ ਤੇ ਆਪ ਹੀ ਭੋਗੀ= ਗ੍ਰਿਹਸਤੀ ਰੂਪ ਹੋ ਰਿਹਾ ਹੈ॥ ੨ ॥

**ਜਤ ਕਤ ਪੇਖਉ ਤਤ ਤਤ ਸੋਇ॥ ਤਿਸੁ ਬਿਨੁ ਦੂਜਾ ਨਾਹੀ ਕੋਇ॥**

ਜਿੱਥੇ ਕਿੱਥੇ ਦੇਖਦਾ ਹਾਂ ਉਥੇ ਉਥੇ ਉਹੀ (ਪਰਮਾਤਮਾ) ਹੈ। ਉਸ ਤੋਂ ਬਿਨਾਂ ਦੂਸਰਾ (ਉਹਦੇ ਵਰਗਾ ਸਰਬ ਸ਼ਕਤੀਵਾਨ) ਕੋਈ ਨਹੀਂ ਹੈ।

**ਸਾਗਰੁ ਤਰੀਐ ਨਾਮ ਕੈ ਰੰਗਿ॥ ਗੁਣ ਗਾਵੈ ਨਾਨਕੁ ਸਾਧਸੰਗਿ॥ ੩ ॥**

ਹਰੀ ਨਾਮ ਦੇ ਰੰਗਿ= ਪਰੇਮ ਕਰ ਕੇ ਸੰਸਾਰ-ਸਮੁੰਦਰ ਤੋਂ ਤਰਨਾ ਹੁੰਦਾ ਹੈ। ਗੁਰੂ ਜੀ ਕਥਨ ਕਰਦੇ ਹਨ— ਸਾਧਸੰਗਤ ਵਿਚ ਬੈਠ ਕੇ ਤੂੰ ਪ੍ਰਭੂ ਦੇ ਗੁਣਾਂ ਨੂੰ ਗਾਉਣਾ ਕਰ॥ ੩ ॥

**ਮੁਕਤਿ ਭੁਗਤਿ ਜੁਗਤਿ. ਵਸਿ ਜਾ ਕੈ॥ ਊਣਾ ਨਾਹੀ ਕਿਛੁ ਜਨ ਤਾ ਕੈ॥**

ਮੁਕਤੀ ਦੀ ਜੁਗਤੀ ਤੇ ਭੁਗਤੀ ਦੀ ਜੁਗਤੀ ਜਿਸ ਦੇ ਵਸੀਕਾਰ ਹੈ। ਹੇ ਪੁਰਸ਼ਾ ! ਉਸ ਦੇ ਘਰ ਵਿਚ ਕਿਸੇ ਵੀ ਪਦਾਰਥਾ ਦਾ ਰੰਚਕ ਮਾਤ੍ਰ ਭੀ ਊਣਾ= ਘਾਟਾ ਨਹੀਂ ਹੈ।

**ਕਰਿ ਕਿਰਪਾ ਜਿਸੁ ਹੋਇ ਸੁਪ੍ਰਸੰਨ॥**
**ਨਾਨਕ ਦਾਸ ਸੇਈ ਜਨ ਧੰਨ॥ ੪ ॥ ੩੭ ॥ ੫੦ ॥**

ਉਹ ਪ੍ਰਭੂ ਕਿਰਪਾ ਕਰ ਕੇ ਜਿਸ ਉੱਤੇ ਪ੍ਰਸੰਨ ਹੁੰਦਾ ਹੈ। ਗੁਰੂ ਜੀ ਕਥਨ ਕਰਦੇ ਹਨ— ਓਹੀ ਸੇਵਕ ਜਨ ਧੰਨ ਹੈ॥ ੪ ॥ ੩੭ ॥ ੫੦ ॥

## ਭੈਰਉ ਮਹਲਾ ੫ ॥

**ਭਗਤਾ ਮਨਿ ਆਨੰਦੁ ਗੋਬਿੰਦ॥ ਅਸਥਿਤਿ ਭਏ ਬਿਨਸੀ ਸਭ ਚਿੰਦ॥**

ਭਗਤਾਂ ਦੇ ਮਨ ਸਦਾ ਗੋਬਿੰਦ ਦਾ ਅਨੰਦ ਬਣਿਆ ਰਹਿੰਦਾ ਹੈ। ਵਾਹਿਗੁਰੂ ਨਾਮ ਵਿਚ ਇਸਥਿਤ ਹੋਣ ਕਰ ਕੇ ਸਾਰੀ ਚਿੰਤਾ ਬਿਨਸੀ= ਨਾਸ ਹੋ ਗਈ ਹੈ।

[ਪੰਨਾ ੧੧੫੧]

**ਭੈ ਭ੍ਰਮ ਬਿਨਸਿ ਗਏ ਖਿਨ ਮਾਹਿ॥ ਪਾਰਬ੍ਰਹਮੁ ਵਸਿਆ ਮਨਿ ਆਇ॥ ੧ ॥**

ਇਕ ਖਿਨ ਵਿਚ ਹੀ ਉਹਨਾਂ ਦੇ ਅੰਦਰੋਂ ਭੈ ਤੇ ਭਰਮ ਬਿਨਸਿ= ਖ਼ਤਮ ਹੋ ਗਏ ਹਨ। ਜਿਨ੍ਹਾਂ ਦੇ ਮਨ ਵਿਚ ਪਾਰਬ੍ਰਹਮ ਆਪ ਆ ਕੇ ਵਸਿਆ ਹੈ॥ ੧॥

**ਰਾਮ ਰਾਮ ਸੰਤ ਸਦਾ ਸਹਾਇ॥**

ਰਾਮ= ਰਮਿਆ ਹੋਇਆ ਰਾਮ ਸੰਤਾਂ ਦੀ ਸਦਾ ਸਹਾਇਤਾ ਕਰਦਾ ਹੈ।

**ਘਰਿ ਬਾਹਰਿ ਨਾਲੇ ਪਰਮੇਸਰੁ ਰਵਿ ਰਹਿਆ ਪੂਰਨ ਸਭ ਠਾਇ॥੧॥ਰਹਾਉ॥**

ਉਹ ਪੂਰਨ ਪਰਮੇਸ਼ਰ ਘਰ ਤੇ ਬਾਹਰ ਉਹਨਾਂ ਸੰਤਾਂ ਦੇ ਨਾਲ ਹੀ ਰਹਿੰਦਾ ਹੈ, ਜੋ ਸਭ ਜਗ੍ਹਾ ਵਿਚ ਰਵਿ ਰਹਿਆ= ਮਿਲ ਰਿਹਾ ਹੈ॥ ੧॥ ਰਹਾਉ॥

**ਧਨੁ ਮਾਲੁ ਜੋਬਨੁ ਜੁਗਤਿ ਗੋਪਾਲ॥ ਜੀਅ ਪ੍ਰਾਣ ਨਿਤ ਸੁਖ ਪ੍ਰਤਿਪਾਲ॥**

ਉਹ ਗੋਪਾਲ ਧਨ ਮਾਲ ਦੇਂਦਾ ਹੈ ਤੇ ਜੋਬਨ ਦੇ ਜੁਗਤਿ= ਸਹਿਤ ਭੀ ਕਰਦਾ ਹੈ। ਜੀਵਾਂ ਨੂੰ ਪ੍ਰਾਣ ਤੇ ਸੁਖ ਦੇ ਕੇ ਨਿਤਾ ਪ੍ਰਤੀ ਪਾਲਣਾ ਕਰਦਾ ਹੈ।

**ਅਪਨੇ ਦਾਸ ਕਉ ਦੇ ਰਾਖੈ ਹਾਥ॥ ਨਿਮਖ ਨ ਛੋਡੈ ਸਦ ਹੀ ਸਾਥ॥ ੨॥**

ਉਹ ਗੋਪਾਲ ਆਪਣੇ ਦਾਸ ਨੂੰ ਹੱਥ ਦੇ ਕੇ ਰਖਦਾ ਹੈ, ਇਕ ਨਿਮਖ ਭਰ ਵੀ ਨਹੀਂ ਛੱਡਦਾ, ਸਦਾ ਹੀ ਨਾਲ ਰਹਿੰਦਾ ਹੈ॥ ੨॥

**ਹਰਿ ਸਾ ਪ੍ਰੀਤਮੁ ਅਵਰੁ ਨ ਕੋਇ॥ ਸਾਰਿ ਸਮ੍ਾਲੇ ਸਾਚਾ ਸੋਇ॥**

ਹਰੀ ਸਾ= ਵਰਗਾ ਪ੍ਰੀਤਮ ਹੋਰ ਕੋਈ ਨਹੀਂ ਹੈ। ਓਹੀ ਸੱਚਾ ਸਾਰਿਆਂ ਦੀ ਸੰਭਾਲ ਕਰਦਾ ਹੈ।

**ਮਾਤ ਪਿਤਾ ਸੁਤ ਬੰਧੁ ਨਰਾਇਣੁ॥**

**ਆਦਿ ਜੁਗਾਦਿ ਭਗਤ ਗੁਣ ਗਾਇਣੁ॥ ੩॥**

ਮਾਂ, ਪਿਉ, ਪੁੱਤਰ ਸੰਬੰਧੀ ਇਨ੍ਹਾਂ ਸਾਰਿਆਂ ਤੋਂ ਉਹ ਨਰਾਇਣ ਪਿਆਰਾ ਹੈ। *ਅਥਵਾ :—* ਉਹ ਨਰਾਇਣ ਹੀ ਮਾਂ ਪਿਉ ਪੁੱਤਰ ਤੇ ਸਬੰਧੀ ਹੈ। ਇਸ ਕਰ ਕੇ ਭਗਤ ਜਨ ਆਦ ਜੁਗਾਦ ਤੋਂ, *ਵਾ :-* ਸਦਾ ਸਦਾ ਉਸ ਦੇ ਹੀ ਗੁਣ ਗਾਉਂਦੇ ਹਨ॥ ੩॥

**ਤਿਸ ਕੀ ਧਰ ਪ੍ਰਭ ਕਾ ਮਨਿ ਜੋਰੁ॥ ਏਕ ਬਿਨਾ ਦੂਜਾ ਨਹੀ ਹੋਰੁ॥**

ਸਰੀਰ ਨੂੰ ਉਸ ਪ੍ਰਭੂ ਦੀ ਧਰ= ਓਟ ਹੈ ਅਤੇ ਮਨ ਵਿਚ ਭੀ ਪ੍ਰਭੂ ਦਾ ਜੋਰੁ= ਬਲ ਹੈ। ਭਗਤਾਂ ਨੂੰ ਇਕ ਪ੍ਰਭੂ ਤੋਂ ਬਿਨਾਂ ਹੋਰ ਕੋਈ ਦੂਜਾ ਦਿਸਦਾ ਨਹੀਂ ਹੈ।

**ਨਾਨਕ ਕੈ ਮਨਿ ਇਹੁ ਪੁਰਖਾਰਥੁ॥**

**ਪ੍ਰਭੂ ਹਮਾਰਾ ਸਾਰੇ ਸੁਆਰਥੁ॥ ੪॥ ੩੮॥ ੫੧॥**

ਗੁਰੂ ਜੀ ਕਥਨ ਕਰਦੇ ਹਨ— ਮੇਰੇ ਮਨ ਵਿਚ ਅਤੇ ਭਗਤਾਂ ਦੇ ਮਨ ਵਿਚ ਏਹੋ ਪੁਰਖਾਰਥੁ= ਉੱਦਮ ਹੈ ਕਿ ਪ੍ਰਭੂ ਹੀ ਸਾਡੇ ਕੰਮ ਪੂਰੇ ਕਰੇਗਾ॥ ੪॥ ੩੮॥ ੫੧॥

**ਭੈਰਉ ਮਹਲਾ ੫॥ ਭੈ ਕਉ ਭਉ ਪੜਿਆ ਸਿਮਰਤ ਹਰਿ ਨਾਮ॥**

ਹਰੀ ਨਾਮ ਦੇ ਸਿਮਰਨ ਕਰ ਕੇ ਡਰ ਦੇਣ ਵਾਲੇ ਜਮਾਂ ਨੂੰ ਡਰ ਪੈ ਗਿਆ।

**ਸਗਲ ਬਿਆਧਿ ਮਿਟੀ ਤ੍ਰਿਹੁ ਗੁਣ ਕੀ**
**ਦਾਸ ਕੇ ਹੋਏ ਪੂਰਨ ਕਾਮ॥ ੧॥ ਰਹਾਉ॥**

ਤ੍ਰਿਗੁਣ ਆਤਮਕ ਮਾਇਆ ਦੀ ਸਾਰੀ ਬਿਆਧਿ= ਪੀੜਾ, *ਵਾ :-* ਉਪਾਧੀ ਮਿਟ ਗਈ ਹੈ, ਨਾਮ ਜਪਣ ਕਰ ਕੇ ਦਾਸ ਦੇ ਸਾਰੇ ਕੰਮ ਪੂਰੇ ਹੋ ਗਏ ਹਨ॥ ੧॥ ਰਹਾਉ॥

**ਹਰਿ ਕੇ ਲੋਕ ਸਦਾ ਗੁਣ ਗਾਵਹਿ ਤਿਨ ਕਉ ਮਿਲਿਆ ਪੂਰਨ ਧਾਮ॥**

ਜੋ ਹਰੀ ਦੇ ਭਗਤ ਲੋਕ ਸਦਾ ਗੁਣਾਂ ਨੂੰ ਗਾਉਂਦੇ ਹਨ, ਉਹਨਾਂ ਨੂੰ ਪੂਰਨ ਧਾਮ= ਪਰਮਾਤਮਾ ਮਿਲਿਆ ਹੈ, *ਵਾ :-* ਉਹਨਾਂ ਨੂੰ ਪੂਰਨ ਧਾਮ= ਪ੍ਰਕਾਸ਼ (ਗਿਆਨ) ਮਿਲਿਆ ਹੈ।

**ਜਨ ਕਾ ਦਰਸੁ ਬਾਂਛੈ ਦਿਨ ਰਾਤੀ ਹੋਇ ਪੁਨੀਤ ਧਰਮ ਰਾਇ ਜਾਮ॥ ੧॥**

ਪਵਿੱਤਰ ਹੋਣ ਵਾਸਤੇ ਧਰਮ ਰਾਜਾ ਤੇ ਉਸ ਦੇ ਜਾਮ= ਜਮ ਭੀ ਦਿਨ ਰਾਤ ਸੰਤ ਜਨਾਂ ਦਾ ਦਰਸ਼ਨ ਬਾਂਛੈ= ਚਾਹੁੰਦੇ ਹਨ। *ਅਥਵਾ :—* ਧਰਮ ਰਾਜਾ ਅੱਠੇ ਜਾਮ= ਪਹਰ ਉਹਨਾਂ ਸੰਤ ਜਨਾਂ ਦਾ ਦਰਸ਼ਨ ਚਾਹੁੰਦਾ ਹੈ ਜਿਸ ਕਰ ਕੇ ਮੇਰੇ ਦਿਨ ਰਾਤ ਪੁਨੀਤ= ਪਵਿੱਤਰ ਹੋ ਜਾਣ।

**ਕਾਮ ਕ੍ਰੋਧ ਲੋਭ ਮਦ ਨਿੰਦਾ ਸਾਧਸੰਗਿ ਮਿਟਿਆ ਅਭਿਮਾਨ॥**

ਜਿਨ੍ਹਾਂ ਦਾ ਸਾਧ ਸੰਗਤ ਕਰ ਕੇ ਕਾਮ, ਕਰੋਧ, ਲੋਭ, ਵਿਦਿਆ ਦਾ ਮਦ, ਨਿੰਦਿਆ ਤੇ ਜ਼ਾਤੀ ਹੰਕਾਰ ਆਦਿਕਾਂ ਦਾ ਸਮੁਦਾਅ ਮਿਟ ਗਿਆ ਹੈ।

**ਐਸੇ ਸੰਤ ਭੇਟਹਿ ਵਡਭਾਗੀ**
**ਨਾਨਕ ਤਿਨ ਕੈ ਸਦ ਕੁਰਬਾਨ॥ ੨॥ ੩੯॥ ੫੨॥**

ਗੁਰੂ ਜੀ ਕਥਨ ਕਰਦੇ ਹਨ— ਅਜੇਹੇ ਸੰਤ ਵਡਿਆਂ ਭਾਗਾਂ ਨਾਲ ਮਿਲਦੇ ਹਨ, ਮੈਂ ਉਹਨਾ ਤੋਂ ਸਦਾ ਕੁਰਬਾਨ ਜਾਂਦਾ ਹਾਂ॥ ੨॥ ੩੯॥ ੫੨॥

**ਭੈਰਉ ਮਹਲਾ ੫॥**

**ਪੰਚ ਮਜਮੀ ਜੋ ਪੰਚ ਨ ਰਾਖੈ॥ ਮਿਥਿਆ ਰਸਨਾ ਨਿਤ ਉਠਿ ਭਾਖੈ॥**

ਜੋ ਪੁਰਸ਼ ਪੰਜਾਂ (ਕਾਮ ਆਦਿਕਾਂ) ਨੂੰ ਗੁਰਾਂ ਦੁਆਰੇ ਨਹੀਂ ਰੋਕ ਰੱਖਦਾ, *ਵਾ :-* ਜੋ ਪੁਰਸ਼ ਪੰਜ ਗਿਆਨ ਇੰਦ੍ਰੀਆਂ ਨੂੰ ਵਿਸ਼ਿਆਂ ਵਲੋਂ ਨਹੀਂ ਰੋਕ ਰਖਦਾ, *ਵਾ :-* ਜੋ ਪੁਰਸ਼ ਪੰਜ ਸਤ ਸੰਤੋਖ ਆਦਿਕ ਗੁਣਾਂ ਨੂੰ ਹਿਰਦੇ ਵਿਚ ਨਹੀਂ ਧਾਰਨ ਕਰ ਰੱਖਦਾ, ਉਹ ਪੁਰਸ਼ ਪੰਚ-ਮਜਮੀ= ਪੰਜ ਪੀਰੀਆ ਹੈ।

ਅਰਥਾਤ— ਪੰਜ ਪੀਰੀਆ ਉਸ ਨੂੰ ਕਹਿੰਦੇ ਹਨ ਜੇਹੜਾ ਪਦਾਰਥਾਂ ਦੇ ਮੰਗਣ ਵਾਸਤੇ ਬਹੁਤਿਆਂ ਦੇਵੀ ਦੇਵਤਿਆਂ ਨੂੰ ਮੰਨਦਾ ਹੋਵੇ। ਜਿਵੇਂ ਇਕ ਫਕੀਰ ਡੰਡੇ ਨਾਲ ਕਈ ਟਿੰਡਾਂ ਬੰਨ੍ਹ ਕੇ ਮੰਗਣ ਲਈ ਤੁਰ ਪਿਆ। ਜੇ ਉਹ ਕਹਿਣ ਅਸੀਂ ਦੇਵੀ ਨੂੰ ਮੰਨਦੇ ਹਾਂ ਤਾਂ ਇਸ ਨੇ ਕਹਿਣਾ ਦੇਵੀ ਦੀ ਟਿੰਡ ਏਹ ਹੈ, ਇਸ ਵਿਚ ਪਾ ਦਿਓ। ਦੂਜੇ ਘਰ ਗਿਆ ਉਹਨਾਂ ਨੇ ਕਿਹਾ— 'ਅਸੀਂ ਤਾਂ ਰਾਮ ਨੂੰ ਮੰਨਦੇ ਹਾਂ।' ਇਸ ਨੇ ਕਿਹਾ— 'ਏਹ ਰਾਮ

ਦੀ ਟਿੰਡ ਹੈ ਇਸ ਵਿਚ ਪਾ ਦਿਓ। ਇਸ ਤਰ੍ਹਾਂ ਪੰਜ ਪੀਰੀਆ ਬਣ ਕੇ ਸਭ ਤੋਂ ਮੰਗੀ ਜਾਣਾ, ਛੱਡਣਾ ਕਿਸੇ ਨੂੰ ਨਹੀਂ।

*ਅਥਵਾ :—* ਪੰਚ= ਸ੍ਰੇਸ਼ਟ ਮਜ਼੍ਹਬ ਵਾਲਾ ਉਹ ਪੁਰਸ਼ ਹੈ ਜੇਹੜਾ ਪੰਜ (ਸਤ ਸੰਤੋਖ ਆਦਿਕ) ਗੁਣਾਂ ਨੂੰ ਆਪਣੇ ਹਿਰਦੇ ਵਿਚ ਧਾਰਨ ਕਰ ਰੱਖਦਾ ਹੈ।

ਪਹਿਲੇ ਅਰਥ ਦੇ ਅਨੁਸਾਰ ਪੰਜ ਪੀਰੀਆ ਪੁਰਸ਼ ਨਿਤਾਪ੍ਰਤੀ ਸਵੇਰੇ ਉੱਠ ਕੇ ਮਿਥਿਆ= ਝੂਠ ਬੋਲਦਾ ਹੈ ਅਤੇ ਮਿਥਿਆ ਪਦਾਰਥਾਂ ਨੂੰ ਰਸਨਾ ਨਾਲ ਖਾਂਦਾ ਹੈ।

**ਚਕ੍ਰ ਬਣਾਇ ਕਰੈ ਪਾਖੰਡ ॥ ਝੁਰਿ ਝੁਰਿ ਪਚੈ ਜੈਸੇ ਤ੍ਰਿਅ ਰੰਡ ॥ ੧ ॥**

ਸਰੀਰ ਉੱਤੇ ਚੱਕਰ ਬਣਾ ਕੇ ਕਈ ਤਰ੍ਹਾਂ ਦੇ ਪਖੰਡ ਕਰਦਾ ਹੈ। *ਵਾ :-* ਗਣੇਸ਼ ਚਕ੍ਰ ਬਣਾ ਕੇ ਪਖੰਡ ਕਰਦਾ ਹੈ। ਉਹ ਪਖੰਡੀ ਪੁਰਸ਼ ਰੰਡੀ ਇਸਤ੍ਰੀ ਵਾਂਗ ਝੂਰ-ਝੂਰ ਕੇ ਪਚੇ= ਖਰਾਬ ਹੁੰਦਾ ਹੈ। ਜਿਵੇਂ ਰੰਡੀ ਤੀਵੀਂ ਨੂੰ ਪਤੀ ਦਾ ਸੁਖ ਨਹੀਂ ਮਿਲਦਾ। ਤਿਵੇਂ ਪਖੰਡੀ ਜਾਂ ਨਿਗੁਰੇ, ਸਰੂਪ-ਸੁਖ ਦੀ ਪ੍ਰਾਪਤੀ ਨਹੀਂ ਹੁੰਦੀ॥ ੧ ॥

**ਹਰਿ ਕੇ ਨਾਮ ਬਿਨਾ ਸਭ ਝੂਠੁ ॥**

ਹਰੀ ਦੇ ਨਾਮ-ਸਿਮਰਨ ਤੋਂ ਬਿਨਾਂ ਬਾਹਰਲੇ ਸਾਰੇ ਕਰਮ ਝੂਠੇ ਹਨ।

**ਬਿਨੁ ਗੁਰ ਪੂਰੇ ਮੁਕਤਿ ਨ ਪਾਈਐ**
**ਸਾਚੀ ਦਰਗਹਿ ਸਾਕਤ ਮੂਠੁ ॥ ੧ ॥ ਰਹਾਉ ॥**

ਪੂਰਿਆਂ ਗੁਰਾਂ ਤੋਂ ਬਿਨਾਂ ਮੁਕਤੀ ਨਹੀਂ ਪਾਈਦੀ, ਸਾਕਤ ਨਿਗੁਰਾ ਪੁਰਸ਼ ਸੱਚੀ ਦਰਗਾਹ ਵਿਚ ਜਾ ਕੇ ਮੂਠੁ= ਲੁੱਟਿਆ ਜਾਂਦਾ ਹੈ॥ ੧ ॥ ਰਹਾਉ॥

**ਸੋਈ ਕੁਚੀਲੁ ਕੁਦਰਤਿ ਨਹੀ ਜਾਨੈ ॥**
**ਲੀਪਿਐ ਥਾਇ ਨ ਸੁਚਿ ਹਰਿ ਮਾਨੈ ॥**

ਉਹ ਪੁਰਸ਼ ਕੁਚੀਲੁ= ਅਪਵਿੱਤਰ (ਮੰਦਾ) ਹੈ, ਜੇਹੜਾ ਕੁਦਰਤਿ= ਕੁਦਰਤ ਵਾਲੇ ਪ੍ਰਭੂ ਨੂੰ ਜਾਣਦਾ ਨਹੀਂ ਹੈ। ਬਾਹਰੋਂ ਗੋਬਰ ਨਾਲ ਲਿਪਿਆ ਹੋਇਆ ਥਾਂ ਵੇਖ ਕੇ ਹਰੀ ਇਸ ਦੀ ਸੁਚਿ= ਪਵਿੱਤਰਤਾ ਨਹੀਂ ਮੰਨਦਾ।

**ਅੰਤਰੁ ਮੈਲਾ ਬਾਹਰੁ ਨਿਤ ਧੋਵੈ ॥**
**ਸਾਚੀ ਦਰਗਹਿ ਅਪਨੀ ਪਤਿ ਖੋਵੈ ॥ ੨ ॥**

ਜਿਸ ਦਾ ਅੰਤਰੁ= ਅੰਤਹਕਰਨ ਮੰਦ ਖਿਆਲਾਂ ਕਰ ਕੇ ਮੈਲਾ ਹੈ ਤੇ ਬਾਹਰੋਂ ਭਾਵੇਂ ਨਿਤਾਪ੍ਰਤੀ ਸਰੀਰ ਨੂੰ ਧੋਂਦਾ ਹੈ ਅਰਥਾਤ ਇਸ਼ਨਾਨ ਕਰਦਾ ਹੈ। ਉਹ ਸੱਚੀ ਦਰਗਾਹ ਵਿਚ ਜਾ ਕੇ ਆਪਣੀ ਇੱਜ਼ਤ ਨੂੰ ਖੋਵੈ= ਗੁਆ ਲੈਂਦਾ ਹੈ॥ ੨ ॥

**ਮਾਇਆ ਕਾਰਣਿ ਕਰੈ ਉਪਾਉ ॥ ਕਬਹਿ ਨ ਘਾਲੈ ਸੀਧਾ ਪਾਉ ॥**

ਮਾਇਆ ਦੀ ਪ੍ਰਾਪਤੀ ਵਾਸਤੇ ਤਾਂ ਅਨੇਕਾਂ ਹੀ ਉਪਾਉ= ਜਤਨ ਕਰਦਾ ਹੈ। ਪਰ ਮਨ ਰੂਪੀ ਪੈਰ ਨੂੰ ਕਦੇ ਭੀ ਸਿੱਧੇ ਰਾਹ ਨਹੀਂ ਪਾਉਂਦਾ, ਭਾਵ ਪ੍ਰਭੂ ਦੇ ਸਤਸੰਗ ਰੂਪ ਰਸਤੇ ਵੱਲ ਨਹੀਂ ਚਲਦਾ।

**ਜਿਨਿ ਕੀਆ ਤਿਸੁ ਚੀਤਿ ਨ ਆਣੈ॥**
**ਕੂੜੀ ਕੂੜੀ ਮੁਖਹੁ ਵਖਾਣੈ॥ ੩॥**

ਜਿਸ ਪ੍ਰਭੂ ਨੇ ਪੈਦਾ ਕੀਤਾ ਹੈ ਉਸ ਨੂੰ ਕਦੇ ਭੀ ਚਿਤ ਵਿਚ ਨਹੀਂ ਲਿਆਉਂਦਾ। ਕੂੜੀ ਕੂੜੀ= ਝੂਠੀਆਂ ਝੂਠੀਆਂ ਗੱਲਾਂ, *ਵਾ :-* ਕੁੜੀਆਂ ਮੁੰਡਿਆਂ ਵਾਸਤੇ ਝੂਠੀਆਂ ਗੱਲਾਂ ਮੂੰਹੋਂ ਕਥਨ ਕਰਦਾ ਹੈ। *ਵਾ :-* ਝੂਠੀ ਮਾਇਆ ਵਾਸਤੇ ਝੂਠੀਆਂ ਹੀ ਗੱਲਾਂ ਮੂੰਹੋਂ ਕਥਨ ਕਰਦਾ ਹੈ॥ ੩॥

**ਜਿਸ ਨੋ ਕਰਮੁ ਕਰੇ ਕਰਤਾਰੁ॥ ਸਾਧਸੰਗਿ ਹੋਇ ਤਿਸੁ ਬਿਉਹਾਰੁ॥**

ਜਿਸ ਉੱਤੇ ਕਰਤਾਰ ਪ੍ਰਭੂ ਕਰਮੁ= ਕਿਰਪਾ ਕਰਦਾ ਹੈ। ਉਸ ਦਾ ਸਾਧ ਸੰਗਤ ਨਾਲ ਵਿਹਾਰ ਹੁੰਦਾ ਹੈ।

**ਹਰਿ ਨਾਮ ਭਗਤਿ ਸਿਉ ਲਾਗਾ ਰੰਗੁ॥**
**ਕਹੁ ਨਾਨਕ ਤਿਸੁ ਜਨ ਨਹੀ ਭੰਗੁ॥ ੪॥ ੪੦॥ ੫੩॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਦਾ ਹਰੀ ਨਾਮ-ਸਿਮਰਨ ਨਾਲ ਅਤੇ ਭਗਤੀ ਨਾਲ ਰੰਗੁ= ਪਰੇਮ ਲੱਗਾ ਹੈ। ਉਸ ਪੁਰਸ਼ ਨੂੰ ਕਿਸੇ ਕੰਮ ਵਿਚ ਕਦੇ ਭੰਗੁ= ਵਿਘਨ ਨਹੀਂ ਹੁੰਦਾ॥ ੪॥ ੪੦॥ ੫੩॥

**ਭੈਰਉ ਮਹਲਾ ੫॥**

ਕਿਸੇ ਨੇ ਆ ਕੇ ਪੁਛਿਆ— ਨਿੰਦਕਾਂ ਦਾ ਕੀ ਹਾਲ ਹੁੰਦਾ ਹੈ?

ਗੁਰੂ ਜੀ ਇਸ ਸ਼ਬਦ ਦੁਆਰਾ ਨਿੰਦਕਾਂ ਦਾ ਜੋ ਹਾਲ ਹੁੰਦਾ ਹੈ, ਉਹ ਦੱਸਦੇ ਹਨ-

**ਨਿੰਦਕ ਕਉ ਫਿਟਕੇ ਸੰਸਾਰੁ॥ ਨਿੰਦਕ ਕਾ ਝੂਠਾ ਬਿਉਹਾਰੁ॥**

ਨਿੰਦਕ ਪੁਰਸ਼ ਨੂੰ ਸਾਰਾ ਸੰਸਾਰ ਹੀ ਫਿਟਕਾਰਾਂ ਦੇਂਦਾ ਹੈ। ਨਿੰਦਕ ਪੁਰਸ਼ ਦਾ ਸਾਰਾ ਵਿਹਾਰ ਹੀ ਝੂਠਾ ਹੈ।

**ਨਿੰਦਕ ਕਾ ਮੈਲਾ ਆਚਾਰੁ॥ ਦਾਸ ਅਪੁਨੇ ਕਉ ਰਾਖਨਹਾਰ॥ ੧॥**

ਨਿੰਦਕ ਪੁਰਸ਼ ਜੋ ਭੀ ਕਰਤਬ ਕਰਦਾ ਹੈ ਉਸ ਦਾ ਸਾਰਾ ਆਚਾਰੁ= ਕਰਤਬ ਮੈਲਾ ਹੈ। ਉਹ ਪ੍ਰਭੂ ਆਪਣੇ ਦਾਸ ਨੂੰ ਆਪ ਰੱਖਣ ਵਾਲਾ ਹੈ॥ ੧॥

**ਨਿੰਦਕੁ ਮੁਆ ਨਿੰਦਕ ਕੈ ਨਾਲਿ॥**

ਨਿੰਦਕ ਆਪ ਭੀ ਮਰਿਆ ਹੈ, ਉਸ ਨਿੰਦਕ ਦੇ ਨਾਲ ਜੋ ਮਿਲਿਆ ਹੈ, ਉਹ ਭੀ ਮਰਿਆ ਹੈ। *ਵਾ :-* ਨਿੰਦਿਆ ਦੇ ਨਾਲ ਲੱਗ ਕੇ ਨਿੰਦਕ ਮਰਿਆ ਹੈ।

**ਪਾਰਬ੍ਰਹਮ ਪਰਮੇਸਰਿ ਜਨ ਰਾਖੇ**
**ਨਿੰਦਕ ਕੈ ਸਿਰਿ ਕੜਕਿਓ ਕਾਲੁ॥ ੧॥ ਰਹਾਉ॥**

ਪਰਾ ਰੂਪ ਬ੍ਰਹਮ= ਵਿਆਪਕ ਪਰਮੇਸ਼ਰ ਨੇ ਆਪਣੇ ਸੇਵਕ ਜਨ ਰੱਖ ਲਏ ਹਨ ਅਤੇ ਨਿੰਦਕ ਦੇ ਸਿਰ ਉੱਤੇ ਕਾਲ ਕੜਕਿਆ ਹੈ॥ ੧॥ ਰਹਾਉ॥

[ਪੰਨਾ ੧੧੫੨]

**ਨਿੰਦਕ ਕਾ ਕਹਿਆ ਕੋਇ ਨ ਮਾਨੈ ॥ ਨਿੰਦਕ ਝੂਠੁ ਬੋਲਿ ਪਛੁਤਾਨੇ ॥**

ਨਿੰਦਕ ਪੁਰਸ਼ ਦਾ ਕਿਹਾ ਹੋਇਆ ਬਚਨ ਕੋਈ ਨਹੀਂ ਮੰਨਦਾ। ਨਿੰਦਕ ਪੁਰਸ਼ ਝੂਠ ਬੋਲ ਕੇ ਪਛਤਾਉਂਦਾ ਹੈ।

**ਹਾਥ ਪਛੋਰਹਿ ਸਿਰੁ ਧਰਨਿ ਲਗਾਹਿ ॥**
**ਨਿੰਦਕ ਕਉ ਦਈ ਛੋਡੈ ਨਾਹਿ ॥ ੨ ॥**

ਧਰਤੀ ਉੱਤੇ ਹੱਥ ਪਛੋਰਹਿ= ਮਾਰਦਾ ਹੈ ਅਤੇ ਸਿਰ ਨੂੰ ਭੀ ਧਰਤੀ ਨਾਲ ਲਗਾਉਂਦਾ ਹੈ ਭਾਵ ਮੱਥਾ ਭੰਨਦਾ ਹੈ। ਵਾ :- ਹੱਥਾਂ ਨੂੰ ਸਿਰ ਉੱਤੇ ਮਾਰਦਾ ਹੈ ਅਤੇ ਧਰਤੀ ਉੱਤੇ ਭੀ ਹੱਥ ਲਗਾਉਂਦਾ ਹੈ ਭਾਵ ਮਾਰਦਾ ਹੈ। ਦਈ= ਪ੍ਰੇਰਕ ਪਰਮਾਤਮਾ ਨਿੰਦਕ ਨੂੰ ਕਿਸੇ ਤਰ੍ਹਾਂ ਭੀ ਛੱਡਦਾ ਨਹੀਂ ਹੈ॥ ੨ ॥

**ਹਰਿ ਕਾ ਦਾਸੁ ਕਿਛੁ ਬੁਰਾ ਨ ਮਾਗੈ ॥ ਨਿੰਦਕ ਕਉ ਲਾਗੈ ਦੁਖ ਸਾਂਗੈ ॥**

ਹਰੀ ਦਾ ਦਾਸ ਕਿਸੇ ਦਾ ਕੁਝ ਬੁਰਾ ਨਹੀਂ ਮੰਗਦਾ। ਪਰ ਨਿੰਦਕ ਪੁਰਸ਼ ਨੂੰ ਨਿੰਦਿਆਂ ਦੇ ਸਾਂਗੈ= ਸੰਗ ਕਰ ਕੇ ਦੁੱਖ ਲੱਗਦਾ ਹੈ। ਵਾ :- ਨਿੰਦਕ ਪੁਰਸ਼ ਨੂੰ ਸਾਂਗੈ= ਬਰਛੇ ਦਾ ਦੁੱਖ ਲੱਗਦਾ ਹੈ। ਵਾ :- ਨਿੰਦਕ ਦੇ ਸੰਗ ਕਰ ਕੇ ਨਿੰਦਕ ਪੁਰਸ਼ ਨੂੰ ਦੁੱਖ ਲਗਦਾ ਹੈ।

**ਬਗੁਲੇ ਜਿਉ ਰਹਿਆ ਪੰਖ ਪਸਾਰਿ ॥**
**ਮੁਖ ਤੇ ਬੋਲਿਆ ਤਾਂ ਕਢਿਆ ਬੀਚਾਰਿ ॥ ੩ ॥**

ਬਗਲੇ ਵਾਂਗ ਖੰਭ ਖਿਲਾਰ ਰਿਹਾ ਹੈ ਅਰਥਾਤ ਪਖੰਡ ਕਰ ਬਹਿੰਦਾ ਹੈ ਅੰਦਰੋਂ ਮਨ ਮੈਲਾ ਹੈ ਤੇ ਉਪਰੋਂ ਉੱਜਲ ਕਰਮ ਕਰਦਾ ਨਿਗਾਹ ਆਉਂਦਾ। ਜਿਸ ਵੇਲੇ ਮੂੰਹ 'ਚੋਂ ਨਿੰਦਿਆਂ ਦੇ ਬਚਨ ਬੋਲਿਆ ਤਾਂ ਚੰਗਿਆਂ ਪੁਰਸ਼ਾਂ ਨੇ ਵਿਚਾਰ ਕੇ ਬਾਹਰ ਕੱਢ ਦਿੱਤਾ। ਜਾਂ ਉਸ ਦਾ ਸੰਗ ਕਰਨਾ ਛੱਡ ਦਿੱਤਾ। ਜਾਂ ਉਸ ਦਾ ਮਤਲਬ ਸਮਝ ਲੀਤਾ॥ ੩ ॥

**ਅੰਤਰਜਾਮੀ ਕਰਤਾ ਸੋਇ ॥ ਹਰਿ ਜਨੁ ਕਰੈ ਸੁ ਨਿਹਚਲੁ ਹੋਇ ॥**

ਉਹ ਕਰਤਾ ਪੁਰਖ ਅੰਤਰਜਾਮੀ= ਦਿਲਾਂ ਦੀਆਂ ਜਾਣਨ ਵਾਲਾ ਹੈ। ਉਹ ਹਰੀ ਜਿਸ ਨੂੰ ਆਪਣਾ ਸੇਵਕ ਜਨ (ਬਣਾਉਣਾ) ਕਰਦਾ ਹੈ, ਉਸ ਦਾ ਮਨ ਅਚੱਲ ਹੁੰਦਾ ਹੈ।

**ਹਰਿ ਕਾ ਦਾਸੁ ਸਾਚਾ ਦਰਬਾਰਿ ॥**
**ਜਨ ਨਾਨਕ ਕਹਿਆ ਤਤੁ ਬੀਚਾਰਿ ॥ ੪ ॥ ੪੧ ॥ ੫੪ ॥**

ਜੋ ਹਰੀ ਦਾ ਦਾਸ ਹੈ, ਓਹੀ ਦਰਬਾਰ ਵਿਚ ਸੱਚਾ ਹੁੰਦਾ ਹੈ। ਗੁਰੂ ਜੀ ਕਥਨ ਕਰਦੇ ਹਨ— ਏਹ ਅਸਾਂ ਨੇ ਤਤੁ= ਸਿਧਾਂਤ ਰੂਪ ਬਚਨ ਵਿਚਾਰ ਕੇ ਕਿਹਾ ਹੈ॥ ੪ ॥ ੪੧ ॥ ੫੪ ॥

**ਭੈਰਉ ਮਹਲਾ ੫ ॥**

**ਦੁਇ ਕਰ ਜੋਰਿ ਕਰਉ ਅਰਦਾਸਿ ॥ ਜਿਉ ਪਿੰਡੁ ਧਨੁ ਤਿਸ ਕੀ ਰਾਸਿ ॥**

ਮੈਂ ਤਾਂ ਦੋਵੇਂ ਹੱਥ ਜੋੜ ਕੇ ਪ੍ਰਭੂ ਅੱਗੇ ਅਰਦਾਸਿ= ਬੇਨਤੀ ਕਰਦਾ ਹਾਂ। ਜੀਉ ਪਿੰਡੁ= ਸਰੀਰ ਤੇ ਧਨ ਆਦਿਕ ਸਾਰੀ ਰਾਸਿ= ਮੂੜੀ (ਪੂੰਜੀ) ਮੇਰੇ ਕੋਲ ਉਸ ਵਾਹਿਗੁਰੂ ਦੀ ਦਿੱਤੀ ਹੋਈ ਹੈ।

**ਸੋਈ ਮੇਰਾ ਸੁਆਮੀ ਕਰਨੈਹਾਰੁ॥ ਕੋਟਿ ਬਾਰ ਜਾਈ ਬਲਿਹਾਰ॥ ੧॥**

ਓਹੀ ਮੇਰਾ ਸੁਆਮੀ ਪੈਦਾ ਕਰਨ ਵਾਲਾ ਹੈ। ਕਰੋੜਾਂ ਵਾਰੀ ਮੈਂ ਉਸ ਤੋਂ ਬਲਿਹਾਰ ਜਾਂਦਾ ਹਾਂ॥ ੧॥

**ਸਾਧੂ ਧੂਰਿ ਪੁਨੀਤ ਕਰੀ॥**

ਸੰਤਾਂ ਦੀ ਚਰਨ-ਧੂੜੀ (ਤੀਰਥਾਂ ਅਤੇ ਮਨ ਨੂੰ ਭੀ) ਪਵਿੱਤਰ ਕਰੀ= ਕਰਨ ਵਾਲੀ ਹੈ।

**ਮਨ ਕੇ ਬਿਕਾਰ ਮਿਟਹਿ ਪ੍ਰਭ ਸਿਮਰਤ**
**ਜਨਮ ਜਨਮ ਕੀ ਮੈਲੁ ਹਰੀ॥ ੧॥ ਰਹਾਉ॥**

ਪ੍ਰਭੂ ਦੇ ਸਿਮਰਨ ਨਾਲ ਮਨ ਦੇ ਵਿਕਾਰ ਮਿਟ ਜਾਂਦੇ ਹਨ ਅਤੇ ਅਨੇਕਾਂ ਜਨਮਾਂ ਦੀ ਪਾਪਾਂ ਰੂਪੀ ਮੈਲ ਹਰੀ= ਨਾਸ ਹੋ ਜਾਂਦੀ ਹੈ॥ ੧॥ ਰਹਾਉ॥

**ਜਾ ਕੈ ਗ੍ਰਿਹ ਮਹਿ ਸਗਲ ਨਿਧਾਨ॥ ਜਾ ਕੀ ਸੇਵਾ ਪਾਈਐ ਮਾਨੁ॥**

ਜਿਸ ਪ੍ਰਭੂ ਦੇ ਘਰ ਵਿਚ ਸਾਰੇ ਨਿਧਾਨ= ਖਜ਼ਾਨੇ ਹਨ। ਜਿਸ ਪ੍ਰਭੂ ਦੀ ਸੇਵਾ ਕਰਨ ਨਾਲ ਮਾਨੁ= ਆਦਰ ਪਾਈਦਾ ਹੈ।

**ਸਗਲ ਮਨੋਰਥ ਪੂਰਨਹਾਰ॥ ਜੀਅ ਪ੍ਰਾਨ ਭਗਤਨ ਆਧਾਰ॥ ੨॥**

ਜੋ ਪ੍ਰਭੂ ਸਾਰਿਆਂ ਸੰਕਲਪਾਂ ਦੇ ਪੂਰਨ ਕਰਨ ਵਾਲਾ ਹੈ ਅਤੇ ਭਗਤਾਂ ਦੇ ਜੀਅ ਅਤੇ ਪ੍ਰਾਣਾਂ ਦਾ ਆਧਾਰ= ਆਸਰਾ ਰੂਪ ਹੈ॥ ੨॥

**ਘਟ ਘਟ ਅੰਤਰਿ ਸਗਲ ਪ੍ਰਗਾਸ॥**
**ਜਪਿ ਜਪਿ ਜੀਵਹਿ ਭਗਤ ਗੁਣਤਾਸ॥**

ਜਿਸ ਦਾ ਸਾਰਿਆਂ ਘਟਾਂ ਦੇ ਅੰਦਰ ਪ੍ਰਕਾਸ਼ ਹੈ। ਉਸ ਸ਼ੁਭ ਗੁਣਾਂ ਦੇ ਖਜ਼ਾਨੇ ਪ੍ਰਭੂ ਦੇ ਨਾਮ ਜਪ ਨੂੰ ਜਪ ਕੇ ਭਗਤ ਜੀਊਂਦੇ ਹਨ। ਜਾਂ ਤਾਸ= ਉਸ ਦੇ ਗੁਣਾਂ ਨੂੰ ਜਪ-ਜਪ ਕੇ ਭਗਤ ਜੀਊਂਦੇ ਹਨ।

**ਜਾ ਕੀ ਸੇਵ ਨ ਬਿਰਥੀ ਜਾਇ॥**
**ਮਨ ਤਨ ਅੰਤਰਿ ਏਕੁ ਧਿਆਇ॥ ੩॥**

ਜਿਸ ਦੀ ਕੀਤੀ ਹੋਈ ਸੇਵਾ ਬਿਰਥੀ= ਖਾਲੀ ਨਹੀਂ ਜਾਂਦੀ। ਉਸ ਇਕ (ਪਰਮਾਤਮਾ) ਨੂੰ ਮਨ ਤਨ ਦੇ ਅੰਦਰ ਧਿਆਉਣਾ ਕਰ॥ ੩॥

**ਗੁਰ ਉਪਦੇਸਿ ਦਇਆ ਸੰਤੋਖੁ॥ ਨਾਮੁ ਨਿਧਾਨੁ ਨਿਰਮਲੁ ਇਹੁ ਥੋਕੁ॥**

ਸਭ ਉੱਤੇ ਦਇਆ ਕਰਨੀ, ਸਤ ਸੰਤੋਖ ਆਦਿਕ ਸ਼ੁਭ ਗੁਣ, ਨਿਰਮਲ ਜੋ ਨਾਮ ਰੂਪ ਖਜ਼ਾਨਾ ਹੈ ਇਤ ਆਦਿਕ ਇਹ ਸਾਰੇ ਥੋਕੁ= ਪਦਾਰਥ ਗੁਰ ਉਪਦੇਸਿ= ਸਤਿਗੁਰਾਂ ਦੇ ਉਪਦੇਸ਼ ਦੁਆਰਾ ਪਰਾਪਤ ਹੁੰਦੇ ਹਨ।

ਜਾਂ ਗੁਰਾਂ ਦੇ ਉਪਦੇਸ਼ ਕਰ ਕੇ ਦਇਆ ਤੇ ਸੰਤੋਖ ਆਦਿਕ ਗੁਣ ਪਰਾਪਤ ਹੁੰਦੇ ਹਨ। ਜੇਹੜਾ ਨਾਮ ਰੂਪ ਖਜ਼ਾਨਾ ਹੈ, ਏਹੋ ਨਿਰਮਲ ਥੋਕੁ= ਪਦਾਰਥ ਹੈ।

**ਕਰਿ ਕਿਰਪਾ ਲੀਜੈ ਲੜਿ ਲਾਇ ॥**

**ਚਰਨ ਕਮਲ ਨਾਨਕ ਨਿਤ ਧਿਆਇ ॥ ੪ ॥ ੪੨ ॥ ੫੫ ॥**

ਗੁਰੂ ਜੀ ਕਥਨ ਕਰਦੇ ਹਨ— ਹੇ ਪ੍ਰਭੂ ! ਕਿਰਪਾ ਕਰ ਕੇ ਆਪਣੇ ਲੜਿ= ਪੱਲੇ ਨਾਲ ਲਾ ਲਓ ਤਾਂ ਕਿ ਆਪ ਜੀ ਦੇ ਚਰਨ ਕਮਲਾਂ ਨੂੰ ਨਿਤਾਪ੍ਰਤੀ ਧਿਆਉਂਦੇ ਰਹੀਏ॥ ੪॥ ੪੨॥ ੫੫॥

**ਭੈਰਉ ਮਹਲਾ ੫ ॥**

**ਸਤਿਗੁਰ ਅਪੁਨੇ ਸੁਨੀ ਅਰਦਾਸਿ ॥ ਕਾਰਜੁ ਆਇਆ ਸਗਲਾ ਰਾਸਿ ॥**

ਆਪਣਿਆਂ ਸਤਿਗੁਰਾਂ ਨੇ ਮੇਰੀ ਅਰਦਾਸ ਸੁਣ ਲਈ ਹੈ। ਇਸ ਕਰ ਕੇ ਸਾਰਾ ਕੰਮ ਰਾਸ ਆ ਗਿਆ ਹੈ।

**ਮਨ ਤਨ ਅੰਤਰਿ ਪ੍ਰਭੂ ਧਿਆਇਆ ॥ ਗੁਰ ਪੂਰੇ ਡਰੁ ਸਗਲ ਚੁਕਾਇਆ ॥ ੧ ॥**

ਜਾਂ ਮਨ ਤਨ ਦੇ ਅੰਦਰ ਆਪਣੇ ਪ੍ਰਭੂ ਨੂੰ ਧਿਆਉਣਾ ਕੀਤਾ ਤਾਂ ਪੂਰਿਆਂ ਗੁਰਾਂ ਨੇ ਸਾਰਾ ਡਰ ਚੁਕਾ ਦਿੱਤਾ॥ ੧॥

**ਸਭ ਤੇ ਵਡ ਸਮਰਥ ਗੁਰਦੇਵ ॥ ਸਭਿ ਸੁਖ ਪਾਈ ਤਿਸ ਕੀ ਸੇਵ ॥ ਰਹਾਉ ॥**

ਸਾਡੇ ਗੁਰਦੇਵ ਜੀ ਸਭ ਤੋਂ ਵੱਡੀ ਸਮਰੱਥਾ ਵਾਲੇ ਹਨ। ਉਸ ਗੁਰੂ ਦੀ ਸੇਵਾ ਕਰ ਕੇ ਸਾਰਿਆਂ ਸੁਖਾਂ ਦੀ ਪਰਾਪਤੀ ਪਾਈ ਹੈ॥ ਰਹਾਉ॥

**ਜਾ ਕਾ ਕੀਆ ਸਭੁ ਕਿਛੁ ਹੋਇ ॥ ਤਿਸ ਕਾ ਅਮਰੁ ਨ ਮੇਟੈ ਕੋਇ ॥**

ਜਿਸ ਪ੍ਰਭੂ ਦਾ ਕੀਤਾ ਹੋਇਆ ਸਭ ਕੁਝ ਹੁੰਦਾ ਹੈ। ਉਸ ਦਾ ਅਮਰੁ= ਹੁਕਮ ਕੋਈ ਹਟਾ ਨਹੀਂ ਸਕਦਾ।

**ਪਾਰਬ੍ਰਹਮੁ ਪਰਮੇਸਰੁ ਅਨੂਪੁ ॥ ਸਫਲ ਮੂਰਤਿ ਗੁਰੁ ਤਿਸ ਕਾ ਰੂਪੁ ॥ ੨ ॥**

ਐਸਾ ਜੋ ਪਾਰਬ੍ਰਹਮ ਪਰਮੇਸ਼ਰ ਸਭ ਤੋਂ ਅਨੂਪੰ ਹੈ। ਜਿਸ ਦੀ ਮੂਰਤੀ ਸਫਲ ਹੈ, ਗੁਰੂ ਸਾਹਿਬ ਜੀ ਉਸ ਪਰਮੇਸ਼ਰ ਦਾ ਰੂਪੁ= ਸਰੂਪ ਹਨ।

**ਜਾ ਕੈ ਅੰਤਰਿ ਬਸੈ ਹਰਿ ਨਾਮੁ ॥ ਜੋ ਜੋ ਪੇਖੈ ਸੁ ਬ੍ਰਹਮ ਗਿਆਨੁ ॥**

ਜਿਸ ਦੇ ਹਿਰਦੇ ਅੰਦਰ ਹਰੀ ਨਾਮ ਵੱਸਦਾ ਹੈ। ਉਹ ਗਿਆਨ ਦੁਆਰਾ ਜੋ ਜੋ ਭੀ ਦੇਖਦਾ ਹੈ, ਸੋ ਬ੍ਰਹਮ ਨੂੰ ਹੀ ਦੇਖਦਾ ਹੈ।

**ਬੀਸ ਬਿਸੁਏ ਜਾ ਕੈ ਮਨਿ ਪਰਗਾਸੁ ॥**

**ਤਿਸੁ ਜਨ ਕੈ ਪਾਰਬ੍ਰਹਮ ਕਾ ਨਿਵਾਸੁ ॥ ੩ ॥**

ਜਿਸ ਪੁਰਸ਼ ਦੇ ਮਨ ਵਿਚ ਬੀਸ ਬਿਸੁਏ= ਨਿਸਚੇ ਕਰ ਕੇ ਪੂਰਾ-ਪੂਰਾ ਪਰਗਾਸੁ= ਬ੍ਰਹਮ ਗਿਆਨ ਹੈ। ਉਸ ਪੁਰਸ਼ ਦੇ ਹਿਰਦੇ ਵਿਚ ਪਾਰਬ੍ਰਹਮ ਦਾ ਨਿਵਾਸ ਹੈ॥ ੩॥

**ਤਿਸੁ ਗੁਰ ਕਉ ਸਦ ਕਰੀ ਨਮਸਕਾਰ ॥**

**ਤਿਸੁ ਗੁਰ ਕਉ ਸਦ ਜਾਉ ਬਲਿਹਾਰ॥**

ਉਸ ਗੁਰੂ ਨੂੰ ਮੈਂ ਸਦਾ ਨਮਸਕਾਰ ਕਰਦਾ ਹਾਂ। ਉਸ ਗੁਰੂ ਤੋਂ ਮੈਂ ਸਦਾ ਬਲਿਹਾਰ ਜਾਂਦਾ ਹਾਂ।

**ਸਤਿਗੁਰ ਕੇ ਚਰਨ ਧੋਇ ਧੋਇ ਪੀਵਾ॥**
**ਗੁਰ ਨਾਨਕ ਜਪਿ ਜਪਿ ਸਦ ਜੀਵਾ॥੪॥੪੩॥੫੬॥**

ਸਤਿਗੁਰਾਂ ਦੇ ਚਰਨਾਂ ਨੂੰ ਧੋ-ਧੋ ਕੇ ਪੀਂਦਾ ਹਾਂ। ਗੁਰੂ ਨਾਨਕ ਦੇਵ ਜੀ ਦੇ ਨਾਮ ਨੂੰ ਜਪ-ਜਪ ਕੇ ਸਦਾ ਜੀਊਂਦਾ ਹਾਂ॥ ੪॥ ੪੩॥ ੫੬॥

[ਪੰਨਾ ੧੧੫੩]

**ਰਾਗੁ ਭੈਰਉ ਮਹਲਾ ੫ ਪੜਤਾਲ ਘਰੁ ੩ ੧ਓ ਸਤਿਗੁਰ ਪ੍ਰਸਾਦਿ॥**
**ਪਰਤਿਪਾਲ ਪ੍ਰਭ ਕ੍ਰਿਪਾਲ ਕਵਨ ਗੁਨ ਗਨੀ॥**

ਹਰ-ਇਕ ਦੀ ਪ੍ਰਤੀਪਾਲਾ ਕਰਨ ਵਾਲੇ, ਕ੍ਰਿਪਾਲੂ ਪ੍ਰਭੂ ਦੇ ਕੇਹੜੇ-ਕੇਹੜੇ ਗੁਣ ਗਿਣਨਾ ਕਰੀਏ?

**ਅਨਿਕ ਰੰਗ ਬਹੁਤ ਰੰਗ ਸਰਬ ਕੋ ਧਨੀ॥੧॥ ਰਹਾਉ॥**

ਜੋ ਅਨੇਕਾਂ ਰੰਗ ਹਨ ਤੇ ਜੋ ਬਹੁਤੇ ਮਿਸ੍ਰਤ ਰੰਗ ਹਨ, *ਅਥਵਾ :—* ਜੋ ਅਨੇਕਾਂ ਰੰਗ ਬਹੁਤ ਹੀ ਰੰਗ= ਅਨੰਦ ਦੇ ਦੇਣ ਵਾਲੇ ਹਨ, ਇਨ੍ਹਾਂ ਸਭਨਾਂ ਦਾ ਉਹ ਧਨੀ= ਮਾਲਕ ਹੈ॥ ੧॥ ਰਹਾਉ॥

**ਅਨਿਕ ਗਿਆਨ ਅਨਿਕ ਧਿਆਨ ਅਨਿਕ ਜਾਪ ਜਾਪ ਤਾਪ**
**ਅਨਿਕ ਗੁਨਿਤ ਧੁਨਿਤ ਲਲਿਤ ਅਨਿਕ ਧਾਰ ਮੁਨੀ॥੧॥**

ਘਟ ਪਟ ਆਦਿਕ ਵਸਤੂਆਂ ਦਾ ਅਨੇਕ ਤਰ੍ਹਾਂ ਦਾ ਗਿਆਨ ਹੈ, *ਵਾ :-* ਬਹੁਤੇ ਸ਼ਾਸਤ੍ਰ ਹੋਣ ਕਰ ਕੇ ਸ਼ਾਸਤ੍ਰ ਗਿਆਨ ਭੀ ਅਨੇਕ ਤਰ੍ਹਾਂ ਦਾ ਹੈ। ਬ੍ਰਹਮਾ, ਵਿਸ਼ਨੂੰ, ਸ਼ਿਵ, ਸੂਰਜ, ਗਨੇਸ਼, ਦੇਵੀ ਦੇਵਤੇ ਸਭ ਦਾ ਵੱਖੋ ਵੱਖਰਾ ਧਿਆਨ ਭੀ ਅਨੇਕ ਪ੍ਰਕਾਰ ਦਾ ਹੈ। ਅਨੇਕ ਪ੍ਰਕਾਰ ਦਾ ਜਾਪ ਹੈ, ਅਨੇਕਾਂ ਹੀ ਜਾਪ ਦੇ ਕਰਨ ਵਾਲੇ ਪੁਰਸ਼ ਹਨ, ਅਨੇਕ ਹੀ ਪ੍ਰਕਾਰ ਦਾ ਤਪ ਹੈ, ਅਨੇਕਾਂ ਹੀ ਤਪ ਦੇ ਤਪਣ ਵਾਲੇ ਹਨ। ਅਨੇਕਾਂ ਹੀ ਗੁਨਿਤ= ਵਿਚਾਰ ਕਰਨ ਵਾਲੇ ਹਨ, ਅਨੇਕਾਂ ਹੀ ਲਲਿਤ= ਸੁੰਦਰ ਸ਼ਬਦਾਂ ਨੂੰ ਧੁਨਿਤ= ਉਚਾਰਦੇ ਹਨ, ਅਨੇਕਾਂ ਹੀ ਮੋਨ ਦੇ ਧਾਰਨ ਵਾਲੇ ਹਨ। *ਵਾ :-* ਲਲਿਤ ਰਾਗਣੀ ਦੁਆਰੇ ਲਲਿਤ= ਸੁੰਦਰ ਗੁਨਿਤ= ਗੁਣਾਂ ਨੂੰ ਲਲਿਤ= ਜੀਭ ਨਾਲ ਅਨੇਕਾਂ ਹੀ ਪੁਰਸ਼ ਧੁਨਿਤ= ਉਚਾਰਦੇ ਹਨ ਅਤੇ ਅਨੇਕਾਂ ਮੁਨੀ ਉਹਨਾਂ ਗੁਣਾਂ ਨੂੰ ਧਾਰਦੇ ਹਨ, ਕਿਉਂਕਿ ਮੁਨੀਆਂ ਦੀ ਇਹ ਧਾਰ= ਧਾਰਨਾ ਜੋ ਹੋਈ॥ ੧॥

**ਅਨਿਕ ਨਾਦ ਅਨਿਕ ਬਾਜ ਨਿਮਖ ਨਿਮਖ ਅਨਿਕ ਸ੍ਵਾਦ**
**ਅਨਿਕ ਦੋਖ ਅਨਿਕ ਰੋਗ ਮਿਟਹਿ ਜਸ ਸੁਨੀ॥**

ਅਨੇਕਾਂ ਨਾਦ= ਸ਼ਬਦ, ਅਨੇਕਾਂ ਬਾਜ= ਘੋੜੇ, *ਵਾ :-* ਵਾਜੇ ਵੱਜਦੇ ਹਨ, ਨਿਮਖ-ਨਿਮਖ ਕਾਲ ਵਿਚ ਅਨੇਕਾਂ ਸੁਆਦ ਆ ਕੇ ਪਰਾਪਤ ਹੁੰਦੇ ਹਨ, ਹਰੀ ਜਸ ਦੇ ਸੁਣਨ ਨਾਲ ਅਨੇਕਾਂ ਦੋਖ= ਦੋਸ਼ (ਪਾਪ) ਤੇ ਅਨੇਕ ਤਰ੍ਹਾਂ ਦੇ ਰੋਗ ਮਿਟ ਜਾਂਦੇ ਹਨ।

**ਨਾਨਕ ਸੇਵ ਅਪਾਰ ਦੇਵ ਤਟਹ ਖਟਹ ਬਰਤ ਪੂਜਾ ਗਵਨ ਭਵਨ ਜਾਤ੍ਰ ਕਰਨ ਸਗਲ ਫਲ ਪੁਨੀ॥ ੨ ॥ ੧ ॥ ੫੭ ॥ ੮ ॥ ੨੧ ॥ ੭ ॥ ੫੭ ॥ ੯੩ ॥***

ਤਟਹ= ਤੀਰਥਾਂ ਦੇ ਕਿਨਾਰਿਆਂ ਪਰ ਰਹਿਣਾ ਜਾਂ ਫਿਰਨਾ, ਖਟਹ= ਛੇ ਸ਼ਾਸਤ੍ਰ ਪੜ੍ਹਨੇ, ਛੇ ਭੇਖ ਧਾਰਨੇ, ਛੇ ਪ੍ਰਕਾਰ ਦੇ ਸੰਧਯਾ ਆਦਿਕ ਕਰਮ ਕਰਨੇ, ਬਰਤ= ਇਕਾਦਸ਼ੀ ਆਦਿਕ ਵਰਤ ਰੱਖਣੇ, ਠਾਕੁਰ ਪੂਜਾ ਕਰਨੀ, ਗਵਨ= ਚਲਣੇ ਵਾਲਾ ਹੋ ਕੇ ਭਵਨ= ਮੰਦਰਾਂ ਦੀ ਜਾਤ੍ਰ ਕਰਨ= ਯਾਤਰਾ ਕਰਨੀ, *ਵਾ :-* ਕਾਂਸ਼ੀ ਆਦਿਕ ਜੋ ਚਾਰ ਭਵਨ= ਧਾਮ ਹਨ ਉਹਨਾਂ ਵੱਲ ਗਮਨ ਕਰਨਾ ਅਤੇ ਹੋਰਨਾਂ ਤੀਰਥਾਂ ਦੀ ਭੀ ਯਾਤਰਾ ਕਰਨੀ ਤੇ ਸਾਰਿਆਂ ਪੁੰਨ ਕਰਮਾਂ ਦਾ ਫਲ ਆਦਿ ਸਭ ਚੀਜ਼ਾਂ ਅਪਾਰ ਦੇਵ= ਪਰਮਾਤਮਾ ਦੀ ਸੇਵਾ ਕਰਨ ਨਾਲ ਪਰਾਪਤ ਹੁੰਦੀਆਂ ਹਨ॥ ੨ ॥ ੧ ॥ ੫੭ ॥ ੮ ॥ ੨੧ ॥ ੭ ॥ ੫੭ ॥ ੯੩ ॥

**ਭੈਰਉ ਅਸਟਪਦੀਆ ਮਹਲਾ ੧ ਘਰੁ ੨ ੴ ਸਤਿਗੁਰ ਪ੍ਰਸਾਦਿ॥**

ਇਕ ਸਿੱਖ ਨੇ ਆ ਕੇ ਬੇਨਤੀ ਕੀਤੀ— ਜੀਵਾਤਮਾ ਤੇ ਰਾਮ ਦੋਹਾਂ ਨੂੰ ਅਭੇਦ ਰੂਪ ਕੌਣ ਨਿਸਚੇ ਕਰਦਾ ਹੈ? *ਗੁਰ ਉੱਤਰ-*

**ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ॥**

ਜੀਵਾਤਮਾ ਵਿਚ ਰਾਮ ਅਤੇ ਰਾਮ ਵਿਚ ਜੀਵਾਤਮਾ ਦੋਵੇਂ ਆਪਸ ਵਿਚ ਅਭੇਦ ਰੂਪ ਹਨ ਗੁਰ-ਉਪਦੇਸ਼ ਦੇ ਵਿਚਾਰਨ ਵਾਲਾ ਉਤਮ ਜਗਿਆਸੂ ਹੀ ਇਸ ਅਭੇਦਤਾ ਦੀ ਗੱਲ ਨੂੰ ਚੀਨਸਿ= ਜਾਣਦਾ ਹੈ।

**ਅੰਮ੍ਰਿਤ ਬਾਣੀ ਸਬਦਿ ਪਛਾਣੀ ਦੁਖ ਕਾਟੈ ਹਉ ਮਾਰਾ॥ ੧ ॥**

ਜਿਸ ਨੇ ਗੁਰ-ਉਪਦੇਸ਼ ਰੂਪ ਅੰਮ੍ਰਿਤ ਬਾਣੀ ਪਛਾਣੀ ਹੈ, ਉਸ ਨੇ ਹੰਗਤਾ ਨੂੰ ਮਾਰ ਕੇ ਜਨਮ ਮਰਨ ਰੂਪ ਦੁੱਖ ਕੱਟ ਦਿੱਤਾ ਹੈ॥ ੧ ॥

**ਨਾਨਕ ਹਉਮੈ ਰੋਗ ਬੁਰੇ॥**

ਗੁਰੂ ਜੀ ਕਥਨ ਕਰਦੇ ਹਨ— ਹਉਮੈ ਆਦਿਕ ਰੋਗ ਬਹੁਤ ਬੁਰੇ ਹਨ। *ਵਾ :-* ਹੌਮੇ ਰੂਪੀ ਰੋਗ ਕਰ ਕੇ ਤਮਾਮ ਜੀਵ ਬੁਰੇ ਹੋ ਰਹੇ ਹਨ।

**ਜਹ ਦੇਖਾਂ ਤਹ ਏਕਾ ਬੇਦਨ ਆਪੇ ਬਖਸੈ ਸਬਦਿ ਧੁਰੇ॥ ੧ ॥ ਰਹਾਉ ॥**

ਜਿਥੇ ਵੀ ਦੇਖਦੇ ਹਾਂ ਓਥੇ ਏਹੋ ਇਕ ਹਉਮੈ ਦੀ ਬੇਦਨ= ਪੀੜਾ ਹੈ, ਧੁਰੇ= ਆਦ ਰੂਪ ਪਰਮਾਤਮਾ ਧੁਰ ਤੋਂ ਜਿਸ ਨੂੰ ਗੁਰ-ਉਪਦੇਸ਼ ਬਖਸ਼ਦਾ ਹੈ, ਉਸ ਦੀ ਪੀੜਾ ਦੂਰ ਹੁੰਦੀ ਹੈ॥ ੧ ॥ ਰਹਾਉ॥

**ਆਪੇ ਪਰਖੇ ਪਰਖਣਹਾਰੈ ਬਹੁਰਿ ਸੂਲਾਕੁ ਨ ਹੋਈ॥**

ਪਰਖਣ ਵਾਲਾ ਪ੍ਰਭੂ ਜਿਸ ਨੂੰ ਆਪ ਪਰਖਦਾ ਹੈ, ਉਸ ਨੂੰ ਮੁੜ ਕੇ ਸੂਲਾਕੁ= ਦੁੱਖ ਨਹੀਂ ਹੁੰਦਾ।

---

**ਭੈਰਉਂ ਰਾਗ ਵਿਚ ਹੁਣ ਤਕ ਚਾਰ ਗੁਰੂ ਸਾਹਿਬਾਨ ਦੀ ਆਈ ਬਾਣੀ ਦਾ ਵੇਰਵਾ :-*

| | | | |
|---|---|---|---|
| *ਗੁਰੂ ਨਾਨਕ ਸਾਹਿਬ ਦੇ* | *੧+੭* | *= ੮* | *ਸ਼ਬਦ* |
| *ਗੁਰੂ ਅਮਰਦਾਸ ਜੀ ਦੇ* | *੧੦+੧੧* | *= ੨੧* | *ਸ਼ਬਦ* |
| *ਗੁਰੂ ਰਾਮਦਾਸ ਸਾਹਿਬ ਜੀ ਦੇ* | *੪+੩* | *= ੭* | *ਸ਼ਬਦ* |
| *ਗੁਰੂ ਅਰਜਨ ਸਾਹਿਬ ਜੀ ਦੇ* | *੧੩+੧+੪੩* | *= ੫੭* | *ਸ਼ਬਦ* |

## ਜਿਨ ਕਉ ਨਦਰਿ ਭਈ ਗੁਰਿ ਮੇਲੇ ਪ੍ਰਭ ਭਾਣਾ ਸਚੁ ਸੋਈ॥ ੨ ॥

ਜ਼ਿਨ੍ਹਾਂ 'ਤੇ ਕਿਰਪਾ ਦ੍ਰਿਸ਼ਟੀ ਹੋਈ ਹੈ ਉਨ੍ਹਾਂ ਨੂੰ ਗੁਰਾਂ ਨਾਲ ਮੇਲਦਾ ਹੈ ਅਤੇ ਓਹੀ ਸੱਚ-ਮੁਚ ਪ੍ਰਭੂ ਨੂੰ ਭਾਣਾ= ਚੰਗੇ ਲੱਗੇ ਹਨ। ਜਾਂ ਜਿਨ੍ਹਾਂ ਉੱਤੇ ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਹੋਈ ਹੈ, ਉਨ੍ਹਾਂ ਨੂੰ ਗੁਰਾਂ ਨਾਲ ਮੇਲਦਾ ਹੈ, ਜਿਨ੍ਹਾਂ ਨੂੰ ਗੁਰਾਂ ਨਾਲ ਮੇਲਦਾ ਹੈ, ਉਨ੍ਹਾਂ ਨੂੰ ਸਚੁ= ਨਿਸਚੇ ਕਰ ਕੇ ਪ੍ਰਭੂ ਦਾ ਭਾਣਾ ਚੰਗਾ ਲੱਗਦਾ ਹੈ॥ ੨॥

## ਪਉਣੁ ਪਾਣੀ ਬੈਸੰਤਰੁ ਰੋਗੀ, ਰੋਗੀ ਧਰਤਿ ਸਭੋਗੀ॥

ਪੌਣ, ਪਾਣੀ ਤੇ ਅੱਗ ਇਹ ਤਿੰਨੇ ਹੌਮੇ ਰੂਪੀ ਰੋਗ ਕਰ ਕੇ ਰੋਗੀ ਹਨ। *ਵਾ :-* ਉਤਪਤੀ, ਬਿਨਾਸਤਾ ਰੂਪੀ ਰੋਗ ਕਰ ਕੇ ਰੋਗੀ ਹਨ। *ਵਾ :-* ਇਹ ਚੰਚਲਤਾ ਰੂਪੀ ਰੋਗ ਕਰ ਕੇ ਰੋਗੀ ਹਨ। ਸਭੋਗੀ= ਭੋਗਾਂ ਦੇ ਸਹਿਤ ਜੋ ਧਰਤੀ ਹੈ ਉਹ ਭੀ ਰੋਗੀ, ਹੈ ਧਰਤੀ ਨੂੰ ਦੈਂਤਾਂ ਦਾ ਭੈ ਰੂਪੀ ਰੋਗ ਹੈ। *ਵਾ :-* ਹਤਿਆ ਰੂਪੀ ਰੋਗ ਹੈ ਕਿਉਂਕਿ ਧਰਤੀ ਪਰ ਅਨੇਕ ਤਰ੍ਹਾਂ ਦੀ ਹਤਿਆ ਹੋ ਰਹੀ ਹੈ। *ਵਾ :-* ਸ-ਭੋਗੀ= ਸਹਿਤ ਰਾਜਿਆਂ ਦੇ ਧਰਤੀ ਰੋਗੀ ਹੈ। *ਵਾ :-* ਸਭੋਗੀ ਸ਼ੇਸ਼ਨਾਗ ਦੇ ਸਹਿਤ ਧਰਤੀ ਰੋਗੀ ਹੈ। ਭੋਗੀ ਦਾ ਅਰਥ ਸ਼ੇਸ਼ਨਾਗ ਭੀ ਹੈ। ਸ਼ੇਸ਼ਨਾਗ ਨੂੰ ਭੀ ਹੰਕਾਰ ਰੂਪੀ ਰੋਗ ਹੈ ਉਹ ਆਖਦਾ ਹੈ ਮੇਰੇ ਬਗੈਰ ਕੋਈ ਧਰਤੀ ਉਠਾ ਨਹੀਂ ਸਕਦਾ।

## ਮਾਤ ਪਿਤਾ ਮਾਇਆ ਦੇਹ ਸਿ ਰੋਗੀ, ਰੋਗੀ ਕੁਟੰਬ ਸੰਜੋਗੀ॥ ੩ ॥

ਮਾਇਆ ਰਚਤ ਜੋ ਮਾਂ ਪਿਓ ਦੀਆਂ ਦੇਹਾਂ ਹਨ ਉਹ ਭੀ ਰੋਗੀ ਹਨ ਅਤੇ ਕੁਟੰਬ ਦੇ ਜੋ ਭੀ ਸੰਜੋਗੀ ਹਨ ਉਹ ਸਭ ਰੋਗੀ ਹਨ।

## ਰੋਗੀ ਬ੍ਰਹਮਾ ਬਿਸਨ ਸਰੁਦ੍ਰਾ, ਰੋਗੀ ਸਗਲ ਸੰਸਾਰਾ॥

ਸਰੁਦ੍ਰਾ= ਸਹਿਤ ਸ਼ਿਵਾਂ ਦੇ ਬ੍ਰਹਮਾ ਵਿਸ਼ਨੂੰ ਭੀ ਰੋਗੀ ਹਨ, ਇਨ੍ਹਾਂ ਨੂੰ ਉਤਪਤੀ ਤੇ ਬਿਨਾਸਤਾ ਰੂਪੀ ਰੋਗ ਹੈ। ਵਾ:-ਕਾਮ ਰੂਪੀ ਰੋਗ ਹੈ। ਬ੍ਰਹਮਾ ਆਪਣੀ ਪੁੱਤਰੀ ਪਿੱਛੇ ਪੰਜਵਾਂ ਸਿਰ ਕਢਿਆ, ਵਿਸ਼ਨੂੰ ਨੇ (ਜਲੰਧਰ ਦੈਂਤ ਦੇ ਘਰਵਾਲੀ) ਬਿੰਦਰਾ ਦੇ ਸੱਤ ਨੂੰ ਤੋੜਿਆ, ਜਿਸ ਤੋਂ ਪੱਥਰ ਹੋਣ ਦਾ ਸਰਾਪ ਮਿਲਿਆ। ਸ਼ਿਵ ਮੋਹਣੀ ਅਵਤਾਰ ਪਿੱਛੇ ਦੌੜਦਾ ਰਿਹਾ। ਇਸ ਤਰ੍ਹਾਂ ਤਿੰਨਾਂ ਦੇਵਤਿਆਂ ਨੂੰ ਕਾਮ ਰੂਪੀ ਰੋਗ ਹੈ। ਸਾਰਾ ਸੰਸਾਰ ਹੀ ਆਪੋ ਆਪਣੇ ਰੋਗਾਂ ਕਰ ਕੇ ਰੋਗੀ ਹੈ।

## ਹਰਿ ਪਦੁ ਚੀਨਿ ਭਏ ਸੇ ਮੁਕਤੇ ਗੁਰ ਕਾ ਸਬਦੁ ਵੀਚਾਰਾ॥ ੪ ॥

ਜਿਨ੍ਹਾਂ ਨੇ ਗੁਰਾਂ ਦਾ ਉਪਦੇਸ਼ ਵਿਚਾਰ ਕੇ ਹਰੀ ਪਦ ਨੂੰ ਚੀਨਿ= ਜਾਣਿਆ ਹੈ, ਉਹ ਗੁਰਮੁਖ ਜਗਿਆਸੂ ਮੁਕਤ ਰੂਪ ਹੋਏ ਹਨ॥ ੪॥

## ਰੋਗੀ ਸਾਤ ਸਮੁੰਦ ਸਨਦੀਆ ਖੰਡ ਪਤਾਲ ਸਿ ਰੋਗਿ ਭਰੇ॥

ਨਦੀਆਂ ਦੇ ਸ= ਸਹਿਤ ਸੱਤ ਸਮੁੰਦਰ ਭੀ ਰੋਗੀ ਹਨ (ਰਿਖੀਆਂ ਅੱਗੇ ਸਮੁੰਦਰ ਨੇ ਹੰਕਾਰ ਕੀਤਾ ਸੀ ਕਿ ਮੈਂ ਤੁਹਾਡੇ ਅੱਗੇ ਪਾਣੀ ਭਰਨ ਦੀ ਸੇਵਾ ਨਹੀਂ ਕਰਾਂਗਾ), ਸਮੁੰਦਰ ਨੂੰ ਹੰਕਾਰ ਰੂਪੀ ਰੋਗ ਹੈ। ਨੌ ਖੰਡ ਤੇ ਪਤਾਲ ਆਦਿਕ ਜੋ ਭੀ ਹਨ ਸਭ ਰੋਗ ਦੇ ਭਰੇ ਹੋਏ ਹਨ।

## ਹਰਿ ਕੇ ਲੋਕ ਸਿ ਸਾਚਿ ਸੁਹੇਲੇ ਸਰਬੀ ਥਾਈ ਨਦਰਿ ਕਰੇ॥ ੫ ॥

ਜੋ ਹਰੀ ਦੇ ਭਗਤ ਲੋਕ ਹਨ ਉਹ ਸੱਚ ਨੂੰ ਪਾ ਕੇ ਸੱਚੇ ਸੁਹੇਲੇ= ਸੁਖੀ ਹਨ, ਉਹ ਸਾਰਿਆਂ ਅਸਥਾਨਾਂ ਨੂੰ ਬ੍ਰਹਮ ਦ੍ਰਿਸ਼ਟੀ ਨਾਲ ਦੇਖਣਾ ਕਰਦੇ ਹਨ॥ ੫॥

## ਰੋਗੀ ਖਟ ਦਰਸਨ ਭੇਖਧਾਰੀ, ਨਾਨਾ ਹਠੀ ਅਨੇਕਾ॥

ਖਟ ਦਰਸ਼ਨੀ ਤੇ ਅਨੇਕਾਂ ਭੇਖ ਧਾਰੀ ਪੁਰਸ਼ ਨਾਨ੍ਹਾਂ ਤਰ੍ਹਾਂ ਦਾ ਹਠ ਕਰਨ ਵਾਲੇ ਹਠੀਏ ਸਭ ਹਉਮੈ ਰੂਪੀ ਕਰ ਕੇ ਰੋਗੀ ਹਨ।

## ਬੇਦ ਕਤੇਬ ਕਰਹਿ ਕਹ ਬਪੁਰੇ ਨਹ ਬੂਝਹਿ ਇਕ ਏਕਾ॥ ੬॥

ਜੇਕਰ ਇਕੋ ਇਕ ਅਦੁਤੀ ਬ੍ਰਹਮ ਨੂੰ ਨਹੀਂ ਬੁਝਣਗੇ ਤਾਂ ਏਹ ਬਪੁਰੇ= ਵਿਚਾਰੇ ਜੀਵ ਵੇਦਾਂ ਕਤੇਬਾਂ ਨੂੰ ਪੜ੍ਹ ਕੇ ਕਹ= ਕੀ ਕਰਹਿ= ਕਰਨਗੇ?॥ ੬॥

## ਮਿਠ ਰਸੁ ਖਾਇ ਸੁ ਰੋਗਿ ਭਰੀਜੈ ਕੰਦ ਮੂਲਿ ਸੁਖੁ ਨਾਹੀ॥

ਜੋ ਖੱਟੇ ਮਿੱਠੇ ਰਸਾਂ ਨੂੰ ਖਾਂਦੇ ਹਨ ਉਹ ਭੀ ਹੌਮੇ ਦੇ ਰੋਗ ਵਿਚ ਭਰੇ ਹੋਏ ਹਨ ਅਤੇ ਜਿਮੀਕੰਦ ਤੇ ਮੂਲੀ ਆਦਿਕਾਂ ਦੇ ਖਾਣ ਵਿਚ ਭੀ ਸੁਖ ਨਹੀਂ ਹੈ।

## ਨਾਮੁ ਵਿਸਾਰਿ ਚਲਹਿ ਅਨ ਮਾਰਗਿ ਅੰਤ ਕਾਲਿ ਪਛੁਤਾਹੀ॥ ੭॥

ਜੋ ਵਾਹਿਗੁਰੂ ਨਾਮ ਨੂੰ ਭੁਲਾ ਕੇ ਅਨ ਮਾਰਗਿ= ਹੋਰਨਾਂ ਰਸਤਿਆਂ ਵਿਚ ਚਲੇ ਹਨ, ਉਹ ਅੰਤ ਦੇ ਸਮੇਂ ਪਛੁਤਾਉਂਦੇ ਹਨ॥ ੭॥

## ਤੀਰਥਿ ਭਰਮੈ ਰੋਗੁ ਨ ਛੂਟਸਿ ਪੜਿਆ ਬਾਦੁ ਬਿਬਾਦੁ ਭਇਆ॥

ਤੀਰਥਾਂ ਉੱਤੇ ਭੌਂਦਿਆਂ ਭੀ ਏਹ ਹੌਮੇ ਰੂਪੀ ਰੋਗ ਨਹੀਂ ਛੁੱਟਦਾ, ਪੜ੍ਹਿਆਂ ਹੋਇਆਂ ਨੂੰ ਭੀ ਬਾਦੁ ਬਿਬਾਦੁ= ਆਪਣੇ ਮਤ ਦਾ ਮੰਡਨ ਪਰ ਮਤ ਦਾ ਖੰਡਨ ਕਰਨ ਰੂਪੀ ਰੋਗ ਹੋ ਗਿਆ ਹੈ। ਵਾ :- ਬਾਦੁ= ਵਿਅਰਥ ਬਿਬਾਦੁ= ਝਗੜਿਆਂ ਵਿਚ ਪਰਵਿਰਤ ਹੋਣ ਰੂਪੀ ਰੋਗ ਹੋ ਗਿਆ ਹੈ।

## ਦੁਬਿਧਾ ਰੋਗੁ ਸੁ ਅਧਿਕ ਵਡੇਰਾ ਮਾਇਆ ਕਾ ਮੁਹਤਾਜੁ ਭਇਆ॥ ੮॥

ਜੋ ਦਵੈਤ ਭਾਵ ਰੂਪੀ ਰੋਗ ਹੈ ਉਹ ਬਹੁਤ ਵਧ ਗਿਆ ਹੈ ਇਸ ਕਰ ਕੇ ਜੀਵ ਮਾਇਆ ਦਾ ਮੁਹਤਾਜੁ= ਮੁਥਾਜ (ਅਧੀਨ) ਹੋ ਗਿਆ ਹੈ॥ ੮॥

## ਗੁਰਮੁਖਿ ਸਾਚਾ ਸਬਦਿ ਸਲਾਹੈ ਮਨਿ ਸਾਚਾ ਤਿਸੁ ਰੋਗੁ ਗਇਆ॥

ਜੋ ਗੁਰਮੁਖ ਜਨ ਗੁਰਾਂ ਦੁਆਰੇ ਸੱਚੇ ਸ਼ਬਦ ਨੂੰ ਸਲਾਹੁੰਦਾ ਹੈ, ਉਸ ਦੇ ਮਨ ਵਿਚ ਸੱਚਾ ਵਸਦਾ ਹੈ, ਇਸ ਲਈ ਉਸ ਦਾ ਹੌਮੇ ਰੂਪੀ ਰੋਗ ਚਲਾ ਗਿਆ ਹੈ।

## ਨਾਨਕ ਹਰਿ ਜਨ ਅਨਦਿਨੁ ਨਿਰਮਲ
## ਜਿਨ ਕਉ ਕਰਮਿ ਨੀਸਾਣੁ ਪਇਆ॥ ੯॥ ੧॥

ਗੁਰੂ ਜੀ ਕਥਨ ਕਰਦੇ ਹਨ— ਉਹ ਹਰੀ ਦੇ ਸੇਵਕ ਜਨ ਰਾਤ ਦਿਨ ਨਿਰਮਲ ਹਨ, ਜਿਨ੍ਹਾਂ ਨੂੰ ਸ਼ੁਭ ਕਰਮਾਂ ਦਾ ਨਿਸ਼ਾਨ ਧੁਰ ਤੋਂ ਪਿਆ ਹੋਇਆ ਹੈ। ਵਾ :- ਜਿਨ੍ਹਾਂ ਨੂੰ ਪਰਮੇਸ਼ਰ ਦੀ ਕਿਰਪਾ ਦਾ ਨੀਸਾਣੁ= ਚਿੰਨ੍ਹ ਪਿਆ ਹੈ॥ ੯॥ ੧॥

[ਪੰਨਾ ੧੧੫੪]

## ਭੈਰਉ ਮਹਲਾ ੩ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥

**ਤਿਨਿ ਕਰਤੈ ਇਕੁ ਚਲਤੁ ਉਪਾਇਆ ॥**

**ਅਨਹਦ ਬਾਣੀ ਸਬਦੁ ਸੁਣਾਇਆ ॥**

ਅਨਹਦ= ਇਕ ਰਸ ਸਤਿਗੁਰਾਂ ਨੇ ਸਬਦੁ= ਉਪਦੇਸ਼ ਬਾਣੀ ਦੁਆਰੇ ਏਹ ਸੁਣਾਇਆ ਹੈ, ਕਿ- ਉਸ ਕਰਤੇ ਪੁਰਖ ਨੇ ਇਕ ਚਲਤੁ= ਚਰਿਤ੍ਰ (ਕੌਤਕ) ਉਪਾਇਆ ਹੈ।

*ਅਥਵਾ :—* ਅਨਹਦ= ਇਕ ਰਸ ਜੋ ਸਬਦੁ= ਬ੍ਰਹਮ ਹੈ ਉਸ ਦੀ ਵੇਦ ਬਾਣੀ ਨੇ ਏਹ ਸੁਣਾਇਆ ਹੈ, ਕਿ ਉਸ ਕਰਤੇ ਪੁਰਖ ਪਰਮਾਤਮਾ ਨੇ ਇਕ ਅਜੇਹਾ ਚਰਿਤ੍ਰ ਉਤਪੰਨ ਕੀਤਾ ਹੈ।

*ਪ੍ਰਸ਼ਨ-* ਕੇਹੜਾ ਚਰਿਤ੍ਰ ਉਤਪੰਨ ਕੀਤਾ ਹੈ? ਅਗਲੀ ਤੁਕ ਵਿਚ ਦੱਸਦੇ ਹਨ ਕਿ-

**ਮਨਮੁਖਿ ਭੂਲੇ ਗੁਰਮੁਖਿ ਬੁਝਾਇਆ ॥**

ਮਨਮੁਖਾਂ ਨੂੰ ਭੁਲਾ ਦਿੱਤਾ ਤੇ ਗੁਰਮੁਖਾਂ ਨੂੰ ਬੁਝਾ ਦਿੱਤਾ ਹੈ।

*ਪ੍ਰਸ਼ਨ-* ਕਿਸ ਮਨਮੁਖ ਨੂੰ ਭੁਲਾਇਆ? ਤੇ ਕਿਸ ਗੁਰਮੁਖ ਨੂੰ ਬੁਝਾਇਆ ਹੈ?

*ਉੱਤਰ-* ਮਨਮੁਖ ਹਰਨਾਖਸ਼ ਨੂੰ ਭੁਲਾਇਆ ਤੇ ਗੁਰਮੁਖ ਪ੍ਰਹਿਲਾਦ ਨੂੰ ਬੁਝਾਇਆ ਹੈ।

ਅੱਗੇ ਏਹੋ ਪਰਸੰਗ ਸਾਰਾ ਚੱਲਣਾ ਹੈ।

**ਕਾਰਣੁ ਕਰਤਾ ਕਰਦਾ ਆਇਆ ॥ ੧ ॥**

ਉਹ ਕਰਤਾ ਪੁਰਖ ਨਮਿੱਤ ਕਾਰਨ ਨੂੰ ਕਰਦਾ ਹੀ ਆਇਆ ਹੈ। ਜਿਵੇਂ ਪ੍ਰਹਿਲਾਦ ਦੀ ਰਖਿਆ ਵਾਸਤੇ ਤੇ ਹਰਨਾਖਸ਼ ਨੂੰ ਮਾਰਨ ਲਈ ਨਰਸਿੰਘ ਅਵਤਾਰ ਧਾਰਨ ਕੀਤਾ॥ ੧ ॥

ਜਿਸ ਵੇਲੇ ਪ੍ਰਹਿਲਾਦ ਨੂੰ ਹਰਨਾਖਸ਼ ਨੇ ਕਿਹਾ— "ਤੂੰ ਹਰੀ ਨਾਮ ਛੱਡ ਦੇ!" ਤਾਂ ਪ੍ਰਹਿਲਾਦ ਨੇ ਕਿਹਾ-

**ਗੁਰ ਕਾ ਸਬਦੁ ਮੇਰੈ ਅੰਤਰਿ ਧਿਆਨੁ ॥**

ਮੇਰੇ ਹਿਰਦੇ ਅੰਦਰ ਗੁਰਾਂ ਦੇ ਉਪਦੇਸ਼ ਦਾ ਧਿਆਨ ਲੱਗਾ ਹੋਇਆ ਹੈ।

**ਹਉ ਕਬਹੁ ਨ ਛੋਡਉ ਹਰਿ ਕਾ ਨਾਮੁ ॥ ੧ ॥ ਰਹਾਉ ॥**

ਹਉ= ਮੈਂ ਹਰੀ ਦਾ ਨਾਮ-ਸਿਮਰਨ ਕਦੇ ਭੀ ਨਹੀਂ ਛੱਡ ਸਕਦਾ॥ ੧ ॥ ਰਹਾਉ॥

**ਪਿਤਾ ਪ੍ਰਹਲਾਦੁ ਪੜਣ ਪਠਾਇਆ ॥ ਲੈ ਪਾਟੀ ਪਾਧੇ ਕੈ ਆਇਆ ॥**

(ਜਿਸ ਵੇਲੇ ਹਰਨਾਖਸ਼) ਪਿਤਾ ਨੇ ਪੁੱਤਰ ਪ੍ਰਹਿਲਾਦ ਨੂੰ ਪੜ੍ਹਨ ਵਾਸਤੇ ਪਠਾਇਆ= ਭੇਜਿਆ ਤਾਂ ਪ੍ਰਹਿਲਾਦ ਪੱਟੀ ਲੈ ਕੇ ਪਾਂਧੇ ਦੇ ਪਾਸ ਆ ਗਿਆ ਤੇ ਆਪਣੇ ਉਸਤਾਦ ਸੰਡੇ ਮਰਕੇ ਨੂੰ ਕਿਹਾ-

**ਨਾਮ ਬਿਨਾ ਨਹ ਪੜਉ ਅਚਾਰ ॥**

**ਮੇਰੀ ਪਟੀਆ ਲਿਖਿ ਦੇਹੁ ਗੋਬਿੰਦ ਮੁਰਾਰਿ ॥ ੨ ॥**

ਹੇ ਪਾਂਧਾ ਜੀ! ਮੈਂ ਨਾਮ ਤੋਂ ਬਿਨਾਂ ਹੋਰ ਨੇ ਵੀ ਮੈਂ ਹੋਰ ਕੋਈ ਅਚਾਰ= ਕਰਤਬਾਂ ਵਾਲੀ ਵਿਦਿਆ ਨਹੀਂ ਪੜ੍ਹਾਂਗਾ। ਇਸ ਲਈ ਮੇਰੀ ਪੱਟੀ ਉਤੇ ਗੋਬਿੰਦ ਮੁਰਾਰੀ ਦਾ ਨਾਮ ਲਿਖ ਦੇਣਾ ਕਰੋ॥ ੨॥

**ਪੁਤ੍ਰ ਪ੍ਰਹਿਲਾਦ ਸਿਉ ਕਹਿਆ ਮਾਇ॥**

**ਪਰਵਿਰਤਿ ਨ ਪੜਹੁ ਰਹੀ ਸਮਝਾਇ॥**

ਮਾਂ ਨੇ ਪ੍ਰਹਿਲਾਦ ਨੂੰ ਕਿਹਾ— ਹੇ ਪੁੱਤਰ ! ਪਰ ਵਿਰਤਿ= ਪਰਾਈ ਵਿਰਤ ਨਾ ਪੜ੍ਹ ਭਾਵ ਪਰਮੇਸ਼ਰ ਦਾ ਨਾਮ ਨਾ ਜਪ ਕਿਉਂਕਿ ਏਹ ਨਾਮ ਪਰਾਈ ਦੇਵਤਿਆਂ ਦੀ ਵਿਰਤ ਹੈ, ਇੰਜ ਕਹਿ ਕੇ ਬਥੇਰਾ ਸਮਝਾ ਰਹੀ ਕਿ ਜੇ ਤੂੰ ਨਾਮ ਨਹੀਂ ਛੱਡੇਂਗਾ ਤਾਂ ਤੇਰਾ ਪਿਤਾ ਤੈਨੂੰ ਮਾਰੇਗਾ। ਇਹ ਗੱਲ ਸੁਣ ਕੇ ਅੱਗੋਂ ਪ੍ਰਹਿਲਾਦ ਨੇ ਕਿਹਾ-

**ਨਿਰਭਉ ਦਾਤਾ ਹਰਿ ਜੀਉ ਮੇਰੈ ਨਾਲਿ॥**

**ਜੇ ਹਰਿ ਛੋਡਉ ਤਉ ਕੁਲਿ ਲਾਗੈ ਗਾਲਿ॥ ੩॥**

ਉਹ ਨਿਰਭਉ ਦਾਤਾ ਹਰਿ ਜੀਉ ਮੇਰੇ ਨਾਲ ਹੈ ਹਰ ਵੇਲੇ ਮੇਰਾ ਸਾਥੀ ਬਣ ਕੇ ਮੇਰੀ ਰੱਖਿਆ ਕਰੇਗਾ। ਜੇਕਰ ਤੇਰੇ ਕਹਿਣ ਨਾਲ ਹਰੀ ਨਾਮ ਛੱਡ ਦਿਆਂ ਤਾਂ ਕੁਲ ਵਿਚ ਗਾਲ ਲੱਗੇਗੀ, *ਵਾ :-* ਕਲੰਕ ਲੱਗੇਗਾ॥ ੩॥

ਇਕ ਦਿਨ ਪਾਂਧੇ ਨੇ ਰਾਜੇ ਹਰਨਾਖਸ਼ ਨੂੰ ਜਾ ਕੇ ਕਿਹਾ-

**ਪ੍ਰਹਲਾਦਿ ਸਭਿ ਚਾਟੜੇ ਵਿਗਾਰੇ॥**

**ਹਮਾਰਾ ਕਹਿਆ ਨ ਸੁਣੈ ਆਪਨੇ ਕਾਰਜ ਸਵਾਰੇ॥**

(ਤੇਰੇ ਪੁੱਤਰ) ਪ੍ਰਹਿਲਾਦ ਨੇ (ਸਕੂਲ ਦੇ) ਸਾਰੇ ਚਾਟੜੇ= ਵਿਦਿਆਰਥੀ ਵਿਗਾੜ ਦਿਤੇ ਹਨ। ਸਾਡਾ ਕਿਹਾ ਬਚਨ ਤਾਂ ਸੁਣਦਾ ਹੀ ਨਹੀਂ ਹੈ, ਆਪਣੇ ਮਨ ਆਏ ਕਾਰਜ ਸਵਾਰੇ= ਕੰਮ ਕਰਦਾ ਹੈ।

**ਸਭ ਨਗਰੀ ਮਹਿ ਭਗਤਿ ਦ੍ਰਿੜਾਈ॥**

**ਦੁਸਟ ਸਭਾ ਕਾ ਕਿਛੁ ਨ ਵਸਾਈ॥ ੪॥**

(ਪ੍ਰਹਿਲਾਦ ਨੇ ਤਾਂ) ਸਾਰੀ ਨਗਰੀ ਵਿਚ ਪ੍ਰਭੂ ਦੀ ਭਗਤੀ ਦ੍ਰਿੜ੍ਹ ਕਰਵਾ ਦਿੱਤੀ। ਪਰ ਦੁਸ਼ਟ ਸਭਾ ਦਾ ਪ੍ਰਹਿਲਾਦ ਉੱਤੇ ਵਸ ਨਾ ਚਲਿਆ। *ਅਥਵਾ :—* ਹਰਨਾਖਸ਼ ਨੇ ਸਾਰੀ ਨਗਰੀ ਵਿਚ ਆਪਣੀ ਰਾਖਸ਼ੀ ਵਿਦਿਆ ਵਾਲੀ ਭਗਤੀ ਦ੍ਰਿੜਾਈ= ਪੱਕੀ ਕਰਾਈ ਹੋਈ ਸੀ ਪਰ ਉਸ ਦੁਸ਼ਟ ਦੀ ਸਭਾ ਦਾ ਪ੍ਰਹਿਲਾਦ ਉੱਤੇ ਕੁਝ ਭੀ ਵੱਸ ਨਾ ਚਲਿਆ॥ ੪॥

**ਸੰਡੈ ਮਰਕੈ ਕੀਈ ਪੂਕਾਰ॥ ਸਭੇ ਦੈਤ ਰਹੇ ਝਖ ਮਾਰਿ॥**

ਜਿਸ ਵੇਲੇ ਸੰਡੇ ਮਰਕੇ ਨੇ ਰਾਜੇ ਕੋਲ ਆ ਕੇ ਪੂਕਾਰ= ਫਰਯਾਦ ਕੀਤੀ ਤਾਂ ਸਾਰੇ ਦੈਂਤ ਪ੍ਰਹਿਲਾਦ ਨੂੰ ਸਮਝਾਉਣ ਵਾਸਤੇ ਝੱਖਾਂ ਮਾਰ ਰਹੇ। ਪਰ ਪ੍ਰਹਿਲਾਦ ਨੇ ਕਿਸੇ ਦੀ ਪਰਵਾਹ ਨਾ ਕੀਤੀ।

**ਭਗਤ ਜਨਾ ਕੀ ਪਤਿ ਰਾਖੈ ਸੋਈ॥ ਕੀਤੇ ਕੈ ਕਹਿਐ ਕਿਆ ਹੋਈ॥ ੫॥**

ਉਹ ਪਰਮਾਤਮਾ ਆਪ ਹੀ ਭਗਤ ਜਨਾਂ ਦੀ ਪਤਿ= ਇੱਜ਼ਤ ਰੱਖਦਾ ਹੈ। ਪੈਦਾ ਕੀਤੇ ਹੋਏ ਜੀਵ ਦੇ ਆਖਿਆਂ ਕੀ ਹੋਣਾ ਹੈ ?॥ ੫॥

**ਕਿਰਤ ਸੰਜੋਗੀ ਦੈਤਿ ਰਾਜੁ ਚਲਾਇਆ॥**
**ਹਰਿ ਨ ਬੂਝੈ ਤਿਨਿ ਆਪਿ ਭੁਲਾਇਆ॥**

ਕਿਰਤਿ= ਕਰਮਾਂ ਦੇ ਸੰਜੋਗ ਕਰ ਦੇ ਦੈਂਤ ਹਰਨਾਖਸ਼ ਨੇ ਰਾਜ ਚਲਾਉਣਾ ਕੀਤਾ। *ਵਾ :-* ਰਾਜੁ= ਹੁਕਮ ਚਲਾਇਆ। ਹਰੀ ਨੂੰ ਨਾ ਬੁਝਦਾ ਹੋਇਆ, ਕਿਉਂਕਿ ਉਸ ਨੂੰ ਹਰੀ ਨੇ ਆਪਣੇ ਵਲੋਂ ਭੁਲਾਇਆ ਹੋਇਆ ਸੀ।

**ਪੁਤ੍ਰ ਪ੍ਰਹਲਾਦ ਸਿਉ ਵਾਦੁ ਰਚਾਇਆ॥**
**ਅੰਧਾ ਨ ਬੂਝੈ, ਕਾਲੁ ਨੇੜੈ ਆਇਆ॥੬॥**

(ਹਰਨਾਖਸ਼ ਨੇ ਆਪਣੇ) ਪੁੱਤਰ ਪ੍ਰਹਿਲਾਦ ਨਾਲ ਵਾਦੁ= ਝਗੜਾ ਖੜਾ ਕਰ ਲਿਆ। ਪਰ ਰਾਜ-ਮਦ ਵਿਚ ਅੰਨ੍ਹਾ ਹੋਇਆ ਹਰਨਾਖਸ਼ ਏਹ ਨਾ ਸਮਝਿਆ ਹੋਇਆ ਕਿ ਮੇਰਾ ਕਾਲੁ= ਮਰਨਾ ਮੇਰੇ ਨੇੜੇ ਆ ਗਿਆ ਹੈ॥ ੬॥

ਇਕ ਕੋਠੇ ਵਿਚ ਪ੍ਰੇਤ ਰਹਿੰਦਾ ਸੀ ਹਰਨਾਖਸ਼ ਨੇ ਵਿਚਾਰਿਆ ਜੇ ਇਸ ਵਿਚ ਇਸ ਨੂੰ ਬੰਦ ਕਰਦਿਆਂ ਤਾਂ ਉਹ ਪ੍ਰੇਤ ਇਸ ਨੂੰ ਖਾ ਜਾਵੇਗਾ, ਇੰਜ ਵਿਚਾਰ ਕੇ ਹਰਨਾਖਸ਼ ਨੇ-

**ਪ੍ਰਹਲਾਦੁ ਕੋਠੇ ਵਿਚਿ ਰਾਖਿਆ ਬਾਰਿ ਦੀਆ ਤਾਲਾ॥**

ਪ੍ਰਹਿਲਾਦ ਨੂੰ ਪ੍ਰੇਤਾਂ ਵਾਲੇ ਸੁੰਞੇ ਕੋਠੇ ਵਿਚ ਰੱਖ ਦਿੱਤਾ ਅਰਥਾਤ ਬਿਠਾ ਦਿੱਤਾ ਤੇ ਬਾਹਰੋਂ ਬਾਰਿ= ਦਰਵਾਜ਼ੇ ਨੂੰ ਤਾਲਾ= ਜੰਦਰਾ ਲਗਾ ਦਿੱਤਾ। ਪਰ-

**ਨਿਰਭਉ ਬਾਲਕੁ ਮੂਲਿ ਨ ਡਰਈ ਮੇਰੈ ਅੰਤਰਿ ਗੁਰ ਗੋਪਾਲਾ॥**

ਨਿਰਭਉ ਬਾਲਕ ਪ੍ਰਹਿਲਾਦ ਮੂਲਿ= ਮੂਲੋਂ ਹੀ ਨਾ ਡਰਿਆ, ਸਗੋਂ (ਨਿਰਭਉ) ਨਿਡਰ ਹੋ ਕੇ ਆਖਦਾ ਹੈ ਮੇਰੇ ਹਿਰਦੇ ਅੰਦਰ ਗੁਰ= ਵੱਡਾ, *ਵਾ :-* ਸਾਰਿਆਂ ਦਾ ਪੂਜਨੀਕ ਗੋਪਾਲ ਦਾ ਨਾਮ ਹੈ। ਫਿਰ ਮੈਨੂੰ ਕਿਸ ਦਾ ਡਰ ਹੈ, ਉਹ ਆਪ ਹੀ ਮੇਰੀ ਰਖਿਆ ਕਰੇਗਾ।

**ਕੀਤਾ ਹੋਵੈ ਸਰੀਕੀ ਕਰੈ ਅਨਹੋਦਾ ਨਾਉ ਧਰਾਇਆ॥**

(ਗੁਰੂ ਜੀ ਕਥਨ ਕਰਦੇ ਹਨ-) ਪੈਦਾ ਕੀਤਾ ਹੋਇਆ ਮਨੁੱਖ ਜੇਕਰ ਉਸੇ ਪ੍ਰਭੂ ਨਾਲ ਹੀ ਸ਼ਰੀਕਾ ਕਰਨ ਲੱਗ ਜਾਵੇ, ਅਰਥਾਤ ਬਰਾਬਰੀ ਕਰੇ ਤਾਂ ਉਸ ਮਨੁੱਖ ਦਾ ਆਪਣਾ ਉੱਚਾ ਨਾਮ ਧਰਾਇਆ ਹੋਇਆ ਅਨਹੋਦਾ= ਵਿਅਰਥ ਚਲਿਆ ਜਾਂਦਾ ਹੈ।

**ਜੋ ਧੁਰਿ ਲਿਖਿਆ ਸੁ ਆਇ ਪਹੁਤਾ ਜਨ ਸਿਉ ਵਾਦੁ ਰਚਾਇਆ॥੭॥**

(ਹਰਨਾਖਸ਼ ਦੇ ਮਰਨ ਦਾ ਕਾਰਨ) ਜੋ ਧੁਰ ਤੋਂ ਲਿਖਿਆ ਹੋਇਆ ਸੀ ਉਹ ਸਮਾਂ ਆ ਪਹੁਤਾ= ਪੁੱਜਾ, (ਇਸ ਲਈ ਹਰਨਾਖਸ਼ ਨੇ ਭਗਤ) ਜਨ ਦੇ ਨਾਲ ਵਾਦੁ= ਝਗੜਾ ਰਚਾਉਣਾ ਕੀਤਾ॥ ੭॥

**ਪਿਤਾ ਪ੍ਰਹਲਾਦ ਸਿਉ ਗੁਰਜ ਉਠਾਈ॥**
**ਕਹਾਂ ਤੁਮ੍ਾਰਾ ਜਗਦੀਸ ਗੁਸਾਈ॥**

ਪਿਓ ਹਰਨਾਖਸ਼ ਨੇ ਗੁਰਜ ਉਠਾ ਕੇ ਪ੍ਰਹਿਲਾਦ ਨੂੰ ਕਿਹਾ— ਤੇਰਾ ਜਗਦੀਸ਼ ਗੁਸਾਈਂ ਕਹਾਂ= ਕਿਥੇ

ਹੈ? ਉਸ ਨੂੰ ਬੁਲਾ ਕੇ ਲਿਆ ਜੇ ਤੇਰੀ ਸਹਾਇਤਾ ਕਰ ਸਕਦਾ ਹੈ ?

ਅੱਗੋਂ ਪ੍ਰਹਿਲਾਦ ਨੇ ਕਿਹਾ-

**ਜਗਜੀਵਨੁ ਦਾਤਾ ਅੰਤਿ ਸਖਾਈ॥**
**ਜਹ ਦੇਖਾ ਤਹ ਰਹਿਆ ਸਮਾਈ॥ ੮ ॥**

ਉਹ ਜਗਤ ਦਾ ਜੀਵਨ ਦਾਤਾ ਅੰਤ ਵੇਲੇ ਦਾ ਸਖਾਈ= ਸਹਾਇਕ ਹੈ। ਮੈਂ ਜਿਥੇ ਵੇਖਦਾ ਹਾਂ ਉਹ ਉਥੇ ਹੀ ਸਮਾਈ ਕਰ ਰਿਹਾ ਹੈ। ਜਿਸ ਵੇਲੇ ਥੰਮ੍ਹ ਨੂੰ ਤਪਾ ਕੇ ਪ੍ਰਹਿਲਾਦ ਨੂੰ ਉਸ ਨਾਲ ਬੰਨ੍ਹਣ ਲੱਗਾ ਤਾਂ ਹਰਨਾਖਸ਼ ਨੇ ਕਿਹਾ— "ਤੇਰਾ ਗੁਸਾਈਂ ਇਸ ਵਿਚ ਤਾਂ ਨਹੀਂ ਹੈ।" ਪ੍ਰਹਲਾਦ ਨੇ ਕਿਹਾ— "ਇਸ ਵਿਚ ਭੀ ਹੈ।" ਜਾਂ ਉਸ ਥੰਮ੍ਹ ਨਾਲ ਪ੍ਰਹਿਲਾਦ ਨੂੰ ਬੰਨ੍ਹਣ ਲੱਗਾ ਤਾਂ-

**ਥੰਮ੍ਹੁ ਉਪਾੜਿ ਹਰਿ ਆਪੁ ਦਿਖਾਇਆ॥**
**ਅਹੰਕਾਰੀ ਦੈਤੁ ਮਾਰਿ ਪਚਾਇਆ॥**

ਥੰਮ੍ਹ ਨੂੰ ਪਾੜ ਕੇ ਹਰੀ ਨੇ ਆਪਣਾ ਰੂਪ ਦਿਖਾ ਦਿੱਤਾ। ਨਰਸਿੰਘ ਅਵਤਾਰ ਧਾਰ ਕੇ ਹੰਕਾਰੀ ਦੈਂਤ ਹਰਨਾਖਸ਼ ਨੂੰ ਮਾਰ ਕੇ ਨਾਸ ਕਰ ਦਿੱਤਾ।

**ਭਗਤਾ ਮਨਿ ਆਨੰਦੁ ਵਜੀ ਵਧਾਈ॥**
**ਅਪਨੇ ਸੇਵਕ ਕਉ ਦੇ ਵਡਿਆਈ॥ ੯ ॥**

ਭਗਤਾਂ ਦੇ ਮਨ ਵਿਚ ਖੂਬ ਅਨੰਦ ਦੀ ਵਧਾਈ ਵਜੀ= ਪਰਗਟ ਹੋਈ। ਅਰਥਾਤ ਬੜੀ ਖੁਸ਼ੀ ਹੋਈ ਕਿਉਂਕਿ ਉਸ ਪ੍ਰਭੂ ਨੇ ਆਪਣੇ ਸੇਵਕ ਨੂੰ ਵਡਿਆਈ ਦਿੱਤੀ ਹੈ॥ ੯॥

**ਜੰਮਣੁ ਮਰਣਾ ਮੋਹੁ ਉਪਾਇਆ॥**
**ਆਵਣੁ ਜਾਣਾ ਕਰਤੈ ਲਿਖਿ ਪਾਇਆ॥**

ਮਾਇਆ ਦੇ ਮੋਹ ਨੇ ਜਨਮ ਮਰਨ ਪੈਦਾ ਕੀਤਾ ਹੈ ਅਤੇ ਸੰਸਾਰ ਵਿਚ ਆਉਣ ਜਾਣ ਦਾ ਲੇਖ ਕਰਤੇ ਪੁਰਖ ਨੇ ਕਰਮਾਂ ਅਨੁਸਾਰ ਲਿਖ ਪਾਇਆ ਹੈ।

**ਪ੍ਰਹਲਾਦ ਕੈ ਕਾਰਜਿ ਹਰਿ ਆਪੁ ਦਿਖਾਇਆ॥**

ਪ੍ਰਹਿਲਾਦ ਭਗਤ ਦੇ ਕੰਮ ਸਵਾਰਨ ਵਾਸਤੇ ਰੱਖਿਆ ਕਰਨ ਲਈ ਹਰੀ ਨੇ ਆਪਣਾ ਆਪ ਨਰਸਿੰਘ ਰੂਪ ਕਰ ਕੇ ਦਿਖਾਉਣਾ ਕੀਤਾ।

**ਭਗਤਾ ਕਾ ਬੋਲੁ ਆਗੈ ਆਇਆ॥ ੧੦ ॥**

ਭਗਤਾਂ ਦਾ ਬੋਲੁ= ਬਚਨ ਬੋਲਿਆ ਹੋਇਆ ਅੱਗੇ ਆ ਕੇ ਪਰਤੱਖ ਹੋਇਆ, ਜੋ ਪ੍ਰਹਿਲਾਦ ਦੇ ਬਚਨ ਕਿਹਾ ਸੀ ਕਿ ਥੰਮ੍ਹ ਵਿਚ ਹੀ ਹਰੀ ਹੈ ਉਹ ਬੋਲ ਭਗਵਾਨ ਨੇ ਪੂਰਾ ਕੀਤਾ। ਥੰਮ੍ਹ ਨੂੰ ਪਾੜ ਕੇ ਹੀ ਬਾਹਰ ਨਿਕਲੇ।

*ਅਥਵਾ :—* ਜੋ ਬ੍ਰਹਮਾ ਨੇ ਵਰ ਦਿੱਤੇ ਸਨ ਕਿ ਮੇਰੀ ਰਚੀ ਹੋਈ ਸ੍ਰਿਸ਼ਟੀ ਵਿਚੋਂ ਤੈਨੂੰ ਕੋਈ ਨਹੀਂ ਮਾਰੇਗਾ, ਨਾ ਦਿਨੇ ਮਰੇਂਗਾ, ਨਾ ਰਾਤੀਂ, ਨਾ ਅੰਦਰ ਮਰੇਂਗਾ ਨਾ ਬਾਹਰ, ਨਾ ਕਿਸੇ ਸ਼ਸਤ੍ਰ ਨਾਲ ਮਰੇਂਗਾ, ਨਾ ਕਿਸੇ

ਅਸਤਰ ਨਾਲ। ਏਹੋ ਬੋਲ ਅੱਗੇ ਆਇਆ। ਅਰਥਾਤ ਜੋ ਬਚਨ ਬ੍ਰਹਮਾ ਨੇ ਕਹੇ ਸਨ ਉਹ ਬਚਨ ਸਾਰੇ ਭਗਵਾਨ ਨੇ ਪੂਰੇ ਕੀਤੇ। ਬ੍ਰਹਮਾ ਨੇ ਅਜੇਹਾ ਕੋਈ ਸਰੀਰ ਪੈਦਾ ਨਹੀਂ ਕੀਤਾ ਜੋ ਅੱਧਾ ਸ਼ੇਰ ਤੇ ਅੱਧਾ ਮਨੁੱਖ ਦਾ ਹੋਵੇ। ਇਸੇ ਕਰ ਕੇ ਭਗਵਾਨ ਨੇ ਨਰਸਿੰਘ ਅਜਿਹਾ ਰੂਪ ਧਾਰਿਆ ਜੋ ਅੱਧਾ ਮਨੁੱਖ ਤੇ ਅੱਧਾ ਸ਼ੇਰ ਸੀ। ਫੇਰ ਸ਼ਸਤ੍ਰਾਂ ਅਸਤ੍ਰਾਂ ਨਾਲ ਨਹੀਂ ਮਾਰਿਆ, ਆਪਣਿਆਂ ਨਖਾਂ ਨਾਲ ਚੀਰਿਆ। ਨਾ ਅੰਦਰ ਨਾ ਬਾਹਰ ਮਾਰਿਆ, ਦਲੀਜ਼ ਉੱਤੇ ਬੈਠ ਕੇ ਮਾਰਿਆ। ਨਾ ਦਿਨੇ ਮਾਰਿਆ ਨਾ ਰਾਤੀਂ, ਸ਼ਾਮ ਵੇਲੇ ਮਾਰਿਆ ਸੀ। ਇਤ ਆਦਿਕ ਭਗਤਾਂ ਦੇ ਸਾਰੇ ਬੋਲ ਪੂਰੇ ਕੀਤੇ ਹਨ। ਆਖਿਰ ਹਰਨਾਖਸ਼ ਨੂੰ ਮਾਰ ਕੇ ਉਸ ਦੀਆਂ ਆਂਦਰਾਂ ਕੱਢ ਕੇ ਆਪਣੇ ਗਲ ਵਿਚ ਪਾ ਲਈਆਂ ਤੇ ਬੜੇ ਗੁੱਸੇ 'ਚ ਲਾਲ ਅੱਖਾਂ ਕੀਤੀਆਂ ਤੇ ਡਰਾਉਣੀ ਸ਼ਕਲ ਬਣਾ ਕੇ ਬੈਠ ਗਏ, ਤਾਂ ਡਰਦੇ ਮਾਰੇ ਕੋਈ ਵੀ ਦੇਵਤਾ ਉਹਨਾਂ ਦੇ ਪਾਸ ਨਾ ਜਾ ਸਕਿਆ।

## ਦੇਵ ਕੁਲੀ ਲਖਿਮੀ ਕਉ ਕਰਹਿ ਜੈਕਾਰੁ ॥

ਉਸ ਵੇਲੇ ਕੁਲੀ= ਸਾਰੇ ਹੀ ਦੇਵਤੇ, *ਵਾ :-* ਦੇਵਤਿਆਂ ਦੀ ਕੁਲ ਲਛਿਮੀ ਨੂੰ ਜਾ ਕੇ ਜੈਕਾਰੁ= ਨਮਸਕਾਰ ਕਰਦੇ ਹਨ ਤੇ ਹੱਥ ਜੋੜ ਕੇ ਕਹਿੰਦੇ ਹਨ-

## ਮਾਤਾ, ਨਰਸਿੰਘ ਕਾ ਰੂਪੁ ਨਿਵਾਰੁ ॥

ਹੇ ਮਾਤਾ ! ਵਿਸ਼ਨੂੰ ਮਹਾਰਾਜ ਜੀ ਨੇ ਹਰਨਾਖਸ਼ ਨੂੰ ਮਾਰਨ ਵਾਸਤੇ ਜੋ ਨਰਸਿੰਘ ਦਾ ਰੂਪ ਧਾਰਨ ਕੀਤਾ ਹੈ ਤੇ ਉਸ ਨੂੰ ਮਾਰ ਕੇ ਉਸ ਦੀਆਂ ਆਂਦਰਾਂ ਕੱਢ ਕੇ ਆਪਣੇ ਗਲ ਵਿਚ ਪਾ ਕੇ ਭਿਆਨਕ ਰੂਪ ਧਾਰੀ ਬੈਠੇ ਹਨ, ਏਹ ਨਵਿਰਤ ਕਰਵਾ ਦੇ।

## ਲਖਿਮੀ ਭਉ ਕਰੈ ਨ ਸਾਕੈ ਜਾਇ ॥

ਉਸ ਵੇਲੇ ਦੇਵਤਿਆਂ ਦੇ ਆਖੇ ਲੱਗ ਕੇ ਲਛਮੀ ਕੁਝ-ਕੁ ਅੱਗੇ ਵਧੀ, ਪਰ ਲਛਮੀ ਵੀ ਭਿਆਨਕ ਰੂਪ ਤੋਂ ਡਰ ਕੇ ਅੱਗੇ ਨਾ ਜਾ ਸਕੀ। ਫੇਰ ਦੇਵਤਿਆਂ ਨੇ ਪ੍ਰਹਿਲਾਦ ਨੂੰ ਜਾ ਕਿਹਾ ਕਿ ਤੇਰੇ ਵਾਸਤੇ ਭਗਵਾਨ ਨੇ ਇਹ ਰੂਪ ਧਾਰਿਆ ਹੈ, ਤੂੰ ਹੀ ਜਾ ਕੇ ਨਵਿਰਤ ਕਰਵਾ।

## ਪ੍ਰਹਲਾਦੁ ਜਨੁ ਚਰਣੀ ਲਾਗਾ ਆਇ ॥ ੧੧ ॥

ਉਸ ਵੇਲੇ ਪ੍ਰਹਿਲਾਦ ਭਗਤ ਦੌੜ ਕੇ ਚਰਨਾਂ ਨਾਲ ਆ ਕੇ ਲੱਗ ਗਿਆ ਤੇ ਬੇਨਤੀ ਕੀਤੀ— 'ਭਗਵਾਨ ਜੀ ਏਹ ਰੂਪ ਆਪ ਛੁਪਾ ਲਓ।' ਭਗਵਾਨ ਨੇ ਉਸੇ ਵੇਲੇ ਉਹ ਭਿਆਨਕ ਰੂਪ ਛੁਪਾ ਕੇ ਸੁੰਦਰ ਰੂਪ ਵਿਚ ਬੈਠ ਕੇ ਕਿਹਾ, ਪ੍ਰਹਿਲਾਦ ਹੁਣ ਤੂੰ ਨਿਹਕੰਟਕ ਰਾਜ-ਭਾਗ ਕਮਾਉਣਾ ਕਰ।

ਇਹ ਗੱਲ ਸੁਣ ਕੇ ਪ੍ਰਹਿਲਾਦ ਨੇ ਕਿਹਾ-

## ਸਤਿਗੁਰਿ ਨਾਮੁ ਨਿਧਾਨੁ ਦ੍ਰਿੜਾਇਆ ॥
## ਰਾਜੁ ਮਾਲੁ ਝੂਠੀ ਸਭ ਮਾਇਆ ॥

ਮੈਨੂੰ ਤਾਂ ਸਤਿਗੁਰਾਂ ਨੇ ਨਾਮ ਰੂਪ ਨਿਧਾਨੁ= ਖਜ਼ਾਨਾ ਦ੍ਰਿੜਾਇਆ= ਪੱਕਾ ਧਾਰਨ ਕਰਵਾ ਦਿੱਤਾ ਹੈ। ਜਿਸ ਕਰ ਕੇ ਮੈਂ ਇਹ ਜਾਣ ਲਿਆ ਹੈ ਕਿ ਰਾਜੁ ਮਾਲੁ= ਰਾਜ-ਸੰਪਦਾ ਦੀ ਸਾਰੀ ਮਾਇਆ ਝੂਠੀ ਹੈ।

[ਪੰਨਾ ੧੧੫੫]

**ਲੋਭੀ ਨਰ ਰਹੇ ਲਪਟਾਇ ॥**

**ਹਰਿ ਕੇ ਨਾਮ ਬਿਨੁ ਦਰਗਹ ਮਿਲੈ ਸਜਾਇ ॥੧੨॥**

ਜੇਹੜੇ ਲੋਭੀ ਪੁਰਸ਼ ਇਸ ਵਿਚ ਲਪਟਾਇ= ਫਸ ਰਹੇ ਹਨ। ਹਰੀ ਦੇ ਨਾਮ-ਸਿਮਰਨ ਤੋਂ ਬਿਨਾਂ ਉਹਨਾਂ ਨੂੰ ਪ੍ਰਲੋਕ ਦਰਗਾਹ ਵਿਚ ਬੜੀ ਭਾਰੀ ਸਜ਼ਾ ਮਿਲੇਗੀ।

**ਕਹੈ ਨਾਨਕੁ ਸਭੁ ਕੋ ਕਰੇ ਕਰਾਇਆ ॥**

ਗੁਰੂ ਜੀ ਕਥਨ ਕਰਦੇ ਹਨ— ਸਭ ਕੋਈ ਉਸ ਦਾ ਕਰਾਇਆ ਹੋਇਆ ਕਰਦਾ ਹੈ। ਪਰ-

**ਸੇ ਪਰਵਾਣੁ ਜਿਨੀ ਹਰਿ ਸਿਉ ਚਿਤੁ ਲਾਇਆ ॥**

ਉਹ ਪੁਰਸ਼ ਪ੍ਰਮਾਣੀਕ ਹਨ ਜਿਨ੍ਹਾਂ ਨੇ ਹਰੀ ਨਾਮ ਨਾਲ ਚਿਤੁ= ਦਿਲ ਨੂੰ ਲਗਾਇਆ ਹੈ।

**ਭਗਤਾ ਕਾ ਅੰਗੀਕਾਰੁ ਕਰਦਾ ਆਇਆ ॥**

**ਕਰਤੈ ਅਪਣਾ ਰੂਪੁ ਦਿਖਾਇਆ ॥੧੩॥੧॥੨॥**

ਉਹ ਪ੍ਰਭੂ ਧੁਰ ਤੋਂ ਹੀ ਭਗਤਾਂ ਦਾ ਅੰਗੀਕਾਰੁ= ਪੱਖ ਕਰਦਾ ਆਇਆ ਹੈ। ਕਰਤੇ ਪੁਰਖ ਨੇ ਪ੍ਰਹਿਲਾਦ ਦੇ ਪੱਖ ਲਈ ਆਪਣਾ ਨਰਸਿੰਘ ਰੂਪ ਵਿਖਾਇਆ॥ ੧੩॥ ੧॥ ੨॥

**ਭੈਰਉ ਮਹਲਾ ੩ ॥**

**ਗੁਰ ਸੇਵਾ ਤੇ ਅੰਮ੍ਰਿਤ ਫਲੁ ਪਾਇਆ ਹਉਮੈ ਤ੍ਰਿਸਨ ਬੁਝਾਈ ॥**

ਜਿਨ੍ਹਾਂ ਗੁਰਮੁਖਾਂ ਨੇ ਗੁਰੂ ਦੀ ਸੇਵਾ ਤੇ= ਕਰ ਕੇ ਨਾਮ-ਗਿਆਨ ਰੂਪੀ ਅੰਮ੍ਰਿਤ ਫਲ ਪਾਇਆ ਹੈ, ਉਨ੍ਹਾਂ ਨੇ ਆਪਣੇ ਅੰਦਰੋਂ ਹੰਗਤਾ ਮਮਤਾ ਤੇ ਤ੍ਰਿਸ਼ਨਾ ਰੂਪੀ ਅੱਗ ਬੁਝਾ ਦਿੱਤੀ ਹੈ।

**ਹਰਿ ਕਾ ਨਾਮੁ ਹ੍ਰਿਦੈ ਮਨਿ ਵਸਿਆ ਮਨਸਾ ਮਨਹਿ ਸਮਾਈ ॥੧॥**

ਹਰੀ ਦਾ ਨਾਮ ਮੇਰੇ ਮਨ ਹ੍ਰਿਦੈ= ਵਿੱਚ ਵੱਸ ਗਿਆ ਹੈ, *ਅਥਵਾ :—* ਮਨਿ= ਸ਼੍ਰੋਮਣ ਹਰੀ ਦਾ ਨਾਮ ਹਿਰਦੇ ਵਿਚ ਵੱਸ ਗਿਆ ਹੈ, ਜਿਸ ਕਰ ਕੇ ਮਨਸਾ= ਵਾਸ਼ਨਾਂ ਮਨ ਦੇ ਵਿਚ ਹੀ ਸਮਾਈ= ਅਭਾਵ ਹੋ ਗਈਆਂ ਹਨ॥ ੧॥

**ਹਰਿ ਜੀਉ ਕ੍ਰਿਪਾ ਕਰਹੁ ਮੇਰੇ ਪਿਆਰੇ ॥**

ਹੇ ਮੇਰੇ ਪਿਆਰੇ ਹਰਿ ਜੀਉ! ਆਪ ਮੇਰੇ ਉੱਤੇ ਕਿਰਪਾ ਦ੍ਰਿਸ਼ਟੀ ਕਰੋ।

**ਅਨਦਿਨੁ ਹਰਿ ਗੁਣ ਦੀਨ ਜਨੁ ਮਾਂਗੈ ਗੁਰ ਕੈ ਸਬਦਿ ਉਧਾਰੇ ॥੧॥ਰਹਾਉ ॥**

ਮੈਂ ਦੀਨ ਜਨ ਰਾਤ ਦਿਨ ਹਰੀ ਦੇ ਗੁਣਾਂ ਦਾ ਗਾਉਣਾ ਮੰਗਦਾ ਹਾਂ, ਗੁਰਾਂ ਦੇ ਸ਼ਬਦ ਦੁਆਰਾ ਆਪ ਜੀ ਨੇ ਕਈ ਜੀਵ ਤਾਰੇ ਹਨ (ਮੈਨੂੰ ਭੀ ਤਾਰ ਲਓ)॥ ੧॥ ਰਹਾਉ॥

**ਸੰਤ ਜਨਾ ਕਉ ਜਮੁ ਜੋਹਿ ਨ ਸਾਕੈ ਰਤੀ ਅੰਚ ਦੂਖ ਨ ਲਾਈ ॥**

ਸੰਤ ਜਨਾਂ ਨੂੰ ਜਮ ਦੇਖ ਭੀ ਨਹੀਂ ਸਕਦਾ, ਉਹਨਾਂ ਨੂੰ ਰੱਤੀ ਭਰ ਵੀ ਦੁੱਖ ਦੀ ਅੰਚ= ਆਂਚ ਨਹੀਂ ਲਗਾਉਂਦਾ।

## ਆਪਿ ਤਰਹਿ ਸਗਲੇ ਕੁਲ ਤਾਰਹਿ ਜੋ ਤੇਰੀ ਸਰਣਾਈ ॥ ੨ ॥

ਜੇਹੜੇ ਪੁਰਸ਼ ਆਪ ਜੀ ਦੀ ਸ਼ਰਨ ਵਿਚ ਆਏ ਹਨ, ਉਹ ਆਪ ਤਰਦੇ ਹਨ ਅਤੇ ਕੁਲ ਦੇ ਸਾਰਿਆਂ ਪੁਰਸ਼ਾਂ ਨੂੰ ਤਾਰ ਲੈਂਦੇ ਹਨ॥ ੨ ॥

## ਭਗਤਾ ਕੀ ਪੈਜ ਰਖਹਿ ਤੂ ਆਪੇ ਏਹ ਤੇਰੀ ਵਡਿਆਈ ॥

ਹੇ ਵਾਹਿਗੁਰੂ ! ਤੂੰ ਆਪ ਹੀ ਭਗਤਾਂ ਦੀ ਇੱਜ਼ਤ ਰੱਖਦਾ ਹੈਂ, ਏਹ ਸਭ ਤੇਰੀ ਹੀ ਵਡਿਆਈ ਹੈ।

## ਜਨਮ ਜਨਮ ਕੇ ਕਿਲਵਿਖ ਦੁਖ ਕਾਟਹਿ ਦੁਬਿਧਾ ਰਤੀ ਨ ਰਾਈ ॥ ੩ ॥

ਜਿਨ੍ਹਾਂ ਦੇ ਮਨ ਵਿਚ ਰਾਈ ਦੇ ਦਾਣੇ ਜਿੰਨੀ ਰੱਤੀ ਭਰ ਵੀ ਦੁਬਿਧਾ= ਦਵੈਤ ਨਹੀਂ ਹੈ, ਉਹਨਾਂ ਦੇ ਜਨਮਾਂ ਜਨਮਾਂਤਰਾਂ ਦੇ ਕਿਲਵਿਖ= ਪਾਪ ਅਤੇ ਦੁੱਖ ਕੱਟ ਦੇਂਦਾ ਹੈ॥ ੩ ॥

## ਹਮ ਮੂੜ ਮੁਗਧ ਕਿਛੁ ਬੂਝਹਿ ਨਾਹੀ ਤੂ ਆਪੇ ਦੇਹਿ ਬੁਝਾਈ ॥

ਅਸੀਂ ਮਹਾਂ ਮੂਰਖ ਜੜ੍ਹ ਕੁਝ ਭੀ ਸਮਝਦੇ ਨਹੀਂ ਹਾਂ, ਤੂੰ ਆਪ ਹੀ ਸਮਝਾ ਦੇਂਦਾ ਹੈਂ।

## ਜੋ ਤੁਧੁ ਭਾਵੈ ਸੋਈ ਕਰਸੀ ਅਵਰੁ ਨ ਕਰਣਾ ਜਾਈ ॥ ੪ ॥

ਜੋ ਆਪ ਜੀ ਨੂੰ ਭਾਉਂਦਾ ਹੈ ਏਹ ਜੀਵ ਓਹੀ ਕੁਝ ਕਰਦਾ ਹੈ, ਆਪ ਜੀ ਦੇ ਹੁਕਮ ਤੋਂ ਬਿਨਾਂ ਅਵਰੁ= ਹੋਰ ਕੁਝ ਨਹੀਂ ਕੀਤਾ ਜਾਂਦਾ॥ ੪ ॥

## ਜਗਤੁ ਉਪਾਇ ਤੁਧੁ ਧੰਧੈ ਲਾਇਆ ਭੂੰਡੀ ਕਾਰ ਕਮਾਈ ॥

ਜਗਤ ਨੂੰ ਉਪਾਇ= ਪੈਦਾ ਕਰ ਕੇ ਤੁਸਾਂ ਨੇ ਧੰਧੈ= ਧੰਦਿਆਂ(ਕੰਮ-ਕਾਰਾਂ, ਵਿਚ ਲਗਾਇਆ ਹੈ, ਇਥੇ ਆ ਕੇ ਜੀਵ ਨੇ ਭੂੰਡੀ= ਭੈੜੀ ਕਾਰ ਕਮਾਉਣਾ ਕੀਤੀ ਹੈ।

## ਜਨਮ ਪਦਾਰਥੁ ਜੂਐ ਹਾਰਿਆ ਸਬਦੈ ਸੁਰਤਿ ਨ ਪਾਈ ॥ ੫ ॥

ਜਿਸ ਨੇ ਗੁਰ-ਸ਼ਬਦ ਦੀ ਸੁਰਤਿ= ਗਿਆਤ ਨਹੀਂ ਪਾਈ, ਉਸ ਨੇ ਸੰਸਾਰ ਜੂਏ ਵਿਚ ਆਪਣੇ ਅਮੋਲਕ ਜਨਮ ਪਦਾਰਥ ਨੂੰ ਹਾਰ ਦਿੱਤਾ ਹੈ॥ ੫ ॥

## ਮਨਮੁਖਿ ਮਰਹਿ ਤਿਨ ਕਿਛੂ ਨ ਸੂਝੈ ਦੁਰਮਤਿ ਅਗਿਆਨ ਅੰਧਾਰਾ ॥

ਜਿਨ੍ਹਾਂ ਦੁਰਮਤਿ= ਖੋਟੀ ਮਤ ਵਾਲਿਆਂ ਦੇ ਅੰਦਰ ਅਗਿਆਨ ਰੂਪ ਹਨੇਰਾ ਹੈ, ਉਹਨਾਂ ਨੂੰ ਭਲਾ ਬੁਰਾ ਕੁਝ ਨਹੀਂ ਸੁੱਝਦਾ ਇਸ ਕਰ ਕੇ ਉਹ ਮਨਮੁਖ ਜੰਮਦੇ ਮਰਦੇ ਹਨ।

## ਭਵਜਲੁ ਪਾਰਿ ਨ ਪਾਵਹਿ ਕਬਹੀ
## ਡੂਬਿ ਮੁਏ ਬਿਨੁ ਗੁਰ ਸਿਰਿ ਭਾਰਾ ॥ ੬ ॥

ਉਹ ਸੰਸਾਰ-ਸਮੁੰਦਰ ਤੋਂ ਕਦੇ ਪਾਰ ਹੋਣਾ ਨਹੀਂ ਪਾਉਂਦੇ, ਗੁਰ-ਉਪਦੇਸ਼ ਤੋਂ ਬਿਨਾਂ ਹੋਣ ਕਰ ਕੇ ਉਹ ਸਿਰਿ ਭਾਰਾ= ਸਿਰ ਪਰਨੇ, ਵਾ :- ਪਾਪਾਂ ਨਾਲ ਸਿਰ ਭਾਰਾ ਹੋਣ ਕਰ ਕੇ ਡੁੱਬ ਮਰਦੇ ਹਨ॥ ੬ ॥

**ਸਾਚੈ ਸਬਦਿ ਰਤੇ ਜਨ ਸਾਚੇ ਹਰਿ ਪ੍ਰਭਿ ਆਪਿ ਮਿਲਾਏ॥**

ਜੋ ਸੱਚੇ ਗੁਰਾਂ ਦੇ ਸ਼ਬਦ ਵਿਚ ਰਤੇ= ਲੀਨ ਹੋਏ ਹਨ ਉਹ ਜਨ ਸੱਚੇ ਹਨ, ਉਹਨਾਂ ਨੂੰ ਹਰੀ-ਪ੍ਰਭੂ ਨੇ ਆਪਣੇ ਨਾਲ ਮਿਲਾ ਲਿਆ ਹੈ, ਅਰਥਾਤ ਅਭੇਦ ਕਰ ਲਿਆ।

**ਗੁਰ ਕੀ ਬਾਣੀ ਸਬਦਿ ਪਛਾਤੀ ਸਾਚਿ ਰਹੇ ਲਿਵ ਲਾਏ॥੭॥**

ਜਿਨ੍ਹਾਂ ਨੇ ਸਬਦਿ= ਸੰਸਾਰ ਵਿਚ ਆ ਕੇ ਗੁਰਾਂ ਦੀ ਸਬਦਿ= ਉਪਦੇਸ਼ ਬਾਣੀ ਪਛਾਣੀ ਹੈ, ਉਹ ਗੁਰਮੁਖ ਜਨ ਸੱਚ ਵਿਚ ਲਿਵ ਲਗਾ ਰਹੇ ਹਨ॥ ੭॥

**ਤੂੰ ਆਪਿ ਨਿਰਮਲੁ ਤੇਰੇ ਜਨ ਹੈ ਨਿਰਮਲ ਗੁਰ ਕੈ ਸਬਦਿ ਵੀਚਾਰੇ॥**

ਹੇ ਭਗਵਾਨ ! ਤੂੰ ਆਪ ਨਿਰਮਲ ਹੈਂ, ਤੇਰੇ ਉਹ ਸੇਵਕ ਜਨ ਵੀ ਨਿਰਮਲ ਹਨ, ਜੋ ਗੁਰਾਂ ਦੇ ਸ਼ਬਦ ਨੂੰ ਵਿਚਾਰਦੇ ਰਹਿੰਦੇ ਹਨ।

**ਨਾਨਕੁ ਤਿਨ ਕੈ ਸਦ ਬਲਿਹਾਰੈ ਰਾਮ ਨਾਮੁ ਉਰਿ ਧਾਰੇ॥੮॥੨॥੩॥**

ਗੁਰੂ ਜੀ ਕਥਨ ਕਰਦੇ ਹਨ— ਮੈਂ ਉਹਨਾਂ ਤੋਂ ਸਦਾ ਬਲਿਹਾਰ ਜਾਂਦਾ ਹਾਂ? ਜਿਨ੍ਹਾਂ ਨੇ ਰਾਮ ਨਾਮ ਨੂੰ ਹਿਰਦੇ ਵਿਚ ਧਾਰਿਆ ਹੈ॥ ੮॥ ੨॥ ੩॥

**ਭੈਰਉ ਮਹਲਾ ੫ ਅਸਟਪਦੀਆ ਘਰੁ ੨ ੧ੴ ਸਤਿਗੁਰ ਪ੍ਰਸਾਦਿ॥**

**ਜਿਸੁ ਨਾਮੁ ਰਿਦੈ ਸੋਈ ਵਡ ਰਾਜਾ॥**
**ਜਿਸੁ ਨਾਮੁ ਰਿਦੈ ਤਿਸੁ ਪੂਰੇ ਕਾਜਾ॥**

ਜਿਸ ਪੁਰਸ਼ ਦੇ ਹਿਰਦੇ ਵਿਚ ਨਾਮ ਹੈ, ਓਹੀ ਵੱਡਾ ਰਾਜਾ ਹੈ। ਜਿਸ ਦੇ ਹਿਰਦੇ ਵਿਚ ਨਾਮ-ਸਿਮਰਨ ਹੈ, ਉਸ ਦੇ ਸਾਰੇ ਕੰਮ ਪੂਰੇ ਹਨ।

**ਜਿਸੁ ਨਾਮੁ ਰਿਦੈ ਤਿਨਿ ਕੋਟਿ ਧਨ ਪਾਏ॥**
**ਨਾਮ ਬਿਨਾ ਜਨਮੁ ਬਿਰਥਾ ਜਾਏ॥੧॥**

ਜਿਸ ਪੁਰਸ਼ ਦੇ ਹਿਰਦੇ ਵਿਚ ਨਾਮ ਹੈ, ਉਸ ਨੇ ਧਨ ਆਦਿਕ ਕਰੋੜਾਂ ਪਦਾਰਥ ਪਾਏ ਹਨ। ਜੇਹੜਾ ਪੁਰਸ਼ ਨਾਮ-ਸਿਮਰਨ ਤੋਂ ਬਿਨਾਂ ਹੈ, ਉਸ ਦਾ ਜਨਮ ਵਿਅਰਥ ਜਾਂਦਾ ਹੈ॥ ੧॥

**ਤਿਸੁ ਸਾਲਾਹੀ ਜਿਸੁ ਹਰਿ ਧਨੁ ਰਾਸਿ॥**

ਮੈਂ ਉਸ ਦੀ ਸ਼ਲਾਘਾ ਕਰਦਾ ਹਾਂ, ਜਿਸ ਦੇ ਪਾਸ ਰਾਸਿ= ਸੱਚਾ ਹਰੀ ਨਾਮ-ਧਨ ਹੈ। ਜਾਂ ਜਿਸ ਦੇ ਪਾਸ ਹਰੀ ਨਾਮ-ਧਨ ਦੀ ਰਾਸਿ= ਪੂੰਜੀ ਹੈ।

**ਸੋ ਵਡਭਾਗੀ ਜਿਸੁ ਗੁਰ ਮਸਤਕਿ ਹਾਥੁ॥੧॥ ਰਹਾਉ॥**

ਉਹ ਵੱਡਿਆਂ ਭਾਗਾਂ ਵਾਲਾ ਪੁਰਸ਼ ਹੈ, ਜਿਸ ਦੇ ਮੱਥੇ ਉੱਤੇ ਗੁਰੂ ਦਾ ਹੱਥ ਹੈ॥ ੧॥ ਰਹਾਉ॥

**ਜਿਸੁ ਨਾਮੁ ਰਿਦੈ ਤਿਸੁ ਕੋਟ ਕਈ ਸੈਨਾ॥**

ਜਿਸ ਦੇ ਹਿਰਦੇ ਵਿਚ ਪ੍ਰਭੂ ਦਾ ਨਾਮ ਹੈ ਭਾਵੇਂ ਉਹ ਇਕੱਲਾ ਹੈ ਪਰ ਉਸ ਦੇ ਪਾਸ ਕਈ ਕਰੋੜ ਸੈਨਾਂ ਸਮਝੋ। *ਵਾ :-* ਉਸ ਦੇ ਅੰਦਰ ਕਈ ਕਰੋੜ ਸੈਨਾ ਜਿਤਨਾ ਬਲ ਪ੍ਰਾਪਤ ਹੋ ਜਾਂਦਾ ਹੈ।

**ਜਿਸੁ ਨਾਮੁ ਰਿਦੈ ਤਿਸੁ ਸਹਜ ਸੁਖੈਨਾ॥**

ਜਿਸ ਪੁਰਸ਼ ਦੇ ਹਿਰਦੇ ਵਿਚ ਨਾਮ ਹੈ, ਉਸ ਨੂੰ ਸਹਜ= ਸੁਭਾਵਕ (ਨਿਰਯਤਨ) ਹੀ ਸੁਖੈਨਾ= ਸੁਖ ਪ੍ਰਾਪਤ ਹੁੰਦਾ ਹੈ।

**ਜਿਸੁ ਨਾਮੁ ਰਿਦੈ ਸੋ ਸੀਤਲੁ ਹੂਆ॥**

**ਨਾਮ ਬਿਨਾ ਧ੍ਰਿਗੁ ਜੀਵਣੁ ਮੂਆ॥ ੨॥**

ਜਿਸ ਪੁਰਸ਼ ਦੇ ਹਿਰਦੇ ਵਿਚ ਨਾਮ-ਸਿਮਰਨ ਹੈ, ਉਸ ਦਾ ਮਨ ਸ਼ਾਂਤ ਸਰੂਪ ਹੁੰਦਾ ਹੈ। ਜੋ ਨਾਮ-ਸਿਮਰਨ ਤੋਂ ਬਿਨਾਂ ਹੈ, ਉਸ ਦੇ ਜੀਊਣੇ ਨੂੰ ਧ੍ਰਿਕਾਰ ਹੈ, ਉਸ ਨੂੰ ਮੂਆ= ਮੁਰਦਾ ਸਮਝੋ॥ ੨॥

[ਪੰਨਾ ੧੧੫੬]

**ਜਿਸੁ ਨਾਮੁ ਰਿਦੈ ਸੋ ਜੀਵਨ ਮੁਕਤਾ॥**

**ਜਿਸੁ ਨਾਮੁ ਰਿਦੈ ਤਿਸੁ ਸਭ ਹੀ ਜੁਗਤਾ॥**

ਜਿਸ ਦੇ ਹਿਰਦੇ ਵਿਚ ਨਾਮ ਹੈ, ਉਹ ਪੁਰਸ਼ ਜੀਵਨ ਮੁਕਤ ਅਵਸਥਾ ਵਾਲਾ ਹੈ। ਜਿਸ ਦੇ ਹਿਰਦੇ ਵਿਚ ਨਾਮ ਹੈ, ਉਸ ਨੂੰ ਸਾਰੀਆਂ ਜੁਗਤੀਆਂ ਪ੍ਰਾਪਤ ਹਨ।

**ਜਿਸੁ ਨਾਮੁ ਰਿਦੈ ਤਿਨਿ ਨਉ ਨਿਧਿ ਪਾਈ॥**

**ਨਾਮ ਬਿਨਾ ਭ੍ਰਮਿ ਆਵੈ ਜਾਈ॥ ੩॥**

ਜਿਸ ਦੇ ਹਿਰਦੇ ਵਿਚ ਨਾਮ ਹੈ, ਉਸ ਨੇ ਨੌਂ ਨਿਧੀ ਪਾਈ ਹੈ। ਨਾਮ-ਸਿਮਰਨ ਤੋਂ ਬਿਨਾਂ ਆਵੈ ਜਾਈ= ਜਨਮ ਮਰਨ ਵਿਚ ਭ੍ਰਮਿ= ਭੌਂਦਾ (ਫਿਰਦਾ) ਹੈ॥ ੩॥

**ਜਿਸੁ ਨਾਮੁ ਰਿਦੈ ਸੋ ਵੇਪਰਵਾਹਾ॥**

**ਜਿਸੁ ਨਾਮੁ ਰਿਦੈ ਤਿਸੁ ਸਦ ਹੀ ਲਾਹਾ॥**

ਜਿਸ ਦੇ ਹਿਰਦੇ ਵਿਚ ਨਾਮ ਹੈ, ਉਹ ਪੁਰਸ਼ ਬੇ-ਪਰਵਾਹ ਹੈ, ਜਿਸ ਦੇ ਹਿਰਦੇ ਵਿਚ ਨਾਮ ਹੈ, ਉਸ ਪੁਰਸ਼ ਨੂੰ ਸਦਾ ਲਾਭ (ਨਫ਼ਾ) ਪ੍ਰਾਪਤ ਹੁੰਦਾ ਹੈ।

**ਜਿਸੁ ਨਾਮੁ ਰਿਦੈ ਤਿਸੁ ਵਡ ਪਰਵਾਰਾ॥**

**ਨਾਮੁ ਬਿਨਾ ਮਨਮੁਖ ਗਾਵਾਰਾ॥ ੪॥**

ਜਿਸ ਦੇ ਹਿਰਦੇ ਵਿਚ ਨਾਮ ਹੈ ਉਹ ਪਰਤੱਖ ਵੱਡੇ ਪਰਿਵਾਰ ਵਾਲਾ ਹੈ। *ਅਥਵਾ :—* ਸ਼ੁਭ ਗੁਣਾਂ ਰੂਪੀ ਵੱਡੇ ਪਰਿਵਾਰ ਵਾਲਾ ਹੈ। ਜੋ ਨਾਮ-ਸਿਮਰਨ ਤੋਂ ਬਿਨਾਂ ਹੈ, ਉਹ ਮਨਮੁਖ ਗਵਾਰਾ= ਚੰਡਾਲ ਹੈ। *ਵਾ :-*ਮਨਮੁਖ ਗਾਵਾਰਾ= ਵੱਡਾ ਮਨਮੁਖ ਹੈ॥ ੪॥

## ਜਿਸੁ ਨਾਮੁ ਰਿਦੈ ਤਿਸੁ ਨਿਹਚਲ ਆਸਨੁ॥

ਜਿਸ ਦੇ ਹਿਰਦੇ ਵਿਚ ਸਤਿਨਾਮੁ ਹੈ, ਉਸ ਦਾ ਆਸਣ ਨਿਸਚਲ ਹੈ। *ਵਾ :-* ਨਿਸਚਲ=ਪਰਮਾਤਮਾ ਵਿਚ ਉਸ ਦਾ ਆਸਣ ਹੈ।

## ਜਿਸੁ ਨਾਮੁ ਰਿਦੈ ਤਿਸੁ ਤਖਤਿ ਨਿਵਾਸਨੁ॥

ਜਿਸ ਦੇ ਹਿਰਦੇ ਵਿਚ ਸਤਿਨਾਮੁ ਹੈ, ਉਸ ਦਾ ਪਰਤੱਖ ਰਾਜ ਤਖ਼ਤ ਉੱਤੇ ਨਿਵਾਸ ਹੁੰਦਾ ਹੈ। *ਵਾ :-* ਉਸ ਦਾ ਸਰੂਪ ਤਖ਼ਤ ਉੱਤੇ ਨਿਵਾਸ ਹੁੰਦਾ ਹੈ।

## ਜਿਸੁ ਨਾਮੁ ਰਿਦੈ ਸੋ ਸਾਚਾ ਸਾਹੁ॥
## ਨਾਮ ਹੀਣ ਨਾਹੀ ਪਤਿ ਵੇਸਾਹੁ॥ ੫ ॥

ਜਿਸ ਦੇ ਹਿਰਦੇ ਵਿਚ ਸਤਿਨਾਮੁ ਹੈ, ਉਹ ਸੱਚਾ ਸ਼ਾਹ ਹੈ। ਜੋ ਪੁਰਸ਼ ਨਾਮ-ਸਿਮਰਨ ਤੋਂ ਹੀਣ= ਰਹਿਤ ਹੈ, ਨਾ ਉਸ ਦੀ ਪਤਿ= ਇੱਜ਼ਤ ਹੁੰਦੀ ਹੈ, ਨਾ ਹੀ ਉਸ ਉੱਤੇ ਕੋਈ ਭਰੋਸਾ ਕਰਦਾ ਹੈ॥ ੫॥

## ਜਿਸੁ ਨਾਮੁ ਰਿਦੈ ਸੋ ਸਭ ਮਹਿ ਜਾਤਾ॥
## ਜਿਸੁ ਨਾਮੁ ਰਿਦੈ ਸੋ ਪੁਰਖੁ ਬਿਧਾਤਾ॥

ਜਿਸ ਦੇ ਹਿਰਦੇ ਵਿਚ ਨਾਮ-ਸਿਮਰਨ ਹੈ ਉਹ ਸਾਰਿਆਂ ਵਿਚ ਪਰਗਟ ਜਾਣਿਆਂ ਜਾਂਦਾ ਹੈ। ਜਿਸ ਦੇ ਹਿਰਦੇ ਵਿਚ ਨਾਮ-ਸਿਮਰਨ ਹੈ, ਉਹ ਬਿਧਾਤਾ= ਫਲਬਰ ਦਾਤੇ ਅਰਥਾਤ ਕਰਮਾਂ ਅਨੁਸਾਰ ਫਲ ਦੇਣ ਵਾਲੇ ਅਕਾਲ ਪੁਰਖ ਦਾ ਸਰੂਪ ਹੈ।

## ਜਿਸੁ ਨਾਮੁ ਰਿਦੈ ਸੋ ਸਭ ਤੇ ਊਚਾ॥
## ਨਾਮ ਬਿਨਾ ਭ੍ਰਮਿ ਜੋਨੀ ਮੂਚਾ॥ ੬ ॥

ਜਿਸ ਦੇ ਹਿਰਦੇ ਵਿਚ ਨਾਮ-ਸਿਮਰਨ ਹੈ, ਉਹ ਪੁਰਸ਼ ਸਾਰਿਆਂ ਤੋਂ ਉੱਚਾ ਹੈ। ਜੋ ਨਾਮ-ਸਿਮਰਨ ਤੋਂ ਬਿਨਾਂ ਹੈ, ਉਹ ਮੂਚਾ= ਬਹੁਤੀਆਂ ਜੂਨੀਆਂ ਵਿਚ ਭੌਂਦਾ ਹੈ॥ ੬॥

## ਜਿਸੁ ਨਾਮੁ ਰਿਦੈ ਤਿਸੁ ਪ੍ਰਗਟਿ ਪਹਾਰਾ॥
## ਜਿਸੁ ਨਾਮੁ ਰਿਦੈ ਤਿਸੁ ਮਿਟਿਆ ਅੰਧਾਰਾ॥

ਜਿਸ ਦੇ ਹਿਰਦੇ ਵਿਚ ਨਾਮ ਹੈ, ਉਸ ਦਾ ਜਸ ਪਹਾਰਾ= ਸੰਸਾਰ ਵਿਚ ਪਰਗਟ ਹੁੰਦਾ ਹੈ; *ਵਾ :-* ਉਸ ਦਾ ਪਹਾਰਾ= ਪਰਤਾਪ ਪਰਗਟ ਹੁੰਦਾ ਹੈ। ਜਿਸ ਦੇ ਹਿਰਦੇ ਵਿਚ ਨਾਮ ਹੈ, ਉਸ ਦਾ ਅਗਿਆਨ ਰੂਪ ਹਨੇਰਾ ਮਿਟ ਗਿਆ ਹੈ।

## ਜਿਸੁ ਨਾਮੁ ਰਿਦੈ ਸੋ ਪੁਰਖੁ ਪਰਵਾਣੁ॥
## ਨਾਮ ਬਿਨਾ ਫਿਰਿ ਆਵਣ ਜਾਣੁ॥ ੭ ॥

ਜਿਸ ਦੇ ਹਿਰਦੇ ਵਿਚ ਨਾਮ-ਸਿਮਰਨ ਹੈ, ਉਹ ਪੁਰਸ਼ ਸਾਰੇ ਪ੍ਰਮਾਣੀਕ ਹੈ। ਜੋ ਨਾਮ-ਸਿਮਰਨ ਤੋਂ ਬਿਨਾਂ ਹੈ ਉਸ ਦਾ ਫਿਰ ਆਉਣਾ ਜਾਣਾ ਅਰਥਾਤ ਜੰਮਣਾ ਮਰਨਾ ਹੁੰਦਾ ਹੈ। *ਅਥਵਾ :—* ਉਹ ਆਉਣ ਜਾਣ ਵਿਚ

ਹੀ ਫਿਰਦਾ ਹੈ॥ ੭॥

**ਤਿਨਿ ਨਾਮੁ ਪਾਇਆ ਜਿਸੁ ਭਇਓ ਕ੍ਰਿਪਾਲ॥**
**ਸਾਧਸੰਗਤਿ ਮਹਿ ਲਖੇ ਗੁੋਪਾਲ॥**

ਜਿਸ ਉੱਤੇ ਗੁਰੂ ਕ੍ਰਿਪਾਲੂ ਹੋਇਆ ਹੈ, ਉਸ ਨੇ ਨਾਮ-ਸਿਮਰਨ ਪਾਇਆ ਹੈ ਅਤੇ ਓਸੇ ਨੇ ਸਾਧਸੰਗਤਿ ਵਿਚ ਬੈਠ ਕੇ ਗੁੋਪਾਲ= ਪਰਮਾਤਮਾ ਨੂੰ ਜਾਣ ਲਿਆ ਹੈ।

**ਆਵਣ ਜਾਣ ਰਹੇ ਸੁਖੁ ਪਾਇਆ॥**
**ਕਹੁ ਨਾਨਕ ਤਤੈ ਤਤੁ ਮਿਲਾਇਆ॥ ੮॥ ੧॥ ੪॥**

ਜੂਨੀਆਂ ਵਿਚ ਆਉਣ ਜਾਣ ਦੇ ਚੱਕਰ ਰਹਿ ਗਏ ਹਨ ਅਤੇ ਉਸ ਨੇ ਆਤਮਕ-ਸੁਖ ਪਾਇਆ ਹੈ। ਗੁਰੂ ਜੀ ਕਥਨ ਕਰਦੇ ਹਨ—(ਵਾਚ ਵਾਚ ਭਾਗ ਤਿਆਗ ਕੇ ਲਖਸ਼ ੨ ਭਾਗ ਦੀ ਏਕਤਾ ਕਰ ਕੇ) ਤਤਰੂਪ ਹੋ ਕੇ ਆਪਣੇ ਆਪ ਨੂੰ ਤਤੁ= ਸਿਧਾਂਤ ਰੂਪ ਬ੍ਰਹਮ ਨਾਲ ਮਿਲਾ ਲਿਆ ਹੈ (ਅਰਥਾਤ ਜੀਵ ਬ੍ਰਹਮ ਦੀ ਏਕਤਾ ਕਰ ਲਈ ਹੈ) ॥ ੮॥ ੧॥ ੪॥

## ਭੈਰਉ ਮਹਲਾ ੫॥

ਰਹਾਉ ਦੀਆਂ ਤੁਕਾਂ ਦਾ ਅਰਥ ਪਹਿਲੇ ਕਰਨਾ:

"ਐਸੋ ਧਣੀ ਗੁਵਿੰਦੁ ਹਮਾਰਾ॥ ਬਰਨਿ ਨ ਸਾਕਉ ਗੁਣ ਬਿਸਥਾਰਾ" ॥ ੧॥

**ਕੋਟਿ ਬਿਸਨ ਕੀਨੇ ਅਵਤਾਰ॥ ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ॥**

ਜਿਸ ਨੇ ਕਰੋੜਾਂ ਹੀ ਵਿਸ਼ਨੂੰ ਦੇ ਅਵਤਾਰ ਬਨਾਉਣਾ ਕੀਤੇ ਹਨ। ਕਰੋੜਾਂ ਹੀ ਬ੍ਰਹਿਮੰਡ ਜਿਸ ਦੇ ਧ੍ਰਮਸਾਲ= ਧਰਮ ਦੇ ਅਸਥਾਨ ਹਨ। *ਵਾ :-* ਬ੍ਰਹਮੰਡ ਵਿਚ ਜਿਸ ਦੀਆਂ ਕਰੋੜਾਂ ਧਰਮਸ਼ਾਲਾਂ ਹਨ। *ਵਾ :-* ਜਿਸ ਦੇ ਕਰੋੜਾਂ ਬ੍ਰਹਮੰਡ ਹਨ ਤੇ ਭਾਰਥ ਖੰਡ ਦੀ ਭੂਮੀ ਰੂਪ ਧਰਮਸ਼ਾਲਾ ਹੈ।

**ਕੋਟਿ ਮਹੇਸ ਉਪਾਇ ਸਮਾਏ॥ ਕੋਟਿ ਬ੍ਰਹਮੇ ਜਗੁ ਸਾਜਣ ਲਾਏ॥ ੧॥**

ਕਰੋੜਾਂ ਹੀ ਮਹੇਸ= ਸ਼ਿਵ ਉਸ ਨੇ ਉਪਾਇ= ਉਤਪੰਨ ਕਰ ਕੇ ਸਮਾਏ= ਅਭਾਵ ਕੀਤੇ ਹਨ।

*ਯਥਾ :-ਏਕ ਸਿਵ ਭਏ ਏਕ ਗਏ ਏਕ ਫੇਰ ਭਏ ਰਾਮ ਚੰਦ੍ਰ ਕ੍ਰਿਸਨ ਕੇ ਅਵਤਾਰ ਭੀ ਅਨੇਕ ਹੈ॥*

*(ਦਸਮ ਗ੍ਰੰਥ, ਪੰਨਾ ੧੮)*

*ਅਥਵਾ :—* ਸੰਸਾਰ ਦੀ ਸਮਾਏ= ਲੈਤਾ ਕਰਨ ਵਾਸਤੇ ਕਰੋੜਾਂ ਸ਼ਿਵ ਉਤਪਤ ਕੀਤੇ ਹਨ ਅਤੇ ਜਗਤ ਨੂੰ ਸਾਜਣ= ਬਨਾਉਣ ਲਈ ਕਰੋੜਾਂ ਹੀ ਬ੍ਰਹਮੇਂ ਲਗਾਉਣਾ ਕੀਤੇ ਹਨ॥ ੧॥

**ਐਸੋ ਧਣੀ ਗੁਵਿੰਦੁ ਹਮਾਰਾ॥**
**ਬਰਨਿ ਨ ਸਾਕਉ ਗੁਣ ਬਿਸਥਾਰਾ॥ ੧॥ ਰਹਾਉ॥**

ਹਮਾਰਾ ਧਣੀ= ਸਾਡਾ ਮਾਲਕ ਗੋਬਿੰਦ ਐਸੋ= ਅਜੇਹਾ ਹੈ। ਜਿਸ ਦੇ ਗੁਣਾਂ ਦਾ ਵਿਸਥਾਰ ਮੈਂ ਬਰਨਿ= ਕਥਨ ਨਹੀਂ ਕਰ ਸਕਦਾ॥ ੧॥ ਰਹਾਉ॥

**ਕੋਟਿ ਮਾਇਆ ਜਾ ਕੈ ਸੇਵਕਾਇ ॥ ਕੋਟਿ ਜੀਅ ਜਾ ਕੀ ਸਿਹਜਾਇ ॥**

ਕਰੋੜਾਂ ਹੀ ਮਾਇਆ= ਲਛਮੀਆਂ ਜਿਸ ਦੀਆਂ ਸੇਵਕਾਇ= ਦਾਸੀਆਂ ਹਨ। *ਵਾ :-* ਮਾਇਆ ਕਰੋੜਾਂ ਰੂਪ ਧਾਰ ਕੇ ਜਿਸ ਦੀ ਸੇਵਾ ਕਰਦੀ ਹੈ। ਕਰੋੜਾਂ ਜੀਵਾਂ ਦੇ ਅੰਤਹਕਰਨ ਜਿਸ ਦੀਆਂ ਸਿਹਜਾਇ= ਸੇਜਾਂ ਹਨ।

**ਕੋਟਿ ਉਪਾਰਜਨਾ ਤੇਰੈ ਅੰਗਿ ॥ ਕੋਟਿ ਭਗਤ ਬਸਤ ਹਰਿ ਸੰਗਿ ॥ ੨ ॥**

ਹੇ ਪ੍ਰਭੂ ! ਏਹ ਕਰੋੜਾਂ ਹੀ ਜੀਵ ਤੇਰੇ ਅੰਗ ਤੋਂ ਉਪਾਰਜਨਾ= ਪੈਦਾ ਹੋਏ ਹਨ। *ਅਥਵਾ :—* ਕਰੋੜਾਂ ਜਨ ਜੋ ਉਤਪਤ ਕੀਤੇ ਹੋਏ ਹਨ ਹੇ ਭਗਵਾਨ ! ਏਹੋ ਤੇਰੇ ਅੰਗ ਹਨ। ਕਰੋੜਾਂ ਭਗਤ ਹੇ ਹਰੀ ! ਤੇਰੇ ਨਾਲ ਵਸ ਰਹੇ ਹਨ, *ਵਾ :-* ਹੇ ਭਗਵਾਨ ! ਤੂੰ ਕਰੋੜਾਂ ਭਗਤਾਂ ਦੇ ਨਾਲ ਵਸ ਰਿਹਾ ਹੈਂ॥ ੨ ॥

**ਕੋਟਿ ਛਤ੍ਰਪਤਿ ਕਰਤ ਨਮਸਕਾਰ ॥ ਕੋਟਿ ਇੰਦ੍ਰ ਠਾਢੇ ਹੈ ਦੁਆਰ ॥**

ਕਰੋੜਾਂ ਛਤ੍ਰ ਪਤੀ ਰਾਜੇ ਹੇ ਭਗਵਾਨ ! ਆਪ ਜੀ ਨੂੰ ਨਮਸਕਾਰਾਂ ਕਰਦੇ ਹਨ। ਕਰੋੜਾਂ ਇੰਦ੍ਰ ਆਪ ਜੀ ਦੇ ਦੁਆਰੇ ਪਰ ਠਾਢੇ= ਖੜੇ ਹਨ।

**ਕੋਟਿ ਬੈਕੁੰਠ ਜਾ ਕੀ ਦ੍ਰਿਸਟੀ ਮਾਹਿ ॥**
**ਕੋਟਿ ਨਾਮ ਜਾ ਕੀ ਕੀਮਤਿ ਨਾਹਿ ॥ ੩ ॥**

ਹੇ ਭਗਵਾਨ ! ਜਿਸ ਆਪ ਜੀ ਦੀ ਦ੍ਰਿਸ਼ਟੀ ਵਿਚ ਕਰੋੜਾਂ ਬੈਕੁੰਠ ਹਨ ਅਤੇ ਕਰੋੜਾਂ ਹੀ ਆਪ ਜੀ ਦੇ ਨਾਮ ਹਨ, ਜਿਨ੍ਹਾਂ ਨਾਮਾਂ ਦੀ ਕੀਮਤ ਨਹੀਂ ਪੈਂਦੀ॥ ੩ ॥

**ਕੋਟਿ ਪੂਰੀਅਤ ਹੈ ਜਾ ਕੈ ਨਾਦ ॥ ਕੋਟਿ ਅਖਾਰੇ ਚਲਿਤ ਬਿਸਮਾਦ ॥**

ਜਿਸ ਆਪ ਜੀ ਦੇ ਘਰ ਵਿਚ ਕਰੋੜਾਂ ਨਾਦ= ਸ਼ਬਦ ਪੂਰੀਅਤ= ਉਚਾਰੇ ਜਾਂਦੇ ਹਨ, ਭਾਵ ਕੀਰਤਨ ਦੀ ਧੁਨ ਹੁੰਦੀ ਹੈ। *ਵਾ :-* ਜਿਸ ਆਪ ਜੀ ਦੇ ਦੁਆਰੇ ਪਰ ਨਾਦ= ਸੰਖ ਆਦਿਕ ਪੂਰੇ ਜਾਂਦੇ ਹਨ। ਬਿਸਮਾਦ= ਅਸਚਰਜ ਚਲਿਤ= ਕੌਤਕਾਂ ਵਾਲੇ ਕਰੋੜਾਂ ਅਖਾੜੇ ਹੋ ਰਹੇ ਹਨ।

**ਕੋਟਿ ਸਕਤਿ ਸਿਵ ਆਗਿਆਕਾਰ ॥ ਕੋਟਿ ਜੀਅ ਦੇਵੈ ਆਧਾਰ ॥ ੪ ॥**

ਕਰੋੜਾਂ ਸ਼ਕਤੀਆਂ ਅਤੇ ਸ਼ਿਵ ਏਹ ਆਗਿਆਕਾਰ ਹਨ, ਅਰਥਾਤ ਆਪ ਜੀ ਦੇ ਹੁਕਮ ਵਿਚ ਹਨ। ਆਪ ਕਰੋੜਾਂ ਹੀ ਜੀਵਾਂ ਨੂੰ ਆਧਾਰ= ਆਸਰਾ ਦੇਂਦੇ ਹੋ॥ ੪ ॥

**ਕੋਟਿ ਤੀਰਥ ਜਾ ਕੇ ਚਰਨ ਮਝਾਰ ॥ ਕੋਟਿ ਪਵਿਤ੍ਰ ਜਪਤ ਨਾਮ ਚਾਰ ॥**

ਕਰੋੜਾਂ ਤੀਰਥ ਜਿਸ ਆਪ ਜੀ ਦੇ ਚਰਨਾਂ ਦੇ ਵਿਚ ਹਨ। ਆਪ ਜੀ ਦੇ ਪਵਿੱਤਰ ਤੇ ਚਾਰ= ਸੁੰਦਰ ਨਾਮ ਨੂੰ ਕਰੋੜਾਂ ਪੁਰਸ਼ ਜਪਦੇ ਹਨ। *ਵਾ :-* ਚਾਰੇ ਵੇਦ ਜਿਸ ਨਾਮ ਦੀ ਮਹਿਮਾ ਕਥਨ ਕਰਦੇ ਹਨ, ਉਸ ਪਵਿੱਤਰ ਨਾਮ ਨੂੰ ਕਰੋੜਾਂ ਪੁਰਸ਼ ਜਪਦੇ ਹਨ। *ਵਾ :-* ਆਪ ਜੀ ਦਾ ਚਾਰ= ਸੁੰਦਰ ਨਾਮ ਜਪਦਿਆਂ ਕਰੋੜਾਂ ਪਵਿਤ੍ਰਤਾਵਾਂ ਪ੍ਰਾਪਤ ਹੁੰਦੀਆਂ ਹਨ।

**ਕੋਟਿ ਪੂਜਾਰੀ ਕਰਤੇ ਪੂਜਾ ॥ ਕੋਟਿ ਬਿਸਥਾਰਨੁ ਅਵਰੁ ਨ ਦੂਜਾ ॥ ੫ ॥**

ਕਰੋੜਾਂ ਪੁਰਸ਼ ਪੁਜਾਰੀ ਹੋ ਕੇ ਆਪ ਜੀ ਦੀ ਪੂਜਾ ਕਰਦੇ ਹਨ। ਆਪ ਹੀ ਕਰੋੜਾਂ ਬ੍ਰਹਮੰਡਾਂ ਦੇ ਵਿਸਥਾਰ

ਕਰਨ ਵਾਲੇ ਹੋ, ਆਪ ਜੀ ਤੋਂ ਬਿਨਾ ਹੋਰ ਕੋਈ ਦੂਜਾ ਨਹੀਂ ਹੈ॥ ੫॥

**ਕੋਟਿ ਮਹਿਮਾ ਜਾ ਕੀ ਨਿਰਮਲ ਹੰਸ॥**

**ਕੋਟਿ ਉਸਤਤਿ ਜਾ ਕੀ ਕਰਤ ਬ੍ਰਹਮੰਸ॥**

ਕਰੋੜਾਂ ਹੰਸ= ਸੂਰਜਾਂ ਵਰਗੀ, *ਵਾ :-* ਕਰੋੜਾਂ ਹੰਸਾਂ ਵਰਗੀ ਜਿਸ ਆਪ ਜੀ ਦੀ ਨਿਰਮਲ ਮਹਿਮਾ ਹੈ। *ਵਾ :-* ਕਰੋੜਾਂ ਹੀ ਹੰਸ= ਤਤਵੇਤਾ ਮਹਾਤਮਾਂ ਜਿਸ ਆਪ ਜੀ ਦੀ ਨਿਰਮਲ ਮਹਿਮਾ ਨੂੰ ਉਚਾਰਦੇ ਹਨ। ਬ੍ਰਹਮੰਸ= ਬ੍ਰਹਮਾ ਦੀ ਅੰਸ਼ ਨਾਰਦ ਮੁਨੀ ਜੀ, ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ ਅਤੇ ਭ੍ਰਿਗੂ ਜੀ ਆਦਿਕ ਸਾਰੇ ਹੇ ਭਗਵਾਨ! ਜਿਸ ਆਪ ਦੀ ਉਸਤਤੀ ਕਰੋੜ ਤਰ੍ਹਾਂ ਨਾਲ ਕਰਦੇ ਹਨ।

**ਕੋਟਿ ਪਰਲਉ ਓਪਤਿ ਨਿਮਖ ਮਾਹਿ॥**

**ਕੋਟਿ ਗੁਣਾ ਤੇਰੇ ਗਣੇ ਨ ਜਾਹਿ॥ ੬॥**

ਹੇ ਭਗਵਾਨ ! ਇਕ ਨਿਮਖ ਵਿਚ ਅਰਥਾਤ ਅੱਖ ਦੇ ਪਲਕਾਰੇ ਵਿਚ ਕਰੋੜਾਂ ਜੀਵਾਂ ਦੀ ਉਤਪਤੀ ਤੇ ਪਰਲੋ ਕਰ ਦੇਂਦੇ ਹੋ। ਤੇਰੇ ਕਰੋੜਾਂ ਗੁਣ ਹਨ ਜੋ ਮੇਰੇ ਪਾਸੋਂ ਗਿਣੇ ਨਹੀਂ ਜਾਂਦੇ॥ ੬॥

**ਕੋਟਿ ਗਿਆਨੀ ਕਥਹਿ ਗਿਆਨੁ॥ ਕੋਟਿ ਧਿਆਨੀ ਧਰਤ ਧਿਆਨੁ॥**

ਕਰੋੜਾਂ ਗਿਆਨੀ ਆਪ ਜੀ ਦੇ ਗਿਆਨ ਨੂੰ ਕਥਨ ਕਰਦੇ ਹਨ। ਕਰੋੜਾਂ ਧਿਆਨੀ ਪੁਰਸ਼ ਆਪ ਜੀ ਦੇ ਧਿਆਨ ਨੂੰ ਧਾਰਦੇ ਹਨ।

**ਕੋਟਿ ਤਪੀਸਰ ਤਪ ਹੀ ਕਰਤੇ॥**

**[ਪੰਨਾ ੧੧੫੭] ਕੋਟਿ ਮੁਨੀਸਰ ਮੋੁਨਿ ਮਹਿ ਰਹਤੇ॥ ੭॥**

ਕਰੋੜਾਂ ਤਪੀਸ਼ੂਰ ਲੋਕ ਆਪ ਜੀ ਨੂੰ ਮਿਲਣ ਵਾਸਤੇ ਤਪ ਹੀ ਕਰਦੇ ਰਹਿੰਦੇ ਹਨ। ਕਰੋੜਾਂ ਮੁਨੀਸ਼ੂਰ ਲੋਕ ਆਪ ਜੀ ਨੂੰ ਮਿਲਣ ਲਈ ਮੋਨ ਵਿਚ ਹੀ ਰਹਿੰਦੇ ਹਨ॥ ੭॥

**ਅਵਿਗਤ ਨਾਥੁ ਅਗੋਚਰ ਸੁਆਮੀ॥**

**ਪੂਰਿ ਰਹਿਆ ਘਟਿ ਅੰਤਰਜਾਮੀ॥**

ਹੇ ਸੁਆਮੀ! ਤੂੰ ਅਵਗਤ ਨਾਥ ਹੈਂ ਤੇ ਅਗੋਚਰ= ਇੰਦ੍ਰੀਆਂ ਦੇ ਅਵਿਸ਼ੇ ਹੈਂ। ਹੇ ਅੰਤਰਜਾਮੀ= ਪਰਮਾਤਮਾ! ਤੂੰ ਸਾਰਿਆਂ ਘਟਾਂ ਵਿਚ ਪੂਰਨ ਹੋ ਰਿਹਾ ਹੈਂ।

**ਜਤ ਕਤ ਦੇਖਉ ਤੇਰਾ ਵਾਸਾ॥**

**ਨਾਨਕ ਕਉ ਗੁਰਿ ਕੀਓ ਪ੍ਰਗਾਸਾ॥ ੮॥ ੨॥ ੫॥**

ਜਿਥੇ ਕਿਥੇ ਮੈਂ ਤੇਰਾ ਹੀ ਨਿਵਾਸ ਦੇਖਦਾ ਹਾਂ। ਗੁਰੂ ਜੀ ਕਥਨ ਕਰਦੇ ਹਨ— ਮੈਂ ਸੇਵਕ ਨੂੰ ਪੂਰਿਆਂ ਗੁਰਾਂ ਨੇ ਏਹ ਪ੍ਰਕਾਸ਼ ਦੇਣਾ ਕੀਤਾ ਹੈ॥ ੮॥ ੨॥ ੫॥

## ਭੈਰਉ ਮਹਲਾ ੫ ॥

## ਸਤਿਗੁਰਿ ਮੋਕਉ ਕੀਨੋ ਦਾਨੁ ॥ ਅਮੋਲ ਰਤਨੁ ਹਰਿ ਦੀਨੋ ਨਾਮੁ ॥

ਸਤਿਗੁਰਾਂ ਨੇ ਕਿਰਪਾ ਕਰ ਕੇ ਮੈਨੂੰ ਦਾਨ ਦਿੱਤਾ ਹੈ। *ਪ੍ਰਸ਼ਨ*- ਜੀ ਕੇਹੜਾ ਦਾਨ ਦਿੱਤਾ ਹੈ? *ਉੱਤਰ*- ਅਮੋਲਕ ਹਰੀ ਨਾਮ ਰੂਪ ਰਤਨ ਦਾ ਦਾਨ ਦਿੱਤਾ ਹੈ।

## ਸਹਜ ਬਿਨੋਦ ਚੋਜ ਆਨੰਤਾ ॥
## ਨਾਨਕ ਕਉ ਪ੍ਰਭੁ ਮਿਲਿਓ ਅਚਿੰਤਾ ॥ ੧ ॥

ਸਹਜ= ਸੁਭਾਵਕ ਹੀ ਚੋਜ= ਅਸਚਰਜ ਬਿਨੋਦ= ਕੌਤਕਾਂ ਦੇ ਕਰਨ ਵਾਲਾ ਜੋ ਆਨੰਤਾ= ਬੇਅੰਤ ਪਰਮਾਤਮਾ ਹੈ। ਗੁਰੂ ਜੀ ਕਥਨ ਕਰਦੇ ਹਨ— ਉਹ ਪ੍ਰਭੂ ਮੈਂ ਨਾਨਕ ਨੂੰ ਅਚਿੰਤਾ= ਅਚਾਨਕ (ਸੁਤੇ ਸਿਧ) ਮਿਲ ਪਿਆ ਹੈ॥ ੧ ॥

## ਕਹੁ ਨਾਨਕ ਕੀਰਤਿ ਹਰਿ ਸਾਚੀ ॥
## ਬਹੁਰਿ ਬਹੁਰਿ ਤਿਸੁ ਸੰਗਿ ਮਨੁ ਰਾਚੀ ॥ ੧ ॥ ਰਹਾਉ ॥

ਗੁਰੂ ਜੀ ਕਥਨ ਕਰਦੇ ਹਨ—ਹਰੀ ਦੀ ਜੋ ਸੱਚੀ ਕੀਰਤੀ ਹੈ। ਮੇਰਾ ਮਨ ਬਹੁਰਿ ਬਹੁਰਿ= ਮੁੜ-ਮੁੜ ਕੇ ਉਸ ਦੇ ਨਾਲ ਰਾਚੀ= ਰਚ ਰਿਹਾ (ਤਦਾਕਾਰ ਹੋ ਰਿਹਾ ) ਹੈ।

## ਅਚਿੰਤ ਹਮਾਰੈ ਭੋਜਨ ਭਾਉ ॥ ਅਚਿੰਤ ਹਮਾਰੈ ਲੀਚੈ ਨਾਉ ॥

ਅਚਿੰਤ= ਅਚਾਨਕ ਹੀ ਸਾਨੂੰ ਭਾਉ= ਗਿਆਨ ਰੂਪੀ ਭੋਜਨ ਪ੍ਰਾਪਤ ਹੋਇਆ ਹੈ। *ਵਾ :-* ਅਚਿੰਤ= ਪਰਮਾਤਮਾ ਦਾ ਭਾਉ= ਪ੍ਰੇਮ ਰੂਪੀ ਭੋਜਨ ਸਾਨੂੰ ਪ੍ਰਾਪਤ ਹੋਇਆ ਹੈ।

*ਵਾ :-* ਭਾਉ= ਗਿਆਨ ਰੂਪ ਭੋਜਨ ਪ੍ਰਾਪਤ ਹੋਣ ਨਾਲ ਸਾਡੇ ਮਨ ਬੁਧ ਆਦਿਕ ਚਿੰਤਾ ਤੋਂ ਰਹਿਤ ਹੋ ਗਏ। ਅਚਾਨਕ ਹੀ ਸਾਡੇ ਪਾਸੋਂ ਤਾਂ ਅਚਿੰਤ= ਪਰਮਾਤਮਾ ਦਾ ਨਾਮ ਲੀਤਾ ਜਾਂਦਾ ਹੈ।

## ਅਚਿੰਤ ਹਮਾਰੈ ਸਬਦਿ ਉਧਾਰ ॥ ਅਚਿੰਤ ਹਮਾਰੈ ਭਰੇ ਭੰਡਾਰ ॥ ੨ ॥

ਸਾਡੇ ਹਿਰਦੇ ਵਿਚ ਗੁਰ-ਸ਼ਬਦ ਦੀ ਪ੍ਰਾਪਤੀ ਹੋਣ ਕਰ ਕੇ ਅਚਾਨਕ ਹੀ ਸਬਦਿ= ਸੰਸਾਰ ਤੋਂ ਉਧਾਰ ਹੋ ਗਿਆ ਹੈ। ਅਚਿੰਤ= ਅਚਾਨਕ ਹ ਸਾਡੇ ਅੰਤਹਕਰਨ ਰੂਪ ਭੰਡਾਰੇ ਸ਼ੁਭ ਗੁਣਾਂ ਨਾਲ ਭਰੇ ਗਏ ਹਨ।

*ਵਾ :-* ਅੰਤਹਕਰਨ ਰੂਪ ਭੰਡਾਰੇ ਸ਼ੁਭ ਗੁਣਾਂ ਨਾਲ ਭਰ ਜਾਣ ਕਰ ਕੇ ਅਸੀਂ ਅਚਿੰਤ= ਚਿੰਤਾ ਤੋਂ ਰਹਿਤ ਹੋ ਗਏ ਹਾਂ॥ ੨ ॥

## ਅਚਿੰਤ ਹਮਾਰੈ ਕਾਰਜ ਪੂਰੇ ॥ ਅਚਿੰਤ ਹਮਾਰੈ ਲਥੇ ਵਿਸੂਰੇ ॥

ਅਚਿੰਤ= ਅਚਾਨਕ ਹੀ ਸਾਡੇ ਸਾਰੇ ਕੰਮ ਪੂਰੇ ਹੋ ਗਏ ਹਨ। *ਵਾ :-* ਸਾਰੇ ਕੰਮ ਪੂਰੇ ਹੋ ਜਾਣ ਤੇ ਅਸੀਂ ਅਚਿੰਤ= ਚਿੰਤਾ ਤੋਂ ਰਹਿਤ ਹੋ ਗਏ ਹਾਂ। ਅਚਾਨਕ ਹੀ ਆਪਣੇ ਆਪ ਸਾਡੇ ਸਾਰੇ ਵਿਸੂਰੇ= ਝੋਰੇ ਲਹਿ ਗਏ ਹਨ।

**ਅਚਿੰਤ ਹਮਾਰੈ ਬੈਰੀ ਮੀਤਾ ॥ ਅਚਿੰਤੋ ਹੀ ਇਹੁ ਮਨੁ ਵਸਿ ਕੀਤਾ ॥ ੩ ॥**

ਅਚਿੰਤ= ਅਚਾਨਕ ਹੀ ਸਾਡੇ ਪ੍ਰਤਖ ਸਾਰੇ ਵੈਰੀ ਮਿੱਤਰ ਹੋ ਗਏ ਹਨ। ਵਾ :- ਕਾਮ ਕ੍ਰੋਧ ਆਦਿਕ ਵੈਰੀ ਮਿੱਤਰ ਹੋ ਗਏ ਹਨ। ਅਚਿੰਤੋ= ਅਚਾਨਕ ਹੀ ਇਸ ਆਪਣੇ ਚੰਚਲ ਮਨ ਨੂੰ ਵੱਸ ਵਿਚ ਕਰ ਲਿਆ ਹੈ॥ ੩ ॥

**ਅਚਿੰਤ ਪ੍ਰਭੂ ਹਮ ਕੀਆ ਦਿਲਾਸਾ ॥ ਅਚਿੰਤ ਹਮਾਰੀ ਪੂਰਨ ਆਸਾ ॥**

ਅਚਿੰਤ= ਅਚਾਨਕ (ਆਪਣੇ ਆਪ) ਹੀ ਪ੍ਰਭੂ ਨੇ ਮੈਨੂੰ ਧੀਰਜ ਦਿੱਤਾ ਹੈ। ਅਚਿੰਤ= ਅਚਾਨਕ (ਸੁਤੇ ਸਿਧ) ਹੀ ਸਾਡੀ ਆਸਾ ਪੂਰੀ ਹੋ ਗਈ ਹੈ।

**ਅਚਿੰਤ ਹਮ੍ਾ ਕਉ ਸਗਲ ਸਿਧਾਂਤੁ ॥**
**ਅਚਿੰਤੁ ਹਮ ਕਉ ਗੁਰਿ ਦੀਨੋ ਮੰਤੁ ॥ ੪ ॥**

ਅਚਿੰਤ= ਅਚਾਨਕ (ਆਪਣੇ ਆਪ) ਹੀ ਹਮ੍ਾ ਕਉ= ਮੈਨੂੰ ਸਾਰੇ ਸਿਧਾਂਤ ਮਿਲ ਗਏ ਹਨ ਅਤੇ ਅਚਿੰਤੁ= ਅਚਾਨਕ (ਆਪਣੇ ਆਪ) ਹੀ ਮੈਨੂੰ ਗੁਰਾਂ ਨੇ ਮੰਤਰ ਦਿੱਤਾ ਹੈ॥ ੪ ॥

**ਅਚਿੰਤ ਹਮਾਰੇ ਬਿਨਸੇ ਬੈਰ ॥ ਅਚਿੰਤ ਹਮਾਰੇ ਮਿਟੇ ਅੰਧੇਰ ॥**

ਅਚਿੰਤ= ਅਚਾਨਕ (ਆਪਣੇ ਆਪ) ਹੀ ਮੇਰੇ ਹਿਰਦੇ ਵਿਚੋਂ ਵੈਰ ਭਾਵ ਨਾਸ ਹੋ ਗਏ ਹਨ। ਅਚਿੰਤ= ਅਚਾਨਕ (ਆਪਣੇ ਆਪ) ਹੀ ਮੇਰੇ ਹਿਰਦੇ ਵਿਚੋਂ ਅੰਧੇਰ= ਅਗਿਆਨ ਦੇ ਸਹਿਤ ਸਾਰੇ ਪਾਪ ਮਿਟ ਗਏ ਹਨ।

**ਅਚਿੰਤੋ ਹੀ ਮਨਿ ਕੀਰਤਨੁ ਮੀਠਾ ॥**
**ਅਚਿੰਤੋ ਹੀ ਪ੍ਰਭੁ ਘਟਿ ਘਟਿ ਡੀਠਾ ॥ ੫ ॥**

ਅਚਿੰਤੋ= ਅਚਾਨਕ (ਆਪਣੇ ਆਪ) ਹੀ ਮਨ ਵਿਚ ਪ੍ਰਭੂ ਦਾ ਕੀਰਤਨ ਮੀਠਾ= ਪਿਆਰਾ ਲੱਗਾ ਹੈ। ਅਚਿੰਤੋ= ਅਚਾਨਕ (ਆਪਣੇ ਆਪ) ਹੀ ਪ੍ਰਭੂ ਨੂੰ ਘਟ-ਘਟ ਵਿਚ ਵਿਆਪਕ ਦੇਖਿਆ ਹੈ॥ ੫ ॥

**ਅਚਿੰਤ ਮਿਟਿਓ ਹੈ ਸਗਲੋ ਭਰਮਾ ॥**
**ਅਚਿੰਤ ਵਸਿਓ ਮਨਿ ਸੁਖ ਬਿਸ੍ਰਾਮਾ ॥**

ਅਚਿੰਤ=ਅਚਾਨਕ (ਆਪਣੇ ਆਪ) ਹੀ ਸਾਰਾ ਭਰਮ ਮਿਟਿਓ= ਮਿਟ ਗਿਆ ਹੈ। ਅਚਿੰਤ= ਪਰਮਾਤਮਾ ਮਨ ਵਿਚ ਵਸਿਆ ਤਾਂ ਸੁਖਾਂ ਵਿਚ ਬਿਸ੍ਰਾਮਾ= ਵਾਸਾ ਹੋਇਆ।

ਵਾ :- ਅਚਿੰਤ= ਅਚਾਨਕ (ਸੁਤੇ ਸਿਧ) ਹੀ ਮਨ ਸੁਖ ਰੂਪੀ ਬਿਸ੍ਰਾਮ= ਘਰ ਵਿਚ ਜਾ ਵਸਿਆ।

**ਅਚਿੰਤ ਹਮਾਰੈ ਅਨਹਤ ਵਾਜੈ ॥ ਅਚਿੰਤ ਹਮਾਰੈ ਗੋਬਿੰਦੁ ਗਾਜੈ ॥ ੬ ॥**

ਅਚਿੰਤ= ਅਚਾਨਕ ਹੀ ਸਾਡੇ ਘਰ ਵਿਚ ਅਨਹਤ= ਇਕ-ਰਸ ਅਚਿੰਤ= ਪਰਮਾਤਮਾ ਦੇ ਨਾਮਾਂ ਰੂਪੀ ਵਾਜੇ ਵੱਜੇ ਤਾਂ ਅਚਿੰਤ= ਅਚਾਨਕ ਹੀ ਮੇਰੇ ਹਿਰਦੇ ਵਿਚ ਗੋਬਿੰਦ ਗਾਜੈ= ਪਰਗਟ ਹੋ ਗਿਆ॥ ੬ ॥

**ਅਚਿੰਤ ਹਮਾਰੈ ਮਨੁ ਪਤੀਆਨਾ ॥ ਨਿਹਚਲ ਧਨੀ ਅਚਿੰਤੁ ਪਛਾਨਾ ॥**

ਅਚਿੰਤ= ਅਚਾਨਕ (ਆਪਣੇ ਆਪ) ਜਦ ਸਾਡੇ ਮਨ ਨੂੰ ਪੂਰਨ ਪਤੀਆਨਾ= ਭਰੋਸਾ ਹੋਇਆ ਤਾਂ

ਅਚਿੰਤੁ= ਸੁਤੇ ਸਿਧ ਨਿਹਚਲ ਧਨੀ= ਪਰਮਾਤਮਾ ਨੂੰ ਪਛਾਣ ਲਿਆ।

**ਅਚਿੰਤੋ ਉਪਜਿਓ ਸਗਲ ਬਿਬੇਕਾ॥**

**ਅਚਿੰਤ ਚਰੀ ਹਥਿ ਹਰਿ ਹਰਿ ਟੇਕਾ॥੭॥**

ਜਿਸ ਵੇਲੇ ਅਚਿੰਤੋ= ਅਚਾਨਕ ਹੀ ਸੰਪੂਰਨ ਬਿਬੇਕ ਹਿਰਦੇ ਵਿਚ ਪੈਦਾ ਹੋਇਆ ਤਾਂ ਅਚਿੰਤ= ਅਚਾਨਕ ਹੀ ਹਰਿ ਹਰਿ ਦੀ ਟੇਕਾ= ਓਟ ਮਨ ਰੂਪੀ ਹੱਥ ਵਿਚ ਚਰੀ= ਪ੍ਰਾਪਤ ਹੋ ਗਈ॥ ੭॥

**ਅਚਿੰਤ ਪ੍ਰਭੂ ਧੁਰਿ ਲਿਖਿਆ ਲੇਖੁ॥ ਅਚਿੰਤ ਮਿਲਿਓ ਪ੍ਰਭੁ ਠਾਕੁਰੁ ਏਕੁ॥**

ਅਚਿੰਤ ਪ੍ਰਭੂ ਨੇ ਮੁੱਢ ਤੋਂ ਹੀ ਸਾਡੇ ਮੱਥੇ ਪਰ ਚੰਗਾ ਲੇਖ ਲਿਖਿਆ ਹੈ। (ਇਸ ਲਈ) ਅਚਿੰਤ= ਅਚਾਨਕ (ਆਪਣੇ ਆਪ) ਹੀ ਇਕ ਪ੍ਰਭੂ ਸੁਆਮੀ ਆ ਮਿਲਿਆ ਹੈ।

**ਚਿੰਤ ਅਚਿੰਤਾ ਸਗਲੀ ਗਈ॥**

**ਪ੍ਰਭ ਨਾਨਕ ਨਾਨਕ ਨਾਨਕ ਮਈ॥੮॥੩॥੬॥**

ਚਿੰਤ ਅਚਿੰਤ= ਫ਼ਿਕਰ ਤੇ ਬੇ-ਫ਼ਿਕਰੀ ਮੇਰੀ ਸਾਰੀ ਦੂਰ ਹੋ ਗਈ ਹੈ। ਅਚਿੰਤਾ ਦੀ ਅਪੇਖਿਆ ਨੂੰ ਲੈ ਕੇ ਚਿੰਤਾ ਹੁੰਦੀ ਹੈ। ਇਸ ਕਰ ਕੇ ਦੋਵੇਂ ਚਲੀਆਂ ਗਈਆਂ ਹਨ ਤੇ ਇਸ ਤਰ੍ਹਾਂ ਨਿਸਚੇ ਹੋ ਗਿਆ ਹੈ-

ਪ੍ਰਭੂ ਹੀ ਗੁਰੂ ਨਾਨਕ ਹੈ ਤੇ ਗੁਰੂ ਨਾਨਕ 'ਨਾਨਕ ਮਈ'= ਪ੍ਰਭੂ ਰੂਪ ਹੈ

ਕਿਉਂਕਿ-ਅਨਿਕ ਰਹਿਤ ਪ੍ਰੰਮਾਤਮ ਜੋਈ। ਨਾਨਕ ਨਾਮ ਕਹਾਵੈ ਸੋਈ।

ਜਾਂ—ਅਨਕੰ ਨ ਬਿਦਤੇ ਜਸ ਮਨਸਾ ਸਾ ਨਾਨਕਾ।

*ਅਥਵਾ :—* ਨਾਨਕ ਗਦੀ ਦਾ ਵਾਚਕ ਹੈ, ਇਸ ਲਈ ਪਹਿਲੇ ਨਾਨਕ ਦਾ ਅਰਥ ਸ੍ਰੀ ਗੁਰੂ ਅਰਜਨ ਦੇਵ ਜੀ ਕਰਨਾ। ਨਾਨਕ= ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ— ਨਾਨਕ= ਜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਨ, ਉਹ ਪ੍ਰਭ ਨਾਨਕ ਮਈ= ਪਰਮੇਸ਼ਰ ਦਾ ਸਰੂਪ ਹਨ॥ ੮॥ ੩॥ ੬॥

ਨੋਟ— ਤੀਜਾ ਨਾਨਕ ਪਰਮੇਸ਼ਰ ਦਾ ਵਾਚਕ ਹੈ।

# ਭੈਰਉ ਬਾਣੀ ਭਗਤਾ ਕੀ

## ਕਬੀਰ ਜੀਉ ਘਰੁ ੧ ॥ ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ**- ਭਗਤ ਕਬੀਰ ਜੀ ਪਾਸ ਪੰਡਿਤਾਂ ਨੇ ਆ ਕੇ ਕਿਹਾ— "ਬੇਰੁਜ਼ਗਾਰੀ ਦੇ ਕਾਰਨ ਤੂੰ ਇਕ ਬੜਾ ਗਰੀਬ ਪੁਰਸ਼ ਹੈਂ, ਤੇਰੇ ਨਾਲ ਸੰਬਾਦ ਕਰਨਾ ਕੋਈ ਅਰਥ ਨਹੀਂ ਰੱਖਦਾ।"

ਇਹ ਗੱਲ ਸੁਣ ਕੇ ਕਬੀਰ ਜੀ ਆਖਦੇ ਹਨ :-

**ਇਹੁ ਧਨੁ ਮੇਰੇ ਹਰਿ ਕੋ ਨਾਉ ॥**

**ਗਾਂਠਿ ਨ ਬਾਧਉ ਬੇਚਿ ਨ ਖਾਉ ॥ ੧ ॥ ਰਹਾਉ ॥**

(ਜਿਵੇਂ ਅਵਧੂਤ ਗੁਰੂ ਕਿਸੇ ਨੂੰ ਉਪਦੇਸ਼ ਨਹੀਂ ਦੇਂਦੇ, ਉਨ੍ਹਾਂ ਦੀ ਨਿਆਈ ਮੈਂ ਆਪਣੀ) ਬੁੱਧੀ ਰੂਪ ਗੰਢ ਵਿਚ ਨਾਮ ਰੂਪ ਧਨ ਬੰਨ੍ਹ ਕੇ ਨਹੀਂ ਰੱਖਦਾ, ਭਾਵ ਅਧਿਕਾਰੀ ਜਗਿਆਸੂ ਨੂੰ ਜ਼ਰੂਰ ਹੀ ਮੈਂ ਨਾਮ-ਧਨ ਦਾ ਉਪਦੇਸ਼ ਦੇਂਦਾ ਹਾਂ ਅਤੇ (ਜਿਵੇਂ ਪੰਡਿਤ ਲੋਕ ਚੁਕਾਵਾ ਚੁੱਕ ਕੇ, ਪਹਿਲੇ ਆਪਣੇ ਰੁਪਏ ਖਰੇ ਕਰ ਕੇ ਫਿਰ ਕਥਾ ਕਰਦੇ ਹਨ ਉਹਨਾਂ ਵਾਂਗ ਮੈਂ) ਵੇਚ ਕੇ ਨਹੀਂ ਖਾਂਦਾ ਭਾਵ ਅਨ-ਅਧਿਕਾਰੀ ਨੂੰ ਮੈਂ ਉਪਦੇਸ਼ ਨਹੀਂ ਦੇਂਦਾ* ॥ ੧ ॥ ਰਹਾਉ ॥

ਫੇਰ ਪੰਡਿਤ ਨੇ ਕਿਹਾ-"ਜੇ ਹੋਰ ਕੁਝ ਨਹੀਂ ਕਰ ਸਕਦਾ ਤਾਂ ਖੇਤੀ ਬਾੜੀ ਦਾ ਕੰਮ ਜ਼ਰੂਰ ਕਰਿਆ ਕਰ ਕਿਉਂਕਿ ਤੇਰੇ ਪਾਸ ਬਹੁਤ ਸਾਰੇ ਸਾਧੂ ਆਉਂਦੇ ਹਨ, ਉਹਨਾਂ ਦੇ ਲੰਗਰ ਪਾਣੀ ਲਈ ਸੌਖਾ ਹੋ ਜਾਏਂਗਾ!" ਇਹ ਗੱਲ ਸੁਣ ਕੇ ਕਬੀਰ ਜੀ ਨੇ ਕਿਹਾ—

**ਨਾਉ ਮੇਰੇ ਖੇਤੀ ਨਾਉ ਮੇਰੇ ਬਾਰੀ ॥ ਭਗਤਿ ਕਰਉ ਜਨੁ ਸਰਨਿ ਤੁਮ੍ਹਾਰੀ ॥**

ਪਰਮਾਤਮਾ ਦਾ ਨਾਮ ਹੀ ਮੇਰੀ ਖੇਤੀ ਹੈ ਤੇ ਨਾਮ ਹੀ ਮੇਰੀ ਬਾਰੀ= ਬਗੀਚੀ ਹੈ। *ਵਾ :-* ਨਾਉ= ਪ੍ਰਸਿਧ ਮੇਰੇ ਸ਼ੁਭ ਗੁਣਾਂ ਰੂਪੀ ਖੇਤੀ ਹੈ ਅਤੇ ਨਾਉ= ਪ੍ਰਸਿਧ ਹੀ ਮੇਰੇ ਸਤਸੰਗਤਿ, *ਵਾ :-* ਧਰਮ ਦਇਆ ਰੂਪੀ ਬਾਰੀ= ਬਗੀਚੀ ਹੈ।

ਹੇ ਵਾਹਿਗੁਰੂ ! ਮੈਂ ਜਨੁ= ਦਾਸ ਆਪ ਜੀ ਦੀ ਸ਼ਰਨ ਲੈ ਕੇ ਤੁਹਾਡੀ ਭਗਤੀ ਕਰਦਾ ਹਾਂ ॥ ੧ ॥

**ਨਾਉ ਮੇਰੇ ਮਾਇਆ ਨਾਉ ਮੇਰੇ ਪੂੰਜੀ ॥**

**ਤੁਮਹਿ ਛੋਡਿ ਜਾਨਉ ਨਹੀ ਦੂਜੀ ॥ ੨ ॥**

ਪਰਮੇਸ਼ਰ ਦਾ ਨਾਮ ਹੀ ਮੇਰੇ ਪਾਸ ਦੌਲਤ ਹੈ, ਨਾਮ ਹੀ ਮੇਰੇ ਪਾਸ ਪੂੰਜੀ= ਰਾਸ ਹੈ, ਸੌਦਾ ਖਰੀਦਣ

---

**ਰਾਮ ਪਦਾਰਥੁ ਪਾਇ ਕੈ ਕਬੀਰਾ ਗਾਂਠਿ ਨ ਖੋਲੁ ॥*
*ਨਹੀ ਪਟਣੁ ਨਹੀ ਪਾਰਖੂ ਨਹੀ ਗਾਹਕੁ ਨਹੀ ਮੋਲੁ ॥ ੨੩ ॥* (ਪੰਨਾ ੧੩੬੫)

ਲਈ। ਹੇ ਅਕਾਲ ਪੁਰਖ! ਤੁਹਾਨੂੰ ਛੱਡ ਕੇ ਮੈਂ ਹੋਰ ਕੋਈ ਦੂਜੀ ਗੱਲ ਨਹੀਂ ਜਾਣਦਾ॥ ੨॥

**ਨਾਉ ਮੇਰੇ ਬੰਧਿਪ ਨਾਉ ਮੇਰੇ ਭਾਈ॥**
**ਨਾਉ ਮੇਰੇ ਸੰਗਿ ਅੰਤਿ ਹੋਇ ਸਖਾਈ॥ ੩॥**

ਪਰਮੇਸ਼ਰ ਦਾ ਨਾਮ ਹੀ ਮੇਰੇ ਸਨਬੰਧੀ ਹਨ, ਨਾਮ ਹੀ ਮੇਰੇ ਸਕੇ ਭਾਈ= ਭਰਾ ਹਨ।

ਪਰਮੇਸ਼ਰ ਦਾ ਨਾਮ ਹੀ ਮੇਰੇ ਨਾਲ ਅੰਤ ਨੂੰ ਸਹਾਇਤਾ ਕਰਨ ਵਾਲਾ ਹੋਵੇਗਾ।

ਜਿਵੇਂ ਭਗਤ ਕਬੀਰ ਜੀ ਨੇ ਇਸ ਸ਼ਬਦ ਵਿਚ ਪਰਮੇਸ਼ਰ ਦੇ ਨਾਮ ਨੂੰ ਹੀ ਸਭ ਕਥਨ ਕੀਤਾ ਹੈ। ਇਸੇ ਤਰ੍ਹਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਰਮੇਸ਼ਰ ਦੇ ਨਾਮ ਨੂੰ ਹੀ ਸਭ ਕੁਝ ਦਰਸਾਇਆ ਹੈ :

*ਨਾਮੁ ਹਮਾਰੈ ਬੇਦ ਅਰੁ ਨਾਦ॥ ਨਾਮੁ ਹਮਾਰੈ ਪੂਰੇ ਕਾਜ॥*
*ਨਾਮੁ ਹਮਾਰੈ ਪੂਜਾ ਦੇਵ॥ ਨਾਮੁ ਹਮਾਰੈ ਗੁਰ ਕੀ ਸੇਵ॥ ੧॥*
*ਗੁਰਿ ਪੂਰੈ ਦ੍ਰਿੜਿਓ ਹਰਿ ਨਾਮੁ॥ ਸਭ ਤੇ ਊਤਮੁ ਹਰਿ ਹਰਿ ਕਾਮੁ॥ ੧॥ ਰਹਾਉ॥*
*ਨਾਮੁ ਹਮਾਰੈ ਮਜਨ ਇਸਨਾਨੁ॥ ਨਾਮੁ ਹਮਾਰੈ ਪੂਰਨ ਦਾਨੁ॥*
*ਨਾਮੁ ਲੈਤ ਤੇ ਸਗਲ ਪਵੀਤ॥ ਨਾਮੁ ਜਪਤ ਮੇਰੇ ਭਾਈ ਮੀਤ॥ ੨॥*
*ਨਾਮੁ ਹਮਾਰੈ ਸਉਣ ਸੰਜੋਗ॥ ਨਾਮੁ ਹਮਾਰੈ ਤ੍ਰਿਪਤਿ ਸੁ ਭੋਗ॥*
*ਨਾਮੁ ਹਮਾਰੈ ਸਗਲ ਆਚਾਰ॥ ਨਾਮੁ ਹਮਾਰੈ ਨਿਰਮਲ ਬਿਉਹਾਰ॥ ੩॥*

*(ਭੈਰਉ ਮਹਲਾ ੫, ਪੰਨਾ ੧੧੪੫)*

**ਮਾਇਆ ਮਹਿ ਜਿਸੁ ਰਖੈ ਉਦਾਸੁ॥**
**ਕਹਿ ਕਬੀਰ ਹਉ ਤਾ ਕੋ ਦਾਸੁ॥ ੪॥ ੧॥**

ਪ੍ਰਤੱਖ ਮਾਇਆ ਵਿਚੋਂ ਜਿਸ ਨੂੰ ਪਰਮਾਤਮਾ ਉਦਾਸ ਰੱਖਦਾ ਹੈ। ਕਬੀਰ ਜੀ ਕਹਿੰਦੇ ਹਨ— ਮੈਂ ਉਸ ਮਹਾਂ ਪੁਰਸ਼ ਦਾ ਦਾਸ ਹਾਂ॥ ੪॥ ੧॥

**ਉਥਾਨਕਾ**- ਇਕ ਰਾਜਾ ਸਭਾ ਵਿਚ ਬੈਠਾ ਹੋਇਆ ਸੀ 'ਮਾਇਆ ਮਹਿ ਜਿਸੁ ਰਖੈ ਉਦਾਸੁ॥ ਕਹਿ ਕਬੀਰ ਹਉ ਤਾ ਕੋ ਦਾਸੁ॥' ਇਹ ਦੋ ਤੁਕਾਂ ਸੁਣ ਕੇ ਉਸ ਨੇ ਕਬੀਰ ਜੀ ਦੀ ਪ੍ਰੀਖਿਆ ਲੈਣ ਵਾਸਤੇ ਰੁਪਯਾਂ ਦਾ ਇਕ ਥਾਲ ਭਰ ਕੇ ਅੱਗੇ ਰੱਖ ਦਿੱਤਾ। ਹੱਥ ਜੋੜ ਕੇ ਬੇਨਤੀ ਕੀਤੀ- ''ਭਗਤ ਜੀ ! ਆਪ ਇਸ ਨੂੰ ਅੰਗੀਕਾਰ ਕਰ ਲਵੋ ਆਪ ਦਾ ਗੁਜ਼ਾਰਾ ਹੱਛਾ ਚਲਦਾ ਰਹੇਗਾ, ਕਿਉਂਕਿ ਇਸ ਤੋਂ ਬਿਨਾਂ ਭੋਜਨ, ਬਸਤ੍ਰ ਆਦਿ ਦਾ ਗੁਜ਼ਾਰਾ ਨਹੀਂ ਹੁੰਦਾ।''

ਇਹ ਗੱਲ ਸੁਣ ਕੇ ਕਬੀਰ ਜੀ ਨੇ ਆਖਿਆ— ''ਮੇਰੇ ਪਾਸ ਤਾਂ ਅੱਗੇ ਹੀ ਬਹੁਤ ਸਾਰਾ ਧਨ ਹੈ, ਤੇਰੇ ਇਸ ਧਨ ਦੀ ਮੈਨੂੰ ਕੋਈ ਲੋੜ ਨਹੀਂ ਤੂੰ ਆਪਣਾ ਧਨ ਉਠਾ ਲੈ।'' ਇਹ ਬਚਨ ਸੁਣ ਕੇ ਰਾਜੇ ਨੇ ਕਿਹਾ— ''ਆਪ ਜੀ ਪਾਸ ਕਿਹੜਾ ਧਨ ਹੈ।'' ਕਬੀਰ ਜੀ ਉੱਤਰ ਦੇਂਦੇ ਹਨ- (ਰਹਾਉ ਦੀਆਂ ਪੰਗਤੀਆਂ ਦਾ ਅਰਥ ਪਹਿਲੇ ਕਰਨਾ)

**ਰਾਮੁ ਰਾਜਾ ਨਉ ਨਿਧਿ ਮੇਰੈ॥**
**ਸੰਪੈ ਹੇਤੁ ਕਲਤੁ ਧਨੁ ਤੇਰੈ॥ ੧॥ ਰਹਾਉ॥**

ਹੇ ਰਾਜਨ ! ਰਾਮੁ ਰਾਜਾ= ਸਾਰੇ ਪਰੀਪੂਰਨ ਹੋਇਆ ਅਤੇ ਸਭ ਦਾ ਰਾਜਾ ਜੋ ਪਰਮੇਸ਼ਰ ਹੈ, ਓਹੀ ਮੇਰੇ ਪਾਸ ਨੌ ਨਿਧੀ ਰੂਪ ਧਨ ਹੈ।

ਰਾਜਸੀ ਸੰਪਦਾ ਤੇ ਇਸਤ੍ਰੀ ਆਦਿਕਾਂ ਵਿਖੇ ਜਿਹੜਾ ਹੇਤੁ= ਪ੍ਰੇਮ ਕਰਨਾ ਹੈ, ਤੇਰੇ ਪਾਸ ਤਾਂ ਏਹੀ ਧਨ ਹੈ। *ਅਥਵਾ :-* ਰਾਜ-ਭਾਗ ਸੰਪਦਾ ਅਤੇ ਕਲਤੁ= ਇਸਤ੍ਰੀ ਪੁੱਤਰ ਆਦਿ ਪ੍ਰਵਾਰ ਤੇ ਧਨ ਇਸ ਵਿਚ ਤੇਰੇ ਚਿਤ ਦਾ ਹੇਤੁ= ਪ੍ਰੇਮ ਲੱਗ ਰਿਹਾ ਹੈ। ਇਹ ਨਿਯਮ ਸਮਝ ਲੈ ਇਸ ਵਿਚ ਲੱਗਣ ਕਰ ਕੇ ਅਨੇਕਾਂ ਹੀ ਦੁੱਖ ਸਹਾਰਨੇ ਪੈਂਦੇ ਹਨ।

(ਹੁਣ ਆਦ ਦੀਆਂ ਦੋ ਤੁਕਾਂ ਲੈਣੀਆਂ)

## ਨਾਂਗੇ ਆਵਨੁ ਨਾਂਗੇ ਜਾਨਾ॥ ਕੋਇ ਨ ਰਹਿਹੈ ਰਾਜਾ ਰਾਨਾ॥ ੧॥

ਨੰਗੇ ਹੀ ਆਉਣਾ ਹੈ ਨੰਗੇ ਹੀ ਚਲੇ ਜਾਣਾ ਹੈ।

*ਯਥਾ:- ਨਾ ਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ॥* (ਪੰਨਾ ੭੪)
*ਤਥਾ:- ਜੋ ਜਾਨਹਿ ਤੂੰ ਅਪੁਨੇ ਕਾਜੈ ਸੋ ਸੰਗਿ ਨ ਚਾਲੈ ਤੇਰੈ ਤਸੂਆ॥*
*ਨਾਗੋ ਆਇਓ ਨਾਗ ਸਿਧਾਸੀ ਫੇਰਿ ਫਿਰਿਓ ਅਰੁ ਕਾਲਿ ਗਰਸੂਆ॥ ੧॥* (ਪੰਨਾ ੨੦੯)

ਚਾਹੇ ਕੋਈ ਰਾਜਾ ਹੈ, ਚਾਹੇ ਕੋਈ ਰਾਣਾ, ਦੁਨੀਆਂ ਵਿਚ ਸਰੀਰ ਕਰ ਕੇ ਕਿਸੇ ਨਹੀਂ ਰਹਿਣਾ।*

*ਯਥਾ :- ਰਾਜੇ ਰਯਤਿ ਸਿਕਦਾਰ ਕੋਇ ਨ ਰਹਸੀਓ॥*
*ਹਟ ਪਟਣ ਬਾਜਾਰ ਹੁਕਮੀ ਢਹਸੀਓ॥* *(ਪੰਨਾ ੧੪੧)*
*ਤਥਾ:- ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ॥*
*ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ॥* *(ਪੰਨਾ ੯੩੬)*
*ਤਥਾ:-ਰਾਣਾ ਰਾਉ ਸਭੈ ਕੋਊ ਚਾਲੈ ਝੂਠ ਛੋਡਿ ਜਾਇ ਪਾਸਾਰੁ॥* *(ਪੰਨਾ ੧੨੦੦)*

ਪੁਨਾ ਇਹ ਮਾਇਆ ਐਸੀ ਹੈ :-

[ਪੰਨਾ ੧੧੫੮]

## ਆਵਤ ਸੰਗ ਨ ਜਾਤ ਸੰਗਾਤੀ॥

ਨਾ ਆਉਂਦਿਆਂ ਸੰਗੀ ਅਤੇ ਨਾ ਹੀ ਜਾਂਦਿਆਂ ਸੰਗਾਤੀ= ਸਾਥੀ ਹੁੰਦੀ ਹੈ।

ਵਾ :- ਨਾ ਕੋਈ ਨਾਲ ਆਉਂਦਾ ਹੈ, ਨਾ ਹੀ ਕੋਈ ਨਾਲ ਜਾਂਦਾ ਹੈ।

## ਕਹਾ ਭਇਓ ਦਰਿ ਬਾਂਧੇ ਹਾਥੀ॥ ੨॥

ਕਹਾ= ਕੀ ਹੋਇਆ, ਜੇ ਬੂਹੇ ਉੱਤੇ (ਦੋ ਚਾਰ ਹਾਥੀ) ਬੰਨ੍ਹੇ ਹੋਏ ਹਨ॥ ੨॥

*ਯਥਾ :-ਸਰਬ ਸੋੁਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ॥*
*ਕਹਾ ਭਇਓ ਦਰਿ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ॥ ੩॥* (ਪੰਨਾ ੬੯੩)

ਹੇ ਰਾਜਨ ! ਦੇਖ, ਰਾਵਣ ਨਾਲੋਂ ਬਹੁਤੀ ਬਿਭੂਤੀ ਕਿਸੇ ਦੀ ਨਹੀਂ-

## ਲੰਕਾ ਗਢੁ ਸੋਨੇ ਕਾ ਭਇਆ॥ ਮੂਰਖੁ ਰਾਵਨੁ ਕਿਆ ਲੇ ਗਇਆ॥ ੩॥

(ਜਿਸ ਰਾਵਣ ਦੀ) ਲੰਕਾ ਦਾ ਕਿਲ੍ਹਾ ਸੋਨੇ ਦਾ ਸਾਰਾ ਬਣਿਆਂ ਹੋਇਆ ਸੀ, ਉਹ ਮੂਰਖ ਰਾਵਣ ਨਾਲ

---

**ਨੋਟ-ਰਾਜਾ ਵੱਡਾ ਹੁੰਦਾ ਹੈ, ਰਾਣਾ ਛੋਟਾ ਹੁੰਦਾ ਹੈ।*

ਕੀ ਲੈ ਗਿਆ? ਭਾਵ ਕੁਝ ਨਹੀਂ (ਹੋਰ ਕੀ ਕਹਿਣਾ ਹੈ ਅੰਤ ਨੂੰ ਮਰਨ ਵੇਲੇ ਰਤਾ ਭਰ ਮੂੰਹ ਵਿਚ ਸੋਨਾ ਪਾਉਣਾ ਵੀ ਨਹੀਂ ਮਿਲਿਆ)।

*ਪ੍ਰਸ਼ਨ-* ਰਾਵਣ ਤਾਂ ਜ਼ਾਤੀ ਦਾ ਬ੍ਰਾਹਮਣ ਅਤੇ ਬੜਾ ਵਿਦਵਾਨ ਸੀ, ਜਿਸ ਨੇ ਵੇਦਾਂ ਦਾ ਟੀਕਾ ਕੀਤਾ ਸੀ, ਫਿਰ ਉਸ ਨੂੰ ਮੂਰਖ ਕਿਉਂ ਕਿਹਾ?

*ਉੱਤਰ-* ਜੋਗੀ ਦਾ ਭੇਖ ਧਾਰ ਕੇ ਭਿਖਿਆ ਮੰਗਣ ਦੇ ਬਹਾਨੇ ਪਰ ਇਸਤ੍ਰੀ (ਸੀਤਾ) ਨੂੰ ਚੁਰਾ ਕੇ ਲੈ ਗਿਆ ਸੀ, ਇਸ ਕਰ ਕੇ ਮੂਰਖ ਪਦ ਰਾਵਣ ਨੂੰ ਦਿੱਤਾ ਹੈ।

ਜੇ ਕੋਈ ਸ਼ੰਕਾ ਵਾਦੀ ਕਹੇ-ਕਿ ਰਾਵਣ ਦੀ ਭਵਿਛਤ ਹੀ ਐਸੀ ਲਿਖੀ ਹੋਈ ਸੀ ਉਸ ਨੇ ਤਾਂ ਕੇਵਲ ਆਪਣੀ ਮੋਖਸ਼ ਵਾਸਤੇ ਸੀਤਾ ਚੁਰਾ ਕੇ ਸ੍ਰੀ ਰਾਮਚੰਦ੍ਰ ਜੀ ਨਾਲ ਵਿਗਾੜ ਪਾਇਆ ਸੀ ਤਾਂ ਇਸ ਤੁਕ ਦਾ ਅਰਥ ਇਉਂ ਕਰਨਾ-

***ਮੂਰਖੁ ਰਾਵਨੁ ਕਿਆ ਲੇ ਗਇਆ॥ ੩॥***

ਹੇ ਮੂਰਖ ਰਾਜਨ! ਦੇਖ ਇਤਨੀ ਵਿਭੂਤੀ ਵਾਲਾ ਰਾਵਣ ਆਪਣੇ ਨਾਲ ਕੀ ਲੈ ਗਿਆ? ॥ ੩॥

*ਯਥਾ :- ਲੰਕਾ ਸਾ ਕੋਟੁ ਸਮੁੰਦ ਸੀ ਖਾਈ॥ ਤਿਹ ਰਾਵਨ ਘਰ ਖਬਰਿ ਨ ਪਾਈ॥ ੧॥*
*ਕਿਆ ਮਾਗਉ ਕਿਛੁ ਥਿਰੁ ਨ ਰਹਾਈ॥ ਦੇਖਤ ਨੈਨ ਚਲਿਓ ਜਗੁ ਜਾਈ॥ ੧॥ ਰਹਾਉ॥*
*ਇਕੁ ਲਖੁ ਪੂਤ ਸਵਾ ਲਖੁ ਨਾਤੀ॥ ਤਿਹ ਰਾਵਨ ਘਰ ਦੀਆ ਨ ਬਾਤੀ॥ ੨॥*
*ਚੰਦੁ ਸੂਰਜੁ ਜਾ ਕੇ ਤਪਤ ਰਸੋਈ॥ ਬੈਸੰਤਰੁ ਜਾ ਕੇ ਕਪਰੇ ਧੋਈ॥ ੩॥ (ਪੰਨਾ ੪੮੧)*

## ਕਹਿ ਕਬੀਰ ਕਿਛੁ ਗੁਨੁ ਬੀਚਾਰਿ॥ਚਲੇ ਜੁਆਰੀ ਦੁਇ ਹਥ ਝਾਰਿ॥੪॥੨॥

ਕਬੀਰ ਜੀ ਕਹਿੰਦੇ ਹਨ— ਹੇ ਰਾਜਨ! ਸਤ ਸੰਤੋਖ ਆਦਿ ਸ਼ੁਭ ਗੁਣਾਂ ਦਾ ਕੁਝ ਵੀਚਾਰ ਕਰ।

ਜੁਆਰੀ= ਸੰਸਾਰੀ ਜੀਵ ਜਿਨ੍ਹਾਂ ਨੇ ਆਪਣੇ ਅਮੋਲਕ ਸ੍ਵਾਸਾਂ ਰੂਪੀ ਧਨ ਨੂੰ ਪਦਾਰਥਾਂ ਵਿਚ ਲਗਾ ਕੇ ਹਰਾ ਦਿੱਤਾ ਹੈ, ਓਹ ਆਪਣੇ ਮਨ ਬੁੱਧੀ ਰੂਪੀ ਦੋਵੇਂ ਹੱਥ ਝਾੜ ਕੇ ਪ੍ਰਲੋਕ ਨੂੰ ਖਾਲੀ ਚਲੇ ਹਨ॥ ੪॥ ੨੦॥

**ਉਥਾਨਕਾ-** ਕਿਸੇ ਪ੍ਰੇਮੀ ਨੇ ਆ ਕੇ ਬੇਨਤੀ ਕੀਤੀ— "ਸੰਸਾਰ ਕੈਸਾ ਹੈ ਅਤੇ ਜਿਸ ਨੇ ਸੰਸਾਰ ਨੂੰ ਆਪਣੇ ਫੁਰਨੇ ਦੁਆਰਾ ਰਚਿਆ, ਉਹ ਪ੍ਰਭੂ ਕੈਸਾ ਹੈ?

*ਉੱਤਰ-* ***ਮੈਲਾ ਮਲਤਾ ਇਹੁ ਸੰਸਾਰੁ॥ ਇਕੁ ਹਰਿ ਨਿਰਮਲੁ ਜਾ ਕਾ ਅੰਤੁ ਨ ਪਾਰੁ॥***

ਇਹ ਸਾਰਾ ਸੰਸਾਰ ਹੀ ਮੈਲਾਂ ਕਰ ਕੇ ਮੈਲਾ ਹੈ। ਇਕ ਪਰਮਾਤਮਾ ਹੀ ਨਿਰਮਲ ਹੈ, ਜਿਸ ਦੇ ਪਾਰਾਵਾਰ ਦਾ ਅੰਤ ਨਹੀਂ ਆਉਂਦਾ।

*ਯਥਾ:-ਜਗ ਮਹਿ ਰਾਮ ਨਾਮੁ ਹਰਿ ਨਿਰਮਲਾ ਹੋਰੁ ਮੈਲਾ ਸਭੁ ਆਕਾਰੁ॥ (ਪੰਨਾ ੧੦੯੧)*
*ਤਥਾ:-ਮੈਲਾ ਹਰਿ ਕੇ ਨਾਮ ਬਿਨੁ ਜੀਉ॥*
*ਤਿਨਿ ਪ੍ਰਭਿ ਸਾਚੈ ਆਪਿ ਭੁਲਾਇਆ ਬਿਖੈ ਠਗਉਰੀ ਪੀਉ॥ ੧॥ (ਪੰਨਾ ੧੨੨੪)*
*ਤਥਾ:-ਹਰਿ ਨਾਮਿ ਨਾਵੈ ਸੋਈ ਜਨੁ ਨਿਰਮਲੁ ਫਿਰਿ ਮੈਲਾ ਮੂਲਿ ਨ ਹੋਈ॥*
*ਨਾਮ ਬਿਨਾ ਸਭੁ ਜਗੁ ਹੈ ਮੈਲਾ ਦੂਜੈ ਭਰਮਿ ਪਤਿ ਖੋਈ॥ ੨॥*
*(ਸਾਰਗ ਮਹਲਾ ੩, ਪੰਨਾ ੧੨੩੪)*

ਹੁਣ ਕਮੁੱਤਕ ਨਿਆਂ ਨਾਲ ਕਬੀਰ ਜੀ ਕਥਨ ਕਰਦੇ ਹਨ ਕਿ ਜਿਤਨੇ-ਕੁ ਜੜ੍ਹ ਪਦਾਰਥ ਹਨ ਉਹ ਪਰਮੇਸ਼ਰ ਅਰਥ ਲਗਾਏ ਬਿਨਾਂ ਅਤੇ ਚੇਤਨ ਜੀਵ ਪਰਮੇਸ਼ਰ ਦੀ ਸਮਝ ਤੋਂ ਬਿਨਾਂ ਸਭ ਮੈਲੇ ਹਨ।

## ਮੈਲਾ ਬ੍ਰਹਮਾ

(ਸੰਸਾਰ ਦੀ ਉਤਪੱਤੀ ਕਰਨ ਵਾਲਾ) ਬ੍ਰਹਮਾ ਮੈਲਾ[1] ਹੈ, ਜਿਸ ਦੇ ਕਾਮ ਅਧੀਨ ਹੋ ਕੇ ਆਪਣੀ ਪੁੱਤਰੀ ਸੁਰੱਸਤੀ ਪਿੱਛੇ ਪੰਜਵਾਂ ਸਿਰ ਕੱਢ ਲਿਆ ਸੀ। ਭਾਈ ਗੁਰਦਾਸ ਜੀ ਨੇ ਕਿਹਾ ਹੈ :

*ਚਾਰੇ ਬੇਦ ਵਖਾਣਦਾ ਚਤੁਰਮੁਖੀ ਹੋਇ ਖਰਾ ਸਿਆਣਾ।*
*ਲੋਕਾਂ ਨੋ ਸਮਝਾਇੰਦਾ ਦੇਖਿ ਸੁਰਸਤੀ ਰੂਪ ਲੋਭਾਣਾ।* (ਵਾਰ ੧੨/੭)

## ਮੈਲਾ ਇੰਦੁ ॥

(ਅਤੇ ਤੇਤੀ ਕਰੋੜ ਦੇਵਤਿਆਂ ਦਾ ਰਾਜਾ) ਇੰਦਰ ਵੀ ਮੈਲਾ ਹੈ[2], ਜਿਸ ਨੇ ਸੁਰਗ ਪੁਰੀ ਦੀਆਂ ਸਭ ਅਪੱਛਰਾਂ ਛੱਡ ਕੇ ਚੰਦ੍ਰਮਾ ਦੀ ਮੱਦਦ ਨਾਲ ਗੌਤਮ ਰਿਖੀ ਦੇ ਘਰ ਜਾ ਕੇ ਉਸ ਦੀ ਇਸਤ੍ਰੀ ਅਹਿਲਿਆ ਦਾ ਸਤ ਭੰਗ ਕੀਤਾ ਅਤੇ ਗੌਤਮ ਰਿਖੀ ਦੇ ਸਰਾਪ ਕਰ ਕੇ ਉਹ ਹਜ਼ਾਰ ਭਗਾਂ ਵਾਲਾ ਹੋ ਗਿਆ :

*—ਗੋਤਮੁ ਤਪਾ ਅਹਿਲਿਆ ਇਸਤ੍ਰੀ, ਤਿਸੁ ਦੇਖਿ ਇਦ੍ਰੁ ਲੁਭਾਇਆ॥*
*ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ॥ ੧॥* (ਪੰਨਾ ੧੩੪੪)
*—ਗੋਤਮ ਨਾਰਿ ਅਹਿਲਿਆ ਤਿਸ ਨੋ ਦੇਖਿ ਇੰਦ੍ਰ ਲੋਭਾਣਾ।*
*ਪਰ ਘਰਿ ਜਾਇ ਸਰਾਪੁ ਲੈ ਹੋਇ ਸਹਸ ਭਗ ਪਛੋਤਾਣਾ।*
*ਸੁੰਞਾ ਹੋਇਆ ਇੰਦ੍ਰ ਲੋਕੁ ਲੁਕਿਆ ਸਰਵਰਿ ਮਨਿ ਸਰਮਾਣਾ।*
*(ਭਾਈ ਗੁਰਦਾਸ ਜੀ, ਵਾਰ ੧੦/੧੮)*

## ਰਵਿ ਮੈਲਾ

ਪ੍ਰਕਾਸ਼ ਕਰ ਕੇ ਦੁਨੀਆ ਦੇ ਸਾਰੇ ਵਿਹਾਰ ਚਲਾਉਣ ਵਾਲਾ ਅਤੇ ਖੇਤੀਆਂ ਦੇ ਪਕਾਉਣ ਵਾਲਾ ਰਵਿ= ਸੂਰਜ ਵੀ ਮੈਲਾ ਹੈ।

### ਸਾਖੀ- ਸੂਰਜ ਦੀ

ਕੱਛਪ ਰਿਖੀ ਦੀਆਂ ਚਾਰ ਇਸਤ੍ਰੀਆਂ ਹੋਈਆਂ ਹਨ:

੧) ਦਿਤੀ। ੨) ਅਦਿਤੀ। ੩) ਬਨਿਤਾ। ੪) ਕਦਰੂ।

*ਜਨੇ ਦਿਤੀ ਨੇ ਦੈਤ ਕਰਾਲਾ। —*

ਦਿਤੀ ਤੋਂ ਦੈਂਤ ਪੈਦਾ ਹੋਏ ਹਨ।

*ਬਨਿਤਾ ਤੇ ਖਗਪਤਿ ਜਨਮਾਯੋ। —*

ਬਨਿਤਾ ਤੋਂ ਗਰੁੜ ਪੈਦਾ ਹੋਇਆ।

*ਕੱਦ੍ਰੂ ਨੇ ਪੰਨਗ ਉਪਜਾਏ। —*

ਕਦਰੂ ਨੇ ਸੱਪ ਪੈਦਾ ਕੀਤੇ।

*ਅਦਿਤੀ ਤੇ ਸਭਿ ਦੇਵ ਭਏ ਹੈਂ। —*

ਅਦਿਤੀ ਤੋਂ ਸਾਰੇ ਦੇਵਤੇ ਹੋਏ ਹਨ।

---

*੧ ਬ੍ਰਹਮਾ ਦੀ ਸਾਖੀ ਏਸੇ ਭਗਤ ਬਾਣੀ ਸਟੀਕ ਦੇ ਪਹਿਲੇ ਭਾਗ ਦੇ ੫੭੧ ਸਫੇ 'ਤੇ ਪੜ੍ਹੋ।*
*੨ ਇੰਦਰ ਦੀ ਸਾਖੀ ਏਸੇ ਭਗਤ ਬਾਣੀ ਸਟੀਕ ਦੇ ਪਹਿਲੇ ਭਾਗ ਦੇ ੪੯੪ ਸਫੇ ਤੇ ਪੜ੍ਹੋ।*

ਅਦਿਤੀ ਨੇ ਅਜੇ ਗਰਭ ਧਾਰਨ ਕੀਤਾ ਹੋਇਆ ਸੀ, ਗਰਭ ਵਿਖੇ ਸੂਰਜ ਨੇ ਆਪਣਾ ਸਰੀਰ ਧਾਰਿਆਂ ਹੋਇਆ ਸੀ। ਇਕ ਦਿਨ ਚੰਦ੍ਰਮਾ ਦਾ ਪੁਤਰ ਬੁਧ ਬ੍ਰਹਮਚਾਰੀ ਦਾ ਭੇਖ ਬਣਾ ਕੇ ਭਿਖਿਆ ਮੰਗਣ ਵਾਸਤੇ ਅਦਿਤੀ ਦੇ ਘਰ ਆ ਪਹੁੰਚਿਆ ਤੇ ਆ ਕੇ ਭਿਖਿਆ ਮੰਗੀ। ਪਰੰਤੂ ਅਦਿਤੀ ਨੇ ਗਰਭ ਸਹਿਤ ਹੋਣ ਕਰ ਕੇ ਉਠਣ ਦਾ ਆਲਸ ਕੀਤਾ। ਜਦ ਕਿਤਨਾ ਚਿਰ ਖਲੋਤਿਆਂ ਹੋ ਗਿਆ ਤੇ ਭਿਖਿਆ ਨਾ ਮਿਲੀ ਤਾਂ ਬੁਧ ਰਿਖੀ ਨੇ ਗੁੱਸੇ ਵਿਚ ਆ ਕੇ ਸਰਾਪ ਦੇ ਦਿੱਤਾ ਕਿ ਜਿਸ ਗਰਭ ਨੂੰ ਧਾਰ ਕੇ ਤੂੰ ਆਲਸ ਕੀਤਾ ਹੈ ਤੇ ਮੈਨੂੰ ਭਿਖਿਆ ਨਹੀਂ ਦਿੱਤੀ ਉਹ ਤੇਰਾ ਗਰਭ ਗਲ ਜਾਵੇ।

*ਜਿਸ ਗ੍ਰਭ ਧਰਿ, ਤੈਂ ਆਲਸ ਕੀਨਾ। ਭਿੱਖਜਾ ਮੋਹਿ ਤੁਰਤ ਨਹਿਂ ਦੀਨਾ॥ ੭॥*
*ਸੋ ਤਵ ਗਰਭ ਗਰਹੁ ਨਹਿਂ ਬਾਚੇ। ਇਮ ਕਹਿ ਗਯੋ ਆਨ ਘਰ ਜਾਚੇ।*

ਉਸ ਵੇਲੇ ਭੈ ਭੀਤ ਹੋ ਕੇ ਅਦਿਤੀ ਆਪਣੇ ਪਤੀ ਕਛਪ ਰਿਖੀ ਪਾਸ ਗਈ ਤੇ ਸਰਾਪ ਵਾਲਾ ਸਾਰਾ ਜ਼ਿਕਰ ਸੁਣਾਇਆ ਅਰ ਬੇਨਤੀ ਕੀਤੀ ਕਿ ਆਪ ਕਿਰਪਾ ਕਰੋ ਜਿਸ ਤੇ ਗਰਭ ਨਾਸ ਨਾ ਹੋਵੇ।

*ਸੁਨਿ ਕੱਸਜਪ ਨੇ ਬਰ ਕੋ ਦਯੋ। ਬਚੇ ਗਰਭ ਤਵ ਹੋਹਿ ਨ ਛਯੋ॥ ੯॥*

ਇਹ ਭੀ ਨਾਲ ਕਿਹਾ ਕਿਰਿਖੀ ਦੇ ਸਰਾਪ ਕਰ ਕੇ ਉਪਰਲਾ ਸਰੀਰ ਤਾਂ ਮਰ ਜਾਏਗਾ ਪਰੰਤੂ ਮੇਰੇ ਵਰ ਕਰ ਕੇ ਅੰਦਰੋਂ ਹੋਰ ਦੂਜਾ ਸਰੀਰ ਹੋ ਜਾਏਗਾ।

ਦੇਵਨੇਤ ਨਾਲ ਓਸੇ ਤਰ੍ਹਾਂ ਹੀ ਹੋਇਆ। ਬੁਧ ਦੇ ਸਰਾਪ ਕਰ ਕੇ ਉਪਰਲਾ ਸਰੀਰ ਮ੍ਰਿਤੂ ਜੇਹਾ ਹੋ ਗਿਆ ਤੇ ਕੱਛਪ ਰਿਖੀ ਜੀ ਦੇ ਵਰ ਕਰ ਕੇ ਅੰਦਰੋਂ ਸੁੰਦਰ ਸਰੀਰ ਹੋ ਗਿਆ:

*ਇਮ ਬਰ ਪਾਇ ਰਹਜੋ ਬਚ ਸੋਇ। ਮ੍ਰਿਤੁ ਤਨ ਮਾਂਹਿ ਨੌਤਨ ਤਨ ਹੋਇ।*
*ਜਨਮਜੋ ਸੂਰਜ ਤਨ ਦ੍ਵੈ ਰਹੇ। ਧੂਮ੍ਰ ਬਰਨ ਕੋ ਯਾਂ ਤੇ ਲਹੇ॥ ੧੧॥*
*ਤਨ ਊਪਰ ਕੋ ਸ਼ੁਸ਼ਕ ਰਹਜੋ ਹੈ। ਬਿਚ ਕੋ ਸੁੰਦਰ ਦੇਹਿ ਲਹਜੋ ਹੈ।*

*(ਸ੍ਰੀ ਗੁਰ ਪ੍ਰਤਾਪ ਸੂਰਜ, ਰਾਸਿ ੧ ਅੰਸੂ ੪੯)*

ਇਸ ਕਰ ਕੇ ਰਵਿ ਮੈਲਾ ਕਿਹਾ ਹੈ।

ਐਸੇ ਭਿਆਨਕ ਸਰੀਰ ਦੇ ਹੋਣ ਕਰ ਕੇ ਇਸ ਦੀ ਇਸਤ੍ਰੀ **ਸੁਬ੍ਰਚਲਾ** ਜੋ ਵਿਸ਼ਕਰਮਾ ਦੀ ਪੁੱਤਰੀ ਸੀ, ਕੁਲ ਦੀ ਲੱਜਾ ਕਰ ਕੇ ਕਿਤਨਾ-ਕੁ ਸਮਾਂ ਔਖਿਆਂ ਹੋ ਕੇ ਘਰ ਵਿਚ ਰਹੀ ਜਿਸ ਤੋਂ "ਮਨੂ" ਤੇ "ਧਰਮ-ਰਾਜਾ" ਇਹ ਦੋ ਪੁੱਤਰ ਤੇ "ਜਮਨਾ" ਨਾਮ ਕਰ ਕੇ ਪੁੱਤਰੀ ਪੈਦਾ ਹੋਈ।

ਬਾਅਦ ਵਿਚ ਪਤੀ ਦੀ ਡਰਾਉਣੀ ਸ਼ਕਲ ਤੋਂ ਘਬਰਾ ਕੇ, ਆਪਣੀ ਛਾਯਾ ਦੀ ਇਸਤ੍ਰੀ ਬਣਾ ਕੇ ਉਸ ਨੂੰ ਘਰ ਵਿਚ ਬਿਠਾ ਕੇ ਆਪ ਪਿਤਾ (ਵਿਸ਼ਕਰਮਾ) ਦੇ ਘਰ ਚਲੀ ਗਈ। ਪਿਤਾ ਨੇ ਪੁਛਿਆ-"ਤੂੰ ਬੁਲਾਏ ਤੋਂ ਬਿਨਾਂ ਕਿਵੇਂ ਆਈ ਹੈ?" ਤਾਂ ਉਸ ਨੇ ਸਾਰਾ ਹਾਲ ਸੁਣਾਇਆ। ਉਸ ਦੀਆਂ ਗੱਲਾਂ ਸੁਣ ਕੇ ਪਿਤਾ ਨੇ ਗੁੱਸੇ ਹੋ ਕੇ ਕਿਹਾ-"ਤੂੰ ਆਪਣੇ ਮਾਲਕ ਤੋਂ ਚੋਰੀ ਆਈ ਹੈਂ ਇਸ ਕਰ ਕੇ ਤੂੰ ਇਥੇ ਮੇਰੇ ਘਰ ਨਹੀਂ ਰਹਿ ਸਕਦੀ, ਜਾਹ ਜਿਥੇ ਮਰਜੀ ਆਵੇ ਚਲੀ ਜਾਹ।" ਪਿਤਾ ਦੇ ਬਚਨ ਸੁਣ ਕੇ ਇਹ ਠਠੰਬਰ ਗਈ, ਘਰੋਂ ਨਿਕਲ ਕੇ ਬਾਹਰ ਜਾ ਕੇ ਘੋੜੀ ਦਾ ਰੂਪ ਧਾਰ ਕੇ ਜੰਗਲਾ ਵਿਚ ਫਿਰਦੀ ਰਹੀ। ਪਰ ਇਸ ਦੇ ਘਰੋਂ ਨਿਕਲਣ ਦਾ ਸੂਰਜ ਨੂੰ ਕੋਈ ਪਤਾ ਨਾ ਲੱਗਾ, ਉਹ ਛਾਯਾ ਨੂੰ ਹੀ ਇਸਤ੍ਰੀ ਜਾਣ ਕੇ ਉਸ ਨਾਲ ਪ੍ਰੀਤੀ ਕਰਦਾ ਰਿਹਾ।

ਉਸ ਛਾਯਾ ਤੋਂ ਭੀ ਸ਼ਨਿਚਰ ਆਦਿ ਦੋ ਪੁੱਤਰ ਤੇ ਤਪਤੀ ਨਾਮ ਕਰ ਕੇ ਲੜਕੀ ਹੋਈ (ਜੋ ਦੱਖਣ ਦਿਸ਼ਾ ਵਿਚ ਨਦੀ ਰੂਪ ਹੋ ਕੇ ਚਲ ਰਹੀ ਹੈ)।

ਇਸ ਕਰ ਕੇ ਭੀ ਰਵਿ= ਸੂਰਜ ਮੈਲਾ ਹੈ ਜਿਸ ਨੂੰ ਇਹ ਨਹੀਂ ਪਤਾ ਲੱਗਾ ਕਿ ਮੇਰੀ ਇਸਤ੍ਰੀ ਹੈ ਕਿ ਛਾਇਆ?

ਫੇਰ ਇਕ ਦਿਨ ਛਾਇਆ ਦੇ ਨਾਲ ਜਮ-ਪੁੱਤਰ ਲੜ ਪਿਆ ਖੂਬ ਆਪੋ ਵਿਚ ਲੜੇ ਜਮ ਨੇ ਆਪਣਾ ਪੈਰ ਛਾਇਆ ਨੂੰ ਮਾਰਿਆ ਤਾਂ ਛਾਇਆ ਨੇ ਸਰਾਪ ਦੇ ਦਿੱਤਾ ਕਿ ਇਹ ਤੇਰਾ ਪੈਰ ਗਲ ਜਾਵੇ।

ਜਿਸ ਵੇਲੇ ਸੂਰਜ ਨੇ ਇਨ੍ਹਾਂ ਦੇ ਲੜਨ ਦੀ ਤੇ ਜਮ ਪੁੱਤਰ ਨੂੰ ਸਰਾਪ ਦੇਣ ਦੀ ਗੱਲ ਸੁਣੀ ਤਾਂ ਸੂਰਜ ਨੇ ਵਿਚਾਰਿਆ, 'ਪੁੱਤਰ ਭਾਵੇਂ ਕਿਤਨੇ ਭੀ ਕਸੂਰ ਕਰੇ ਪਰ ਮਾਂ ਸਰਾਪ ਨਹੀਂ ਦੇਂਦੀ, ਇਸ ਨੇ ਜੋ ਸਰਾਪ ਦਿੱਤਾ ਹੈ ਇਹ ਮਾਂ ਨਹੀਂ ਹੋ ਸਕਦੀ।' ਇਸ ਸੰਸੇ ਕਰ ਕੇ ਸੂਰਜ ਨੇ ਪੁੱਛਿਆ-'ਸਚ ਦੱਸ ਤੂੰ ਕੌਣ ਹੈਂ?' ਤਾਂ ਉਸ ਨੇ ਕਿਹਾ-'ਤੇਰੀ ਇਸਤ੍ਰੀ ਆਪਣੇ ਪਿਤਾ ਦੇ ਘਰ ਚਲੀ ਗਈ ਹੈ ਤੇ ਮੈਨੂੰ ਇਥੇ ਬਿਠਾ ਗਈ ਹੈ।' ਸ਼ਨਿਚਰ ਵਗੈਰਾ ਮੇਰੀ ਸੰਤਾਨ ਹੈ। 'ਮਨੂ ਤੇ ਜਮ ਇਹ ਉਸ ਦੀ ਸੰਤਾਨ ਹੈ। ਉਹ ਤਾਂ ਬਹੁਤ ਦੇਰ ਦੀ ਗਈ ਹੋਈ ਹੈ ਇਨ੍ਹਾਂ ਚਾਰੇ ਭਰਾਵਾਂ ਦੀ ਪਾਲਣਾ ਮੈਂ ਕੀਤੀ ਹੈ।' ਇਹ ਗੱਲ ਸੁਣ ਕੇ ਸੂਰਜ ਓਸੇ ਵੇਲੇ ਵਿਸ਼ਕਰਮਾ ਪਾਸ ਆਇਆ ਤੇ ਕਿਹਾ-'ਤੇਰੀ ਪੁੱਤਰੀ ਬਹੁਤ ਚਿਰ ਦੀ ਤੇਰੇ ਘਰ ਆਈ ਹੋਈ ਹੈ ਮੈਨੂੰ ਤਾਂ ਹੁਣ ਪਤਾ ਲੱਗਾ ਹੈ ਦੱਸ ਉਹ ਕਿਥੇ ਹੈ?' ਵਿਸ਼ਕਰਮਾ ਨੇ ਕਿਹਾ-'ਆਈ ਤਾਂ ਠੀਕ ਸੀ ਪਰ ਮੈਂ ਉਸ ਨੂੰ ਰਹਿਣ ਨਹੀਂ ਦਿੱਤਾ ਉਹ ਕਿਧਰੇ ਬਾਹਰ ਫਿਰਦੀ ਹੋਣੀ ਹੈ ਪਰ ਇਕ ਗੱਲ ਹੈ ਕਿ ਉਹ ਤੇਰੀ ਡਰਾਉਣੀ ਸ਼ਕਲ ਨੂੰ ਵੇਖ ਕੇ ਬਰਦਾਸ਼ਤ ਨਹੀਂ ਕਰ ਸਕਦੀ ਜਿਸ ਕਰ ਕੇ ਉਹ ਬਾਹਰ ਭੱਜੀ ਫਿਰਦੀ ਹੈ। ਜੇਕਰ ਤੂੰ ਮੇਰਾ ਕਿਹਾ ਮੰਨ ਲਵੇਂ ਤਾਂ ਚੰਗੀ ਗੱਲ ਹੋ ਜਾਏਗੀ, ਤੇਰਾ ਰੰਗ ਧੂੰਏਂ ਵਰਗਾ ਕਾਲਾ ਤੇ ਤਪਸ਼ ਭਰਿਆ ਹੈ, ਜੋ ਉਸ ਤੋਂ ਜ਼ਰਿਆ ਨਹੀਂ ਜਾਂਦਾ। ਜੇ ਕਰ ਤੂੰ ਇਕ ਵਾਰ ਮੇਰੇ ਚਰਖ (ਖਰਾਦ) ਉਪਰ ਚੜ੍ਹ ਜਾਵੇਂ ਤਾਂ ਤੇਰਾ ਉਪਰਲਾ ਭਿਆਨਕ ਰੰਗ ਛਿਲ ਕੇ ਤੈਨੂੰ ਸਵਾਰ ਦੇਵਾਂ ਇੰਜ ਕਰਨ ਨਾਲ ਇਕ ਤਾਂ ਤੇਰਾ ਪ੍ਰਕਾਸ਼ ਚੰਗਾ ਹੋ ਜਾਏਗਾ ਦੂਜਾ ਤਪਸ਼ਤਾ ਵਾਲਾ ਤੇਜ ਮਿਟ ਜਾਏਗਾ।'

ਵਿਸ਼ਕਰਮਾ ਦੀ ਇਹ ਗੱਲ ਸੁਣ ਕੇ ਸੂਰਜ ਮੰਨ ਗਿਆ ਤੇ ਉਸ ਦੇ ਚਰਖ 'ਪਰ ਚੜ੍ਹ ਗਿਆ।

ਵਿਸ਼ਕਰਮਾ ਨੇ ਤਿੱਖਾ ਹਥਿਆਰ ਲੈ ਕੇ ਉਸ ਨੂੰ ਫੇਰ ਕੇ ਖਰਾਦਿਆ ਤੇ ਉਪਰਲਾ ਸਰੀਰ ਛਿਲ ਦਿੱਤਾ ਜੋ "ਬੁਧ ਰਿਖੀ" ਦੇ ਸਰਾਪ ਕਰ ਕੇ ਮਰਿਆ ਹੋਇਆ ਸੀ।

*ਬਿਸ੍ਵਕਰਮੇ ਲੈ ਤੀਖਨ ਸਾਧਨਿ। ਫੇਰਿ ਤਿਸੀ ਕੋ ਕੀਨਿ ਖਰਾਦਨਿ।*
*ਉਪਰ ਕੋ ਤਨ ਛੋਲਨਿ ਕੀਨਾ। ਨਿਕਸਯੋ ਸੁੰਦਰ ਰੂਪ ਨਵੀਨਾ॥੩੭॥*
*ਧੂਮ੍ਰਾਕਾਰ ਸੁ ਤੇਜ ਜਿਤੇਕ। ਛੋਲਯੋ ਧਰਯੋ ਖਰਾਦ ਤਿਤੇਕ।*
*ਨਿਜ ਤਨ ਦੇਖਿ ਹਰਖ ਰਵਿ ਭਰਯੋ। ਬਿਸ੍ਵਕਰਮੇ ਸੁ ਬਤਾਵਨ ਕਰਯੋ॥੩੮॥*

*(ਗੁਰ ਪ੍ਰਤਾਪ ਸੂਰਜ, ਰਾਸਿ ੧ ਅੰਸੂ ੪੮)*

ਤੇਰੀ ਇਸਤ੍ਰੀ ਫਲਾਣੇ ਜੰਗਲ ਵਿਚ ਘੋੜੀ ਦਾ ਰੂਪ ਧਾਰ ਕੇ ਫਿਰ ਰਹੀ ਹੈ, ਜਾਹ ਉਸ ਨੂੰ ਆਪਣੇ ਘਰ ਲੈ ਜਾ।

ਇਹ ਗੱਲ ਸੁਣ ਕੇ ਸੂਰਜ ਆਪ ਘੋੜਾ ਬਣ ਕੇ ਉਸ (ਘੋੜੀ) ਨੂੰ ਜਾ ਮਿਲਿਆ ਤੇ ਉਸ ਵਿਚੋਂ ਭੀ ਦੋ ਪੁੱਤਰ ਪੈਦਾ ਕੀਤੇ 'ਅਸੁਨੀ ਤੇ ਕੁਮਾਰ' ਫਿਰ ਉਹਨਾਂ ਨੂੰ ਆਪਣੇ ਘਰ ਲਿਆ ਵਸਾਇਆ। ਇਨ੍ਹਾਂ ਕਾਰਨਾਂ ਕਰ ਕੇ ਸੂਰਜ ਨੂੰ ਮੈਲਾ ਕਿਹਾ ਹੈ।

## ਮੈਲਾ ਹੈ ਚੰਦੁ॥੧॥

ਸਾਰੇ ਠੰਢ ਪਾਉਣ ਵਾਲਾ ਅਤੇ ਖੇਤੀਆਂ ਵਿਚ ਰਸ ਭਰਨ ਵਾਲਾ ਜੋ ਚੰਦ੍ਰਮਾ ਹੈ, ਉਹ ਵੀ ਮੈਲਾ ਹੈ। ਜਿਸ

ਨੇ ਇੰਦਰ ਦੇ ਆਖੇ ਲੱਗ ਕੇ ਕੁੱਕੜ ਦਾ ਰੂਪ ਧਾਰ ਕੇ ਅੱਧੀ ਰਾਤ ਨੂੰ ਗੋਤਮ ਰਿਖੀ ਦੇ ਘਰ ਜਾ ਕੇ ਬਾਂਗ ਦਿੱਤੀ। *ਅਥਵਾ :—* ਆਪਣੇ ਗੁਰੂ ਬ੍ਰਹਮਪਤੀ ਦੀ ਇਸਤ੍ਰੀ ਤਾਰਾ ਨਾਲ ਸਰੀਰਕ ਸੰਬੰਧ ਕਾਇਮ ਕਰ ਕੇ ਬੁੱਧ ਨਾਮੇ ਲੜਕਾ ਪੈਦਾ ਕੀਤਾ ਤਾਂ ਗੁਰੂ ਬ੍ਰਹਸਪਤੀ ਜੀ ਨੇ ਇਸ ਨੂੰ ਵਧਣ ਘਟਣ ਦਾ ਸਰਾਪ ਦਿੱਤਾ ਸੀ ਇਸ ਕਰ ਕੇ ਚੰਦ੍ਰਮਾ ਅਤਿਅੰਤ ਮੈਲਾ ਹੈ।*

## ਮੈਲਾ ਮਲਤਾ ਇਹੁ ਸੰਸਾਰੁ॥

(ਇਤਿਆਦਿ) ਇਹ ਸਾਰਾ ਸੰਸਾਰ ਹੀ ਦੋਸ਼ਾਂ ਰੂਪ ਮੈਲ ਕਰ ਕੇ ਮੈਲਾ ਹੈ।

## ਇਕੁ ਹਰਿ ਨਿਰਮਲੁ ਜਾ ਕਾ ਅੰਤੁ ਨ ਪਾਰੁ॥੧॥ ਰਹਾਉ॥

ਇਕ ਪਰਮਾਤਮਾ ਨਿਰਮਲ ਹੈ, ਜਿਸ ਦੇ ਪਾਰਾਵਾਰ ਦਾ ਅੰਤ ਨਹੀਂ ਆਉਂਦਾ।

## ਮੈਲੇ ਬ੍ਰਹਮੰਡਾਇ ਕੈ ਈਸ॥ ਮੈਲੇ ਨਿਸਿ ਬਾਸੁਰ ਦਿਨ ਤੀਸ॥੨॥

ਸਾਰੇ ਬ੍ਰਹਮੰਡ ਵੀ ਮੈਲੇ ਹਨ, ਬ੍ਰਹਮੰਡਾਂ ਵਿਚ ਆਇ ਹੋਏ ਜੀਵ ਵੀ ਮੈਲੇ ਹਨ, ਬ੍ਰਹਮੰਡਾਂ ਦੇ ਈਸ= ਰਾਜੇ ਵੀ ਮੈਲੇ ਹਨ। ਸਿਮਰਨ ਤੋਂ ਬਿਨਾਂ ਨਿਸਿ= ਰਾਤ, ਬਾਸੁਰ= ਦਿਨ, ਦਿਨ ਤੀਸ= ਮਹੀਨੇ ਸਭ ਮੈਲੇ ਹਨ।

*ਯਥਾ:-ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ॥* *(ਮਾਰੂ ਮਹਲਾ ੧, ਪੰਨਾ ੯੯੦)*

*ਅਥਵਾ :—* ਰਾਤ ਦਿਨ ਦੇ ਅਭਿਮਾਨੀ ਦੇਵਤੇ ਵੀ ਮੈਲੇ ਹਨ। *ਵਾ :-* ਇਨ੍ਹਾਂ ਵਿਚ ਉਤਪਤੀ ਤੇ ਬਿਨਾਸਤਾ ਰੂਪੀ ਮੈਲ ਹੈ।

## ਮੈਲਾ ਮੋਤੀ ਮੈਲਾ ਹੀਰੁ॥ ਮੈਲਾ ਪਵਨੁ+ ਪਾਵਕੁ ਅਰੁ ਨੀਰੁ॥੩॥

ਮੋਤੀ ਵੀ ਮੈਲਾ ਹੈ ਹੀਰਾ ਵੀ ਮੈਲਾ ਹੈ। ਕੀਮਤ ਭਾਵੇਂ ਇਨ੍ਹਾਂ ਦੀ ਬਹੁਤ ਹੁੰਦੀ ਹੈ ਪਰ ਇਨ੍ਹਾਂ ਵਿਚ ਪੱਥਰ ਰੂਪ ਹੋਣ ਕਰ ਕੇ ਜੜ੍ਹਤਾ ਰੂਪੀ ਮੈਲ ਹੈ। ਹਵਾ, ਅਗਨੀ ਅਤੇ ਪਾਣੀ ਵੀ ਮੈਲਾ ਹੈ ਕਿਉਂਕਿ ਇਨ੍ਹਾਂ ਸਾਰਿਆਂ ਵਿਚ ਕਈ ਜੀਅ ਜੰਤ ਜੰਮਦੇ ਮਰਦੇ ਰਹਿੰਦੇ ਹਨ॥ ੩॥

## ਮੈਲੇ ਸਿਵ ਸੰਕਰਾ ਮਹੇਸ॥

ਸ਼ਿਵ, ਸ਼ੰਕਰਾ, ਮਹੇਸ਼ (ਤਿੰਨ ਨਾਮ ਵਿਚ ਲਿਖੇ ਹਨ ਅੱਠ ਉਪਰੋਂ ਹੋਰ ਗਿਣ ਲੈਣੇ: ਮਨਯ, ਅਪ੍ਰ, ਕ੍ਰਿਤਧੁਜ, ਭਵ, ਰੁਦ੍ਰ, ਉਗ੍ਰੇਤ, ਸਾਭਦੇਵ, ਕਾਲ, ਇਤਿਆਦਿਕ ਯਾਰਾਂ ਸ਼ਿਵ) ਵੀ ਮੈਲੇ ਹਨ।

*ਵਾ :-* ਸੰ= ਭਲੀ ਪ੍ਰਕਾਰ ਸਿਵ= ਕਲਿਆਨ ਦੇ ਕਰਨ ਵਾਲਾ ਜੋ ਮਹੇਸ= ਪ੍ਰਿਥਵੀ ਦਾ ਈਸ਼੍ਵਰ ਸ਼ਿਵ ਹੈ ਉਸ ਵੀ ਮੈਲਾ ਹੈ। ਜੋ ਕਾਮ ਨਾਲ ਵਿਆਕੁਲ ਹੋਇਆ ਮੋਹਨੀ ਅਵਤਾਰ ਪਿੱਛੇ ਦੌੜ ਪਿਆ ਸੀ।

*ਅਥਵਾ :—* ਕਪਾਲੀ ਹੱਥਾਂ ਪਰ ਅਮਿਟ ਹੋਣ ਕਰ ਕੇ ਵੀ ਸ਼ਿਵ ਜੀ ਮੈਲੇ ਹਨ।**

## ਮੈਲੇ ਸਿਧ ਸਾਧਿਕ ਅਰੁ ਭੇਖ॥੪॥

ਚੁਰਾਸੀ ਸਿੱਧ, ਸਾਧਿਕ= ਸਾਧਨਾਂ ਦੇ ਕਰਨ ਵਾਲੇ ਜਗਿਆਸੂ ਅਤੇ ਛੇ ਭੇਖ, ਇਹ ਸਭ ਹੰਕਾਰ ਰੂਪੀ ਮੈਲ ਕਰ ਕੇ ਮੈਲੇ ਹਨ॥ ੪॥

---

**ਚੰਦ੍ਰਮਾ ਦੀ ਸਾਖੀ ਭਗਤ ਬਾਣੀ ਸਟੀਕ ਦੇ ਪਹਿਲੇ ਭਾਗ ਦੇ ੪੮੭ ਤੋਂ ੪੯੭ ਪੰਨੇ ਤਕ ਪੜ੍ਹੋ। ਦੂਜੀ ਐਡੀਸ਼ਨ ਦੇ ੫੫੯ ਪੰਨੇ ਪਰ ਵੇਖੋ।*

*+ ਨੋਟ-ਪਵਨੁ' ਦੀ ਜਗ੍ਹਾ ਕਈ ਬੀੜਾਂ ਵਿਚ 'ਪਉਣ' ਪਾਠ ਭੀ ਹੈ।*

***ਇਸ ਦੀ ਸਾਖੀ ਭਗਤ ਬਾਣੀ ਸਟੀਕ ਦੇ ਪਹਿਲੇ ਭਾਗ ਦੇ ਪੰਨਾ ੪੯੯ 'ਪਰ ਪੜ੍ਹੋ।*

ਸਿਧਾਂ ਦਾ ਵੱਡਾ ਗੁਰੂ ਮਛਿੰਦ੍ਰ ਨਾਥ ਪਦਮਨੀਆਂ ਦੇ ਲਾਲਚ ਕਰ ਕੇ ਸੰਗਲਾ ਦੀਪ ਦੇ ਕਿਸੇ ਟਾਪੂ ਦੇ ਰਾਜੇ ਦੀ ਮੁਰਦਾ ਦੇਹ ਵਿਚ ਪ੍ਰਵੇਸ਼ ਕਰ ਕੇ ਵਿਸ਼ੇ ਲੰਪਟ ਕਾਫ਼ੀ ਚਿਰ ਰਿਹਾ ਇਸ ਕਰ ਕੇ ਸਿਧ ਵੀ ਮੈਲੇ ਹਨ।*

**ਮੈਲੇ ਜੋਗੀ ਜੰਗਮ ਜਟਾ ਸਹੇਤਿ॥ ਮੈਲੀ ਕਾਇਆ ਹੰਸ ਸਮੇਤਿ ॥੫॥**

ਜਟਾ ਸਹੇਤਿ=ਜੜਾਵਾਂ ਸਹਿਤ ਯੋਗੀ ਅਤੇ ਟਲੀਆਂ ਖੜਕਾਉਣ ਵਾਲੇ ਜੰਗਮ ਇਹ ਭੀ ਸਭ ਹੰਕਾਰ ਕਰ ਕੇ ਮੈਲੇ ਹਨ। ਕਾਇਆ= ਦੇਹ ਵੀ ਹੰਸ= ਜੀਵ-ਆਤਮਾ ਸਮੇਤ ਮੈਲੀ ਹੈ॥ ੫॥

*ਪ੍ਰਸ਼ਨ-* ਨਿਰਮਲ ਕਿਹੜੇ ਹਨ? *ਉੱਤਰ-*

**ਕਹਿ ਕਬੀਰ ਤੇ ਜਨ ਪਰਵਾਨ॥ ਨਿਰਮਲ ਤੇ ਜੋ ਰਾਮਹਿ ਜਾਨ॥੬॥੩॥**

ਕਬੀਰ ਜੀ ਕਹਿੰਦੇ ਹਨ— ਉਹ ਗੁਰਮੁਖ ਜਨ ਪਰਵਾਨ= ਕਬੂਲ ਅਤੇ ਨਿਰਮਲ= ਪਵਿੱਤਰ ਆਤਮਾ ਹਨ, ਜੋ ਪਰਮਾਤਮਾ ਦਾ ਸਿਮਰਨ ਕਰਨਾ ਜਾਣਦੇ ਹਨ॥ ੬॥ ੩॥

*ੳ) ਏਕ ਵਸਤੁ ਜੇ ਪਾਵੈ ਕੋਇ॥ ਪੂਰਨ ਕਾਜੁ ਤਾਹੀ ਕਾ ਹੋਇ॥*
*ਗੁਰ ਪ੍ਰਸਾਦਿ ਜਿਨਿ ਪਾਇਆ ਨਾਮੁ॥ ਨਾਨਕ ਆਇਆ ਸੋ ਪਰਵਾਨੁ॥ ੪॥ ੨੦॥*

*(ਭੈਰਉ ਮਹਲਾ ੫, ਪੰਨਾ ੧੧੪੫)*

*ਅ) ਸੇ ਪਰਵਾਣੁ ਜਿਨੀ ਹਰਿ ਸਿਉ ਚਿਤੁ ਲਾਇਆ॥*
*ਭਗਤਾ ਕਾ ਅੰਗੀਕਾਰੁ ਕਰਦਾ ਆਇਆ॥*

*(ਭੈਰਉ ਮਹਲਾ ੩, ਪੰਨਾ ੧੧੫੫)*

*ੲ) ਜਿਸੁ ਨਾਮੁ ਰਿਦੈ ਸੋ ਪੁਰਖੁ ਪਰਵਾਣੁ॥*
*ਨਾਮ ਬਿਨਾ ਫਿਰਿ ਆਵਣ ਜਾਣੁ॥੭॥*

*(ਭੈਰਉ ਮਹਲਾ ੫, ਪੰਨਾ ੧੧੫੬)*

**ਉਥਾਨਕਾ-** ਹਿੰਦੂ ਮਤ ਦੇ ਸਭ ਦੇਵੀ ਦੇਵਤਿਆਂ ਨੂੰ ਮੈਲਾ ਕਹਿਣ ਕਰ ਕੇ ਸਭਾ ਵਿਚ ਬੈਠੇ ਕਾਜ਼ੀਆਂ ਨੇ ਕਿਹਾ-''ਆਪ ਫਿਰ ਮੱਕੇ ਹੋ ਆਓ ਤਾਂ ਬਹੁਤ ਸ਼ਵਾਬ (ਪੁੰਨ) ਹੋਵੇਗਾ।''

ਇਹ ਗੱਲ ਸੁਣ ਕੇ ਕਬੀਰ ਜੀ ਕਥਨ ਕਰਦੇ ਹਨ-

**ਮਨੁ ਕਰਿ ਮਕਾ ਕਿਬਲਾ ਕਰਿ ਦੇਹੀ॥ ਬੋਲਨਹਾਰੁ ਪਰਮ ਗੁਰੁ ਏਹੀ॥੧॥**

ਸ਼ੁੱਧ ਮਨ ਮਕਾ= ਕਾਬਾ (ਖ਼ੁਦਾ ਦਾ ਘਰ) ਕਰ, ਅਸਥੂਲ ਦੇਹ ਨੂੰ ਕਿਬਲਾ= ਚਾਰ ਦੀਵਾਰੀ ਕਰ। ਅਸਥੂਲ ਦੇਹ ਅੰਦਰ ਬੋਲਣ ਵਾਲਾ ਜੋ ਚੇਤਨ ਹੈ ਇਸ ਨੂੰ ਤੂੰ ਪਰਮ= ਵੱਡਾ ਗੁਰੂ ਕਰ॥ ੧॥

**ਕਹੁ ਰੇ ਮੁਲਾਂ ਬਾਂਗ ਨਿਵਾਜ॥ ਏਕ ਮਸੀਤਿ ਦਸੈ ਦਰਵਾਜ॥੧॥ਰਹਾਉ॥**

ਹੇ ਮੁੱਲਾਂ ! ਨਾਮ ਜਪਣਾ ਇਹ ਬਾਂਗ ਦੇ ਨਿੰਮ੍ਰਤਾ ਧਾਰਨੀ ਇਹ ਨਮਾਜ਼ ਪੜ੍ਹ।* ਦਸ ਦਰਵਾਜ਼ਿਆਂ ਵਾਲੀ ਜੋ ਦੇਹ ਹੈ ਏਹੇ ਇਕ ਮਸੀਤ ਨਿਸਚੇ ਕਰ।** ਦਸ ਇੰਦ੍ਰੀਏ ਹੀ ਦਸ ਦਰਵਾਜ਼ੇ ਹਨ।

---

*+ਇਸ ਪ੍ਰਸੰਗ ਨੂੰ ਦੇਖਣ ਵਾਸਤੇ ਏਸੇ ਕਲਮ ਦਾ ਅਮੀਰ ਭੰਡਾਰ ਗ੍ਰੰਥ ਜਪੁ ਜੀ ਸਾਹਿਬ ਪੌੜੀ ੧੫ ਤੁਕ ''ਮੰਨੈ ਤਰੈ ਤਾਰੇ ਗੁਰੁ ਸਿਖ॥''*

**ਖੁਦਾਇ ਏਕੁ ਬੁਝਿ ਦੇਵਹੁ ਬਾਂਗਾਂ ਬੁਰਗੂ ਬਰਖੁਰਦਾਰ ਖਰਾ॥ ੧੦॥ (ਪੰਨਾ ੧੦੮੪)*

***ਦੇਹ ਮਸੀਤਿ ਮਨੁ ਮਉਲਾਣਾ ਕਲਮ ਖੁਦਾਈ ਪਾਕੁ ਖਰਾ॥ ੨॥ (ਪੰਨਾ ੧੦੮੩)*

## ਮਿਸਿਮਿਲਿ ਤਾਮਸੁ ਭਰਮੁ ਕਦੂਰੀ ॥ ਭਾਖਿ ਲੇ ਪੰਚੈ ਹੋਇ ਸਬੂਰੀ ॥ ੨ ॥

ਤਾਮਸੁ= ਤਮੋ ਗੁਣ ਰੂਪੀ ਬੱਕਰੇ ਨੂੰ ਮਿਸਿਮਿਲਿ= ਹਲਾਲ ਕਰ ਅਤੇ ਭਰਮ ਦਾ ਜਿਹੜਾ ਕਦੂਰੀ= ਕੱਟਣਾ ਹੈ ਏਹੋ ਹਲਾਲ ਦਾ ਕਦੂਰੀ= ਖਾਣਾ ਕਰ। *ਵਾ :-* ਉਪਰ ਕਦੂਰੀ= ਰੁਮਾਲ ਪਾਉਣਾ ਕਰ* ਪੰਜਾਂ ਕਾਮ ਆਦਿਕਾਂ ਨੂੰ ਖਾ ਲਓ, ਭਾਵ ਨਾਸ ਕਰ ਦਿਓ ਤਾਂ ਸਬੂਰੀ= ਸੰਤੋਖ ਹੋਵੇਗਾ ॥ ੨ ॥

## ਹਿੰਦੂ ਤੁਰਕ ਕਾ ਸਾਹਿਬੁ ਏਕ ॥ ਕਹ ਕਰੈ ਮੁਲਾਂ ਕਹ ਕਰੈ ਸੇਖ ॥ ੩ ॥

ਹਿੰਦੂਆਂ ਅਤੇ ਤੁਰਕਾਂ ਦਾ ਮਾਲਕ ਇਕੋ ਹੀ ਪਰਮਾਤਮਾ ਹੈ। ਮੁੱਲਾਂ ਆਪਣੇ ਆਪ ਕੀ ਕਰ ਸਕਦਾ ਹੈ ਅਤੇ ਸ਼ੇਖ ਕੀ ਕਰ ਸਕਦਾ ਹੈ?**

## ਕਹਿ ਕਬੀਰ ਹਉ ਭਇਆ ਦਿਵਾਨਾ ॥

ਕਬੀਰ ਜੀ ਕਹਿੰਦੇ ਹਨ— ਮੈਂ ਤੁਹਾਡੇ ਦੀਨ ਦੇ ਸਭ ਝਗੜੇ ਛੱਡ ਕੇ ਪਰਮਾਤਮਾ ਦੀ ਭਗਤੀ ਕਰਨ ਵਿਚ ਦਿਵਾਨਾ= ਮਸਤਾਨਾ ਹੋ ਰਿਹਾ ਹਾਂ।

## ਮੁਸਿ ਮੁਸਿ ਮਨੂਆ ਸਹਜਿ ਸਮਾਨਾ ॥ ੪ ॥ ੪ ॥

ਮੁਸਿ ਮੁਸਿ= ਹੌਲੀ-ਹੌਲੀ ਮੇਰਾ ਮਨ ਸਹਜ ਪਦ ਵਿਚ ਸਮਾ ਗਿਆ ਹੈ। *ਵਾ :-* ਪਦਾਰਥਾਂ ਵਲੋਂ ਮੁਸਿ ਮੁਸਿ= ਰੋਕ-ਰੋਕ ਕੇ ਮਨ ਨੂੰ, ਸਹਜ ਪਦ ਵਿਚ ਸਮਾਇਆ ਹੈ ॥ ੪ ॥ ੪ ॥

**ਉਥਾਨਕਾ**- ਜਿਸ ਵੇਲੇ ਕਬੀਰ ਜੀ ਨੇ ਦੋਹਾਂ ਮਜ਼੍ਹਬਾਂ ਨੂੰ ਰੱਦ ਕਰ ਦਿੱਤਾ ਤਾਂ ਸਭਾ ਵਿਚ ਬੈਠੇ ਬ੍ਰਾਹਮਣਾਂ ਨੇ ਕਿਹਾ—''ਤੂੰ ਬੜਾ ਵਿਗੜਿਆ ਹੋਇਆ ਹੈਂ!''

ਕਬੀਰ ਜੀ ਨੇ ਕਿਹਾ-''ਕਿਥਾਈਂ ਵਿਗੜੇ ਹੋਏ ਵੀ ਚੰਗੇ ਹੁੰਦੇ ਹਨ।'' ਜਿਵੇਂ-

## ਗੰਗਾ ਕੈ ਸੰਗਿ ਸਲਿਤਾ ਬਿਗਰੀ ॥ ਸੋ ਸਲਿਤਾ ਗੰਗਾ ਹੋਇ ਨਿਬਰੀ ॥ ੧ ॥

ਜਿਹੜੀ ਸਲਿਤਾ=ਨਦੀ ਗੰਗਾ ਦੇ ਨਾਲ ਵਿਗੜੀ ਹੈ, ਭਾਵ ਆਪਣੇ ਅਸਥਾਨ ਨੂੰ ਛੱਡ ਕੇ ਗੰਗਾ ਦੇ ਪ੍ਰਵਾਹ ਨਾਲ ਆ ਮਿਲੀ ਹੈ। ਉਹ ਸਲਿਤਾ= ਨਦੀ ਗੰਗਾ ਦਾ ਰੂਪ ਹੀ ਹੋ ਨਿਬੜਦੀ ਹੈ ॥ ੧ ॥

*ਜਿਉ ਮੀਹਿ ਵੁਠੈ, ਗਲੀਆ ਨਾਲਿਆ ਟੋਭਿਆ ਕਾ ਜਲੁ*
*ਜਾਇ ਪਵੈ ਵਿਚਿ ਸੁਰਸਰੀ ਸੁਰਸਰੀ ਮਿਲਤ ਪਵਿਤ੍ਰੁ ਪਾਵਨੁ ਹੋਇ ਜਾਵੈ ॥* (ਪੰਨਾ ੮੫੫)

## ਬਿਗਰਿਓ ਕਬੀਰਾ ਰਾਮ ਦੁਹਾਈ ॥

ਕਬੀਰ ਜੀ ਕਹਿੰਦੇ ਹਨ— ਰਾਮ ਦੀ ਦੁਹਾਈ= ਸਹੁੰ ਹੈ ਜੇ ਮੈਂ ਝੂਠ ਬੋਲਾਂ, ਠੀਕ ਮੈਂ ਵਿਗੜ ਗਿਆ ਹਾਂ।

## ਸਾਚੁ ਭਇਓ ਅਨ ਕਤਹਿ ਨ ਜਾਈ ॥ ੧ ॥ ਰਹਾਉ ॥

ਸਤਸੰਗ ਨਾਲ ਮਿਲ ਕੇ (ਮੈਂ) ਸੱਚੇ ਦਾ ਰੂਪ ਹੀ ਹੋ ਗਿਆ ਹਾਂ, ਹੁਣ ਮੈਂ ਅਨ= ਹੋਰ ਕਿਸੇ ਦੇਵੀ ਦੇਵਤੇ ਵੱਲ ਨਹੀਂ ਜਾਂਦਾ ॥ ੧ ॥ ਰਹਾਉ ॥

---

**ਕਦੂਰੀ ਸ਼ਬਦ ਦੇ ਤਿੰਨ ਅਰਥ ਹਨ: ਕੱਟਣਾ, ਖਾਣਾ, ਰੁਮਾਲ ਪਾਉਣਾ।*

***ਮਸੀਤ ਵਿਚ ਲੜਕਿਆਂ ਦੇ ਪੜ੍ਹਾਉਣ ਵਾਲੇ ਨੂੰ ਮੁੱਲਾਂ ਆਖਦੇ ਹਨ ਅਤੇ ਸ਼ੇਖ ਮੁਸਲਮਾਨਾਂ ਵਿਚੋਂ ਵੱਡੀ ਕੌਮ ਦਾ ਨਾਂ ਹੈ, ਜਿਵੇਂ ਹਿੰਦੂਆਂ 'ਚੋਂ ਬ੍ਰਾਹਮਣ ਵੱਡੇ ਹਨ।*

**ਚੰਦਨ ਕੈ ਸੰਗਿ ਤਰਵਰੁ ਬਿਗਰਿਓ ॥**
**ਸੋ ਤਰਵਰੁ ਚੰਦਨੁ ਹੋਇ ਨਿਬਰਿਓ ॥ ੨ ॥**

ਚੰਦਨ ਦੇ ਨਾਲ ਮਿਲ ਕੇ ਜੋ ਬ੍ਰਿਛ ਵਿਗੜਿਆ ਹੈ। ਉਹ ਬ੍ਰਿਛ ਚੰਦਨ ਦਾ ਰੂਪ ਹੀ ਨਿਬਰਿਓ= ਪ੍ਰਾਪਤ ਹੋਇਆ ॥ ੨ ॥

*ਯਥਾ:- ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ ॥*
*ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ ॥ ੧੧ ॥ (ਪੰਨਾ ੧੩੬੫)*

**ਪਾਰਸ ਕੈ ਸੰਗਿ ਤਾਂਬਾ ਬਿਗਰਿਓ ॥ ਸੋ ਤਾਂਬਾ ਕੰਚਨੁ ਹੋਇ ਨਿਬਰਿਓ ॥ ੩ ॥**

ਪਾਰਸ ਦੇ ਨਾਲ ਲੱਗ ਕੇ ਜੋ ਤਾਂਬਾ ਵਿਗੜਿਆ ਹੈ। ਉਹ ਤਾਂਬਾ ਸੋਨੇ ਦਾ ਰੂਪ ਹੀ ਨਿਬਰਿਓ= ਪ੍ਰਾਪਤ ਹੋਇਆ ਹੈ ॥ ੩ ॥

*ਯਥਾ:- ਕਬੀਰ ਪਾਰਸ ਚੰਦਨੈ ਤਿਨ੍ ਹੈ ਏਕ ਸੁਗੰਧ ॥*
*ਤਿਹ ਮਿਲਿ ਤੇਊ ਊਤਮ ਭਏ ਲੋਹ ਕਾਠ ਨਿਰਗੰਧ ॥੭੭॥*
*(ਪੰਨਾ ੧੩੬੮)*

**ਸੰਤਨ ਸੰਗਿ ਕਬੀਰਾ ਬਿਗਰਿਓ ॥**
**ਸੋ ਕਬੀਰੁ ਰਾਮੈ ਹੋਇ ਨਿਬਰਿਓ ॥ ੪ ॥ ੫ ॥**

(ਏਸੇ ਤਰ੍ਹਾਂ) ਸੰਤਾਂ ਨਾਲ ਮਿਲ ਕੇ (ਮੈਂ) ਕਬੀਰ ਵਿਗੜ ਗਿਆ (ਹਾਂ), ਪਰੰਤੂ ਉਹ ਕਬੀਰ ਰਾਮ ਰੂਪ ਹੋ ਕੇ ਨਿਬਰਿਓ= ਪ੍ਰਾਪਤ ਹੋਇਆ ਹੈ ਇਸ ਕਰ ਕੇ ਮੇਰਾ ਤੇ ਰਾਮ ਦਾ ਹੁਣ ਕੋਈ ਭੇਦ ਨਹੀਂ ਹੈ ॥ ੪ ॥ ੫ ॥

*ਰਾਮ ਕਬੀਰੈ ਭੇਦੁ ਨ ਭਾਈ ॥ ੧੫ ॥ (ਭਾਈ ਗੁਰਦਾਸ ਜੀ, ਵਾਰ ੧੦)*

**ਉਥਾਨਕਾ-** ਸਭਾ ਵਿਚ ਬੈਠੇ ਬ੍ਰਾਹਮਣਾਂ ਨੇ ਕਿਹਾ- 'ਨਾਮ ਤਾਂ ਮਿਲਦਾ ਹੈ ਜੇ ਭਗਤਾਂ ਵਾਲਾ ਭੇਖ ਬਣਾਵੇਂ, ਮੱਥੇ ਤੇ ਤਿਲਕ ਹੱਥ ਵਿਚ ਮਾਲਾ ਫੜੇਂ।'

ਇਹ ਗੱਲ ਸੁਣ ਕੇ ਕਬੀਰ ਜੀ ਪਖੰਡ ਦੀ ਨਿਖੇਧੀ ਕਰਦੇ ਹਨ-

**ਮਾਥੇ ਤਿਲਕੁ ਹਥਿ ਮਾਲਾ ਬਾਨਾਂ ॥ ਲੋਗਨ ਰਾਮੁ ਖਿਲਉਨਾ ਜਾਨਾਂ ॥ ੧ ॥**

ਮੱਥੇ 'ਤੇ ਤਿਲਕ, ਹੱਥ ਵਿਚ ਮਾਲਾ ਇਸ ਤਰ੍ਹਾਂ ਦਾ ਭੇਖ ਬਾਨਾਂ= ਬਣਾ ਕੇ, ਲੋਕਾਂ ਨੇ ਰਾਮ ਨੂੰ ਖਿਲਉਨਾ= ਬਾਲਕਾ ਜਾਣਿਆਂ ਹੈ। ਜਿਸ ਤਰ੍ਹਾਂ ਬੱਚੇ ਨੂੰ ਮਾਮੂਲੀ ਚੀਜ਼ ਦੇ ਕੇ ਪਰਚਾਅ ਲਈਦਾ ਹੈ, ਇਸੇ ਤਰ੍ਹਾਂ ਟਿੱਕੇ ਲਾ ਕੇ, ਹੱਥਾਂ ਵਿਚ ਮਾਲਾ ਫੜ ਕੇ, ਰਾਮ ਨੂੰ ਠੱਗ ਲਵਾਂਗੇ, ਪਰ ਅਜਿਹੇ ਲੋਕਾਂ ਨੂੰ ਰਾਮ ਨੇ ਖਿਲਉਨਾ= ਮੂਰਖ ਸਮਝਿਆ ਹੈ।

*ਯਥਾ:- ਅਕਲ ਕਲਾ ਨਹ ਪਾਈਐ ਪ੍ਰਭੁ ਅਲਖ ਅਲੇਖੰ ॥*
*ਖਟੁ ਦਰਸਨ ਭ੍ਰਮਤੇ ਫਿਰਹਿ ਨਹ ਮਿਲੀਐ ਭੇਖੰ ॥*
*ਵਰਤ ਕਰਹਿ ਚੰਦ੍ਰਾਇਣਾ ਸੇ ਕਿਤੈ ਨ ਲੇਖੰ ॥*
*ਬੇਦ ਪੜਹਿ ਸੰਪੂਰਨਾ ਤਤੁ ਸਾਰ ਨ ਪੇਖੰ ॥*
*ਤਿਲਕੁ ਕਢਹਿ ਇਸਨਾਨੁ ਕਰਿ ਅੰਤਰਿ ਕਾਲੇਖੰ ॥*
*ਭੇਖੀ ਪ੍ਰਭੂ ਨ ਲਭਈ ਵਿਣੁ ਸਚੀ ਸਿਖੰ ॥ (ਪੰਨਾ ੧੦੯੯)*

ਤਥਾ :-*ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ॥* (ਪੰਨਾ ੪੭੬)

ਬ੍ਰਾਹਮਣ ਨੇ ਕਿਹਾ— ਤੂੰ ਤਾਂ ਬਉਰਾ ਹੈਂ!'' ਕਬੀਰ ਜੀ ਆਖਦੇ ਹਨ-

**ਜਉ ਹਉ ਬਉਰਾ ਤਉ ਰਾਮ ਤੋਰਾ॥**

ਹੇ ਵਾਹਿਗੁਰੂ ! ਜੇਕਰ ਮੈਂ ਬਉਰਾ ਹਾਂ, ਤਾਂ ਵੀ ਤੇਰਾ ਹੀ ਹਾਂ? ਜਿਸ ਤਰ੍ਹਾਂ ਪ੍ਰੱਤਖ ਬਾਦਸ਼ਾਹ ਦੇ ਰਾਜ ਦਰਬਾਰਾਂ ਵਿਚ ਬਉਰੇ ਹੁੰਦੇ ਹਨ, ਤਿਵੇਂ ਮੈਂ ਆਪ ਜੀ ਦੇ ਦਰਬਾਰ ਵਿਚ ਬਉਰਾ ਹਾਂ, *ਵਾ :-* ਜੇ ਮੈਂ ਬਉਰਾ ਹਾਂ ਤਾਂ ਵੀ ਹੇ ਰਾਮ ! ਮੈਂ ਤੇਰਾ= ਆਪ ਜੀ ਦਾ ਦਾਸ ਹਾਂ।

**ਲੋਗੁ ਮਰਮੁ ਕਹ ਜਾਨੈ ਮੋਰਾ॥ ੧॥ ਰਹਾਉ॥**

ਲੋਕ ਵਿਚਾਰੇ ਮੇਰਾ ਭੇਦ ਕੀ ਜਾਣ ਸਕਦੇ ਹਨ? ਇਹ ਦੁਨੀਆਂ ਦੇ ਲੋਕ ਤਾਂ ਚਾਹੁੰਦੇ ਹਨ ਕਿ ਇਸ ਦੀ ਪ੍ਰੀਤੀ ਰਾਮ ਨਾਲੋਂ ਟੁੱਟ ਜਾਏ ਪਰ ਮੇਰੇ ਨਿਸਚੇ ਮੁਤਾਬਿਕ ਨਹੀਂ ਟੁੱਟ ਸਕਦੀ।

*ਕਬੀਰ ਲਾਗੀ ਪ੍ਰੀਤਿ ਸੁਜਾਨ ਸਿਉ ਬਰਜੈ ਲੋਗੁ ਅਜਾਨੁ॥*
*ਤਾ ਸਿਉ ਟੂਟੀ ਕਿਉ ਬਨੈ ਜਾ ਕੇ ਜੀਅ ਪਰਾਨ॥ ੨੧੭॥* (ਪੰਨਾ ੧੩੭੬)

ਬ੍ਰਾਹਮਣ ਨੇ ਕਿਹਾ-''ਤੁਲਸੀ ਦੇ ਪੱਤੇ ਲੈ ਕੇ ਤੈਨੂੰ ਠਾਕੁਰਾਂ ਦੀ ਪੂਜਾ ਜ਼ਰੂਰ ਕਰਨੀ ਚਾਹੀਦੀ ਹੈ!'' ਅੱਗੋਂ ਕਬੀਰ ਜੀ ਉੱਤਰ ਦਿੰਦੇ ਹਨ-

**ਤੋਰਉ ਨ ਪਾਤੀ ਪੂਜਉ ਨ ਦੇਵਾ॥**
**ਰਾਮ ਭਗਤਿ ਬਿਨੁ ਨਿਹਫਲ ਸੇਵਾ॥ ੨॥**

(ਤੁਲਸੀ ਦੇ) ਪਾਤੀ= ਪੱਤਿਆਂ ਨੂੰ ਮੈਂ ਨਹੀਂ ਤੋੜਦਾ, ਨਾ ਹੀ ਠਾਕੁਰਾਂ ਦੀ ਪੂਜਾ ਕਰਦਾ ਹਾਂ, ਕਿਉਂਕਿ ਵਾਹਿਗੁਰੂ ਦੀ ਭਗਤੀ ਤੋਂ ਬਿਨਾਂ ਹੋਰ ਸਭ ਸੇਵਾ ਬਿਅਰਥ ਹੈ॥ ੨॥

*ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ॥*
*ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ॥ ੧॥* (ਪੰਨਾ ੪੭੯)
*ਭਰਮਿ ਭੂਲੇ ਅਗਿਆਨੀ ਅੰਧੁਲੇ ਭ੍ਰਮਿ ਭ੍ਰਮਿ ਫੂਲ ਤੋਰਾਵੈ॥*
*ਨਿਰਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ ਘਾਲ ਗਵਾਵੈ॥ ੩॥* (ਪੰਨਾ ੧੨੬੪)

*ਪ੍ਰਸ਼ਨ-* ''ਤੂੰ ਸਾਰਾ ਦਿਨ ਕੀ ਕੰਮ ਕਰਦਾ ਰਹਿੰਦਾ ਹੈਂ?'' ਉੱਤਰ-

**ਸਤਿਗੁਰੁ ਪੂਜਉ ਸਦਾ ਸਦਾ ਮਨਾਵਉ॥**
**ਐਸੀ ਸੇਵ ਦਰਗਹ ਸੁਖੁ ਪਾਵਉ॥ ੩॥**

ਪੂਜਣ ਜੋਗ ਸਤਿਗੁਰਾਂ ਨੂੰ ਸਦਾ ਸਦਾ= ਨਿਤਾਪ੍ਰਤੀ ਮਨਾਉਂਦਾ ਹਾਂ ਭਾਵ ਪੂਜਦਾ ਹਾਂ।

*ਵਾ :-* ਹਰ ਵਕਤ ਸਤਿਗੁਰਾਂ ਨੂੰ ਪੂਜਦਾ ਹਾਂ ਅਤੇ ਹਮੇਸ਼ਾਂ ਹੀ ਵਾਹਿਗੁਰੂ ਨੂੰ ਮਨਾਉਂਦਾ ਹਾਂ। ਇਸ ਤਰ੍ਹਾਂ ਦੀ ਸੇਵਾ ਕਰਨ ਨਾਲ ਸੰਸਾਰ-ਦਰਗਾਹ ਵਿਚ ਸੁਖ ਪਾਉਂਦਾ ਹਾਂ। *ਵਾ :-* ਪਰਲੋਕ ਦਰਗਾਹ ਵਿਚ ਸੁਖ ਪਾਵਾਂਗਾ॥ ੩॥

*ਜੋ ਗੁਰ ਕਉ ਜਨੁ ਪੂਜੇ ਸੇਵੇ ਸੋ ਜਨੁ ਮੇਰੇ ਹਰਿ ਪ੍ਰਭ ਭਾਵੈ॥*
*ਹਰਿ ਕੀ ਸੇਵਾ ਸਤਿਗੁਰੁ ਪੂਜਹੁ ਕਰਿ ਕਿਰਪਾ ਆਪਿ ਤਰਾਵੈ॥ ੨॥*

*(ਮਲਾਰ ਮ: ੪, ਪੰਨਾ ੧੨੬੪)*

## ਲੋਗੁ ਕਹੈ ਕਬੀਰੁ ਬਉਰਾਨਾ॥
## ਕਬੀਰ ਕਾ ਮਰਮੁ ਰਾਮ ਪਹਿਚਾਨਾਂ॥ ੪ ॥ ੬ ॥

ਸੰਸਾਰੀ ਲੋਕ ਕਹਿੰਦੇ ਹਨ— ਕਬੀਰ ਬਉਰਾਨਾ= ਝੱਲਾ (ਹੋ ਗਿਆ) ਹੈ। ਪਰੰਤੂ ਕਬੀਰ ਜੀ ਦਾ ਮਰਮੁ= ਭੇਦ ਵਾਹਿਗੁਰੂ ਨੇ ਜਾਣਨਾ ਕੀਤਾ ਹੈ।

**ਉਥਾਨਕਾ**-ਜਿਸ ਵੇਲੇ ਤਾਣੀ ਦੇ ਤਣਨ ਬੁਣਨ ਦਾ ਕੰਮ ਕਬੀਰ ਜੀ ਛੱਡ ਬੈਠੇ ਤਾਂ ਲੋਕਾਂ ਆਖਿਆ— "ਭਗਤ ਜੀ ! ਹੁਣ ਆਪ ਜੀ ਨੇ ਹਰ ਇਕ ਨਾਲ ਝਗੜੇ ਕਰਨੇ ਹੀ ਸ਼ੁਰੂ ਕਰ ਦਿੱਤੇ ਹਨ?" ਤਾਂ ਕਬੀਰ ਜੀ ਨੇ ਉੱਤਰ ਦਿੱਤਾ—

*ਹਮਰਾ ਝਗਰਾ ਰਹਾ ਨ ਕੋਊ॥ ਪੰਡਿਤ ਮੁਲਾਂ ਛਾਡੇ ਦੋਊ॥ ੧॥ ਰਹਾਉ॥*

ਸਾਡਾ ਤਾਂ ਕੋਈ ਝਗੜਾ ਨਹੀਂ ਰਿਹਾ। ਕਿਉਂਕਿ— ਝਗੜੇ ਕਰਨ ਵਾਲੇ ਤਾਂ ਪੰਡਿਤ ਜਾਂ ਮੁੱਲਾਂ ਲੋਕ ਹੀ ਹਨ, ਉਹ ਮੈਂ ਇਨ੍ਹਾਂ ਦੋਨਾਂ ਦਾ ਸੰਗ ਕਰਨਾ ਛੱਡ ਦਿੱਤਾ ਹੈ।

## ਉਲਟਿ ਜਾਤਿ ਕੁਲ ਦੋਊ ਬਿਸਾਰੀ॥
## ਸੁੰਨ ਸਹਜ ਮਹਿ ਬੁਨਤ ਹਮਾਰੀ॥ ੧ ॥

ਸੰਸਾਰ ਵਲੋਂ ਬਿਰਤੀ ਉਲਟਾ ਕੇ ਜ਼ਾਤੀ ਅਤੇ ਕੁਲ ਦੋਹਾਂ ਦੀ ਹੰਗਤਾ ਭੁਲਾ ਦਿਤੀ ਹੈ। ਸੁੰਨਿ= ਅਫੁਰ ਪਰਮਾਤਮਾ ਦੀ ਪ੍ਰਾਪਤੀ ਕਰਨ ਵਾਲਾ ਜੋ ਸਹਜ= ਬ੍ਰਹਮ ਗਿਆਨ ਹੈ, ਉਸ ਬ੍ਰਹਮ ਗਿਆਨ ਰੂਪੀ ਬਸਤ੍ਰ ਦੀ ਬੁਨਤ ਮੇਰੇ ਹਿਰਦੇ ਰੂਪੀ ਘਰ ਵਿਚ ਹੋ ਰਹੀ ਹੈ। ਬਿਬੇਕ ਰੂਪੀ ਤਾਣੇ, ਸ੍ਰਵਨ ਮੰਨਣ, ਨਿਧਿਆਸਨ ਰੂਪੀ ਪੇਟੇ, ਗੁਰ-ਉਪਦੇਸ਼ ਰੂਪੀ ਨਾਲੀ ਦੁਆਰਾ।

*ਅਥਵਾ :*— ਸੁਤੇ ਹੀ ਅਫੁਰ ਪਰਮਾਤਮਾ ਵਿਚ ਮੇਰੀ ਬੁਨਤ= ਬਿਰਤੀ ਲੱਗ ਰਹੀ ਹੈ॥ ੧੦॥

## ਹਮਰਾ ਝਗਰਾ ਰਹਾ ਨ ਕੋਊ॥
## ਪੰਡਿਤ ਮੁਲਾਂ ਛਾਡੇ ਦੋਊ॥ ੧ ॥ ਰਹਾਉ ॥

੧- ਹੁਣ ਸਾਡਾ ਕੋਈ ਝਗੜਾ ਨਹੀਂ ਰਿਹਾ। ਕਿਉਂਕਿ ਪੰਡਿਤ ਤੇ ਮੁੱਲਾਂ ਇਨ੍ਹਾਂ ਦੋਨਾਂ ਦਾ ਸੰਗ ਕਰਨਾ ਮੈਂ ਛੱਡ ਦਿੱਤਾ ਹੈ।

੨- ਪੰਡਿਤਾਂ ਦਾ ਮਾਰਗ ਜੋ ਕਰਮ-ਕਾਂਡ ਹੈ ਅਤੇ ਮੁੱਲਾਂ ਦਾ ਮਾਰਗ ਜੋ ਸ਼ਗ੍ਹਾ ਦਾ ਹੈ, ਇਨ੍ਹਾਂ ਦੋਨਾਂ ਰਸਤਿਆਂ ਨੂੰ ਛੱਡ ਦਿੱਤਾ ਹੈ॥ ੧॥

*ਵਰਤ ਨ ਰਹਉ ਨ ਮਹ ਰਮਦਾਨਾ॥ ਤਿਸੁ ਸੇਵੀ ਜੋ ਰਖੈ ਨਿਦਾਨਾ॥ ੧॥*
*ਏਕੁ ਗੁਸਾਈ ਅਲਹੁ ਮੇਰਾ॥ ਹਿੰਦੂ ਤੁਰਕ ਦੁਹਾਂ ਨੇਬੇਰਾ॥ ੧॥ ਰਹਾਉ॥*
*ਹਜ ਕਾਬੈ ਜਾਉ ਨ ਤੀਰਥ ਪੂਜਾ॥ ਏਕੋ ਸੇਵੀ ਅਵਰੁ ਨ ਦੂਜਾ॥ ੨॥*
*ਪੂਜਾ ਕਰਉ ਨ ਨਿਵਾਜ ਗੁਜਾਰਉ॥ ਏਕ ਨਿਰੰਕਾਰ ਲੇ ਰਿਦੈ ਨਮਸਕਾਰਉ॥ ੩॥*
*ਨਾ ਹਮ ਹਿੰਦੂ ਨ ਮੁਸਲਮਾਨ॥ ਅਲਹ ਰਾਮ ਕੇ ਪਿੰਡੁ ਪਰਾਨ॥ ੪॥*
*ਕਹੁ ਕਬੀਰ ਇਹੁ ਕੀਆ ਵਖਾਨਾ॥ ਗੁਰ ਪੀਰ ਮਿਲਿ ਖੁਦਿ ਖਸਮੁ ਪਛਾਨਾ॥ ੫॥ ੩॥*

(ਭੈਰਉ ਮ: ੫, ਪੰਨਾ ੧੧੩੬)

[ਪੰਨਾ ੧੧੫੯]

**ਬੁਨਿ ਬੁਨਿ ਆਪ ਆਪੁ ਪਹਿਰਾਵਉ ॥**

**ਜਹ ਨਹੀ ਆਪੁ ਤਹਾ ਹੋਇ ਗਾਵਉ ॥ ੨ ॥**

ਬਿਬੇਕ ਰੂਪ ਤਾਣੇ ਅਤੇ ਸ੍ਰਵਨ, ਮੰਨਨ, ਨਿਧਿਆਸਨ ਰੂਪ ਪੇਟੇ ਕਰ ਕੇ ਤੇ ਗੁਰ-ਉਪਦੇਸ਼ ਨਾਲੀ ਦੁਆਰਾ ਬ੍ਰਹਮ ਗਿਆਨ ਰੂਪੀ ਬਸਤ੍ਰ ਉਣ-ਉਣ ਕੇ ਆਪਣੇ ਆਪ ਨੂੰ ਪਹਿਰਾਉਂਦਾ ਹਾਂ। ਭਾਵ ਆਪਣੇ ਸ੍ਵੈ ਸਰੂਪ ਦਾ ਅਨੰਦ ਲੈਂਦਾ ਹਾਂ। *ਵਾ :-* ਬਿਰਤੀ ਨੂੰ ਬੁਨਿ ਬੁਨਿ= ਲਗਾ ਲਗਾ ਕੇ ਆਪਣੇ ਆਪ ਦੇ ਅਨੰਦ ਲੈਣ ਲਈ ਬ੍ਰਹਮ ਗਿਆਨ ਰੂਪੀ ਬਸਤ੍ਰ ਪਾਉਂਦਾ ਹਾਂ। ਜਿਥੇ ਸਤਿਸੰਗ ਵਿਚ ਆਪੁ= ਹੰਕਾਰ ਨਹੀਂ ਹੈ? ਓਥੇ ਮੈਂ ਟਿਕ ਕੇ ਈਸ਼ਵਰ ਜਸ ਨੂੰ ਗਾਉਂਦਾ ਹਾਂ॥ ੨ ॥

**ਪੰਡਿਤ ਮੁਲਾਂ ਜੋ ਲਿਖਿ ਦੀਆ ॥**

**ਛਾਡਿ ਚਲੇ ਹਮ ਕਛੂ ਨ ਲੀਆ ॥ ੩ ॥**

ਪੰਡਿਤਾਂ ਨੇ ਕਰਮ-ਕਾਂਡ ਅਤੇ ਮੌਲਾਣਿਆਂ ਨੇ ਸ਼ਰ੍ਹਾ ਦਾ ਮਾਰਗ ਜੋ ਲਿਖ ਦਿੱਤਾ ਹੈ- ਉਸ ਵਿੱਚੋਂ ਅਸਾਂ ਕੁਝ ਨਹੀਂ ਲਿਆ, ਉਹਨਾਂ ਦੋਹਾਂ ਦੇ ਖਿਆਲਾਂ ਨੂੰ ਅਸੀਂ ਇਥੇ ਹੀ ਛੱਡ ਚੱਲੇ ਹਾਂ। *ਵਾ :-* ਛੱਡ ਕੇ ਬ੍ਰਹਮ ਗਿਆਨ ਵੱਲ ਚਲੇ ਹਾਂ॥ ੩ ॥

**ਰਿਦੈ ਇਖਲਾਸੁ ਨਿਰਖਿ ਲੇ ਮੀਰਾ ॥**

**ਆਪੁ ਖੋਜਿ ਖੋਜਿ ਮਿਲੇ ਕਬੀਰਾ ॥ ੪ ॥ ੭ ॥**

ਹਿਰਦੇ ਦੇ ਇਖਲਾਸੁ= ਨਿਸ਼ਕਪਟ ਪ੍ਰੇਮ ਨਾਲ ਮੀਰਾ= ਪਾਤਸ਼ਾਹ ਪਰਮੇਸ਼ਰ ਨੂੰ ਨਿਰਖ ਲੇ= ਵੇਖ ਲਿਆ ਹੈ।

ਕਬੀਰ ਜੀ ਕਹਿੰਦੇ ਹਨ— (ਨਾ ਮੈਂ ਅੰਨ-ਮਯ ਕੋਸ਼ ਹਾਂ, ਨਾ ਮੈਂ ਮਨੋ-ਮਯ ਕੋਸ਼ ਹਾਂ, ਨਾ ਮੈਂ ਵਿਗਿਆਨ ਮਯ ਕੋਸ਼ ਹਾਂ, ਨਾ ਮੈਂ ਪ੍ਰਾਣ-ਮਯ ਕੋਸ਼ ਹਾਂ ਅਤੇ ਨਾ ਹੀ ਮੈਂ ਅਨੰਦ-ਮਯ ਕੋਸ਼ ਹਾਂ, ਇਸ ਤਰ੍ਹਾਂ) ਆਪਣੇ ਆਪ ਨੂੰ ਖੋਜ-ਖੋਜ ਕੇ ਪਰਮਾਤਮਾ ਨਾਲ ਮਿਲਿਆ ਹਾਂ॥ ੪ ॥ ੭ ॥

*ਮੈ ਮਨੁ ਤਨੁ ਖੋਜਿ ਖੋਜੇਦਿਆ ਸੋ ਪ੍ਰਭੁ ਲਧਾ ਲੋੜਿ॥ (ਵਾਰ ਗਉੜੀ, ਮਹਲਾ ੪, ਪੰਨਾ ੩੧੩)*

**ਉਥਾਨਕਾ**- ਇਸ ਸ਼ਬਦ ਵਿਚ ਗ਼ਰੀਬਾਂ ਤੇ ਅਮੀਰਾਂ ਦੀ ਦਸ਼ਾ ਕਹਿੰਦੇ ਹਨ-

**ਨਿਰਧਨ ਆਦਰੁ ਕੋਈ ਨ ਦੇਇ ॥**

੧-(ਸੰਸਾਰ ਵਿਚ ਜੋ) ਨਿਰਧਨ= ਧਨ ਤੋਂ ਬਿਨਾਂ ਹੈ, ਉਸ ਪੁਰਸ਼ ਨੂੰ ਕੋਈ ਭੀ ਆਦਰ ਨਹੀਂ ਦੇਂਦਾ।

**ਲਾਖ ਜਤਨ ਕਰੈ ਓਹੁ ਚਿਤਿ ਨ ਧਰੇਇ ॥ ੧ ॥ ਰਹਾਉ ॥**

ਚਾਹੇ ਗਰੀਬ ਆਦਮੀ ਅਮੀਰ ਦੀ ਖੁਸ਼ੀ ਵਾਸਤੇ ਚਿਤ ਵਿਚ ਲੱਖਾਂ ਯਤਨ ਵੀ ਕਰੇ ਤਾਂ ਭੀ ਓਹ ਧਨਾਢ ਆਪਣੇ ਚਿਤ ਵਿਚ ਇਕ ਖਿਆਲ ਵੀ ਨਹੀਂ ਧਰਦਾ॥ ੧ ॥ ਰਹਾਉ ॥

**ਜਉ ਨਿਰਧਨ ਸਰਧਨ ਕੈ ਜਾਇ॥ ਆਗੇ ਬੈਠਾ ਪੀਠਿ ਫਿਰਾਇ॥ ੧॥**

ਜਉ ਨਿਰਧਨੁ= ਜੇ ਕਰ ਗਰੀਬ ਆਦਮੀ ਸਰਧਨ ਕੈ= ਧਨ ਵਾਲੇ ਪਾਸ ਚਲਾ ਵੀ ਜਾਵੇ ਤਾਂ ਅੱਗੇ ਗੱਦੀ 'ਤੇ ਬੈਠਾ ਹੋਇਆ ਧਨ ਵਾਲਾ ਪਿਠ ਮੋੜ ਬੈਠਦਾ ਹੈ ਕਿ ਇਹ ਕੰਗਲਾ ਕੋਈ ਸੁਆਲ ਨਾ ਕਰ ਦੇਵੇ।

**ਜਉ ਸਰਧਨੁ ਨਿਰਧਨ ਕੈ ਜਾਇ॥ ਦੀਆ ਆਦਰੁ ਲੀਆ ਬੁਲਾਇ॥ ੨॥**

ਜੇ ਕਦੇ ਅਮੀਰ ਆਦਮੀ ਗ਼ਰੀਬ ਦੇ ਘਰ ਚਲਿਆ ਜਾਵੇ (ਤਾਂ ਉਹ ਆਪਣੇ ਧੰਨ ਭਾਗ ਸਮਝ ਕੇ) ਮਾਣ ਆਦਰ ਦੇ ਕੇ ਧਨਾਢ ਨੂੰ ਅੱਗੇ ਬੁਲਾ ਲੈਂਦਾ ਹੈ॥ ੨॥

**ਨਿਰਧਨੁ ਸਰਧਨੁ ਦੋਨਉ ਭਾਈ॥ ਪ੍ਰਭ ਕੀ ਕਲਾ ਨ ਮੇਟੀ ਜਾਈ॥ ੩॥**

(ਵਾਸਤਵ ਦ੍ਰਿਸ਼ਟੀ ਨਾਲ ਵਿਚਾਰੀਏ ਤਾਂ ਇਕ ਪਿਤਾ-ਪਰਮਾਤਮਾ ਦੇ ਬਣਾਏ ਹੋਣ ਕਰ ਕੇ) ਗ਼ਰੀਬ ਤੇ ਸਰਧਨੁ= ਧਨ ਵਾਲਾ (ਅਮੀਰ) ਦੋਨੋਂ ਹੀ ਭਰਾ ਹਨ। ਪਰ ਪਰਮਾਤਮਾ ਦੀ ਕਲਾ= ਸ਼ਕਤੀ ਮੇਟੀ= ਹਟਾਈ ਨਹੀਂ ਜਾਂਦੀ (ਜੋ ਉਸ ਨੇ ਕਈ ਗ਼ਰੀਬ ਤੇ ਕਈ ਅਮੀਰ ਕਰਮਾਂ ਅਨੁਸਾਰ ਪੈਦਾ ਕਰ ਦਿਤੇ ਹਨ॥ ੩॥

**ਕਹਿ ਕਬੀਰ ਨਿਰਧਨੁ ਹੈ ਸੋਈ॥ ਜਾ ਕੇ ਹਿਰਦੈ ਨਾਮੁ ਨ ਹੋਈ ॥੪॥੮॥**

ਕਬੀਰ ਜੀ ਕਹਿੰਦੇ ਹਨ—ਮੈਂ ਨਿਸਚੇ ਕਹਿੰਦਾ ਹਾਂ, ਪਰਮੇਸ਼ਰ-ਨਾਮ ਦੇ ਅੱਗੇ ਇਹ ਧਨ ਵੀ ਅਧਨ ਹੈ, ਇਸ ਤੇ ਕੰਗਾਲ ਪੁਰਸ਼ ਓਹੀ ਹੈ।

*ਕਉਨ ਵਡਾ ਮਾਇਆ ਵਡਿਆਈ॥ ਸੋ ਵਡਾ ਜਿਨਿ ਰਾਮ ਲਿਵ ਲਾਈ॥ (ਪੰਨਾ ੧੮੮)*

ਜਿਸ ਦੇ ਹਿਰਦੇ ਵਿਚ ਵਾਹਿਗੁਰੂ ਦਾ ਨਾਮ ਨਹੀਂ ਹੁੰਦਾ-

*ਹਰਿ ਨਾਮ ਬਿਨਾ ਜਗਤੁ ਹੈ ਨਿਰਧਨੁ ਬਿਨੁ ਨਾਵੈ ਤ੍ਰਿਪਤਿ ਨਾਹੀ॥*

*(ਮਾਰੂ ਵਾਰ, ਪੰਨਾ ੧੦੯੧)*

## -ਦੂਜਾ ਅਰਥ-

*ਨਿਰਧਨ ਆਦਰੁ ਕੋਈ ਨ ਦੇਇ॥ ਲਾਖ ਜਤਨ ਕਰੈ ਓਹੁ ਚਿਤਿ ਨ ਧਰੇਇ॥ ੧॥ ਰਹਾਉ॥*

ਨਾਮ-ਹੀਣ ਆਦਮੀ ਆਤਮ-ਧਨ ਵਾਲੇ ਮਹਾਤਮਾ ਦੀ ਪ੍ਰਸੰਨਤਾ ਲਈ ਚਾਹੇ ਲੱਖਾਂ ਕਰੋੜਾਂ ਯਤਨ ਵੀ ਕਰੇ ਤਾਂ ਵੀ ਮਹਾਤਮਾ ਉਸ ਦੀ ਕੋਈ ਗੱਲ ਆਪਣੇ ਚਿਤ ਵਿਚ ਨਹੀਂ ਧਾਰਦੇ।

*ਜਉ ਨਿਰਧਨੁ ਸਰਧਨ ਕੈ ਜਾਇ॥ ਆਗੇ ਬੈਠਾ ਪੀਠਿ ਫਿਰਾਇ॥ ੧॥*

ਜੇ ਨਾਮ-ਹੀਣ ਆਦਮੀ ਆਤਮ-ਧਨ ਵਾਲੇ ਮਹਾਤਮਾ ਪਾਸ ਚਲਾ ਵੀ ਜਾਵੇ। ਤਾਂ- ਅੱਗੇ ਮਹਾਤਮਾ ਬੈਠਾ ਹੋਇਆ ਪਿੱਠ ਫੇਰ ਦਿੰਦਾ ਹੈ। ਦਿਲ ਵਿਚ ਕਹਿੰਦਾ ਹੈ ਇਸ ਵਿਸ਼ਈ ਪਾਮਰ ਨਾਲ ਬੋਲਣ ਕਰ ਕੇ ਕੁਝ ਲਾਭ ਨਹੀਂ।

*ਜਉ ਸਰਧਨੁ ਨਿਰਧਨ ਕੈ ਜਾਇ॥ ਦੀਆ ਆਦਰੁ ਲੀਆ ਬੁਲਾਇ॥ ੨॥*

ਜੇ ਆਤਮ-ਧਨ ਵਾਲਾ (ਧਨਾਢ ਮਹਾਤਮਾ ਨਾਮ-ਹੀਣ) ਕੰਗਾਲ ਦੇ ਘਰ ਚਲਿਆ ਜਾਵੇ ਤਾਂ ਕੰਗਾਲ ਆਦਮੀ ਮਾਣ-ਆਦਰ ਦੇ ਕੇ ਮਹਾਤਮਾ ਨੂੰ ਬੁਲਾ ਲੈਂਦਾ ਹੈ॥ ੨॥

*ਨਿਰਧਨੁ ਸਰਧਨੁ ਦੋਨਉ ਭਾਈ॥ ਪ੍ਰਭ ਕੀ ਕਲਾ ਨ ਮੇਟੀ ਜਾਈ॥ ੩॥*

ਨਾਮ-ਹੀਣ ਨਿਰਧਨ, ਆਤਮ-ਧਨ ਵਾਲੇ ਮਹਾਤਮਾ ਦੋਨੋਂ ਆਪਸ ਵਿਚ ਭਰਾ ਹਨ, ਚੇਤਨ ਦੀ ਅੰਸ਼

ਹੋਣ ਕਰ ਕੇ। ਲੇਕਿਨ ਪ੍ਰਭੂ ਦੀ ਸ਼ਕਤੀ ਹਟਾਈ ਨਹੀਂ ਜਾਂਦੀ, ਉਸ ਨੇ ਆਪ ਹੀ ਕਰਮਾਂ ਅਨੁਸਾਰ ਕਈ ਪਾਪੀ ਤੇ ਕਈ ਪੁੰਨੀ ਬਣਾ ਦਿਤੇ ਹਨ।

***ਕਹਿ ਕਬੀਰ ਨਿਰਧਨੁ ਹੈ ਸੋਈ॥ ਜਾ ਕੇ ਹਿਰਦੈ ਨਾਮੁ ਨ ਹੋਈ॥ ੪॥ ੮॥***

ਕਬੀਰ ਜੀ ਕਹਿੰਦੇ ਹਨ— ਅਸਲ ਵਿਚ ਕੰਗਾਲ ਓਹੀ ਆਦਮੀ ਹੈ। ਜਿਸ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਨਹੀਂ ਹੁੰਦਾ॥ ੪॥ ੮॥

*ੳ) ਧਨਵੰਤਾ ਇਵ ਹੀ ਕਹੈ ਅਵਰੀ ਧਨ ਕਉ ਜਾਉ॥*
*ਨਾਨਕੁ ਨਿਰਧਨੁ ਤਿਤੁ ਦਿਨਿ ਜਿਤੁ ਦਿਨਿ ਵਿਸਰੈ ਨਾਉ॥ (ਮ: ੧, ਪੰਨਾ ੧੨੪੪)*

*ਅ) ਜਿਨ ਕੈ ਪਲੈ ਧਨੁ ਵਸੈ ਤਿਨ ਕਾ ਨਾਉ ਫਕੀਰ॥*
*ਜਿਨ੍ ਕੈ ਹਿਰਦੈ ਤੂ ਵਸਹਿ ਤੇ ਨਰ ਗੁਣੀ ਗਹੀਰ॥ ੧॥ (ਪੰਨਾ ੧੨੮੭)*

**ਉਥਾਨਕਾ-** ਜਗਿਆਸੂ ਨੇ ਬੇਨਤੀ ਕੀਤੀ ਕਿ ਮਨੁੱਖਾ ਦੇਹ ਪਾਈ ਹੋਈ ਸਫਲ ਕਿਵੇਂ ਹੋਵੇ? *ਉੱਤਰ-*

## ਗੁਰ ਸੇਵਾ ਤੇ ਭਗਤਿ ਕਮਾਈ॥ ਤਬ ਇਹ ਮਾਨਸ ਦੇਹੀ ਪਾਈ॥

ਪੂਰਨ ਗੁਰਾਂ ਦੀ ਸੇਵਾ- ਕਰੇ ਅਤੇ ਵਾਹਿਗੁਰੂ ਦੀ ਭਗਤੀ ਕਮਾਵੇ। ਤਦ ਇਹ ਮਨੁੱਖਾ ਦੇਹ ਪਾਈ ਹੋਈ ਸਫਲ ਹੁੰਦੀ ਹੈ।

*ਪ੍ਰਸ਼ਨ-* ਮਨੁਖਾ ਦੇਹ ਪ੍ਰਾਪਤ ਕਿਵੇਂ ਹੁੰਦੀ ਹੈ? *ਉੱਤਰ-* ਪਹਿਲੇ ਕਿਸੇ ਜਨਮ ਵਿਚ ਗੁਰਾਂ ਦੀ ਸੇਵਾ ਅਤੇ ਪਰਮਾਤਮਾ ਦੀ ਭਗਤੀ ਕਮਾਈ ਹੋਵੇ ਤਦ ਇਹ ਮਨੁੱਖਾ ਦੇਹ ਪ੍ਰਾਪਤ ਹੁੰਦੀ ਹੈ?

ਪਹਿਲਾ ਜਨਮ ਚਾਹੇ ਘੋੜੇ ਦਾ ਹੋਵੇ, ਚਾਹੇ ਹਾਥੀ ਦਾ, ਚਾਹੇ ਬਾਜ਼ ਦਾ ਹੋਵੇ, ਚਾਹੇ ਕੁੱਤੇ ਦਾ, ਸੇਵਾ ਦੀ ਜ਼ਰੂਰਤ ਹੈ ਚਾਹੇ ਕਿਸੇ ਜੂਨ ਵਿਚ ਸੇਵਾ ਕਰ ਲਵੇ।

ਜਿਵੇਂ ਕਈ ਘੋੜਿਆਂ ਨੂੰ ਸਾਹਿਬਾਂ ਦੀ ਤੇ ਮਹਾਂ ਪੁਰਸ਼ਾਂ ਦੀ ਸੇਵਾ ਕਰਦਿਆਂ ਮਨੁੱਖ ਜਨਮ ਦੀ ਪ੍ਰਾਪਤੀ ਹੋਈ ਹੈ। ਦਿਲਬਾਗ ਤੇ ਗੁਲਬਾਗ ਦੋਹਾਂ ਘੋੜਿਆਂ ਨੇ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸੇਵਾ ਕੀਤੀ ਅਤੇ ਦਲ ਸ਼ਿੰਗਾਰ ਘੋੜੇ ਤੇ ਪ੍ਰਸਾਦੀ ਹਾਥੀ ਨੇ ਅਤਿਅੰਤ ਸੇਵਾ ਕਰ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੀ ਪ੍ਰਸੰਨਤਾ ਲੀਤੀ ਹੈ ਤੇ ਕੁੱਤੀ ਨੇ ਆਗਿਆ ਮੰਨ ਕੇ ਪੰਚਮ ਪਿਤਾ ਗੁਰੂ ਅਰਜਨ ਸਾਹਿਬ ਜੀ ਦੀ ਪ੍ਰਸੰਨਤਾ ਦੁਆਰੇ ਸੱਚ-ਖੰਡ ਦੀ ਪ੍ਰਾਪਤੀ ਕੀਤੀ।

ਇਸ ਤਰ੍ਹਾਂ ਪਹਿਲੇ ਜਨਮ ਵਿਚ ਪੁੰਨ ਕਰਮ ਕਮਾਉਣ ਕਰ ਕੇ ਮਨੁੱਖ ਜਨਮ ਦੀ ਪ੍ਰਾਪਤੀ ਹੁੰਦੀ ਹੈ। ਇਸ ਕਰ ਕੇ ਆਗਿਆ ਮੰਨਣੀ ਹੀ ਸਭ ਤੋਂ ਵੱਡੀ ਭਗਤੀ ਹੈ।

*ੳ) ਪੂਰਬਿ ਜਨਮਿ ਪਰਚੂਨ ਕਮਾਏ ਹਰਿ ਹਰਿ ਹਰਿ ਨਾਮਿ ਪਿਆਰੇ॥*
*(ਨਟ ਮਹਲਾ ੪, ਪੰਨਾ ੯੮੨)*

*ਅ) ਤਿਨ ਕੇ ਤੁਰੇ ਜੀਨ ਖੁਰਗੀਰ ਸਭਿ ਪਵਿਤੁ ਹਹਿ*
*ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ॥ (ਸੋਰਠਿ ਵਾਰ, ਪੰਨਾ ੬੪੮)*

## ਇਸ ਦੇਹੀ ਕਉ ਸਿਮਰਹਿ ਦੇਵ॥

ਇਸ ਮਨੁੱਖਾ ਦੇਹੀ ਨੂੰ ਦੇਵਤੇ ਵੀ ਯਾਦ ਕਰਦੇ ਹਨ, ਕਿ ਸਾਨੂੰ ਮਿਲੇ ਤਾਂ ਅਸੀਂ ਭਜਨ-ਸਿਮਰਨ ਕਰ ਕੇ ਕੈਵਲ ਮੁਕਤੀ ਨੂੰ ਪ੍ਰਾਪਤ ਹੋਈਏ। ਕਿਉਂਕਿ ਦੇਵਤਿਆਂ ਨੂੰ ਕਰਮਾਂ ਦਾ ਫਲ ਨਹੀਂ ਹੁੰਦਾ, ਪੁੰਨ ਖਤਮ ਹੋ

ਜਾਣ ਤੋਂ ਬਾਅਦ ਫਿਰ ਧੱਕੇ ਜਾਂਦੇ ਹਨ।

ਚੁਰਾਸੀ ਲੱਖ ਜੂਨ 'ਚੋਂ ਇਸ ਦੇਹੀ ਨੂੰ ਹੀ ਉੱਚ ਪਦਵੀ ਗੁਰੂ ਅਰਜਨ ਸਾਹਿਬ ਜੀ ਨੇ ਦਿੱਤੀ ਹੈ:

*ੳ) ਅਵਰ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ॥*

*(ਮਹਲਾ ੫, ਪੰਨਾ ੩੭੪)*

*ਅ) ਲਖ ਚਉਰਾਸੀਹ ਜੋਨਿ ਸਬਾਈ॥ ਮਾਨਸ ਕਉ ਪ੍ਰਭਿ ਦੀਈ ਵਡਿਆਈ॥''*

*(ਮ: ੫, ਪੰਨਾ ੧੦੭੫)*

ਭਾਈ ਗੁਰਦਾਸ ਜੀ ਲਿਖਦੇ ਹਨ:-

*ੲ) ਚਉਰਾਸੀਹ ਲਖ ਜੋਨਿ ਵਿਚਿ ਉਤਮੁ ਜਨਮੁ ਸੁ ਮਾਣਸਿ ਦੇਹੀ।*
*ਅਖੀ ਵੇਖਣੁ ਕਰਨਿ ਸੁਣਿ ਮੁਖਿ ਸੁਭਿ ਬੋਲਣਿ ਬਚਨ ਸਨੇਹੀ। (ਵਾਰ ੧, ਪੌੜੀ ੩)*

**ਸੋ ਦੇਹੀ ਭਜੁ ਹਰਿ ਕੀ ਸੇਵ॥੧॥**

ਸੋ= ਇਸ ਮਨੁੱਖਾ ਦੇਹੀ ਨੂੰ ਪਾ ਕੇ ਹਰੀ ਦੀ ਸੇਵਾ ਕਰ ਤਾਂ ਇਹ ਮਨੁੱਖਾ ਦੇਹ ਸਫਲ ਹੋਵੇਗੀ॥ ੧॥

**ਭਜਹੁ ਗੋੁਬਿੰਦ ਭੂਲਿ ਮਤ ਜਾਹੁ॥**
**ਮਾਨਸ ਜਨਮ ਕਾ ਏਹੀ ਲਾਹੁ॥੧॥ ਰਹਾਉ॥**

ਪਰਮਾਤਮਾ ਨੂੰ ਜ਼ਰੂਰ ਭਜਹੁ= ਚੇਤੇ ਕਰੋ, ਪਦਾਰਥਾਂ ਵਿਚ ਲੱਗ ਕੇ ਉਸ ਨੂੰ ਮਤਾਂ ਭੁੱਲ ਜਾਣਾ। ਕਿਉਂਕਿ ਮਨੁੱਖਾ ਦੇਹ ਪਾਉਣ ਦਾ ਏਹੀ ਲਾਭ ਹੈ, ਜਿਹੜਾ ਭਜਨ-ਸਿਮਰਨ ਕਰਨਾ ਹੈ॥ ੧॥

**ਜਬ ਲਗੁ ਜਰਾ ਰੋਗੁ ਨਹੀ ਆਇਆ॥**
**ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ॥**

ਜਿੰਨਾ ਚਿਰ ਬ੍ਰਿਧ ਅਵਸਥਾ ਰੂਪੀ ਰੋਗ ਆ ਕੇ ਪ੍ਰਾਪਤ ਨਹੀਂ ਹੋਇਆ ਅਤੇ ਜਿੰਨਾ ਚਿਰ ਕਾਲਿ= ਮੌਤ ਨੇ ਕਾਇਆ= ਦੇਹ ਨਹੀਂ ਗ੍ਰਸੀ= ਪਕੜੀ ਭਾਵ ਜਦ ਤੱਕ ਮੌਤ ਨੇ ਆ ਕੇ ਘੇਰਿਆ ਨਹੀਂ।

**ਜਬ ਲਗੁ ਬਿਕਲ ਭਈ ਨਹੀ ਬਾਨੀ॥**
**ਭਜਿ ਲੇਹਿ ਰੇ ਮਨ ਸਾਰਿਗਪਾਨੀ॥੨॥**

ਜਿੰਨਾ ਚਿਰ ਬਾਣੀ ਬਿਕਲ= ਥਥਲਾਉਂਦੀ (ਥਿੜਕਦੀ) ਨਹੀਂ, ਭਾਵ ਜ਼ੁਬਾਨ ਕਮਜ਼ੋਰ ਨਹੀਂ ਹੁੰਦੀ, ਉੱਨਾਂ ਚਿਰ ਹੇ ਮਨਾ! ਤੂੰ ਸਾਰਿਗਪਾਨੀ= ਪਰਮਾਤਮਾ ਨੂੰ ਭਜ ਲੈਣਾ ਕਰ॥ ੨॥

**ਅਬ ਨ ਭਜਸਿ ਭਜਸਿ ਕਬ ਭਾਈ॥ ਆਵੈ ਅੰਤੁ ਨ ਭਜਿਆ ਜਾਈ॥**

ਹੇ ਭਾਈ ! ਹੁਣ ਨਾ ਯਾਦ ਕਰੋਗੇ ਤਾਂ ਫਿਰ ਕਦੋਂ ਯਾਦ ਕਰੋਗੇ। ਜਿਸ ਵੇਲੇ ਸਰੀਰ ਦੇ ਅੰਤ ਹੋਣ ਦਾ ਸਮਾਂ ਆਇਆ ਉਸ ਵੇਲੇ ਤਾਂ ਯਾਦ ਨਹੀਂ ਕੀਤਾ ਜਾਣਾ।

ਭਾਈ ਗੁਰਦਾਸ ਜੀ ਨੇ ਕਥਨ ਕੀਤਾ ਹੈ:-

*ਜੈਸੇ ਘਰਿ ਲਾਗੈ ਆਗਿ ਜਾਗਿ ਕੂਪ ਖੋਦਿਓ ਚਾਹੈ,*
*ਕਾਰਜੁ ਨ ਸਿਧਿ ਹੋਇ ਰੋਇ ਪਛੁਤਾਈਐ।*

*ਜੈਸੇ ਤਉ ਸੰਗ੍ਰਾਮ ਸਮੈ ਸੀਖਿਓ ਚਾਹੈ ਬੀਰ ਬਿਦਿਆ,*
*ਅਨਥਾ ਉਦਮ ਜੈਤ ਮੋਖ ਪਦਵੀ ਨ ਪਾਈਐ।*
*ਜੈਸੇ ਨਿਸਿ ਸੋਵਤ ਸੰਗਾਤੀ ਚਲਿ ਜਾਤਿ ਪਾਛੈ,*
*ਭੋਰ ਭਏ ਭਾਰ ਬਾਧ ਚਲੇ ਕਤ ਜਾਈਐ।*
*ਤੈਸੇ ਮਾਇਆ ਧੰਧ ਅੰਧ ਅਵਧਿ ਬਿਹਾਇ ਜਾਇ,*
*ਅੰਤ ਕਾਲ ਕੈਸੇ ਹਰਿ ਨਾਮ ਲਿਵ ਲਾਈਐ॥੪੯੫॥*

**ਜੋ ਕਿਛੁ ਕਰਹਿ ਸੋਈ ਅਬ ਸਾਰੁ॥**
**ਫਿਰਿ ਪਛੁਤਾਹੁ ਨ ਪਾਵਹੁ ਪਾਰੁ॥ ੩॥**

ਜੋ ਕੁਝ ਵੀ ਸਾਧਨ (ਜਪ, ਤਪ, ਸੰਜਮ ਭਜਨ-ਸਿਮਰਨ ਵਗੈਰਾ) ਕਰਨਾ ਚਾਹੁੰਦਾ ਹੈਂ। ਸੋਈ ਅਬ ਸਾਰੁ= ਓਹੀ ਹੁਣ ਕਰ ਸਕਦਾ ਹੈਂ। *ਵਾ :-* ਜੋ ਕੁਛ ਭਜਨ-ਸਿਮਰਨ ਹੁਣ ਕਰ ਲਵੇਂ ਓਹੀ ਸਾਰੁ= ਸ੍ਰੇਸ਼ਟ ਹੈ।

(ਜਿਸ ਵੇਲੇ ਬੁਢੇਪਾ ਆ ਗਿਆ) ਫਿਰ ਤੂੰ ਪਛਤਾਵੇਂਗਾ, ਜਿਸ ਪਛਤਾਵੇ ਦਾ ਤੂੰ ਪਾਰੁ= ਅਖੀਰ ਨਹੀਂ ਪਾਵੇਂਗਾ।

ਫਰੀਦ ਸਾਈਂ ਨੇ ਬੁਢੇਪੇ ਦਾ ਦੁੱਖ ਆਪਣੇ 'ਤੇ ਅਜਮਾਇਸ਼ ਕਰ ਕੇ ਕਥਨ ਕੀਤਾ ਹੈ:

*ਫਰੀਦਾ ਇਨੀ ਨਿਕੀ ਜੰਘੀਐ ਥਲ ਡੂਗਰ ਭਵਿਓਮ੍ਹਿ॥*
*ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥੨੦॥* *(ਪੰਨਾ ੧੩੭੮)*

ਭਰਥਰੀ ਹਰੀ ਜੀ ਕਹਿੰਦੇ ਹਨ:

*ਜਰਾ ਉਪਾਇ ਨ ਹੋ ਸਕੇ, ਜਰਾ ਆਯੂ ਕੇ ਮਾਹਿ।*
*ਭਵ ਸਾਗਰ ਕੇ ਤਰਨ ਕਉ, ਤਰਨ ਅਵਸਥਾ ਆਹਿ।* *(ਵੈਰਾਗ ਸ਼ੱਤਕ)*

*ਅਥਵਾ :-* ਫਿਰ ਤੂੰ ਅਫਸੋਸ ਹੀ ਕਰੇਂਗਾ ਸੰਸਾਰ-ਸਮੁੰਦਰ ਤੋਂ ਪਾਰ ਹੋਣਾ ਨਹੀਂ ਪਾਵੇਂਗਾ॥ ੩॥

**ਸੋ ਸੇਵਕੁ ਜੋ ਲਾਇਆ ਸੇਵ॥ ਤਿਨ ਹੀ ਪਾਏ ਨਿਰੰਜਨ ਦੇਵ॥**

ਅਸਲੀ ਸੇਵਾਦਾਰ ਓਹੀ ਹੈ, ਜਿਸ ਨੂੰ ਵਾਹਿਗੁਰੂ ਨੇ ਆਪਣੀ ਭਗਤੀ ਰੂਪ ਸੇਵਾ ਵਿਚ ਲਾਇਆ ਹੈ। ਉਸ ਨੇ ਹੀ ਮਾਇਆ ਤੋਂ ਰਹਿਤ ਪ੍ਰਕਾਸ਼ ਰੂਪ ਪਰਮਾਤਮਾ ਨੂੰ ਪਾਇਆ ਹੈ।

**ਗੁਰ ਮਿਲਿ ਤਾ ਕੇ ਖੁਲ੍ਹੇ ਕਪਾਟ॥ ਬਹੁਰਿ ਨ ਆਵੈ ਜੋਨੀ ਬਾਟ॥ ੪॥**

ਪੂਰਨ ਗੁਰਾਂ ਨਾਲ ਮਿਲਣ ਕਰ ਕੇ ਉਸ ਦੇ ਪੰਜਾਂ ਕੋਸ਼ਾਂ ਰੂਪੀ ਕਪਾਟ= ਤਖ਼ਤੇ ਖੁੱਲ੍ਹ ਗਏ ਹਨ। ਫਿਰ ਉਹ ਜੂਨੀਆਂ ਦੇ ਬਾਟ= ਰਸਤੇ ਨਹੀਂ ਆਉਂਦਾ॥ ੪॥

**ਇਹੀ ਤੇਰਾ ਅਉਸਰੁ ਇਹ ਤੇਰੀ ਬਾਰ॥ ਘਟ ਭੀਤਰਿ ਤੂ ਦੇਖੁ ਬਿਚਾਰਿ॥**

ਇਹੋ ਮਨੁੱਖਾ ਜਨਮ ਹੀ ਤੇਰੇ ਤਰਨ ਦਾ ਅਉਸਰੁ= ਸਮਾਂ ਹੈ ਅਤੇ ਏਹੋ ਜੋਬਨ ਅਵਸਥਾ ਹੀ ਤੇਰੇ ਭਜਨ ਸਿਮਰਨ ਕਰਨ ਦੀ ਵਾਰੀ ਹੈ। *ਵਾ :-* ਇਹ ਕਲਜੁਗ ਦਾ ਅਉਸਰੁ= ਸਮਾਂ ਤੇਰਾ ਸਭ ਤੋਂ ਉਤਮ ਹੈ ਅਤੇ

ਇਹ ਮਨੁੱਖਾ ਦੇਹ ਰੂਪ ਵਾਰੀ ਪ੍ਰਭੂ ਨਾਲ ਮਿਲਣ ਦੀ ਹੈ।* ਆਪਣੇ ਹਿਰਦੇ ਅੰਦਰ ਤੂੰ ਵਿਚਾਰ ਕੇ ਦੇਖ!

**ਕਹਤ ਕਬੀਰੁ ਜੀਤਿ ਕੈ ਹਾਰਿ॥**

**ਬਹੁ ਬਿਧਿ ਕਹਿਓ ਪੁਕਾਰਿ ਪੁਕਾਰਿ॥ ੫॥ ੧॥ ੯॥**

ਕਬੀਰ ਜੀ ਕਹਿੰਦੇ ਹਨ— ਹੇ ਭਾਈ ! ਤੂੰ ਕਰਮਾਂ ਦੇ ਕਰਨ ਨੂੰ ਸੁਤੰਤਰ ਹੈਂ ਜੋ ਚਾਹਵੇਂ ਕਰ ਸਕਦਾ ਹੈਂ, ਅਸਾਂ ਤੈਨੂੰ ਸਮਝਾ ਦਿੱਤਾ ਤੂੰ ਹੁਣ ਭਾਵੇਂ ਜਿੱਤ ਕੈ= ਅਥਵਾ ਹਾਰ। ਅਸਾਂ ਆਪਣਾ ਫਰਜ਼ ਲਾਹੁਣ ਵਾਸਤੇ ਤੈਨੂੰ ਬਹੁਤ ਹੀ ਤਰ੍ਹਾਂ ਪੁਕਾਰ ਕੇ ਕਿਹਾ ਹੈ॥ ੫॥ ੧॥ ੯॥

*ੳ) ਨਾਨਕ ਜਨ ਕਹਿ ਪੁਕਾਰਿ ਅਉਸਰੁ ਬਿਹਾਤੁ ਹੈ॥ ੨॥ ੨॥ (ਪੰਨਾ ੧੩੫੨)*

*ਅ) ਨਾਨਕ ਜਨ ਕਹਿ ਪੁਕਾਰਿ ਸੁਪਨੈ ਜਿਉ ਜਗੁ ਪਸਾਰੁ॥*
*ਸਿਮਰਤ ਨਹ ਕਿਉ ਮੁਰਾਰਿ ਮਾਇਆ ਜਾ ਕੀ ਚੇਰੀ॥ ੨॥ ੩॥ (ਪੰਨਾ ੧੩੫੨)*

*ੲ) ਨਾਨਕ ਕਹਤ ਪੁਕਾਰਿ ਕੈ ਗਹੁ ਪ੍ਰਭ ਸਰਨਾਈ॥ ੩॥ ੩॥ (ਪੰਨਾ ੭੨੭)*

*ਸ) ਜੈਸੋ ਗੁਰਿ ਉਪਦੇਸਿਆ ਮੈ ਤੈਸੋ ਕਹਿਆ ਪੁਕਾਰਿ॥*
*ਨਾਨਕੁ ਕਹੈ ਸੁਨਿ ਰੇ ਮਨਾ ਕਰਿ ਕੀਰਤਨੁ ਹੋਇ ਉਧਾਰੁ॥ ੪॥ ੧॥ (ਪੰਨਾ ੨੧੪)*

**ਉਥਾਨਕਾ**-ਇਕ ਜੋਗੀ ਨੇ ਭਗਤ ਕਬੀਰ ਜੀ ਪਾਸ ਆ ਕੇ ਪੁਛਿਆ—''ਪਰਮਾਤਮਾ ਦੀ ਪ੍ਰਾਪਤੀ ਦੇ ਕਿਤਨੇ ਰਾਹ ਹਨ?''

ਕਬੀਰ ਜੀ ਨੇ ਕਿਹਾ—''ਦੋ ਰਾਹ ਹਨ, ਇਕ ਹਠ ਜੋਗ, ਦੂਜਾ ਭਗਤੀ ਜੋਗ।''

ਹੁਣ ਦੋਨੋਂ ਤਰੀਕੇ ਉਸ ਨੂੰ ਸੁਣਾਉਂਦੇ ਹਨ-

**ਸਿਵ ਕੀ ਪੁਰੀ ਬਸੈ ਬੁਧਿ ਸਾਰੁ॥ ਤਹ ਤੁਮ੍ ਮਿਲਿ ਕੈ ਕਰਹੁ ਬਿਚਾਰੁ॥**

*ਪਹਿਲਾ ਅਰਥ*- ਸਿਵ= ਕਲਿਆਣਰੂਪ ਪਰਮਾਤਮਾ ਦੀ ਦਸਮ ਦੁਆਰ ਰੂਪੀ 'ਪੁਰੀ' ਵਿਚ ਸਾਰੁ= ਸ੍ਰੇਸ਼ਟ ਬੁੱਧੀ ਵਾਲੇ ਜੋਗੀ ਜਨ ਵਸਦੇ ਹਨ। ਉਨ੍ਹਾਂ ਜੋਗੀਆਂ ਨਾਲ ਮਿਲ ਕੇ ਹੇ ਜੋਗੀ ਸਾਹਿਬ ਜੀ! ਤੁਸੀਂ ਪ੍ਰਾਣਾਂ ਦੇ ਚਾੜ੍ਹਨ ਦਾ ਵਿਚਾਰ ਕਰੋ।

**ਈਤ ਊਤ ਕੀ ਸੋਝੀ ਪਰੈ॥ ਕਉਨੁ ਕਰਮ ਮੇਰਾ ਕਰਿ ਕਰਿ ਮਰੈ॥**

ਜਿਸ ਵੇਲੇ ਈਤ ਊਤ= ਹੇਠਲੇ ਉਪਰਲੇ ਚੱਕਰਾਂ ਦੀ। *ਵਾ :*- ਇੜਾ ਪਿੰਗਲਾ ਦੋ ਸੁਰਾਂ ਦੀ ਸੋਝੀ= ਸਮਝ ਪੈ ਜਾਵੇਗੀ। ਤਾਂ ਮੇਰਾ ਤੇਰਾ ਆਦਿ ਕਰਮਾਂ ਨੂੰ ਕਰ ਕਰ ਕੇ ਕੌਣ ਮਰੇਗਾ? ਭਾਵ ਕੋਈ ਨਹੀਂ ਮਰੇਗਾ। ਕਿਉਂਕਿ ਜਿਸ ਵੇਲੇ ਹੇਠਲੇ ਉਪਰਲੇ ਚੱਕਰਾਂ ਦੀ ਸੋਝੀ ਹੋਣ ਕਰ ਕੇ ਦਸਮ ਦੁਆਰ ਵਿਚ ਪ੍ਰਾਣ ਟਿਕਦੇ ਹਨ ਤਾਂ ਫਿਰ ਕਰਮਾਂ ਦੇ ਕਰਨ ਵਿਚ ਮੇਰ-ਤੇਰ ਕੋਈ ਨਹੀਂ ਕਰਦਾ॥ ੧॥

**ਨਿਜ ਪਦ ਊਪਰਿ ਲਾਗੋ ਧਿਆਨੁ॥**

**ਰਾਜਾ ਰਾਮ ਨਾਮੁ ਮੋਰਾ ਬ੍ਰਹਮ ਗਿਆਨੁ॥ ੧॥ ਰਹਾਉ॥**

---

**ੳ) ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥ (ਆਸਾ ਮਹਲਾ ੩, ਪੰਨਾ ੧੨)*

*ਅ) ਮਿਲੁ ਜਗਦੀਸ ਮਿਲਨ ਕੀ ਬਰੀਆ॥*
*ਚਿਰੰਕਾਲ ਇਹ ਦੇਹ ਸੰਜਰੀਆ॥ ੧॥ (ਗਉੜੀ ਮ: ੫, ਪੰਨਾ ੧੭੬)*

ਜਦ ਮੇਰਾ ਨਿਜ ਪਦ= ਦਸਮ ਦੁਆਰ ਉਪਰ ਧਿਆਨ ਲੱਗ ਗਿਆ ਤਾਂ ਮੇਰਾ ਸੁਆਮੀ ਜੋ ਰਾਜਾ= ਪ੍ਰਕਾਸ਼ ਰੂਪ ਰਾਮ= ਪਰਮਾਤਮਾ ਹੈ, ਨਾਮੁ= ਪ੍ਰਸਿੱਧ ਹੀ ਤਿਸ ਦਾ ਮੈਨੂੰ ਬ੍ਰਹਮ ਗਿਆਨ ਹੋਇਆ।

ਜੋਗੀ ਨੇ ਕਿਹਾ— ਦਸਮ ਦੁਆਰ ਵਿਚ ਪ੍ਰਾਣ ਚੜ੍ਹਾਉਣ ਵੇਲੇ ਆਪ ਜੀ ਨੇ ਪਹਿਲੇ ਕੀ ਸਾਧਨ ਕੀਤਾ? *ਉੱਤਰ*- ਗੁਰਾਂ ਪਾਸੋਂ ਉਪਦੇਸ਼ ਲੈ ਕੇ ਪਹਿਲੇ ਪ੍ਰਾਣ ਚੜ੍ਹਾਉਣ ਵਾਸਤੇ-

## ਮੂਲ ਦੁਆਰੈ ਬੰਧਿਆ ਬੰਧੁ ॥

ਮੂਲਾ ਚੱਕਰ ਦੁਆਰੇ ਜੋ ਅਪਾਨ ਵਾਯੂ ਜਾ ਰਹੀ ਸੀ, ਉਸ ਨੂੰ ਖੱਬੇ ਪੈਰ ਦੀ ਅੱਡੀ ਦਾ ਬੰਧੁ= ਬੰਨ੍ਹ (ਰੋਕਾ) ਦੇ ਕੇ ਬੰਨ੍ਹਿਆਂ, ਅਰਥਾਤ ਰੋਕਣਾ ਕੀਤਾ। *ਵਾ :-* ਮੂਲਾ ਚੱਕਰ ਦੁਆਰੇ ਜਾ ਰਹੀ ਅਪਾਨ ਵਾਯੂ ਨੂੰ ਰੋਕ ਕੇ ਬੰਧੁ= ਪ੍ਰਾਣਾਂ ਨੂੰ ਦਸਮ ਦੁਆਰ ਵਿਚ ਬੰਨ੍ਹਣਾ ਕੀਤਾ। ਭਾਵ ਮੇਰਡੰਡ ਦੇ ਰਸਤੇ ਪ੍ਰਾਣ ਚੜ੍ਹਾਉਣੇ ਸ਼ੁਰੂ ਕੀਤੇ।

## ਰਵਿ ਊਪਰਿ ਗਹਿ ਰਾਖਿਆ ਚੰਦੁ ॥

ਰਵਿ= ਸੂਰਜ ਦੀ ਸੁਰ ਉਪਰ ਚੰਦ੍ਰਮਾ ਦੀ ਸੁਰ ਨੂੰ ਫੜ ਰੱਖਿਆ । ਭਾਵ ਸੂਰਜ ਦੀ ਸੁਰ ਬੜੀ ਗਰਮ ਸੀ, ਚੰਦ੍ਰਮਾ ਦੀ ਸੁਰ ਨਾਲ ਉਸ ਨੂੰ ਠੰਡੀ ਕੀਤਾ।

## ਪਛਮ ਦੁਆਰੈ ਸੂਰਜੁ ਤਪੈ ॥ ਮੇਰ ਡੰਡ ਸਿਰ ਊਪਰਿ ਬਸੈ ॥ ੨ ॥

ਪਛਮ= ਪਿੱਠ ਪਿੱਛੇ ਜੋ ਪੁਰੀਤਤ ਨਾੜੀ ਹੈ, ਉਸ ਦੁਆਰੇ ਸੂਰਜ ਦੀ ਸੁਰ ਪਿੰਗਲਾ ਨੂੰ ਤਪਾਵੇ, ਭਾਵ ਪ੍ਰਾਣ ਚਾੜ੍ਹੇ। ਤਾਂ ਫਿਰ ਡੰਡ= ਸਰੀਰ ਤੇ ਉਪਰ ਮੇਰ= ਉਤਕ੍ਰਿਸ਼ਟ (ਬੜਾ) ਸਿਰੁ= ਸ਼ਰੋਮਣੀ ਜੋ ਦਸਮ ਦੁਆਰ ਹੈ, ਉਸ ਵਿਚ ਵਸਦਾ ਹੈ। *ਅਥਵਾ :—* ਮੇਰ ਡੰਡ ਨਾਮੇ ਨਾੜੀ ਦੇ ਸਿਰੇ 'ਤੇ ਜੋ ਦਸਮ ਦੁਆਰ ਹੈ, ਉਸ ਵਿਚ ਵਸਦਾ ਹੈ।

## ਪਸਚਮ ਦੁਆਰੇ ਕੀ ਸਿਲ ਓੜ ॥ ਤਿਹ ਸਿਲ ਊਪਰਿ ਖਿੜਕੀ ਅਉਰ ॥

ਪਸਚਮ ਦੁਆਰੇ= ਪਿੱਠ ਪਿੱਛੇ ਜੋ ਪੁਰੀਤਤ ਨਾੜੀ ਹੈ, ਉਸ ਦੀ ਓੜ= ਤਰਫ ਇਕ ਮਾਸ ਦੀ ਬੋਟੀ ਰੂਪ ਸਿਲਾ ਹੈ। ਤਿਸ ਮਾਸ ਦੀ ਬੋਟੀ ਰੂਪ ਸਿਲਾ ਉੱਤੇ ਅਉਰ= ਹੋਰ ਛੋਟੀਆਂ ਛੋਟੀਆਂ ਮਾਸ ਦੀਆਂ ਬੋਟੀਆਂ ਰੂਪ ਖਿੜਕੀਆਂ ਹਨ।

## ਖਿੜਕੀ ਊਪਰਿ ਦਸਵਾ ਦੁਆਰੁ ॥
## ਕਹਿ ਕਬੀਰ ਤਾ ਕਾ ਅੰਤੁ ਨ ਪਾਰੁ ॥ ੩ ॥ ੨ ॥ ੧੦ ॥

ਉਹਨਾਂ ਮਾਸ ਦੀਆਂ ਬੋਟੀਆਂ ਰੂਪ ਖਿੜਕੀਆਂ ਉਪਰ ਦਸਮ ਦੁਆਰ ਹੈ। ਕਬੀਰ ਜੀ ਕਹਿੰਦੇ ਹਨ— ਉਸ ਦਸਮ ਦੁਆਰ ਦੇ ਪਾਰ ਉਰਵਾਰ ਦਾ ਅੰਤ ਨਹੀਂ ਆਉਂਦਾ॥ ੩॥ ੨॥ ੧੦॥

ਨੋਟ-ਪ੍ਰਾਣ ਚੜ੍ਹਾਉਣ ਦੇ ਦੋ ਰਾਹ ਦੱਸੇ ਹਨ- ਇਕ ਕੁੰਡਲਨੀ ਮਾਰਗ ਦੁਆਰਾ। ਦੂਜਾ ਮੇਰਡੰਡ ਦੁਆਰਾ।

੧) ਥੋੜ੍ਹਾ ਸਮਾਂ ਸਮਾਧੀ ਲਾਉਣ ਵਾਲੇ ਯੋਗੀ ਜਨ 'ਕੁੰਡਲਨੀ' ਨਾੜੀ ਦੁਆਰੇ ਪ੍ਰਾਣਾਂ ਨੂੰ ਚੜ੍ਹਾਉਂਦੇ ਹਨ। ਜੋ ਕੁੰਡਲਨੀ ਨਾੜੀ ਛੇ ਚੱਕਰਾਂ ਵਿੱਚੋਂ ਹੋ ਕੇ ਉੱਪਰ ਨੂੰ ਗਈ ਹੈ।

ਏਸ ਕਰ ਕੇ ਕੁੰਡਲਨੀ ਰਸਤੇ ਪ੍ਰਾਣ ਚੜ੍ਹਾਉਣ ਵਾਲਿਆਂ ਨੂੰ ਛੇ ਚੱਕਰਾਂ ਥਾਣੀ ਲੰਘਣਾ ਪੈਂਦਾ ਹੈ।

*ਯਥਾ :- ਉਲਟਤ ਪਵਨ ਚਕ੍ਰ ਖਟੁ ਭੇਦੇ ਸੁਰਤਿ ਸੁੰਨ ਅਨਰਾਗੀ॥ (ਪੰਨਾ ੩੩੩)*

ਤਥਾ:-ਬੰਧਚਿ ਬੰਧਨੁ ਪਾਇਆ॥ ਮੁਕਤੈ ਗੁਰਿ ਅਨਲੁ ਬੁਝਾਇਆ॥
ਜਬ ਨਖ ਸਿਖ ਇਹੁ ਮਨੁ ਚੀਨ੍ਹਾ॥ ਤਬ ਅੰਤਰਿ ਮਜਨੁ ਕੀਨ੍ਹਾ॥ ੧॥
ਪਵਨ ਪਤਿ ਉਨਮਨਿ ਰਹਨੁ ਖਰਾ॥ ਨਹੀ ਮਿਰਤੁ ਨ ਜਨਮੁ ਜਰਾ॥੧॥ ਰਹਾਉ॥
ਉਲਟੀ ਲੇ ਸਕਤਿ ਸਹਾਰੰ॥ ਪੈਸੀਲੇ ਗਗਨ ਮਝਾਰੰ॥
ਬੇਧੀਅਲੇ ਚਕ੍ਰ ਭੁਅੰਗਾ॥ ਭੇਟੀਅਲੇ ਰਾਇ ਨਿਸੰਗਾ॥੨॥ (ਪੰਨਾ ੯੭੧)

ਇਤਿਆਦਿਕ ਕੁੰਡਲਨੀ ਮਾਰਗ ਦੁਆਰਾ ਪ੍ਰਾਣ ਚੜ੍ਹਾਉਣ ਦੇ ਸਬੰਧ ਵਿਚ ਬਹੁਤ ਸਾਰੇ ਸ਼ਬਦ ਕਥਨ ਕੀਤੇ ਹੋਏ ਹਨ।

੨) ਬਹੁਤਾ ਸਮਾਂ ਅਡੋਲ ਸਮਾਧੀ ਲਗਾਉਣ ਵਾਲੇ ਜੋਗੀ 'ਮੇਰਡੰਡ'* ਦੁਆਰਾ ਪ੍ਰਾਣਾਂ ਨੂੰ ਦਸਮ ਦੁਆਰ ਵਿਚ ਚੜ੍ਹਾਉਂਦੇ ਹਨ।

ਇਸ ਰਸਤੇ ਪ੍ਰਾਣਾਂ ਨੂੰ ਦਸਮ ਦੁਆਰ ਵਿਚ ਕੋਈ ਕੋਈ ਚੜ੍ਹਾਉਂਦਾ ਹੈ, ਇਹ ਰਸਤਾ ਏਸੇ ਸ਼ਬਦ ਵਿਚ ਹੀ ਵਰਣਨ ਕੀਤਾ ਗਿਆ ਹੈ।

ਜੋਗੀ ਜਨ ਸਮਾਧੀ ਲਾਉਣ ਵੇਲੇ ਪਹਿਲੇ ਗੁਦਾ ਵਿਚ ਖੱਬੇ ਪੈਰ ਦੀ ਅੱਡੀ ਦੇ ਕੇ, ਪਾਨ ਅਪਾਨ ਦੋਨੋਂ ਮਿਲਵੀਆਂ ਹਵਾਵਾਂ ਨੂੰ ਉਪਰ ਚੜ੍ਹਾਉਂਦੇ ਹਨ।

ਸਰੀਰ ਦੀਆਂ ਸਭ ਅਸਥੀਆਂ (ਹੱਡੀਆਂ) ਅੰਦਰ ਮਿੱਝ ਧਾਤੂ ਰਹਿੰਦੀ ਹੈ ਤੇ ਮੇਰਡੰਡ ਵੀ ਮਿੱਝ ਨਾਲ ਭਰੀ ਹੋਈ ਹੁੰਦੀ ਹੈ, ਓਹ ਮਿੱਝ ਹਵਾ ਨੂੰ ਉਪਰ ਜਾਣ ਨਹੀਂ ਦੇਂਦੀ।

ਇਸ ਲਈ ਜੋਗੀ ਪਹਿਲੇ ਸੂਰਜ ਦੀ ਸੁਰ ਨਾਲ ਪ੍ਰਾਣ ਚੜ੍ਹਾਉਂਦੇ ਹਨ, ਉਸ ਦੀ ਗਰਮਾਈ ਨਾਲ ਮਿੱਝ ਢਲਕੇ ਥਲੇ ਨਿਕਲਦੀ ਹੈ ਫੇਰ ਪ੍ਰਾਣ ਉੱਪਰ ਨੂੰ ਚੜ੍ਹਦੇ ਹਨ।

ਸੂਰਜ ਦੀ ਸੁਰ ਨਾਲ ਜਦ ਸਰੀਰ ਵਿਚ ਗਰਮੀ ਬਹੁਤ ਵਧ ਜਾਂਦੀ ਹੈ ਤਾਂ ਫਿਰ ਚੰਦਰਮਾ ਦੀ ਸੁਰ ਨੂੰ ਚਲਾਉਂਦੇ ਹਨ, ਇਸ ਲਈ ਏਹ ਤੁਕ ਲਿਖੀ ਹੈ।

***ਰਵਿ ਊਪਰਿ ਗਹਿ ਰਾਖਿਆ ਚੰਦੁ॥***

ਚੰਦ੍ਰਮਾ ਦੀ ਸੁਰ ਚਲਣ ਕਰ ਕੇ ਇਤਨੀ ਸਰਦੀ ਹੋ ਜਾਂਦੀ ਹੈ ਕਿ ਫੇਰ ਮਿੱਝ (ਕੰਗਰੋੜ ਨਾਲ ਲੱਗੀ ਹੋਈ ਸੁਖਮਨਾ ਨਾੜੀ) ਜੰਮ ਜਾਂਦੀ ਹੈ ਤੇ ਪ੍ਰਾਣ ਉਪਰ ਚੜ੍ਹਨ ਤੋਂ ਰੁਕ ਜਾਂਦੇ ਹਨ। ਉਸ ਦੀ ਨਵਿਰਤੀ ਲਈ-

***ਪਛਮ ਦੁਆਰੈ ਸੂਰਜੁ ਤਪੈ॥***

ਪਿੱਠ ਪਿਛੇ ਜੋ ਮੇਰਡੰਡ ਨਾੜੀ ਹੈ ਉਸ ਨੂੰ ਸੂਰਜ ਦੀ ਸੁਰ ਦੁਆਰਾ ਤਪਾਉਂਦੇ ਹਨ ਤਾਂ ਮਿੱਝ ਢਲਣੀ ਸ਼ੁਰੂ ਹੋ ਜਾਂਦੀ ਹੈ ਤੇ-

***ਮੇਰਡੰਡ ਸਿਰ ਊਪਰਿ ਬਸੈ॥ ੨॥***

ਮੇਰਡੰਡ ਦਾ ਸਿਰਾ ਜੋ ਦਿਮਾਗ ਨਾਲ ਲੱਗਾ ਹੋਇਆ ਹੈ, ਉਸ ਉੱਤੇ ਪ੍ਰਾਣ ਜਾ ਠਹਿਰਦੇ ਹਨ।

***ਪਸਚਮ ਦੁਆਰੇ ਕੀ ਸਿਲ ਓੜ॥***

ਪਸਚਮ ਦੁਆਰੇ= ਪਿੱਠ ਪਿੱਛੇ ਜੋ ਵੱਡੀ ਨਾੜੀ ਮੇਰਡੰਡ ਹੈ ਉਸ ਦਾ ਉਪਰਲਾ ਸਿਰਾ ਜੋ ਦਿਮਾਗ ਨਾਲ

*ਗੁਦਾ ਤੋਂ ਲੈ ਕੇ ਕਪਾਲ ਨਾਲ ਲੱਗੀ ਹੋਈ ਜੋ ਵੱਡੀ ਅਸਥੀ ਹੈ ਉਸ ਨੂੰ ਮੇਰਡੰਡ ਕਹਿੰਦੇ ਹਨ, ਜਿਸ ਦੇ ਨਾਲ ਵੱਖੀ ਸਥਲ ਦੀਆਂ ਸਭ ਅਸਥੀਆਂ ਲੱਗੀਆਂ ਹੋਈਆਂ ਹਨ। ਵਿਚੋਂ ਉਹ ਪੋਲੀ ਹੁੰਦੀ ਹੈ।

ਲੱਗਾ ਹੋਇਆ ਹੈ ਉਸ ਤੋਂ ਜਰਾ ਕੁ ਉਪਰ ਇਕ ਸਿਲਾ= ਮਾਸ ਦੀ ਬੋਟੀ ਹੈ, ਜੋ ਪ੍ਰਾਣਾ ਨੂੰ ਰੋਕਦੀ ਹੈ। ਪਰੰਤੂ ਉਪਰ ਨੂੰ ਚਲਦੀ ਹੋਈ ਹਵਾ ਆਪਣੇ ਜ਼ੋਰ ਨਾਲ ਉਸ ਸਿਲਾ ਨੂੰ ਉਠਾਉਂਦੀ ਹੈ।

***ਤਿਹ ਸਿਲ ਊਪਰਿ ਖਿੜਕੀ ਅਉਰ॥***

ਉਸ ਸਿਲਾ ਦੇ ਨੇੜੇ ਉਪਰਲੇ ਪਾਸੇ ਪ੍ਰਾਣਾਂ ਨੂੰ ਰੋਕਣ ਵਾਲੀ ਇਕ ਹੋਰ ਖਿੜਕੀ ਭਾਵ ਦੂਜੀ ਮਾਸ ਦੀ ਬੋਟੀ ਹੈ। ਪ੍ਰਾਣ ਉਸ ਨੂੰ ਵੀ ਹਟਾ ਕੇ-

***ਖਿੜਕੀ ਊਪਰਿ ਦਸਵਾ ਦੁਆਰੁ॥ ਕਹਿ ਕਬੀਰੁ ਤਾ ਕਾ ਅੰਤੁ ਨ ਪਾਰੁ॥ ੩॥ ੨॥ ੧੦॥***

ਓਸ ਮਾਸ ਦੀ ਬੋਟੀ ਉਪਰ ਜੋ ਦਸਮ ਦੁਆਰ ਹੈ ਉਸ ਵਿਚ ਪ੍ਰਾਣ ਅਚੱਲ ਹੋ ਕੇ ਟਿਕ ਜਾਂਦੇ ਹਨ। ਕਬੀਰ ਜੀ ਆਖਦੇ ਹਨ— ਦਸਮ ਦੁਆਰ ਵਿਚ ਪ੍ਰਾਣਾਂ ਦੇ ਟਿਕਣ ਦਾ ਜੋ ਆਨੰਦ ਪ੍ਰਾਪਤ ਹੁੰਦਾ ਹੈ, ਉਸ ਦੇ ਪਾਰ ਉਰਵਾਰ ਦਾ ਅੰਤ ਨਹੀਂ ਆਉਂਦਾ॥ ੩॥ ੨॥ ੧੦॥

***ਦੂਜਾ ਅਰਥ-***

***ਸਿਵ ਕੀ ਪੁਰੀ ਬਸੈ ਬੁਧਿ ਸਾਰੁ॥***

ਜਿਸ ਸਿਵ= ਕਲਿਆਣ ਰੂਪ ਪਰਮਾਤਮਾ ਦੀ ਸਤਿਸੰਗ ਪੁਰੀ ਵਿਚ ਸਾਰੁ= ਸ੍ਰੇਸ਼ਟ ਬੁੱਧੀ ਵਾਲੇ ਮਹਾਤਮਾਂ ਜਨ ਵਸਦੇ ਹਨ।

***ਤਹ ਤੁਮ੍ ਮਿਲਿ ਕੈ ਕਰਹੁ ਬਿਚਾਰੁ॥***

ਉਨ੍ਹਾਂ ਮਹਾਤਮਾਂ ਨਾਲ ਮਿਲ ਕੇ ਤੁਸੀਂ ਸੱਤ ਅਸੱਤ ਦੇ ਨਿਰਣੇ ਦਾ ਵਿਚਾਰ ਕਰੋ।

***ਈਤ ਊਤ ਕੀ ਸੋਝੀ ਪਰੈ॥***

ਤਾਂ ਈਤ ਊਤ= ਜੀਵ-ਈਸ਼ਵਰ ਦੇ ਅਭੇਦਤਾ ਦੀ ਸੋਝੀ= ਗਿਆਤ ਪਵੇਗੀ। *ਵਾ :-* ਈਤ ਊਤ= ਲੋਕ -ਪ੍ਰਲੋਕ ਦੀ ਗਿਆਤ ਪਵੇਗੀ। *ਵਾ :-* ਈਤ ਊਤ= ਚਤੁਰ ਤੇ ਮੂਰਖ ਹੋਣ ਦੀ ਗਿਆਤ ਪਵੇਗੀ।

***ਕਉਨੁ ਕਰਮ ਮੇਰਾ ਕਰਿ ਕਰਿ ਮਰੈ॥ ੧॥***

ਜੀਵ ਈਸ਼ਵਰ ਦੀ ਅਭੇਦਤਾ ਦਾ ਗਿਆਨ ਹੋਣ ਨਾਲ ਫਿਰ ਇਹ ਨਿਸਚੇ ਹੋ ਜਾਂਦਾ ਹੈ ਕਿ ਮੇਰਾ ਕੌਣ ਹੈ, ਸ਼ਕਾਮ ਕਰਮਾਂ ਨੂੰ ਕਰ ਕੇ ਮਰਨਾ ਕਰੇ।

***ਨਿਜ ਪਦ ਊਪਰਿ ਲਾਗੋ ਧਿਆਨੁ॥***

ਨਿਜ ਪਦ= ਆਤਮ ਪਦ ਉੱਤੇ ਧਿਆਨ ਲੱਗਣ ਨਾਲ-

***ਰਾਜਾ ਰਾਮ ਨਾਮੁ ਮੋਰਾ ਬ੍ਰਹਮ ਗਿਆਨੁ॥ ੧॥ ਰਹਾਉ॥***

ਰਾਜਾ ਰਾਮ ਜਿਸ ਦਾ ਨਾਮ ਹੈ, ਉਸ ਦਾ ਬ੍ਰਹਮ ਗਿਆਨ ਮੈਨੂੰ ਪ੍ਰਾਪਤ ਹੋਇਆ ਹੈ॥ ੧॥

***ਮੂਲ ਦੁਆਰੈ ਬੰਧਿਆ ਬੰਧੁ॥***

ਮੂਲ= ਅਵਿਦਿਆ ਦੁਆਰੇ ਸੰਸਾਰ ਵੱਲ ਜਾਂਦੇ ਹੋਏ ਮਨ ਨੂੰ ਵਿਚਾਰ ਰੂਪ ਬੰਨ੍ਹ ਪਾ ਕੇ ਬੰਨ੍ਹਣਾ ਕੀਤਾ ਹੈ।

***ਰਵਿ ਊਪਰਿ ਗਹਿ ਰਾਖਿਆ ਚੰਦੁ॥***

ਰਵਿ= ਤਮੋ ਗੁਣ ਉਪਰ ਚੰਦੁ= ਸਤੋ ਗੁਣ ਨੂੰ ਗ੍ਰਹਿਣ ਕਰ ਰਖਿਆ ਹੈ। ਵਾ :- ਰਵਿ= ਅਗਿਆਨ ਉਪਰ ਚੰਦੁ= ਪਰਮਾਤਮਾ ਨੂੰ ਗ੍ਰਹਿਣ ਕਰ ਰਖਿਆ ਹੈ।

***ਪਛਮ ਦੁਆਰੈ ਸੂਰਜੁ ਤਪੈ॥***

ਸਭ ਸਾਧਨਾਂ ਦੇ *ਪਛਮ= ਪਸਚਾਤ (ਬਾਅਦ) ਅੰਤਹਕਰਨ ਰੂਪ ਦੁਆਰੇ ਵਿਚ ਗਿਆਨ ਰੂਪੀ ਸੂਰਜ ਦੇ ਤਪਣ ਨਾਲ-

***ਮੇਰ ਡੰਡ ਸਿਰ ਊਪਰਿ ਬਸੈ॥ ੨॥***

ਮੇਰ= ਉਤਕ੍ਰਿਸ਼ਟ। ਡੰਡ= ਸਰੀਰ। ਸਿਰ= ਸ਼ਰੋਮਣੀ।

ਸਭ ਸਰੀਰਾਂ ਦਾ ਸ਼ਰੋਮਣੀ ਜੋ ਉਤਕ੍ਰਿਸ਼ਟ ਪਰਮਾਤਮਾ ਹੈ, ਉਸ ਉਪਰ ਜਾ ਵਸਦਾ ਹੈ।

ਵਾ :- ਸਭ ਸਰੀਰਾਂ ਤੋਂ ਊਪਰਿ= ਉਪਰਾਮ ਹੋ ਕੇ ਤਿਸ ਵਿਚ ਜਾ ਵਸਦਾ ਹੈ।

***ਪਸਚਮ ਦੁਆਰੇ ਕੀ ਸਿਲ ਓੜ॥***

ਪਸਚਮ ਦੁਆਰਾ ਅਗਿਆਨ, ਉਸ ਦੀ ਓੜ= ਤਰਫ ਆਸਾ ਤ੍ਰਿਸ਼ਨਾ ਰੂਪ ਸਿਲਾਂ ਹਨ।

***ਤਿਹ ਸਿਲ ਊਪਰਿ ਖਿੜਕੀ ਅਉਰ॥***

ਉਨ੍ਹਾਂ ਆਸਾ ਤ੍ਰਿਸ਼ਨਾ ਰੂਪ ਸਿਲਾਂ ਉਪਰ ਸੂਖਮ ਵਾਸ਼ਨਾਂ ਰੂਪ ਖਿੜਕੀਆਂ ਹੋਰ ਹਨ

***ਖਿੜਕੀ ਊਪਰਿ ਦਸਵਾ ਦੁਆਰੁ॥***

ਖਿੜਕੀ= ਸੂਖਮ ਵਾਸ਼ਨਾ। ਊਪਰਿ= ਉਪ੍ਰਾਮ। ਦਸਵਾ= ਦਸ।

ਸੂਖਮ ਵਾਸ਼ਨਾਂ ਤੋਂ ਉਪਰਾਮ ਹੋਵੇ ਤਾਂ ਦਸ ਦੁਆਰਿਆਂ ਵਿਚ ਪੂਰਨ ਜੋ ਅਕਾਲ ਪੁਰਖ ਹੈ, ਉਸ ਦੀ ਪ੍ਰਾਪਤੀ ਹੁੰਦੀ ਹੈ।

***ਕਹਿ ਕਬੀਰੁ ਤਾ ਕਾ ਅੰਤੁ ਨ ਪਾਰੁ॥ ੩॥ ੨॥ ੧੦॥***

ਕਬੀਰ ਜੀ ਕਹਿੰਦੇ ਹਨ— ਉਸ ਪਰਮਾਤਮਾ ਦੇ ਪਾਰ ਉਰਵਾਰ ਦਾ ਅੰਤ ਨਹੀਂ ਆਉਂਦਾ॥ ੩॥ ੨॥ ੧੦॥

**ਉਥਾਨਕਾ-** ਭਾਵੇਂ ਸਭਾ ਵਿਚ ਮੁੱਲਾਂ ਕਾਜ਼ੀ, ਜੋਗੀ ਆਦਿ ਬੈਠੇ ਹੋਏ ਸਨ ਪਰ ਬਾਦਸ਼ਾਹ ਨੇ ਕਿਹਾ- "ਉਹ ਪਰਮਾਤਮਾ ਦੂਰ ਸਤਵੇਂ ਅਕਾਸ਼ ਵਿਖੇ ਰਹਿੰਦਾ ਹੈ। ਇਸ ਤੇ ਦਸਮ ਦੁਆਰ ਵਿਚ ਕਿਸ ਤਰ੍ਹਾਂ ਮਿਲ ਸਕਦਾ ਹੈ? ਜੇ ਤੁਸੀਂ ਮਿਲਣਾ ਚਾਹੁੰਦੇ ਹੋ ਤਾਂ ਜਿਸ ਰਸਤੇ ਇਹ ਕਾਜ਼ੀ ਮੁੱਲਾਂ ਚਲਾਉਣ ਓਸੇ ਰਸਤੇ ਚਲੋ।" ਕਬੀਰ ਜੀ ਨੇ ਕਿਹਾ— ਇਹਨਾਂ ਕਾਜ਼ੀ ਮੁੱਲਾਂ ਕਰ ਕੇ ਤਾਂ ਉਹ ਪਰਮਾਤਮਾ ਪ੍ਰਾਪਤ ਨਹੀਂ ਹੁੰਦਾ। ਅੰਤ੍ਰੀਵ ਲਖਸ਼ਣਾ ਵਾਲੇ ਜੋ ਕਾਜ਼ੀ ਤੇ ਮੌਲਾਣੇ ਹਨ, ਉਹਨਾਂ ਦੁਆਰੇ ਮਿਲਦਾ ਹੈ। ਭਗਤ ਕਬੀਰ ਜੀ ਉਹਨਾਂ ਦੇ ਲਖਸ਼ਣ ਦਸਦੇ ਹੋਏ ਸਾਰਿਆਂ ਨੂੰ ਸਾਂਝਾ ਉਪਦੇਸ਼ ਦੇਂਦੇ ਹਨ-

---

**ਪੱਛਮ ਦੁਆਰੈ= ਅਵਿਦਿਆ ਵਿਚ ਸੂਰਜ= ਗਿਆਨ ਦੇ ਤਪੈ= ਪ੍ਰਕਾਸ਼ ਨਾਲ। ਮੇਰ= ਸੁਮੇਰ ਪਰਬਤ ਵਾਂਗ ਅਚਲ ਜੋ ਸਿਰ= ਸ਼੍ਰੋਮਣੀ ਪ੍ਰਮਾਤਮਾ ਹੈ, ਉਸ ਵਿਚ ਵਸਦਾ ਹੈ। ਉਸ ਵਿਚ ਵਸਣ ਨਾਲ ਰਿਖੀ ਦੰਡ, ਪਿਤਰ ਦੰਡ, ਜਮ ਦੰਡ ਆਦਿਕਾਂ ਤੋਂ ਉੱਪਰ ਹੋ ਜਾਂਦਾ ਹੈ।*

**ਸੋ ਮੁਲਾਂ ਜੋ ਮਨ ਸਿਉ ਲਰੈ॥ ਗੁਰ ਉਪਦੇਸਿ ਕਾਲ ਸਿਉ ਜੁਰੈ॥**

ਮੁੱਲਾਂ ਓਹ ਹੈ, ਜਿਹੜਾ ਮਨ ਨਾਲ ਲੜਦਾ ਹੈ। ਭਾਵ ਮਨ ਨੂੰ ਬਾਹਰ ਮੁਖੀ ਨਹੀਂ ਹੋਣ ਦੇਂਦਾ ਅਤੇ ਗੁਰਾਂ ਦੇ ਉਪਦੇਸ਼ ਦੁਆਰਾ ਕਾਲ= ਅਕਾਲ ਪੁਰਖ ਦੇ ਭਜਨ-ਸਿਮਰਨ ਨਾਲ ਜੁਰੈ= ਜੁੜਦਾ ਹੈ।

**ਕਾਲ ਪੁਰਖ ਕਾ ਮਰਦੈ ਮਾਨੁ॥ ਤਿਸੁ ਮੁਲਾ ਕਉ ਸਦਾ ਸਲਾਮੁ॥ ੧॥**

ਸਭ ਪੁਰਸ਼ਾਂ ਦੇ ਕਾਲ ਕਰਨ ਵਾਲੇ ਧਰਮਰਾਜਾ ਦੇ ਮਾਨੁ= ਹੰਕਾਰ ਨੂੰ ਜੋ ਮਰਦੈ= ਮਲਦਾ ਹੈ। ਉਸ ਮੁੱਲਾਂ ਨੂੰ ਮੇਰੀ ਸਦਾ ਹੀ ਸਲਾਮੁ= ਨਮਸਕਾਰ ਹੈ॥ ੧॥

[ਪੰਨਾ ੧੧੬੦]

**ਹੈ ਹਜੂਰਿ ਕਤ ਦੂਰਿ ਬਤਾਵਹੁ॥**
**ਦੁੰਦਰ ਬਾਧਹੁ ਸੁੰਦਰ ਪਾਵਹੁ॥ ੧॥ ਰਹਾਉ॥**

(ਉਹ ਪਰਮਾਤਮਾ) ਪਾਸ ਹੀ ਹੈ, (ਤੁਸੀਂ) ਦੂਰ (ਸਤਵੇਂ ਅਕਾਸ਼ ਵਿਚ) ਕਿਸ ਵਾਸਤੇ ਦਸਦੇ ਹੋ?

ਦੁੰਦ ਪਾਉਣ ਵਾਲੇ ਕਾਮ ਆਦਿਕ, *ਵਾ :-* ਰਾਗ ਦ੍ਵੈਖ, ਹਰਖ ਸ਼ੋਕ, ਇਨ੍ਹਾਂ ਨੂੰ ਬੰਨ੍ਹ ਲਵੋ ਤਾਂ ਸੁੰਦਰ ਪਰਮਾਤਮਾ ਨੂੰ ਅਥਵਾ ਸੁੰਦਰ (ਸੰ)= ਭਲੀ ਪ੍ਰਕਾਰ ਆਪਣੇ ਉਦਰ= ਹਿਰਦੇ ਵਿਚ ਹੀ ਪਾ ਲਓਗੇ॥ ੧॥

**ਕਾਜੀ ਸੋ ਜੁ ਕਾਇਆ ਬੀਚਾਰੈ॥**

ਕਾਜ਼ੀ ਓਹ ਹੈ ਜਿਹੜਾ ਕਾਂਇਆ ਨੂੰ ਵਿਚਾਰੇ ਕਿ ਇਹ ਕਾਂਇਆ ਕੀ ਚੀਜ਼ ਹੈ?

*ੳ) ਭਾਨੀ ਮੈਲਾ ਮਾਟੀ ਗੋਰੀ॥ ਇਸ ਮਾਟੀ ਕੀ ਪੁਤਰੀ ਜੋਰੀ॥ ੧॥ (ਪੰਨਾ ੩੩੬)*
*ਅ) ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ॥ (ਮ:੧, ਪੰਨਾ ੬੩)*
*ੲ) ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ॥*
*ਮਾਸ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ॥ ੧॥ (ਰਵਿਦਾਸ ਜੀ, ਪੰਨਾ ੬੫੯)*

ਫਿਰ ਕਾਂਇਆ ਦਾ ਇਹ ਵਿਚਾਰ ਕਰੇ ਕਿ ਅਸਤ, ਜੜ੍ਹ, ਦੁੱਖ ਰੂਪ ਹੈ।

*ਵਾ :-* ਕਾਇਆ= ਬੁੱਧੀ ਵਿਚ ਪਰਮਾਤਮਾ ਦਾ ਵਿਚਾਰ ਕਰੇ।

**ਕਾਇਆ ਕੀ ਅਗਨਿ ਬ੍ਰਹਮੁ ਪਰਜਾਰੈ॥**

ਬ੍ਰਹਮ ਦ੍ਰਿਸ਼ਟੀ ਰੂਪ ਅਗਨੀ ਨਾਲ ਕਾਇਆ= ਦੇਹ ਅਧਿਆਸ ਨੂੰ ਪਰ= ਭਲੀ ਪ੍ਰਕਾਰ ਜਾਰੈ= ਸਾੜੇ। ਫੇਰ ਐਹੋ ਜਿਹਾ ਜਤੀ ਹੋਵੇ-

**ਸੁਪਨੈ ਬਿੰਦੁ ਨ ਦੇਈ ਝਰਨਾ॥**
**ਤਿਸੁ ਕਾਜੀ ਕਉ ਜਰਾ ਨ ਮਰਨਾ॥ ੨॥**

ਸੁਪਨੇ ਵਿਚ ਵੀ ਬਿੰਦੁ= ਬੀਰਜ ਨੂੰ ਝਰਨਾ= ਡਿਗਣ ਨਾ ਦੇਵੇ। *ਵਾ :-* ਸੁਪਨੈ= ਸੰਸਾਰ ਵਿਚ ਬਿੰਦੁ= ਬਿਰਤੀ ਨੂੰ ਨ ਦੇਈ ਝਰਨਾ= ਨਾ ਲੱਗਣ ਦੇਵੇ। ਭਾਵ ਸੰਸਾਰ ਵਲੋਂ ਬਿਤੀ ਉਲਟਾ ਕੇ ਰੱਖੇ। ਉਸ ਕਾਜ਼ੀ ਨੂੰ ਜਰਾ ਬੁਢੇਪੇ ਦਾ ਦੁੱਖ ਅਤੇ ਨਾ ਹੀ ਮਰਨ ਦਾ ਦੁੱਖ ਹੁੰਦਾ ਹੈ। *ਅਥਵਾ :-* ਜਰਾ= ਰੰਚਕ ਮਾਤ੍ਰ ਵੀ ਮਰਨ ਦਾ

ਦੁੱਖ ਨਹੀਂ ਹੁੰਦਾ॥ ੨॥

*ੳ) ਸਚੁ ਕਮਾਵੈ ਸੋਈ ਕਾਜੀ॥ ਜੋ ਦਿਲੁ ਸੋਧੈ ਸੋਈ ਹਾਜੀ॥*
*ਸੋ ਮੁਲਾ ਮਲਊਨ ਨਿਵਾਰੈ ਸੋ ਦਰਵੇਸੁ ਜਿਸੁ ਸਿਫਤਿ ਧਰਾ॥ ੬॥ (ਪੰਨਾ ੧੦੮੪)*
*ਅ) ਕਾਜੀ ਸੋ, ਜੋ ਉਲਟੀ ਕਰੈ॥ ਗੁਰ ਪਰਸਾਦੀ ਜੀਵਤੁ ਮਰੈ॥ (ਮਹਲਾ ੧, ਪੰਨਾ ੬੬੨)*

**ਸੋ ਸੁਰਤਾਨੁ, ਜੁ ਦੁਇ ਸਰ ਤਾਨੈ॥ ਬਾਹਰਿ ਜਾਤਾ ਭੀਤਰਿ ਆਨੈ॥**

(ਪਹਿਲਾ ਅਰਥ)— ਅਸਲੀ ਸੁਰਤਾਨੁ= ਬਾਦਸ਼ਾਹ ਓਹ ਹੈ ਜਿਹੜਾ ਦੋ ਸਰ= ਬਾਣਾਂ ਨੂੰ ਧਨੁਖ ਵਿਚ ਤਾਨੈ= ਖਿੱਚੀ ਰੱਖੇ। ਭਾਵ ਤਿਆਰ-ਬਰ-ਤਿਆਰ ਰਹੇ। ਬਾਹਰ ਜਾਂਦੇ ਹੋਏ ਸੈਨਾ ਦੇ ਦਲ ਨੂੰ ਰਣ-ਭੂਮਿਕਾ ਵਿਚ ਆਨੈ= ਲਿਆਵੇ।

**ਗਗਨ ਮੰਡਲ ਮਹਿ ਲਸਕਰੁ ਕਰੈ॥ ਸੋ ਸੁਰਤਾਨੁ ਛਤ੍ਰੁ ਸਿਰਿ ਧਰੈ॥ ੩॥**

ਗਗਨ ਮੰਡਲ= ਮੈਦਾਨਿ-ਜੰਗ ਵਿਚ ਲਸਕਰੁ= ਫੌਜ ਖੜੀ ਕਰੇ। ਭਾਵ ਸਨਮੁਖ ਹੋ ਕੇ ਲੜਾਈ ਕਰੇ। ਉਹ ਬਾਦਸ਼ਾਹ ਆਪਣੇ ਸਿਰ 'ਤੇ ਜਸ ਰੂਪੀ ਭਾਵ ਫਤਿਹ ਰੂਪ ਛਤ੍ਰ ਧਾਰਦਾ ਹੈ॥ ੩॥

*ਦੂਜਾ ਅਰਥ-*

*ਸੋ ਸੁਰਤਾਨੁ, ਜੁ ਦੁਇ ਸਰ ਤਾਨੈ॥*

ਜੋਗੀ ਰੂਪ ਬਾਦਸ਼ਾਹ ਓਹ ਹੈ ਜਿਹੜਾ ਇੜਾ ਪਿੰਗਲਾ ਰੂਪ ਦੋ ਸੁਰਾਂ ਨੂੰ ਤਾਣੀ ਰੱਖੇ।

*ਬਾਹਰਿ ਜਾਤਾ ਭੀਤਰਿ ਆਨੈ॥*

ਸਰੀਰ ਤੋਂ ਬਾਹਰ ਜਾਂਦੇ ਹੋਏ ਸ੍ਵਾਸਾਂ ਨੂੰ ਦਸਮ ਦੁਆਰ ਵਿਚ ਲਿਆਵੇ।

*ਗਗਨ ਮੰਡਲ ਮਹਿ ਲਸਕਰੁ ਕਰੈ॥ ਸੋ ਸੁਰਤਾਨੁ ਛਤ੍ਰੁ ਸਿਰਿ ਧਰੈ॥ ੩॥*

ਦਸਮ ਦੁਆਰ ਵਿਚ ਲਸਕਰੁ= ਪ੍ਰਾਣਾਂ ਨੂੰ ਇਕਤ੍ਰ ਕਰੇ। ਉਹ ਜੋਗੀ ਰੂਪ ਬਾਦਸ਼ਾਹ ਆਪਣੇ ਸਿਰ ਤੇ ਜਸ ਰੂਪੀ ਛਤ੍ਰ ਧਾਰਦਾ ਹੈ।

*ਤੀਜਾ ਅਰਥ-*

*ਸੋ ਸੁਰਤਾਨੁ, ਜੁ ਦੁਇ ਸਰ ਤਾਨੈ॥ ਬਾਹਰਿ ਜਾਤਾ ਭੀਤਰਿ ਆਨੈ॥*

ਬ੍ਰਹਮ ਗਿਆਨੀ ਰੂਪ ਬਾਦਸ਼ਾਹ ਉਹ ਹੈ ਜਿਹੜਾ ਆਪਣੀ ਬੁਧੀ ਰੂਪ ਕਮਾਣ ਵਿਚ ਰਕਾਰ ਮਕਾਰ (ਰਕਾਰ ਮਕਾਰ ਤੋਂ ਮੁਰਾਦ ਰਾਮ ਨਾਮ ਦੀ ਹੈ)।

*ਅਥਵਾ :—* ਪ੍ਰੋਖ ਅਪ੍ਰੋਖ ਗਿਆਨਾ ਰੂਪੀ ਦੋ ਬਾਣਾਂ ਨੂੰ ਤਾਣੀ ਰੱਖਦਾ ਹੈ।

ਅਗਿਆਨ ਦੇ ਬਲ ਨਾਲ ਬਾਹਰ ਜਾਂਦੇ ਹੋਏ ਮਨ ਨੂੰ ਅੰਦਰ ਲਿਆਵੇ ਭਾਵ ਜੀਵਨ ਮੁਕਤੀ ਦੇ ਅਨੰਦ ਲਈ ਅੰਤਰਮੁਖ ਬਿਰਤੀ ਕਰੇ।

*ਗਗਨ ਮੰਡਲ ਮਹਿ ਲਸਕਰੁ ਕਰੈ॥ ਸੋ ਸੁਰਤਾਨੁ ਛਤ੍ਰੁ ਸਿਰਿ ਧਰੈ॥ ੩॥*

ਗਗਨ ਮੰਡਲ= ਹਿਰਦੇ ਅਸਥਾਨ ਵਿਚ ਲਸਕਰੁ= ਸ਼ੁਭ ਗੁਣਾਂ ਨੂੰ ਇਕਤ੍ਰ ਕਰੇ।

ਉਹ (ਬ੍ਰਹਮ ਗਿਆਨੀ ਰੂਪੀ) ਬਾਦਸ਼ਾਹ ਆਪਣੇ ਸਿਰ 'ਤੇ (ਜਸ ਰੂਪੀ) ਛਤ੍ਰ ਧਾਰਦਾ ਹੈ।

*ਅਥਵਾ :-* ਛਤਰ ਦੀ ਨਿਆਈਂ ਸ਼੍ਰੋਮਣੀ ਪਰਮਾਤਮਾ ਨੂੰ ਹਿਰਦੇ ਵਿਚ ਧਾਰਦਾ ਹੈ॥ ੩॥

*ਯਥਾ :- ਸੋਈ ਗਿਆਨੀ ਜਿ ਸਿਮਰੈ ਏਕ॥ ਸੋ ਧਨਵੰਤਾ ਜਿਸੁ ਬੁਧਿ ਬਿਬੇਕ॥*
*ਸੋ ਕੁਲਵੰਤਾ ਜਿ ਸਿਮਰੈ ਸੁਆਮੀ॥ ਸੋ ਪਤਿਵੰਤਾ ਜਿ ਆਪੁ ਪਛਾਨੀ॥ ੨॥*
*(ਭੈਰਉ ਮਹਲਾ ੫, ਪੰਨਾ ੧੧੫੦)*

**ਜੋਗੀ ਗੋਰਖੁ ਗੋਰਖੁ ਕਰੈ॥ ਹਿੰਦੂ ਰਾਮ ਨਾਮੁ ਉਚਰੈ॥**

ਜੋਗੀ ਗੋਰਖ-ਗੋਰਖ ਹੀ ਉਚਾਰਨ ਕਰਦਾ ਹੈ। ਹਿੰਦੂ ਕੇਵਲ ਰਾਮ ਨਾਮ ਹੀ ਉਚਾਰਦਾ ਹੈ।

**ਮੁਸਲਮਾਨ ਕਾ ਏਕੁ ਖੁਦਾਇ॥**

**ਕਬੀਰ ਕਾ ਸੁਆਮੀ ਰਹਿਆ ਸਮਾਇ॥ ੪॥ ੩॥ ੧੧॥**

ਮੁਸਲਮਾਨਾਂ ਦਾ ਇਕ ਖੁਦਾ ਹੀ ਹੈ। ਭਾਵ ਮੁਸਲਮਾਨ ਖੁਦਾ ਖੁਦਾ ਕਹਿੰਦੇ ਹਨ।* ਮੈਂ ਕਬੀਰ ਦਾ ਸੁਆਮੀ (ਵਾਹਿਗੁਰੂ) ਸਾਰੇ ਹੀ ਸਮਾ ਰਿਹਾ ਹੈ। ਭਾਵ ਸਭ ਲੋਕ ਆਪੋ ਆਪਣੇ ਮਤ ਅਨੁਸਾਰ ਵਾਹਿਗੁਰੂ ਨੂੰ ਵੱਖੋ ਵੱਖਰਾ ਅਤੇ ਇਕ ਦੇਸੀ ਸਮਝੀ ਬੈਠੇ ਹਨ ਪਰ ਮੈਂ ਤਾਂ ਸਾਰੇ ਵਿਆਪਕ ਮੰਨਿਆ ਹੈ॥ ੪॥ ੩॥ ੧੧॥

**ਮਹਲਾ ੫॥**

**ਉਥਾਨਕਾ**-ਹੁਣ ਸ੍ਰੀ ਗੁਰੂ ਅਰਜਨ ਦੇਵ ਜੀ ਆਪ ਸ਼ਬਦ ਉਚਾਰ ਕੇ, ਕਬੀਰ ਜੀ ਨੂੰ ਸਿਰੋਪਾ ਦੇਂਦੇ ਹੋਏ ਪਖੰਡ ਦੀ ਨਖੇਧੀ ਕਰਦੇ ਹਨ-

**ਜੋ ਪਾਥਰ ਕਉ ਕਹਤੇ ਦੇਵ॥ ਤਾ ਕੀ ਬਿਰਥਾ ਹੋਵੈ ਸੇਵ॥**

ਜਿਹੜੇ ਆਦਮੀ ਪੱਥਰ ਨੂੰ ਦੇਵ= ਪਰਮਾਤਮਾ ਆਖਦੇ ਹਨ। ਉਨ੍ਹਾਂ ਦੀ ਸੇਵਾ ਕੀਤੀ ਹੋਈ ਬਿਰਥਾ= ਨਿਸਫਲ ਹੁੰਦੀ ਹੈ।

**ਜੋ ਪਾਥਰ ਕੀ ਪਾਂਈ ਪਾਇ॥ ਤਿਸ ਕੀ ਘਾਲ ਅਜਾਂਈ ਜਾਇ॥ ੧॥**

ਜਿਹੜਾ ਆਦਮੀ ਪੱਥਰ ਦੀਆਂ ਬਣੀਆਂ ਹੋਈਆਂ ਮੂਰਤੀਆਂ ਦੀ ਪਾਂਈ= ਪੈਰੀਂ ਪੈਂਦਾ ਹੈ। ਉਸ ਮਨੁੱਖ ਦੀ ਘਾਲ= ਕਮਾਈ ਕੀਤੀ ਬਿਅਰੰਥ ਚਲੀ ਜਾਂਦੀ ਹੈ॥ ੧॥

*ੳ) ਕਬੀਰ ਪਾਹਨੁ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ॥*
*ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ॥ ੧੩੬॥ (ਪੰਨਾ ੧੩੭੧)*
*ਅ) ਪਾਥਰੁ ਲੇ ਪੂਜਹਿ ਮੁਗਧ ਗਵਾਰ॥*
*ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਾਰੁ॥ ੨॥ (ਪੰਨਾ ੫੫੬)*

**ਠਾਕੁਰੁ ਹਮਰਾ ਸਦ ਬੋਲੰਤਾ॥**

**ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ॥ ੧॥ ਰਹਾਉ॥**

ਸਾਡਾ ਠਾਕੁਰੁ= ਵਾਹਿਗੁਰੂ ਸਦਾ ਹੀ ਬੋਲਦਾ ਹੈ ਅਤੇ ਸਾਰੇ ਜੀਆਂ ਨੂੰ ਪ੍ਰਭੁ= ਪਰਮਾਤਮਾ ਦਾਨੁ ਦੇਤਾ= ਖਾਣ ਪਾਨ ਦੇਂਦਾ ਹੈ॥ ੧॥ ਰਹਾਉ॥

---

**ਕੋਈ ਬੋਲੈ ਰਾਮ ਰਾਮ ਕੋਈ ਖੁਦਾਇ॥ ਕੋਈ ਸੇਵੈ ਗੁਸਈਆ ਕੋਈ ਅਲਾਹਿ॥ ੧॥ (ਰਾਮਕਲੀ ਮਹਲਾ ੫, ਪੰਨਾ ੮੮੫)*

ੳ) ਖਸਮੁ ਵਡਾ ਦਾਤਾਰੁ ਹੈ ਜੋ ਇਛੇ ਸੋ ਫਲ ਪਾਇ॥
ਬਾਬੀਹਾ ਕਿਆ ਬਪੁੜਾ ਜਗਤੈ ਕੀ ਤਿਖ ਜਾਇ॥ ੧॥ (ਪੰਨਾ ੧੨੮੩)
ਅ) ਨਾਨਕ ਸੋ ਸਾਲਾਹੀਐ ਜਿ ਦੇਂਦਾ ਸਭਨਾਂ ਜੀਆ ਰਿਜਕੁ ਸਮਾਇ॥ (ਪੰਨਾ ੧੨੮੪)

**ਅੰਤਰਿ ਦੇਉ, ਨ ਜਾਨੈ ਅੰਧੁ॥ ਭ੍ਰਮ ਕਾ ਮੋਹਿਆ ਪਾਵੈ ਫੰਧੁ॥**

ਦੇਉ= ਪ੍ਰਕਾਸ਼ ਰੂਪ ਪਰਮਾਤਮਾ ਹਿਰਦੇ ਅੰਦਰ ਹੈ, ਪਰ ਅੰਧਾ ਅਗਿਆਨੀ ਪੁਰਸ਼ ਉਸ ਦੀ ਉਪਾਸ਼ਨਾ ਕਰਨੀ ਨਹੀਂ ਜਾਣਦਾ। ਭਰਮ ਦਾ ਮੋਹਿਆ ਹੋਇਆ, ਕਈ ਤਰ੍ਹਾਂ ਦੇ ਕਰਮਾਂ ਰੂਪੀ ਫਾਹ ਆਪਣੇ ਗਲ ਵਿਚ ਪਾਉਂਦਾ ਹੈ।

**ਨ ਪਾਥਰੁ ਬੋਲੈ ਨਾ ਕਿਛੁ ਦੇਇ॥ ਫੋਕਟ ਕਰਮ ਨਿਹਫਲ ਹੈ ਸੇਵ॥ ੨॥**

(ਬਾਰਾਂ ਵਰ੍ਹੇ ਕੀ, ਚਾਹੇ ਸਾਰੀ ਉਮਰ ਲੱਗਾ ਰਹੇ) ਨਾ ਪੱਥਰ ਬੋਲਦਾ ਹੈ ਅਤੇ ਨਾ ਕੁਝ ਦੇਂਦਾ ਹੈ। ਪੱਥਰ ਦੀ ਪੂਜਾ ਰੂਪ ਕਰਮਾਂ ਦੇ ਕਰਨ ਵਾਲਾ ਮਨੁੱਖ ਫੋਕਟ= ਨਿਸਫਲ ਹੈ ਅਤੇ ਬਿਲ ਪੱਤੇ ਚੜ੍ਹਾਉਣ, ਘੰਟੇ ਵਜਾਉਣ ਆਦਿ ਪੱਥਰ ਦੀ ਸੇਵਾ ਭੀ ਨਿਸਫਲ ਹੈ॥ ੨॥

ਇਸ ਪਰ ਦ੍ਰਿਸ਼ਟਾਂਤ ਦੇਂਦੇ ਹਨ-

**ਜੇ ਮਿਰਤਕ ਕਉ ਚੰਦਨੁ ਚੜ੍ਹਾਵੈ॥ ਉਸ ਤੇ ਕਹਹੁ ਕਵਨ ਫਲ ਪਾਵੈ॥**

ਜੇ ਮੁਰਦੇ ਉੱਤੇ (ਅਗਰ) ਚੰਦਨ, (ਕੇਸਰ, ਕਸਤੂਰੀ ਆਦਿ ਛਿਣਕੇ, ਤਾਂ ਤੁਸੀਂ ਦੱਸੋ) ਉਸ ਤੋਂ ਕੀ ਫਲ ਪਾ ਸਕਦਾ ਹੈ? ਭਾਵ ਕੁਝ ਨਹੀਂ।

**ਜੇ ਮਿਰਤਕ ਕਉ ਬਿਸਟਾ ਮਾਹਿ ਰੁਲਾਈ॥**
**ਤਾਂ ਮਿਰਤਕ ਕਾ ਕਿਆ ਘਟਿ ਜਾਈ॥ ੩॥**

ਜੇ ਮੁਰਦੇ ਨੂੰ ਵਿਸ਼ਟਾ ਵਿਚ ਰੁਲਾਈਏ ਤਾਂ ਮੁਰਦੇ ਦਾ ਕੀ ਘਟ ਜਾਂਦਾ ਹੈ? ਏਸੇ ਤਰ੍ਹਾਂ ਮੁਰਦੇ ਵਾਂਗ ਪੱਥਰ ਜੜ੍ਹ ਹੈ, ਉਸ ਦੀ ਸੇਵਾ ਦਾ ਕੁਝ ਲਾਭ ਨਹੀਂ ਹੈ॥ ੩॥

**ਕਹਤ ਕਬੀਰ ਹਉ ਕਹਉ ਪੁਕਾਰਿ॥ ਸਮਝਿ ਦੇਖੁ ਸਾਕਤ ਗਾਵਾਰ॥**

ਕਬੀਰ ਜੀ ਕਹਿੰਦੇ ਹਨ—ਮੈਂ ਪੁਕਾਰ ਕੇ ਕਹਿੰਦਾ ਹਾਂ- ਹੇ ਸਾਕਤ ਗਵਾਰ ! ਤੂੰ ਆਪ ਹੀ ਸਮਝ ਕੇ ਵੇਖ, ਭਾਵ ਵਿਚਾਰ ਕਰ ਕੇ ਦੇਖ।

**ਦੂਜੈ ਭਾਇ ਬਹੁਤੁ ਘਰ ਗਾਲੇ॥**
**ਰਾਮ ਭਗਤ ਹੈ ਸਦਾ ਸੁਖਾਲੇ॥ ੪॥ ੪॥ ੧੨॥**

ਦ੍ਵੈਤ ਭਾਵ ਨੇ ਬਹੁਤ ਹੀ ਘਰ= ਸਰੀਰ ਗਾਲ ਸੁੱਟੇ ਹਨ। ਜੋ ਪੱਥਰ ਪੂਜਾ ਤੋਂ ਰਹਿਤ ਹੋ ਕੇ ਕੇਵਲ ਰਾਮ ਦੀ ਭਗਤੀ ਕਰਨ ਵਾਲੇ ਪਰਮਾਤਮਾ ਦੇ ਭਗਤ ਹਨ, ਉਹ ਹਮੇਸ਼ਾਂ ਹੀ ਸੁਖਾਲੇ= ਸੁਖੀ ਰਹਿੰਦੇ ਹਨ॥ ੪॥ ੪॥ ੧੨॥

ਜਿਵੇਂ ਧੰਨੇ ਭਗਤ ਨੂੰ, ਪਰਮਾਤਮਾ ਭਗਤੀ ਕਰ ਕੇ ਹੀ ਮਿਲਿਆ ਹੈ:

ਕਹੁ ਕਬੀਰ ਭਗਤਿ ਕਰਿ ਪਾਇਆ॥
ਭੋਲੇ ਭਾਇ ਮਿਲੇ ਰਘੁਰਾਇਆ॥ ੪॥ ੬॥ (ਗਉੜੀ ਕਬੀਰ ਜੀ, ਪੰਨਾ ੩੨੪)

**ਉਥਾਨਕਾ**- ਕਿਸੇ ਨੇ ਕਬੀਰ ਪਾਸ ਆ ਕੇ ਪ੍ਰਸ਼ਨ ਕੀਤਾ, "ਮਾਇਆ ਕੈਸੀ ਹੈ?"

ਇਹ ਗੱਲ ਸੁਣ ਕੇ ਇਸ ਸ਼ਬਦ ਦੁਆਰਾ ਮਾਇਆ ਦੀ ਪ੍ਰਬਲਤਾ ਦੱਸਦੇ ਹਨ:

(ਰਹਾਉ ਵਾਲੀ ਪੰਗਤੀ ਦਾ ਅਰਥ ਪਹਿਲੇ ਕਰਨਾ)

***ਮਾਇਆ ਐਸੀ ਮੋਹਨੀ ਭਾਈ॥ ਜੇਤੇ ਜੀਅ ਤੇਤੇ ਡਹਕਾਈ॥***

ਹੇ ਭਾਈ ! ਮਾਇਆ ਇਸ ਤਰ੍ਹਾਂ ਦੀ ਮੋਹਣੀ ਹੈ। ਸੰਸਾਰ ਵਿਚ ਜਿਤਨੇ-ਕੁ ਜੀਵ ਹਨ, ਉਤਨੇ ਹੀ ਇਸ ਮਾਇਆ ਨੇ ਵੱਖੋ ਵੱਖ ਰੂਪ ਹੋ ਕੇ ਡਹਕਾਈ= ਭਰਮਾਉਣਾ ਕੀਤੇ ਹਨ।

ੳ) ਬਿਆਪਤ ਹਰਖ ਸੋਗ ਬਿਸਥਾਰ॥ ਬਿਆਪਤ ਸੁਰਗ ਨਰਕ ਅਵਤਾਰ॥
ਬਿਆਪਤ ਧਨ ਨਿਰਧਨ ਪੇਖਿ ਸੋਭਾ॥ ਮੂਲੁ ਬਿਆਧੀ ਬਿਆਪਸਿ ਲੋਭਾ॥ ੧॥
ਮਾਇਆ ਬਿਆਪਤ ਬਹੁ ਪਰਕਾਰੀ॥ ਸੰਤ ਜੀਵਹਿ ਪ੍ਰਭ ਓਟ ਤੁਮਾਰੀ॥ ੧॥

*(ਗਉੜੀ ਮਹਲਾ ੫, ਪੰਨਾ ੧੮੨)*

ਅ) ਮਾਖੀ ਰਾਮ ਕੀ ਤੂ ਮਾਖੀ॥ ਜਹ ਦੁਰਗੰਧ ਤਹਾ ਤੂ ਬੈਸਹਿ ਮਹਾ ਬਿਖਿਆ ਮਦ ਚਾਖੀ॥ ੧॥ ਰਹਾਉ॥
ਕਿਤਹਿ ਅਸਥਾਨਿ ਤੂ ਟਿਕਨੁ ਨ ਪਾਵਹਿ ਇਹ ਬਿਧਿ ਦੇਖੀ ਆਖੀ॥
ਸੰਤਾ ਬਿਨੁ ਤੈ ਕੋਇ ਨ ਛਾਡਿਆ ਸੰਤ ਪਰੇ ਗੋਬਿੰਦ ਕੀ ਪਾਖੀ॥ ੧॥
ਜੀਅ ਜੰਤ ਸਗਲੇ ਤੈ ਮੋਹੇ.........॥ ੨॥ *(ਸਾਰਗ ਮ: ੫, ਪੰਨਾ ੧੨੨੭)*

## ਜਲ ਮਹਿ ਮੀਨ ਮਾਇਆ ਕੇ ਬੇਧੇ॥ ਦੀਪਕ ਪਤੰਗ ਮਾਇਆ ਕੇ ਛੇਦੇ॥

ਪਾਣੀ ਵਿਚ ਰਹਿਣ ਵਾਲੇ ਮੀਨ= ਮੱਛ (ਕੱਛ ਸੰਸਾਰ ਆਦਿ ਸਾਰੇ ਜੀਵ) ਜਲ ਰੂਪੀ ਮਾਇਆ ਦੇ ਬੇਧੇ ਵਿੰਨ੍ਹੇ ਹੋਏ ਹਨ। ਭਾਵ ਮੱਛ ਕੱਛ ਆਦਿਕ ਜਲ ਤੋਂ ਬਿਨਾਂ ਨਹੀਂ ਰਹਿ ਸਕਦੇ। ਮਾਇਆ ਦੇ ਛੇਦੇ= ਕਟੇ ਹੋਏ ਪਤੰਗੇ, ਦੀਵੇ ਉਤੇ ਸੜ ਮਰਦੇ ਹਨ। ਭਾਵ ਪਤੰਗਿਆਂ ਨੂੰ, ਮਾਇਆ ਦੀਵਾ ਰੂਪ ਹੋ ਕੇ ਮਾਰਦੀ ਹੈ।

## ਕਾਮ ਮਾਇਆ ਕੁੰਚਰ ਕਉ ਬਿਆਪੈ॥
## ਭੁਇਅੰਗਮ ਭ੍ਰਿੰਗ ਮਾਇਆ ਮਹਿ ਖਾਪੇ॥ ੧॥

ਕੁੰਚਰ= ਹਾਥੀ ਨੂੰ ਕਾਮ ਰੂਪ ਹੋਈ ਮਾਇਆ ਬਿਆਪੈ= ਲੱਗ ਰਹੀ ਹੈ। ਜੋ ਕਾਗਜ਼ਾਂ ਦੀ ਬਣੀ ਹੋਈ ਹਥਣੀ* ਨੂੰ ਦੂਰੋਂ ਦੇਖ ਕੇ ਦੌੜਿਆ ਆਉਂਦਾ ਹੈ। ਭੁਇਅੰਗਮ= ਸੱਪ ਬੀਨ ਵੱਜਣ ਰੂਪ ਮਾਇਆ ਵਿਚ ਅਤੇ ਭ੍ਰਿੰਗ= ਭੌਰੇ ਸੁਗੰਧੀ ਰੂਪ ਮਾਇਆ ਵਿਚ ਖਪਦੇ ਜਾਂਦੇ ਹਨ॥ ੧॥

ਯਥਾ- ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥ *(ਮ: ੫, ਪੰਨਾ ੭੦੮)*

## ਮਾਇਆ ਐਸੀ ਮੋਹਨੀ ਭਾਈ॥
## ਜੇਤੇ ਜੀਅ ਤੇਤੇ ਡਹਕਾਈ॥ ੧॥ ਰਹਾਉ॥

ਹੇ ਭਾਈ ! ਮਾਇਆ ਅਜੇਹੀ ਮੋਹਣ ਸ਼ਕਤੀ ਵਾਲੀ ਹੈ, ਜਿਤਨੇ-ਕੁ ਸੰਸਾਰੀ ਜੀਵ ਹਨ, ਉਤਨਿਆਂ ਨੂੰ ਇਸ ਨੇ ਡਹਕਾਈ= ਭਟਕਾਣਾ ਕੀਤਾ ਹੈ।

---

**ਕਾਲਬੂਤ ਕੀ ਹਸਤਨੀ ਮਨ ਬਉਰਾ ਰੇ ਚਲਤੁ ਰਚਿਓ ਜਗਦੀਸ॥*
*ਕਾਮ ਸੁਆਇ ਗਜ ਬਸਿ ਪਰੇ ਮਨ ਬਉਰਾ ਰੇ ਅੰਕਸੁ ਸਹਿਓ ਸੀਸ॥ ੧॥ (ਗਉੜੀ ਕਬੀਰ ਜੀ, ਪੰਨਾ ੩੩੫)*

ਕਰਤ ਕੇਲ ਬਿਖੈ ਮੇਲ ਚੰਦ੍ਰ ਸੂਰ ਮੋਹੇ॥ ਉਪਜਤਾ ਬਿਕਾਰ ਦੁੰਦਰ ਨਉਪਰੀ
ਝੁਨੰਤਕਾਰ ਸੁੰਦਰ ਅਨਿਗ ਭਾਉ ਕਰਤ ਫਿਰਤ ਬਿਨੁ ਗੋਪਾਲ ਧੋਹੇ॥ ਰਹਾਉ॥
ਤੀਨਿ ਭਉਨੇ ਲਪਟਾਇ ਰਹੀ ਕਾਚ ਕਰਮਿ ਨ ਜਾਤ ਸਹੀ,
ਉਨਮਤ ਅੰਧ ਧੰਧ ਰਚਿਤ ਜੈਸੇ ਮਹਾ ਸਾਗਰ ਹੋਹੇ॥ ੧॥ *(ਸਾਰਗ ਮਃ ੫, ਪੰਨਾ ੧੨੩੧)*

## ਪੰਖੀ ਮ੍ਰਿਗ ਮਾਇਆ ਮਹਿ ਰਾਤੇ॥ ਸਾਕਰ ਮਾਖੀ ਅਧਿਕ ਸੰਤਾਪੇ॥

ਪੰਛੀ ਚੋਗ ਰੂਪ ਮਾਇਆ ਵਿਚ ਅਤੇ ਹਿਰਨ ਘੰਡੇ ਹੇੜੇ ਦੇ ਸ਼ਬਦ ਰੂਪੀ ਮਾਇਆ ਵਿਚ ਰਾਤੇ= ਫਸੇ ਹੋਏ ਹਨ। ਮੱਖੀਆਂ ਨੂੰ (ਗੁੜ) ਸ਼ੱਕਰ ਰੂਪ ਹੋ ਕੇ ਮਾਇਆ ਅਧਿਕ ਸੰਤਾਪੇ= ਬਹੁਤ ਦੁੱਖ ਦਿੰਦੀ ਹੈ।

## ਤੁਰੇ ਉਸਟ ਮਾਇਆ ਮਹਿ ਭੇਲਾ॥
## ਸਿਧ ਚਉਰਾਸੀਹ ਮਾਇਆ ਮਹਿ ਖੇਲਾ॥ ੨॥

ਤੁਰੇ= ਘੋੜੇ ਅਤੇ ਉਸਟ= ਊਠ ਸਭ ਮਾਇਆ ਵਿਚ ਭੇਲਾ= ਮਿਲ ਰਹੇ ਹਨ। ਘੋੜਿਆਂ ਨੂੰ ਘੋੜੀ ਰੂਪ, ਊਠਾਂ ਨੂੰ ਊਠਣੀਆਂ ਰੂਪ ਮਾਇਆ ਲੱਗ ਰਹੀ ਹੈ। 'ਗੋਰਖ' ਆਦਿ ਚੁਰਾਸੀ ਸਿਧ ਵੀ ਰਿਧੀਆਂ ਸਿਧੀਆਂ ਰੂਪ ਮਾਇਆ ਵਿਚ ਖੇਲ ਰਹੇ ਹਨ॥ ੨॥

## ਛਿਅ ਜਤੀ ਮਾਇਆ ਕੇ ਬੰਦਾ॥ ਨਵੇ ਨਾਥ ਸੂਰਜ ਅਰੁ ਚੰਦਾ

(ਹਨੂੰਮਾਨ, ਲਛਮਣ ਆਦਿਕ) ਛੇ ਜਤੀ ਅਤੇ ਨੌਂ ਨਾਥ*, ਸੂਰਜ ਅਤੇ ਚੰਦ੍ਰਮਾ ਇਹ ਸਾਰੇ ਮਾਇਆ ਦੇ ਬੰਦਾ= ਦਾਸ ਹਨ। ਕਿਉਂਕਿ ਸਾਰਿਆਂ ਦੇ ਸਰੀਰ ਮਾਇਆ ਰਚਿਤ ਹਨ।

*ਅਥਵਾ-* ਛੇ ਜਤੀਆਂ ਨੂੰ ਬੀਰਜ ਰੋਕਣ ਰੂਪ ਮਾਇਆ, ਨੌਂ ਨਾਥਾਂ ਨੂੰ ਬਹੁਤੇ ਚੇਲੇ ਬਨਾਉਣ ਰੂਪ ਮਾਇਆ ਅਤੇ ਸੂਰਜ ਚੰਦ੍ਰਮਾ ਨੂੰ ਕਾਮ ਰੂਪ ਮਾਇਆ ਲੱਗ ਰਹੀ ਹੈ।

## ਤਪੇ ਰਖੀਸਰ ਮਾਇਆ ਮਹਿ ਸੂਤਾ॥
## ਮਾਇਆ ਮਹਿ ਕਾਲੁ ਅਰੁ ਪੰਚ ਦੂਤਾ॥ ੩॥

(ਪੰਜ ਧੂਣੀਆਂ ਤੇ ਜਲ ਧਾਰਾ ਆਦਿਕ ਕਠਿਨ ਤਪਸਿਆ ਕਰਨ ਵਾਲੇ) ਤਪੱਸ੍ਵੀ ਮਹਾਤਮਾਂ ਅਤੇ (ਵੇਦ ਮੰਤ੍ਰਾਂ ਦੀ ਵਿਆਖਿਆ ਕਰਨ ਵਾਲੇ) ਰਿਖੀਸ਼ਰ ਇਹ ਸਭ ਹੰਕਾਰ ਰੂਪੀ ਮਾਇਆ ਵਿਚ ਸੁੱਤੇ ਹੋਏ ਹਨ।

(ਭੂਤ, ਭਵਿਖਤ, ਵਰਤਮਾਨ, ਇਹ) ਕਾਲੁ= ਤਿੰਨੇ ਸਮੇਂ ਅਤੇ (ਕਾਮ, ਕ੍ਰੋਧ, ਆਦਿ) ਪੰਜ ਦੂਤ ਸਭ ਮਾਇਆ ਵਿਚ ਗਲਤਾਨ ਹਨ॥ ੩॥

## ਸੁਆਨ ਸਿਆਲ ਮਾਇਆ ਮਹਿ ਰਾਤਾ॥ ਬੰਤਰ ਚੀਤੇ ਅਰੁ ਸਿੰਘਾਤਾ॥

ਸੁਆਤ= ਕੁੱਤੇ, ਸਿਆਲ= ਗਿੱਦੜ (ਵਗੈਰਾ ਸਭ) ਮਾਇਆ ਵਿਚ ਤਦਾਕਾਰ ਹਨ। ਕੁੱਤਿਆਂ ਨੂੰ ਕਾਮ ਰੂਪ ਮਾਇਆ, ਗਿੱਦੜਾਂ ਨੂੰ ਬਹੁਤਾ ਬੋਲਣ ਰੂਪ ਮਾਇਆ ਲੱਗ ਰਹੀ ਹੈ।

ਬੰਤਰ= ਬਾਂਦਰਾਂ ਨੂੰ ਚੰਚਲਤਾ ਰੂਪ ਮਾਇਆ, ਚੀਤੇ= ਚਿਤਰਿਆਂ ਨੂੰ ਸ਼ਿਕਾਰ ਖੇਡਣ ਰੂਪ ਮਾਇਆ ਲੱਗੀ

---

**ਨੌਂ ਨਾਥ- ਗੋਰਖ ਨਾਥ, ਮਛਿੰਦ੍ਰ ਨਾਥ, ਮੰਗਲ ਨਾਥ, ਚਰਪਟ ਨਾਥ, ਪ੍ਰਾਣ ਨਾਥ, ਗੋਪੀ ਨਾਥ, ਚੰਬਾ ਨਾਥ, ਧੂਰਤ ਨਾਥ ਤੇ ਘੁੱਘੂ ਨਾਥ।*

ਬਲਿਹਾਰ ਵੰਞੁ= ਜਾਂਦਾ ਹਾਂ॥ ੩॥

**ਜਨ ਕੇ ਪੂਰਿ ਮਨੋਰਥ ਹਰਿ ਪ੍ਰਭ, ਹਰਿ ਨਾਮੁ ਦੇਵਹੁ ਹਰਿ ਲੰਞੁ॥**

ਹੇ ਹਰੀ ਪ੍ਰਭੂ ! ਆਪ ਸੇਵਕ ਜਨਾਂ ਦੇ ਮਨੋਰਥ ਪੂਰੇ ਕਰਦੇ ਹੋ, ਮੈਨੂੰ ਭੀ ਹਰੀ-ਨਾਮ ਦਾਨ ਦੇਣਾ ਕਰੋ, ਤਾਂ ਕਿ ਮੈਂ ਹਰੀ-ਨਾਮ ਲੰਞੁ= ਲੈਣਾ ਕਰਾਂ।

**ਜਨ ਨਾਨਕ ਮਨਿ ਤਨਿ ਅਨਦੁ ਭਇਆ ਹੈ**
**ਗੁਰਿ ਮੰਤ੍ਰੁ ਦੀਓ ਹਰਿ ਭੰਞੁ॥ ੪॥ ੫॥ ੭॥ ੧੨॥ ੧੮॥ ੭॥ ੩੭॥**

ਗੁਰੂ ਜੀ ਕਥਨ ਕਰਦੇ ਹਨ—ਜਿਸ ਵੇਲੇ ਗੁਰੂ ਨੇ ਹਰੀ ਦੇ ਭੰਞੁ= ਭਜਨ-ਸਿਮਰਨ ਦਾ ਮੰਤ੍ਰ ਦਿੱਤਾ ਤਾਂ ਮਨ ਤਨ ਵਿਚ ਅਨੰਦ ਹੋ ਗਿਆ॥ ੪॥ ੫॥ ੭॥ ੧੨॥ ੧੮॥ ੭॥ ੩੭॥*

[ਪੰਨਾ ੧੧੮੦]

**ਬਸੰਤੁ ਮਹਲਾ ੫ ਘਰੁ ੧ ਦੁਤੁਕੇ ੴ ਸਤਿਗੁਰ ਪ੍ਰਸਾਦਿ॥**

**ਗੁਰੁ ਸੇਵਉ ਕਰਿ ਨਮਸਕਾਰ॥ ਆਜੁ ਹਮਾਰੈ ਮੰਗਲਚਾਰ॥**

ਨਮਸਕਾਰ ਕਰ ਕੇ ਅਸੀਂ ਆਪਣੇ ਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਸੇਂਵਦੇ ਹਾਂ, ਤੁਸੀਂ ਸੇਵਨਾ ਕਰੋ। ਜਿਨ੍ਹਾਂ ਦੀ ਕਿਰਪਾ ਕਰ ਕੇ ਅੱਜ ਸਾਡੇ ਘਰ ਵਿਚ ਸਭ ਤਰ੍ਹਾਂ ਦੇ ਮੰਗਲਚਾਰ ਪਰਾਪਤ ਹੋਏ ਹਨ।

**ਆਜੁ ਹਮਾਰੈ ਮਹਾ ਅਨੰਦ॥ ਚਿੰਤ ਲਥੀ ਭੇਟੇ ਗੋਬਿੰਦ॥ ੧॥**

ਅੱਜ ਸਾਡੇ ਘਰ ਵਿਚ ਬੜਾ ਅਨੰਦ ਹੋਇਆ ਹੈ। ਗੋਬਿੰਦ ਦੇ ਭੇਟੇ= ਮਿਲਣ ਕਰ ਕੇ ਸਾਰੀ ਚਿੰਤਾ ਲਹਿ ਗਈ ਹੈ॥ ੧॥

**ਆਜੁ ਹਮਾਰੈ ਗ੍ਰਿਹਿ ਬਸੰਤ॥ ਗੁਨ ਗਾਏ ਪ੍ਰਭ ਤੁਮ੍ ਬੇਅੰਤ॥ ੧॥ ਰਹਾਉ॥**

ਹੇ ਬੇਅੰਤ ਪ੍ਰਭੂ ! ਤੁਹਾਡੇ ਗੁਣ ਗਾਉਣ ਕਰ ਕੇ। ਅੱਜ ਸਾਡੇ ਘਰ ਵਿਚ ਬਸੰਤ ਰੁੱਤ ਵਾਂਗ ਬਸੰਤ= ਅਨੰਦ ਪਰਾਪਤ ਹੋਇਆ ਹੈ॥ ੧॥ ਰਹਾਉ॥

**ਆਜੁ ਹਮਾਰੈ ਬਨੇ ਫਾਗ॥ ਪ੍ਰਭ ਸੰਗੀ ਮਿਲਿ ਖੇਲਨ ਲਾਗ॥**

ਅੱਜ ਸਾਡੇ ਘਰ ਵਿਚ ਬਹੁਤ ਫਾਗ= ਅਨੰਦ ਬਣੇ ਹਨ। *ਅਥਵਾ:-* ਅੱਜ ਸਾਡੇ ਘਰ ਵਿਚ ਫਾਗ= ਹੋੱਲਾ ਬਣਿਆ ਹੈ। ਪ੍ਰਭੂ ਦੇ ਸੰਗੀ ਜੋ ਸੰਤ ਹਨ ਉਨ੍ਹਾਂ ਨਾਲ ਮਿਲ ਕੇ ਮੈਂ ਖੇਡਣ ਲੱਗਾ ਹਾਂ। ਜਾਂ ਪ੍ਰਭੂ ਦੇ ਸੰਗੀ ਜੋ ਸੰਤ ਹਨ ਉਹ ਆਪਸ ਵਿਚ ਮਿਲ ਕੇ ਖੇਡਣ ਲੱਗੇ ਹਨ।

**ਹੋਲੀ ਕੀਨੀ ਸੰਤ ਸੇਵ॥ ਰੰਗੁ ਲਾਗਾ ਅਤਿ ਲਾਲ ਦੇਵ॥ ੨॥**

ਸੰਤਾਂ ਦੀ ਸੇਵਾ ਕਰਨ ਰੂਪੀ ਹੋਲੀ ਅਸਾਂ ਨੇ ਖੇਡੀ ਹੈ। ਲਾਲਾਂ ਵਾਂਗ ਅਮੋਲਕ ਤੇ ਦੇਵ= ਪ੍ਰਕਾਸ਼ ਰੂਪ ਜੋ ਲਾਲ ਦੇਵ= ਪਰਮਾਤਮਾ ਹੈ ਉਸ ਦਾ ਅਤਿਅੰਤ (ਬੜਾ) ਰੰਗੁ= ਪ੍ਰੇਮ, *ਵਾ:-* ਅਨੰਦ ਲੱਗਾ ਹੈ। *ਅਥਵਾ:-* ਦੇਵ= ਪ੍ਰਕਾਸ਼ ਰੂਪ ਪਰਮਾਤਮਾ ਦਾ ਬਹੁਤਾ ਪ੍ਰੇਮ ਰੂਪੀ ਲਾਲ ਰੰਗ ਲੱਗਾ ਹੈ॥ ੨॥

---

**ਅਥਵਾ- ਹਰਿ ਭੰਞੁ= ਤਮਾਮ ਦੁੱਖਾਂ ਦੇ ਨਾਸ ਕਰਨ ਵਾਲਾ,*
*ਅਥਵਾ- ਹਰਿ= ਜਮ ਦੇ ਭੰਞੁ= ਭਜਾਉਣ ਵਾਲਾ ਗੁਰਾਂ ਨੇ ਮੰਤਰ ਦਿੱਤਾ ਤਾਂ ਮਨ ਵਿਚ ਅਨੰਦ ਹੋ ਗਿਆ।*

ਜਿਤਨਾ ਚਿਰ (ਇਹ ਆਦਮੀ) ਮੇਰੀ ਜ਼ਮੀਨ, ਮੇਰੀ ਦੌਲਤ (ਆਦਿ ਹੰਗਤਾ) ਕਰਦਾ ਹੈ।

ਉਤਨਾ ਚਿਰ ਇਸ ਮਨੁੱਖ ਦਾ ਇਕ ਵੀ ਕੰਮ ਨਹੀਂ ਸਰੈ=ਸੌਰਦਾ ਭਾਵ ਪੂਰਾ ਨਹੀਂ ਹੁੰਦਾ। ਵਾ:- ਏਕਤਾ ਰੂਪੀ ਕਾਰਜ ਪੂਰਾ ਨਹੀਂ ਹੁੰਦਾ।

[ ਪੰਨਾ ੧੧੬੧ ]

## ਜਬ ਮੇਰੀ ਮੇਰੀ ਮਿਟਿ ਜਾਇ ॥ ਤਬ ਪ੍ਰਭ ਕਾਜੁ ਸਵਾਰਹਿ ਆਇ ॥ ੧ ॥

ਜਦੋਂ ਇਸ ਮਨੁੱਖ ਦੇ ਹਿਰਦੇ 'ਚੋਂ ਮੇਰੀ ਜ਼ਮੀਨ, ਮੇਰੀ ਦੌਲਤ (ਆਦਿ ਹੰਗਤਾ) ਮਿਟ ਜਾਂਦੀ ਹੈ। ਤਦੋਂ ਵਾਹਿਗੁਰੂ (ਆਪ ਹੀ) ਆ ਕੇ (ਇਸ ਆਦਮੀ ਦੇ ਸਾਰੇ) ਕੰਮ ਸਵਾਰਦਾ ਹੈ॥ ੧ ॥

## ਐਸਾ ਗਿਆਨੁ ਬਿਚਾਰੁ ਮਨਾ ॥
## ਹਰਿ ਕੀ ਨ ਸਿਮਰਹੁ ਦੁਖ ਭੰਜਨਾ ॥ ੧ ॥ ਰਹਾਉ ॥

ਹੇ ਮਨ ! ਇਸ ਤਰ੍ਹਾਂ ਦੇ ਗਿਆਨ ਨੂੰ ਵਿਚਾਰ ਕਰ ਕੇ, ਦੁੱਖਾਂ ਦੇ ਨਾਸ ਕਰਨ ਵਾਲੇ ਵਾਹਿਗੁਰੂ ਨੂੰ ਤੂੰ ਕਿਉਂ ਨਹੀਂ ਸਿਮਰਦਾ? ॥ ੧ ॥ ਰਹਾਉ॥ ਇਹ ਨਿਯਮ ਸਮਝ ਲੈ-

## ਜਬ ਲਗੁ ਸਿੰਘੁ ਰਹੈ ਬਨ ਮਾਹਿ ॥ ਤਬ ਲਗੁ ਬਨੁ ਫੂਲੈ ਹੀ ਨਾਹਿ ॥

ਦ੍ਰਿਸ਼ਟਾਂਤ:- ਜਿਤਨਾ ਚਿਰ ਸਿੰਘੁ= ਸ਼ੇਰ ਬਨ= ਜੰਗਲ ਵਿਚ ਰਹਿੰਦਾ ਹੈ। ਉਨਾ ਚਿਰ ਬਨੁ= ਜੰਗਲ ਪ੍ਰਫੁੱਲਤ ਨਹੀਂ ਹੁੰਦਾ। ਭਾਵ ਜੰਗਲ ਵਿਚ ਰਹਿਣ ਵਾਲੀ ਮ੍ਰਿਗਾਵਲੀ ਪ੍ਰਸੰਨ ਨਹੀਂ ਹੁੰਦੀ (ਇਹ ਅਰਥ ਅਜਹਿਤੀ ਲਖਸ਼ਣਾ ਦੁਆਰਾ ਸਿਧ ਹੁੰਦਾ ਹੈ, ਕਿਉਂਕਿ- ਲਖਸ਼ਣਾ ਤਿੰਨ ਪ੍ਰਕਾਰ ਦੀ ਹੈ-

੧- ਜਹਿਤੀ ਲਖਸ਼ਣਾ ਹੈ। ੨- ਅਜਹਿਤੀ ਲਖਸ਼ਣਾ ਹੈ। ੩- ਭਾਗ ਤਿਆਗ ਲਖਸ਼ਣਾ ਹੈ।

*ਪ੍ਰਸ਼ਨ*- ਜਹਿਤੀ ਕਿਸ ਨੂੰ ਕਹਿੰਦੇ ਹਨ?

*ਉੱਤਰ*- ਜਿਸ ਜਗ੍ਹਾ ਸਾਰੇ ਵਾਚ ਅਰਥ ਦਾ ਤਿਆਗ ਕਰ ਕੇ ਤੇ ਵਾਚ ਅਰਥ ਦੇ ਸਬੰਧੀ ਦਾ ਗ੍ਰਹਿਣ ਹੋਵੇ ਉਸ ਨੂੰ ਜਹਿਤੀ ਲਖਸ਼ਣਾ ਕਹਿੰਦੇ ਹਨ। ਜਿਸ ਤਰ੍ਹਾਂ ਕਿਸੇ ਨੇ ਕਿਹਾ- 'ਗੰਗਾ ਅਯੰ ਗ੍ਰਾਮ' ਕਿ ਗੰਗਾ ਵਿਖੇ ਘਰ ਹੈ।

ਇਸ ਜਗ੍ਹਾ ਗੰਗਾ ਪਦ ਤੇ ਤੀਰ= ਕਿਨਾਰੇ ਵਿਖੇ ਜਹਿਤੀ ਲਖਸ਼ਣਾ ਹੈ ਕਿਉਂਕਿ ਗੰਗਾ ਪਦ ਦਾ ਵਾਚ ਅਰਥ 'ਦੇਵ ਨਦੀ' ਦਾ ਪ੍ਰਵਾਹ ਹੈ।

ਉਸ ਵਿੱਚ ਗਰਾਮ ਦੀ ਸਥਿਤੀ ਦਾ ਅਸੰਭਵ ਹੈ ਭਾਵ ਨਹੀਂ ਬਣ ਸਦਾ। ਇਸ ਵਾਸਤੇ ਸਾਰੇ ਵਾਚ ਅਰਥ ਨੂੰ ਤਿਆਗ ਕੇ ਤੀਰ ਯਾਨੇ ਕਿਨਾਰੇ ਵਿਖੇ ਗੰਗਾ ਪਦ ਦੀ 'ਜਹਿਤੀ' ਲਖਸ਼ਣਾ ਹੈ।

ਵਾਚ ਦੇ ਸਬੰਧ ਦਾ ਨਾਮ ਲਖਸ਼ਣਾ ਹੈ। ਇਸ ਅਸਥਾਨ ਵਿਚ ਗੰਗਾ ਪਦ ਦਾ ਵਾਚ ਜੋ ਪ੍ਰਵਾਹ ਹੈ, ਉਸ ਦਾ ਕਿਨਾਰੇ ਨਾਲ ਸੰਜੋਗ ਸਬੰਧ ਹੈ, ਇਸ ਲਈ ਗੰਗਾ ਪਦ ਦੇ ਵਾਚ ਦਾ ਜੋ ਕਿਨਾਰੇ ਨਾਲ ਸਬੰਧ ਹੈ ਉਹ ਲਖਸ਼ਣਾ ਹੈ। ਵਾਸਤਵ ਵਿਚ ਜਹਿਤ ਦਾ ਅਰਥ ਹੈ: ਤਿਆਗ।

*ਪ੍ਰਸ਼ਨ*- ਅਜਹਿਤੀ ਲਖਸ਼ਣਾ ਕਿਸ ਨੂੰ ਕਹਿੰਦੇ ਹਨ?

*ਉੱਤਰ*- ਵਾਚ ਅਰਥ ਸਹਿਤ ਵਾਦ ਦੇ ਸਬੰਧੀ ਦਾ ਜਿਸ ਪਦ ਕਰ ਕੇ ਗਿਆਨ ਹੁੰਦਾ ਹੈ, ਉਸ ਪਦ

**ਮੇਘ ਸਮੈ ਮੋਰ ਨਿਰਤਿਕਾਰ ॥ ਚੰਦ ਦੇਖਿ ਬਿਗਸਹਿ ਕਉਲਾਰ ॥**

ਜਿਵੇਂ ਮੇਘ= ਬੱਦਲਾਂ ਦੇ ਗਰਜਣ ਵੇਲੇ ਮੋਰ ਨਿਰਤਿਕਾਰ= ਨੱਚਦੇ ਹਨ ਅਰਥਾਤ ਪੈਲਾਂ ਪਾਉਂਦੇ ਹਨ। ਜਿਵੇਂ ਚੰਦ= ਚੰਦ੍ਰਮਾ ਨੂੰ ਦੇਖ ਕੇ ਕਉਲਾਰ= ਕਵੀਆਂ ਖਿੜਦੀਆਂ ਹਨ।

**ਮਾਤਾ ਬਾਰਿਕ ਦੇਖਿ ਅਨੰਦ ॥ ਤਿਉ ਹਰਿ ਜਨ ਜੀਵਹਿ ਜਪਿ ਗੋਬਿੰਦ ॥੨ ॥**

ਜਿਵੇਂ ਮਾਂ ਆਪਣੇ ਪੁੱਤਰ ਨੂੰ ਦੇਖ ਕੇ ਅਨੰਦ ਹੁੰਦੀ ਹੈ। ਤਿਵੇਂ ਹਰੀ ਦੇ ਸੇਵਕ ਜਨ ਗੋਬਿੰਦ ਨਾਮ ਨੂੰ ਜਪ ਕੇ ਅਨੰਦ ਨਾਲ ਜੀਉਂਦੇ ਹਨ॥ ੨ ॥

**ਸਿੰਘ ਰੁਚੈ ਸਦ ਭੋਜਨੁ ਮਾਸ ॥ ਰਣੁ ਦੇਖਿ ਸੂਰੇ ਚਿਤ ਉਲਾਸ ॥**

ਜਿਵੇਂ ਸਿੰਘ= ਸ਼ੇਰ ਮਾਸ ਦੇ ਭੋਜਨ ਖਾਣ ਦੀ ਸਦਾ ਰੁਚੀ ਕਰਦਾ ਹੈ। ਜਿਵੇਂ ਰਣ ਭੂਮਿਕਾ ਵਿਚ ਜੁੱਧ ਨੂੰ ਵੇਖ ਕੇ ਸੂਰਮੇ ਦੇ ਚਿਤ ਵਿਚ ਉਲਾਸ= ਉਤਸ਼ਾਹ ਹੁੰਦਾ ਹੈ।

**ਕਿਰਪਨ ਕਉ ਅਤਿ ਧਨ ਪਿਆਰੁ ॥ ਹਰਿ ਜਨ ਕਉ ਹਰਿ ਹਰਿ ਆਧਾਰੁ ॥੩ ॥**

ਜਿਵੇਂ ਕਿਰਪਨ= ਸ਼ੂਮ ਨੂੰ ਧਨ ਦਾ ਅਤਿ= ਬਹੁਤਾ ਪਿਆਰ ਹੁੰਦਾ ਹੈ। ਤਿਵੇਂ ਹਰੀ ਦੇ ਸੇਵਕ ਜਨ ਨੂੰ ਹਰੀ ਨਾਲ ਪਿਆਰ ਹੈ ਤੇ ਹਰਿ ਹਰਿ ਨਾਮ ਦਾ ਅਧਾਰੁ= ਆਸਰਾ ਹੈ॥ ੩ ॥

**ਸਰਬ ਰੰਗ ਇਕ ਰੰਗ ਮਾਹਿ ॥ ਸਰਬ ਸੁਖਾ ਸੁਖ ਹਰਿ ਕੈ ਨਾਇ ॥**

ਇਕ ਅਦੁਤੀ ਪ੍ਰਭੂ ਦੇ ਰੰਗ= ਅਨੰਦ ਵਿਚ ਹੀ ਸਾਰੇ ਅਨੰਦ ਹਨ। ਹਰੀ-ਨਾਮ ਦੇ ਸੁਖ ਵਿਚ ਹੀ ਸਾਰੇ ਸੁਖ ਹਨ।

**ਤਿਸਹਿ ਪਰਾਪਤਿ ਇਹੁ ਨਿਧਾਨੁ ॥ ਨਾਨਕ ਗੁਰੁ ਜਿਸੁ ਕਰੇ ਦਾਨੁ ॥੪ ॥੨ ॥**

ਇਹ ਨਿਧਾਨੁ= ਖਜ਼ਾਨਾ ਉਸ ਨੂੰ ਪਰਾਪਤ ਹੁੰਦਾ ਹੈ। ਗੁਰੂ ਜੀ ਕਥਨ ਕਰਦੇ ਹਨ— ਜਿਸ ਨੂੰ ਗੁਰੂ ਸਾਹਿਬ ਜੀ ਨਾਮ ਦਾਨ ਦੇਣਾ ਕਰਦੇ ਹਨ॥ ੪ ॥ ੨ ॥

## ਬਸੰਤੁ ਮਹਲਾ ੫ ॥

**ਤਿਸੁ ਬਸੰਤੁ ਜਿਸੁ ਪ੍ਰਭੁ ਕ੍ਰਿਪਾਲੁ ॥ ਤਿਸੁ ਬਸੰਤੁ ਜਿਸੁ ਗੁਰੁ ਦਇਆਲੁ ॥**

ਉਸ ਨੂੰ ਬਸੰਤੁ= ਅਨੰਦ ਹੈ, ਜਿਸ ਉੱਤੇ ਪ੍ਰਭੂ ਕਿਰਪਾਲੂ ਹੈ। ਉਸ ਨੂੰ ਬਸੰਤੁ= ਅਨੰਦ ਹੈ, ਜਿਸ ਉੱਤੇ ਗੁਰੂ ਸਾਹਿਬ ਜੀ ਦਿਆਲੂ ਹਨ।

**ਮੰਗਲੁ ਤਿਸ ਕੈ ਜਿਸੁ ਏਕੁ ਕਾਮੁ ॥ ਤਿਸੁ ਸਦ ਬਸੰਤੁ ਜਿਸੁ ਰਿਦੈ ਨਾਮੁ ॥੧ ॥**

ਉਸ ਦੇ ਘਰ ਵਿਚ ਸਦਾ ਮੰਗਲ ਹਨ, ਜਿਸ ਨੂੰ ਇਕ ਨਾਮ ਜਪਣ ਦਾ ਕੰਮ ਹੈ। ਵਾ:- ਏਕਤਾ ਦਾ ਕੰਮ ਹੈ। ਉਸ ਨੂੰ ਸਦਾ ਹੀ ਬਸੰਤੁ= ਅਨੰਦ ਹੈ, ਜਿਸ ਦੇ ਹਿਰਦੇ ਵਿਚ ਨਾਮ-ਸਿਮਰਨ ਬਸੰਤੁ= ਵਸਦਾ ਹੈ॥ ੧ ॥

**ਗ੍ਰਿਹਿ ਤਾ ਕੇ ਬਸੰਤੁ ਗਨੀ ॥ ਜਾ ਕੈ ਕੀਰਤਨੁ ਹਰਿ ਧੁਨੀ ॥ ੧ ॥ ਰਹਾਉ ॥**

ਉਸ ਦੇ ਘਰ ਵਿਚ ਬਸੰਤੁ ਗਨੀ= ਅਨੰਦ ਵਿਚਾਰੀਦਾ ਹੈ, ਜਾਂ ਅਨੰਦ ਗਿਣਿਆਂ ਜਾਂਦਾ ਹੈ। ਜਿਸ ਦੇ

## ਜਬ ਹੀ ਸਿਆਰੁ ਸਿੰਘ ਕਉ ਖਾਇ ॥
## ਫੂਲਿ ਰਹੀ ਸਗਲੀ ਬਨਰਾਇ ॥ ੨ ॥

ਜਦੋਂ ਸਿਆਰੁ= ਸਲਭਾ, ਸਿੰਘ= ਸ਼ੇਰ ਨੂੰ ਖਾ ਜਾਵੇ (ਭਾਵ ਆਪਣੇ ਪਿਸ਼ਾਬ ਨਾਲ ਸ਼ੇਰ ਨੂੰ ਮਾਰ ਦੇਵੇਂ) ਤਾਂ ਸਾਰੀ ਬਨਰਾਇ= ਬਨਾਸਪਤੀ ਭਾਵ ਮ੍ਰਿਗਾਵਲੀ ਫੂਲਿ ਰਹੀ= ਪ੍ਰਫੁਲਤ, ਭਾਵ ਪ੍ਰਸੰਨ ਹੋ ਜਾਂਦੀ ਹੈ। **(ਦਾਰਿਸ਼ਟਾਂਤ:-)** ਇਸੀ ਪ੍ਰਕਾਰ ਜਿਤਨਾ ਚਿਰ ਹੰਕਾਰ ਰੂਪੀ ਸ਼ੇਰ ਅੰਤਹਕਰਨ ਰੂਪ ਜੰਗਲ ਵਿਚ ਰਹਿੰਦਾ ਹੈ, ਉਤਨਾ ਚਿਰ ਅੰਤਹਕਰਨ ਜੰਗਲ ਵਿਚ ਰਹਿਣ ਵਾਲੀ ਸ਼ੁਭ ਗੁਣਾਂ ਰੂਪੀ ਮ੍ਰਿਗਾਵਲੀ ਫੁਲਦੀ ਨਹੀਂ, ਜਿਸ ਵੇਲੇ ਵਿਚਾਰ ਰੂਪੀ ਸਲਭਾ, ਹੰਕਾਰ ਰੂਪੀ ਸ਼ੇਰ ਨੂੰ ਮਾਰ ਦੇਂਦਾ ਹੈ ਤਾਂ ਸ਼ੁਭ ਗੁਣਾਂ ਰੂਪੀ ਬਨਰਾਇ= ਬਨਾਸਪਤੀ ਭਾਵ ਮ੍ਰਿਗਾਵਲੀ ਪ੍ਰਫੁਲਤ ਹੋ ਰਹਿੰਦੀ ਹੈ॥ ੨ ॥

## ਜੀਤੋ ਬੂਡੈ ਹਾਰੋ ਤਿਰੈ ॥ ਗੁਰ ਪਰਸਾਦੀ ਪਾਰਿ ਉਤਰੈ ॥

ਜਿਹੜਾ ਆਦਮੀ ਹੰਕਾਰ ਕਰ ਕੇ ਆਪਣੇ ਆਪ ਨੂੰ ਜਿਤਿਆ ਹੋਇਆ ਮੰਨਦਾ ਹੈ ਓਹ (ਸੰਸਾਰ-ਸਮੁੰਦਰ ਵਿਚ) ਡੁੱਬ ਜਾਂਦਾ ਹੈ ਅਤੇ ਜਿਹੜਾ ਆਪਣੇ ਆਪ ਨੂੰ ਹਾਰਿਆ ਮੰਨਦਾ ਹੈ ਨਿੰਮ੍ਰਤਾ ਗੁਣ ਸਹਿਤ ਹੈ, ਓਹ ਸੰਸਾਰ-ਸਮੁੰਦਰ ਤੋਂ ਤਰ ਜਾਂਦਾ ਹੈ*। ਗੁਰਾਂ ਦੀ ਕਿਰਪਾ ਵਾਲਾ ਆਦਮੀ ਸੰਸਾਰ ਤੋਂ ਪਾਰ ਉਤਰ ਜਾਂਦਾ ਹੈ।

## ਦਾਸੁ ਕਬੀਰੁ ਕਹੈ ਸਮਝਾਇ ॥
## ਕੇਵਲ ਰਾਮ ਰਹਹੁ ਲਿਵ ਲਾਇ ॥ ੩ ॥ ੬ ॥ ੧੪ ॥

ਕਬੀਰ ਜੀ ਕਹਿੰਦੇ ਹਨ— ਹੇ ਭਾਈ ! (ਮੈਂ) ਦਾਸਾ ਭਾਵ ਨਾਲ ਸਮਝਾ ਕੇ ਕਹਿੰਦਾ ਹਾਂ। (ਹੰਕਾਰ ਨੂੰ ਤਿਆਗ ਕੇ) ਕੇਵਲ= ਫਕਤ ਵਾਹਿਗੁਰੂ ਵਿਚ ਹੀ ਬਿਰਤੀ ਲਗਾ ਰਹਿਣਾ ਕਰੋ॥ ੩ ॥ ੬ ॥ ੧੪ ॥

**ਉਥਾਨਕਾ**- ਦੁਸ਼ਟ ਅੰਤਹਕਰਨ ਵਾਲੇ ਹੰਕਾਰੀ ਪੁਰਸ਼ਾਂ ਨੇ ਕਿਹਾ- "ਕਬੀਰ ਨੂੰ ਫੜ ਕੇ ਚਾਹਟਾ ਛਕਾਓ, ਕਿਉਂਕਿ ਇਹ ਹੋਰ ਹੀ ਉਪਦੇਸ਼ ਦੇ ਕੇ ਲੋਕਾਂ ਨੂੰ ਆਪਣੇ ਵਰਗਾ ਕਰਨਾ ਚਾਹੁੰਦਾ ਹੈ।" ਇਤਨੀ ਗੱਲ ਸੁਣ ਕੇ ਹੁਣ ਕਬੀਰ ਜੀ ਪਰਮੇਸ਼ਰ ਅੱਗੇ ਨਿੰਮ੍ਰਤਾ ਸਹਿਤ ਬੇਨਤੀ ਕਰਦੇ ਹਨ-

(ਰਹਾਉ ਦੀ ਤੁਕ ਦਾ ਅਰਥ ਪਹਿਲੇ ਕਰਨਾ)

***ਮੋ ਗਰੀਬ ਕੀ ਕੋ ਗੁਜਰਾਵੈ ॥***
***ਮਜਲਸਿ ਦੂਰਿ ਮਹਲੁ ਕੋ ਪਾਵੈ ॥ ੧ ॥ ਰਹਾਉ ॥***

ਐਹੋ ਜਿਹਾ ਕੌਣ ਹੈ, ਜੇਹੜਾ ਮੈਂ ਗਰੀਬ ਦੀ ਬੇਨਤੀ ਉਸ ਪਾਸ ਪਹੁੰਚਾਉਣਾ ਕਰੇ। ਕਿਉਂਕਿ ਉਸ ਪਰਮਾਤਮਾ ਦੀ ਸਭਾ ਦੂਰ ਤਕ ਲੱਗੀ ਹੋਈ ਹੈ, ਉਸ ਮਹਲੁ= ਸਰੂਪ ਭਾਵ ਪਰਮਾਤਮਾ ਨੂੰ ਕੌਣ ਪਾਉਣਾ ਕਰੇ?

*ਪ੍ਰਸ਼ਨ*- ਪਰਮੇਸ਼ਰ ਦੀ ਸਭਾ ਵਿਚ ਕੌਣ-ਕੌਣ ਬੈਠੇ ਹਨ? ਉੱਤਰ-

---

**ਜੇ ਕੋ ਡੂਬੈ ਫਿਰਿ ਹੋਵੈ ਸਾਰ ॥ ਨਾਨਕ ਸਾਚਾ ਸਰਬ ਦਾਤਾਰ ॥ ੪ ॥ ੩ ॥*

*(ਧਨਾਸਰੀ ਮਹਲਾ ੧, ਪੰਨਾ ੬੬੨)*

**ਸਤਰਿ ਸੈਇ ਸਲਾਰ ਹੈ ਜਾ ਕੇ॥ ਸਵਾ ਲਾਖੁ ਪੈਕਾਬਰ ਤਾ ਕੇ॥**

ਜਿਸ ਪਰਮਾਤਮਾ ਦੇ ਦਰਬਾਰ ਵਿਚ ੭੦ ਸੌ ਸਲਾਰ= ਸਰਦਾਰ ਹੈ* ਅਤੇ ਸਵਾ ਲੱਖ ਪੈਗੰਬਰ ਉਸ ਪਰਮਾਤਮਾ ਦੇ ਪਾਸ ਹੈ**।

**ਸੇਖ ਜੁ ਕਹੀਅਹਿ ਕੋਟਿ ਅਠਾਸੀ॥ ਛਪਨ ਕੋਟਿ ਜਾ ਕੇ ਖੇਲ ਖਾਸੀ॥ ੧॥**

ਜਿਸ ਪਰਮਾਤਮਾ ਦੇ ਦਰਬਾਰ ਵਿਚ ਅਠਾਸੀ ਕਰੋੜ ਸੇਖ= ਬੜੇ-ਬੜੇ ਬਜ਼ੁਰਗ ਕਹੀਦੇ ਹਨ ਅਤੇ ਜਿਸ ਦੇ ਪਾਸ ੫੬ ਕਰੋੜ ਜਾਦਵ ਖਾਸ-ਖਾਸ ਨਾਲ ਖੇਲਣ ਵਾਲੇ ਲੜਕੇ ਹਨ॥ ੧॥

**ਮੋ ਗਰੀਬ ਕੀ ਕੋ ਗੁਜਰਾਵੈ॥**

**ਮਜਲਸਿ ਦੂਰਿ ਮਹਲੁ ਕੋ ਪਾਵੈ॥ ੧॥ ਰਹਾਉ॥**

ਐਹੋ ਜਿਹਾ ਕੌਣ ਹੈ ਜਿਹੜਾ ਮੈਂ ਗਰੀਬ ਦੀ ਬੇਨਤੀ ਪਹੁੰਚਾਉਣਾ ਕਿਉਂਕਿ ਪਰਮੇਸ਼ਰ ਦੀ ਸਭਾ ਦੂਰ ਤੱਕ ਲੱਗੀ ਹੋਈ ਹੈ, ਉਸ ਮਹਲੁ= ਪਰਮੇਸ਼ਰ ਨੂੰ ਕੌਣ ਪਾਉਣਾ ਕਰੇ?

**ਤੇਤੀਸ ਤਰੋੜੀ ਹੈ ਖੇਲ ਖਾਨਾ॥ ਚਉਰਾਸੀ ਲਖ ਫਿਰੈ ਦਿਵਾਨਾਂ॥**

ਤੇਤੀ ਕਰੋੜ ਦੇਵਤੇ, ਨਾਲ ਖੇਲ ਖਾਨਾ= ਰਸੋਈ ਦੇ ਖਾਣ ਵਾਲੇ ਹਨ। ਕਿਉਂਕਿ ਬਾਦਸ਼ਾਹ ਪਹਿਲੇ ਹੋਰਨਾਂ ਨੂੰ ਰੋਟੀ ਖੁਆ ਕੇ ਪਿਛੋਂ ਆਪ ਖਾਂਦੇ ਹਨ।

*ਅਥਵਾ:-* ਖੇਲਖਾਨਾ= ਸੇਵਕਾਂ ਦੇ ਸਮੁਦਾਅ ਹਨ। ਜਿਸ ਤਰ੍ਹਾਂ ਬਾਦਸ਼ਾਹਾਂ ਦੇ ਦਰਬਾਰ ਵਿਚ ਮਸਤਾਨੇ ਹੁੰਦੇ ਹਨ, ਏਸ ਤਰ੍ਹਾਂ ਚੁਰਾਸੀ ਲੱਖ ਜੂਨਾਂ ਦੇ ਜੀਵ ਮਸਤਾਨੇ ਹੋਏ ਫਿਰਦੇ ਹਨ*।

**ਬਾਬਾ ਆਦਮ ਕਉ ਕਿਛੁ ਨਦਰਿ ਦਿਖਾਈ॥**

---

**ਜਿ ਵੇਲੇ ਮੁਹੰਮਦ ਸਾਹਿਬ ਪਾਸ ਅਜਰਾਈਲ ਦੇ ਹੱਥੀਂ ਕਤੇਬਾਂ ਭੇਜੀਆਂ ਸਨ ਉਸ ਵੇਲੇ ਇਹ ਸੌ ਸਰਦਾਰ ਨਾਲ ਭੇਜਿਆ ਸੀ ਕਿ ਰਾਹ ਵਿਚ ਅਜਰਾਈਲ ਮੇਰਾ ਹੁਕਮ ਬਦਲ ਨਾ ਦੇਵੇ।*

***ਭਾਈ ਨੰਦ ਲਾਲ ਜੀ ਨੇ ਕਥਨ ਕੀਤਾ ਹੈ:*

*'ਹਯਦਹ ਹਜ਼ਾਰ ਸਜਦਾ ਬਸੂਏ ਤੋ ਮੇ ਕੁਨੰਦ।*

*ਹਰ ਦਮ ਤਵਾਫ਼ਿ ਕਾਅਬਾ-ਇ ਕੂਏ ਤੋ ਮੇ ਕੁਨੰਦ।(ਗਜ਼ਲ ੨੨)*

*ਭਾਵ-ਅਠਾਰ੍ਹਾਂ ਹਜ਼ਾਰ (ਪ੍ਰਕਾਰ ਦੇ ਜੀਵ-ਜੰਤ) ਤੇਰੇ ਵੱਲ ਬੰਦਨਾ ਕਰਦੇ ਹਨ। (ਪਰ ਤੇਰੇ ਆਸ਼ਕ) ਹਰ ਵੇਲੇ ਤੇਰੇ ਕੂਚੇ ਦੇ ਕਾਅਬੇ ਦੀ ਪ੍ਰਕਰਮਾ ਕਰਦੇ ਹਨ।*

*ਭਾਈ ਬੰਨੋ ਜੀ ਵਾਲੀ ਬੀੜ ਵਿਚ ਲਿਖਿਆ ਹੈ-*

*ਜਿਤ ਦਰ ਲਖ ਮੁਹੰਮਦਾ ਲਖ ਬ੍ਰਹਮੇ ਬਿਸਨ ਮਹੇਸ। ਲਖ ਲਖ ਰਾਮ ਵਡੀਰੀਅਹਿਲਖ ਰਾਹੀ ਲਖ ਵੇਸ।*

*ਲਖ ਲਖ ਓਥੇ ਜਤੀ ਹੈ ਸਤੀਅਹੁ ਤੇ ਸੰਨਿਆਸ। ਲਖ ਲਖ ਓਥੇ ਗੋਰਖਾ ਲਖ ਲਖ ਨਾਥਾ ਨਾਥ।*

*ਲਖ ਲਖ ਓਥੇ ਆਸਨਾ ਗੁਰ ਚੇਲ ਰਹਰਾਸਿ। ਲਖ ਲਖ ਦੇਵੀ ਦੇਵਤੇ ਦਾਨੂੰ ਲਖ ਨਿਵਾਸ।*

*ਲਖ ਪੀਰ ਪੈਕਾਂਬਰ ਅਉਲੀਏ ਲਖ ਕਾਜੀ ਮੁਲਾਂ ਸੇਖ।'*

**ਚੁਰਾਸੀ ਲੱਖ ਜੂਨ ਦਾ ਵੇਰਵਾ:-*

*ਜਲ ਚਰ ਨੌ ਲਖ ਕਿਸਮ ਦੇ, ਵੀਹ ਲਖ ਬ੍ਰਿਛ ਪਹਾੜ। ਕ੍ਰਿਮ ਭੇਦ ਗਿਆਰਾਂ ਲਖੋ, ਦਸ ਲੱਖ ਪੰਛੀ ਵਾੜਿ।*

*ਤੀਸ ਲਖ ਕਿਸਮਾਂ ਪਸੂ ਹੈ, ਮਨੁਖ ਕਹੈ ਲਖ ਚਾਰ। ਏਹ ਚੌਰਾਸੀ-ਲਖ ਲਖੋ, ਸਤਿਗੁਰ ਕਰਨ ਉਧਾਰਿ।*

## ਉਨਿ ਭੀ ਭਿਸਤਿ ਘਨੇਰੀ ਪਾਈ॥ ੨ ॥

ਬਾਬਾ ਆਦਮ= ਸ਼ਿਵ ਜੀ ਨੂੰ ਕੁਝ ਕੁ ਗਿਆਨ ਦ੍ਰਿਸ਼ਟੀ ਦਿਖਾਈ, ਤਾਂ ਉਸ ਨੇ ਵੀ ਬਹੁਤ ਸਾਰੀ ਭਾਵ ਚਿਰੰਕਾਲ ਤਕ ਭਿਸਤਿ= ਸੁਰਗ ਦੀ ਪ੍ਰਾਪਤੀ ਪਾਈ ਪਰ ਅਨਾਜ਼ ਦੇ ਖਾਣ ਕਰ ਕੇ ਫਿਰ 'ਅਦਨ ਟਾਪੂ' ਵਿਚ ਡੇਗਿਆ ਗਿਆ।

ਬਰਾਏ ਗਰਦਾ-ਇ ਨਾਂ ਗਿਰਦ ਹਰ ਦੂਨਾਂ ਚਿ: ਮੇ ਗਰਦੀ।
ਤਸਾਅ ਦੀਦੀ ਕਿ: ਆਦਮ ਰਾ ਅਸੀਰਿ ਦਾਨਾ ਮੇ ਸਾਜ਼ਦ॥ ੪॥

*(ਭਾਈ ਨੰਦ ਲਾਲ ਜੀ, ਗਜ਼ਲ ੨੧)*

***ਅਰਥ-*** ਰੋਟੀ ਦੇ ਟੁਕੜੇ ਲਈ ਤੂੰ ਹਰ ਕਮੀਨੇ ਦੇ ਆਲੇ- ਦੁਆਲੇ ਕਿਉਂ ਘੁੰਮਦਾ ਹੈਂ (ਕੀ) ਤੂੰ ਵੇਖਿਆ ਕਿ ਆਦਮ ਨੂੰ ਲੋਭ ਨੇ ਦਾਣੇ ਦਾ ਕੈਦੀ ਬਣਾ ਦਿੱਤਾ ਸੀ (ਜਿਸ ਦੇ ਫਲ ਸਰੂਪ ਉਹ ਸਵਰਗ ਵਿੱਚੋਂ ਕਢਿਆ ਗਿਆ ਸੀ)।

***ਪੰਜਾਬੀ ਉਲਥਾ:-*** ਰੋਟੀ ਲਈ ਕਮੀਨਿਆਂ ਅੱਗੇ ਮੂੰਹ ਨ ਮੰਗਣ ਆਯਾ, ਗੁਰ ਫੁਰਮਾਯਾ।
ਲੋਭ ਨੇ ਬਾਬੇ ਆਦਮ ਨੂੰ ਇਕ ਦਾਣੇ ਆਣ ਫਸਾਯਾ, ਸੁਰਗ ਗਵਾਯਾ।

ਤਥਾ- ਇਕ ਰੋਟੀ ਦੇ ਟੁਕੜੇ ਬਦਲੇ, ਹਥ ਕੀ ਅਡਦਾ ਫਿਰਨਾ ਏਂ।
ਇਸ ਟੁੱਕਰ ਦੀ ਇਛਾ ਆਦਮ, ਸੁਰਗੋਂ ਹੇਠ ਡਿਗਾਂਦੀ ਏ।

## ਸਾਖੀ- ਬਾਬੇ ਆਦਮ ਦੀ

ਜਿਸ ਸਮੇਂ 'ਬਾਬਾ ਆਦਮ' ਤੇ "ਅੰਮਾ ਹੱਵਾ" ਸੁਰਗ ਵਿਚ ਰਹਿੰਦੇ ਸਨ ਉਸ ਸਮੇਂ ਇਹਨਾਂ ਨੂੰ ਆਪਣੇ ਸਰੀਰ ਦੀ ਸੋਝੀ ਨਹੀਂ ਹੁੰਦੀ ਸੀ ਅਵਧੂਤਾਂ ਵਾਂਗੂ ਅਲਫ ਨੰਗੇ ਰਹਿੰਦੇ ਤੇ ਹਰ ਰੋਜ਼ ਖੁਦਾ ਦੇ ਖੁਲ੍ਹੇ ਦੀਦਾਰ ਕਰਦੇ ਸਨ। ਇਉਂ ਕਾਫੀ ਸਮਾ ਲੰਘ ਜਾਣ ਤੋਂ ਬਾਅਦ ਇਕ ਦਿਨ ਸ਼ੈਤਾਨ (ਕਾਮਦੇਵ) ਨਿੱਕੇ ਜੇਹੇ ਬਾਲਕ ਦਾ ਰੂਪ ਧਾਰ ਕੇ ਅੰਮਾ ਹੱਵਾ ਦੇ ਪਾਸ ਆ ਕੇ ਰੋਣ ਲੱਗ ਪਿਆ। ਅੰਮਾ ਹੱਵਾ ਨੂੰ ਤਰਸ ਆਇਆ ਤੇ ਰੋਣ ਦਾ ਕਾਰਣ ਪੁਛਿਆ। ਉਸ ਵੇਲੇ ਸ਼ੈਤਾਨ ਨੇ ਕਿਹਾ, "ਤੁਸੀਂ ਕਲ੍ਹ ਨੂੰ ਇਸ ਜਗ੍ਹਾ ਤੋਂ ਅਰਥਾਤ ਸੁਰਗ ਵਿਚੋਂ ਡੇਗੇ ਜਾਵੋਗੇ ਕਿਉਂਕਿ ਇਕ ਫਲ ਹੈ, ਜੋ ਖੁਦਾ ਦਾ ਸਭਨਾ ਨੂੰ ਖਾਣ ਵਾਸਤੇ ਹੁਕਮ ਹੋਇਆ ਹੈ ਉਹ ਤੁਸਾਂ ਖਾਣਾ ਨਹੀਂ ਜਿਸ ਕਰ ਕੇ ਤੁਹਾਨੂੰ ਮਾਤ ਲੋਕ ਵਿਚ ਭੇਜਿਆ ਜਾਵੇਗਾ।

"ਹੱਵਾ ਨੇ ਕਿਹਾ- "ਓਹ ਕਿਹੜਾ ਫਲ ਹੈ? ਤੂੰ ਦਸ, ਅਸੀਂ ਖਾ ਲਵਾਂਗੇ।

"ਸ਼ੈਤਾਨ ਨੇ ਕਣਕ ਦਾ ਸਿੱਟਾ ਅੱਗੇ ਰੱਖ ਕੇ ਆਖਿਆ,

"ਇਹ ਫਲ ਹੈ!"

ਅੰਮਾ ਹੱਵਾ ਨੇ ਬਾਬੇ ਆਦਮ ਨੂੰ ਵੀ ਉਸ ਦੇ ਖਾਣ ਵਾਸਤੇ ਮਜ਼ਬੂਰ ਕੀਤਾ।

ਜਿਸ ਵੇਲੇ ਦੋਹਾਂ ਨੇ ਕਣਕ ਖਾ ਲਈ ਤਾਂ ਇਹਨਾਂ ਨੂੰ ਆਪਣੇ ਸਰੀਰ ਦੀ ਸੋਝੀ ਹੋ ਗਈ ਕਿ ਅਸੀਂ ਤਾਂ ਨੰਗੇ ਹਾਂ। ਜਦੋਂ ਖੁਦਾ ਇਹਨਾਂ ਦੇ ਪਾਸ ਦਰਸ਼ਨ ਦੇਣ ਵਾਸਤੇ ਆਇਆ ਤਾਂ ਇਹ ਸ਼ਰਮਸਾਰ ਹੋ ਕੇ ਕੇਲਿਆਂ ਦੇ ਪੱਤਿਆਂ ਓਹਲੇ ਲੁਕ ਗਏ। ਖੁਦਾ ਨੇ ਸਾਰੀ ਗੱਲ ਜਾਣ ਕੇ ਕਿਹਾ—"ਮੈਂ ਤੁਹਾਨੂੰ ਦਰਸ਼ਨ ਦੇਣ ਵਾਸਤੇ ਆਇਆ ਸੀ ਪਰ ਤੁਸੀਂ ਮੈਨੂੰ ਦੇਖ ਕੇ ਛੁਪ ਬੈਠੇ ਹੋ, ਤੁਹਾਨੂੰ ਦੇਹ ਅਧਿਆਸ ਹੋ ਗਿਆ ਹੈ ਇਸ ਲਈ ਤੁਸੀਂ ਏਥੇ ਰਹਿਣ ਦੇ ਲਾਇਕ ਨਹੀਂ ਹੋ।"

**ਦੂਜਾ ਕਾਰਨ ਇਹ ਸੀ-** ਇਹਨਾਂ ਦਾ ਸਰੀਰ ਮੁਸ਼ਕ ਗਿਆ ਸੀ ਕਿਉਂਕਿ ਦੇਵ ਲੋਕ ਵਿਚ ਅੰਨ ਦੇ ਖਾਣ ਵਾਲਾ ਮਨੁੱਖ ਰਹਿ ਨਹੀਂ ਸਕਦਾ। ਦੇਵਤੇ ਤਾਂ ਅੰਨ ਦੀ ਵਾਸ਼ਨਾ ਨਾਲ ਹੀ ਤ੍ਰਿਪਤ ਹੁੰਦੇ ਹਨ, ਇਸ ਕਾਰਨ ਕਰ ਕੇ ਇਹਨਾਂ ਨੂੰ ਮਾਤ- ਲੋਕ ਦੀ ਧਰਤੀ ਤੇ 'ਅਦਨ ਟਾਪੂ' ਪਰ ਡੇਗਿਆ ਗਿਆ।

**ਬਾਈਬਲ ਵਿਚ ਇਸ ਦੀ ਕਥਾ ਇਉਂ ਲਿਖੀ:-** ''ਜਿਸ ਵੇਲੇ ਆਦਮ ਸੌਂ ਗਿਆ, ਉਸ ਵੇਲੇ ਖੁਦਾ ਨੇ ਉਸ ਦੀ ਇਕ ਪਸਲੀ ਕੱਢ ਕੇ ਉਸ ਤੋਂ ਨਾਰੀ ਰਚੀ। ਜੋ 'ਹੱਵਾ' ਅਖਵਾਈ। ਰੱਬ ਨੇ ਇਸ ਜੋੜੇ ਨੂੰ 'ਅਦਨ' ਬਾਗ ਵਿਚ ਰੱਖ ਕੇ ਹੁਕਮ ਦਿੱਤਾ ਕਿ ਤੁਸੀਂ ਏਥੇ ਆਨੰਦ ਨਾਲ ਰਹੋ ਅਤੇ ਫਲ ਆਦਿ ਪਦਾਰਥ ਖਾਓ।

ਪਰ ਇਕ ਖਾਸ ਬੂਟਾ ਦੱਸ ਕੇ ਹਦਾਇਤ ਕੀਤੀ ਕਿ ਇਸ ਦਾ ਫਲ ਕਦੇ ਨਾ ਖਾਣਾ। ਸ਼ੈਤਾਨ (ਕਾਮਦੇਵ) ਨੇ ਆ ਕੇ ਆਦਮ ਅਤੇ ਹੱਵਾ ਨੂੰ ਭੁਲੇਖੇ ਵਿਚ ਪਾ ਦਿੱਤਾ। ਜਿਸ ਕਰ ਕੇ ਇਹਨਾਂ ਦੋਹਾਂ ਨੇ ਖੁਦਾ ਦੇ ਹੁਕਮ ਨੂੰ ਭੁਲਾ ਕੇ ਵਰਜਿਤ ਫਲ ਖਾ ਲਿਆ, ਏਸੇ ਅਪਰਾਧ ਕਰ ਕੇ ਇਨ੍ਹਾਂ ਦੋਹਾਂ ਨੂੰ 'ਅਦਨ' ਬਾਗ 'ਚੋਂ ਸੁਟਿਆ ਗਿਆ ਅਤੇ ਖੁਦਾ ਨੇ ਸਰਾਪ ਦੇ ਦਿੱਤਾ ਕਿ ਆਦਮ ਦੀ ਔਲਾਦ ਮਿਹਨਤ ਕਰ ਕੇ ਗੁਜ਼ਾਰਾ ਕਰੇ ਅਤੇ ਮੌਤ ਦਾ ਸ਼ਿਕਾਰ ਹੋਵੇ।'' ਬਾਈਬਲ ਵਿਚ ਆਦਮ ਦੀ ਉਮਰ ੯੩੦ ਵਰ੍ਹੇ ਦੀ ਲਿਖੀ ਹੈ।

ਇਸਲਾਮ ਦੀ ਡਿਕਸ਼ਨਰੀ (ਕੋਸ਼) ਵਿਚ ਲਿਖਿਆ ਹੈ- ''ਜਦ ਆਦਮ ਤੇ ਹਵਾ ਸੁਰਗੋਂ ਡਿਗੇ ਹਨ ਤਦ ਆਦਮ ਤਾਂ ਲੰਕਾ ਅਤੇ ਹੱਵਾ ਅਰਬ ਵਿਚ ਜਦਾਹ ਦੇ ਪਾਸ ਡਿੱਗੀ ਹੈ।

ਦੋ ਸੌ ਵਰ੍ਹੇ ਦੋਵੇਂ ਜੁਦਾ ਰਹੇ ਹਨ। ਫੇਰ ਜਬਰਾਈਲ ਫਰਿਸ਼ਤੇ ਨੇ ਆਦਮ ਨੂੰ ਮੱਕੇ ਪਾਸ 'ਅਰਫਾਹ' ਪਹਾੜ ਤੇ ਲਿਆ ਕੇ 'ਹੱਵਾ' ਮਿਲਾਈ ਹੈ। ਆਦਮ ਆਪਣੀ ਔਰਤ ਨੂੰ ਲੈ ਕੇ ਫੇਰ ਲੰਕਾ ਵਿਚ ਚਲਾ ਗਿਆ*।''

ਕਈ ਗੁਣੀ ਜਨ ਇਹ ਭੀ ਆਖਦੇ ਹਨ- ''ਰਾਮ ਆਦਮ ਹੈ , ਸੀਤਾ ਹੱਵਾ ਹੈ। ਇਸ ਤਰ੍ਹਾਂ ਭੀ ਕਹਿੰਦੇ ਹਨ ਕਿ ਸ਼ਿਵ ਆਦਮ ਹੈ ਅਤੇ ਪਾਰਬਤੀ ਹਵਾ ਹੈ।''

*ਵਾ:-* ਜਿਸ ਵੇਲੇ ਸ਼ਿਵ ਜੀ ਨੂੰ ਗਿਆਨ ਦ੍ਰਿਸ਼ਟੀ ਦਿਖਾਈ ਤਾਂ ਉਸ ਨੇ ਕਾਂਸ਼ੀ ਪੁਰੀ ਰਚ ਕੇ ਤਾਰਕਾ ਮੰਤ੍ਰ ਦੁਆਰਾ ਜੀਵਾਂ ਦੀ ਮੁਕਤੀ ਕਰ ਕੇ ਘਨੇਰੀ= ਬਹੁਤ ਸਾਰੀ ਸ੍ਰਿਸ਼ਟੀ ਸੁਰਗ ਵਿਚ ਪਾਈ= ਪਹੁੰਚਾਈ ਹੈ॥ ੨॥

## ਦਿਲ ਖਲਹਲੁ ਜਾ ਕੈ ਜਰਦ ਰੂ ਬਾਨੀ॥ ਛੋਡਿ ਕਤੇਬ ਕਰੈ ਸੈਤਾਨੀ॥

ਜਿਨ੍ਹਾਂ ਦੇ ਦਿਲ ਵਿਚ ਖਲਹਲੁ= ਕਾਮ ਆਦਿਕ, *ਵਾ:-* ਰਾਗ ਦਵੈਸ਼ ਆਦਿਕ ਹਨ ਉਹਨਾਂ ਦੇ ਰੂ= ਮੂੰਹ ਦੀ ਬਾਨੀ= ਵੰਨੀ (ਰੰਗਤ) ਜਰਦ= ਪੀਲੀ ਹੁੰਦੀ ਹੈ। ਉਹ ਪੁਰਸ਼ ਕਤੇਬਾਂ ਦੇ ਸਿਧਾਂਤ ਨੂੰ ਛੱਡ ਕੇ ਸੈਤਾਨੀ= ਚੰਚਲਤਾਈਆਂ ਕਰਦੇ ਹਨ।

## ਦੁਨੀਆ ਦੋਸੁ ਰੋਸੁ ਹੈ ਲੋਈ॥ ਅਪਨਾ ਕੀਆ ਪਾਵੈ ਸੋਈ॥ ੩॥

ਕਈ ਤਰ੍ਹਾਂ ਦੇ ਦੋਸ਼ ਤਾਂ ਦੁਨੀਆਂ ਦੇ ਲੋਕਾਂ ਵਿਚ ਹਨ ਤੇ ਰੋਸੁ= ਗੁੱਸਾ ਲੋਈ= ਪ੍ਰਕਾਸ਼ ਰੂਪ ਪਰਮਾਤਮਾ ਵਿਚ ਕਰਦੇ ਹਨ ਕਿ ਪਰਮੇਸ਼ਰ ਨੇ ਸਾਡੇ ਪਾਸੋਂ ਭੈੜਾ ਕੰਮ ਕਰਾਇਆ ਹੈ, ਤਾਂ ਹੀ ਅਸੀਂ ਕੀਤਾ ਹੈ। ਐਸੇ ਨਿਸਚਾ ਕਰਨ ਵਾਲੇ ਜੋ ਆਦਮੀ ਹਨ, ਉਹ ਆਪਣੇ ਕੀਤੇ ਕਰਮਾਂ ਦਾ ਫਲ ਆਪ ਹੀ ਪਾਉਂਦੇ ਹਨ॥ ੩॥

ਹੁਣ ਕਬੀਰ ਜੀ ਸ਼ਬਦ ਦੀ ਸਮਾਪਤੀ ਵਿਚ ਪਰਮੇਸ਼ਰ ਅੱਗੇ ਆਪਣੀ ਪ੍ਰਾਰਥਨਾ ਕਰਦੇ ਹਨ-

---

**ਲੰਕਾ ਵਿਚ ਆਦਮ ਦੀ ਪਹਾੜੀ ਹੈ ਜਿਸ ਦੀ ਉਚਾਈ ੭੪੨੯ ਫੁੱਟ ਹੈ ਅਤੇ ਉਸ ਦੇ ਨਾਂ ਦਾ ਪੁਲ ਹੁਣ ਤੀਕ ਪ੍ਰਸਿਧ ਹੈ। ਰਾਮਾਇਣ ਵਿਚ ਇਹ ਪੁਲ ਸ੍ਰੀ ਰਾਮਚੰਦਰ ਤੋਂ ਬਣਿਆਂ ਲਿਖਿਆ ਹੈ।*

## ਤੁਮ ਦਾਤੇ ਹਮ ਸਦਾ ਭਿਖਾਰੀ॥ ਦੇਉ ਜਬਾਬੁ ਹੋਇ ਬਜਗਾਰੀ॥

ਹੇ ਅਕਾਲ ਪੁਰਖ ! ਤੁਸੀਂ ਦਾਤੇ ਹੋ, ਅਸੀਂ ਸਦਾ ਆਪ ਦੇ ਦਰ ਦੇ ਭਿਖਾਰੀ= ਮੰਗਤੇ ਹਾਂ।*

(ਆਪਣੇ ਬੂਹੇ 'ਤੇ ਬਿਠਾ ਬਿਠਾ ਕੇ ਜੇ ਆਪ ਖਾਲੀ) ਜਵਾਬ ਦਿਓਗੇ ਤਾਂ ਆਪ ਦੋਸ਼ੀ ਹੋਵੋਗੇ ਅਤੇ ਜੇ ਅਸੀਂ ਤੈਨੂੰ ਅੱਗੋਂ ਜਵਾਬ ਦੇਈਏ ਭਾਵ ਸਾਹਮਣੇ ਬੋਲੀਏ ਅਤੇ ਤੇਰੀ ਭਗਤੀ ਨਾ ਕਰੀਏ ਤਾਂ ਅਸੀਂ ਬਜਗਾਰੀ= ਦੋਸ਼ੀ ਹੋਵਾਂਗੇ।

## ਦਾਸੁ ਕਬੀਰੁ ਤੇਰੀ ਪਨਹ ਸਮਾਨਾਂ॥
## ਭਿਸਤੁ ਨਜੀਕਿ ਰਾਖੁ ਰਹਮਾਨਾ॥ ੪॥ ੭॥ ੧੫॥

(ਮੈਂ) ਕਬੀਰ ਦਾਸ ਆਪ ਜੀ ਦੀ ਪਨਹ= ਸ਼ਰਨ ਵਿਚ ਸਮਾਇਆ ਭਾਵ ਪਿਆ ਹਾਂ। ਹੇ ਰਹਿਮ ਦਿਲ ਵਾਲੇ ਅਕਾਲ ਪੁਰਖ ! ਮੈਨੂੰ ਆਪਣੇ ਪਾਸ ਰੱਖ, ਮੇਰੇ ਵਾਸਤੇ ਏਹੋ ਭਿਸਤੁ= ਸਵਰਗ ਹੈ॥ ੪॥ ੭॥ ੧੫॥

**ਉਥਾਨਕਾ**- ਸਭਾ ਵਿਚ ਬੈਠੇ ਹੋਏ ਬ੍ਰਾਹਮਣਾਂ ਨੇ "ਭਿਸਤੁ ਨਜੀਕਿ ਰਾਖੁ ਰਹਮਾਨਾ॥"

ਵਾਲੀ ਗੱਲ ਸੁਣ ਕੇ ਕਿਹਾ— ਹੇ ਕਬੀਰ ! ਤੂੰ ਸਵਰਗ ਵਿਚ ਨਹੀਂ ਜਾਣਾ ਅਸਾਂ ਨੇ ਸਵਰਗ ਵਿਚ ਜਾਣਾ ਹੈ ਕਿਉਂਕਿ ਸਵਰਗ ਦੀ ਪ੍ਰਾਪਤੀ ਉੱਚ ਜ਼ਾਤੀ ਵਾਲਿਆਂ ਨੂੰ ਹੁੰਦੀ ਹੈ ਨੀਵੀਂ ਜ਼ਾਤ ਵਾਲਿਆਂ ਨੂੰ ਨਹੀਂ ਹੁੰਦੀ। ਇਹ ਗੱਲ ਸੁਣ ਕੇ ਕਬੀਰ ਜੀ ਕਹਿੰਦੇ ਹਨ-

## ਸਭੁ ਕੋਈ ਚਲਨ ਕਹਤ ਹੈ ਊਹਾਂ॥
## ਨਾ ਜਾਨਉ ਬੈਕੁੰਠੁ ਹੈ ਕਹਾਂ॥ ੧॥ ਰਹਾਉ॥

ਤੁਸੀਂ ਸਭ ਕੋਈ ਓਥੇ ਸੁਰਗ ਵਿਚ ਜਾਣਾ ਕਹਿੰਦੇ ਹੋ, ਪਰ ਇਹ ਨਹੀਂ ਜਾਣਦੇ ਕਿ ਬੈਕੁੰਠ ਕਿਥੇ ਹੈ? ਅਤੇ ਕੇਹੜਿਆਂ ਕਰਮਾਂ ਕਰ ਕੇ ਪ੍ਰਾਪਤ ਹੁੰਦਾ ਹੈ?

## ਆਪ ਆਪ ਕਾ ਮਰਮੁ ਨ ਜਾਨਾਂ॥ ਬਾਤਨ ਹੀ ਬੈਕੁੰਠੁ ਬਖਾਨਾਂ॥ ੧॥

ਤੁਸਾਂ ਨੇ ਆਪਣੇ ਆਪ ਦਾ, ਭਾਵ ਸਰੂਪ ਦੀ ਪ੍ਰਾਪਤੀ ਦਾ ਮਰਮੁ= ਭੇਦ ਨਹੀਂ ਜਾਣਿਆਂ ਅਤੇ ਗੱਲਾਂ ਕਰ ਕੇ ਹੀ ਬੈਕੁੰਠ ਵਿਚ ਜਾਣਾ ਕਹਿੰਦੇ ਹੋ। ਵਾ:- ਬਾ ਤਨ= ਸਾਥ ਤਨ ਦੇ ਬੈਕੁੰਠ ਵਿਚ ਜਾਣਾ ਕਹਿੰਦੇ ਹੋ॥ ੧॥

## ਜਬ ਲਗੁ ਮਨ ਬੈਕੁੰਠ ਕੀ ਆਸ॥ ਤਬ ਲਗੁ ਨਾਹੀ ਚਰਨ ਨਿਵਾਸ॥ ੨॥

ਜਿੰਨਾਂ ਚਿਰ ਮਨ ਵਿਚ ਬੈਕੁੰਠ ਜਾਣ ਦੀ ਆਸਾ ਹੁੰਦੀ ਹੈ, ਉੱਨਾ ਚਿਰ ਚਰਨ= ਪੂਜਜ, ਵਾ:- ਵੇਦ ਪ੍ਰਤਿਪਾਦਜ ਰੂਪ ਪਰਮਾਤਮਾ ਵਿਚ ਨਿਵਾਸ ਨਹੀਂ ਹੁੰਦਾ॥ ੨॥

## ਖਾਈ ਕੋਟੁ ਨ ਪਰਲਪ ਗਾਰਾ॥ ਨਾ ਜਾਨਉ ਬੈਕੁੰਠ ਦੁਆਰਾ॥ ੩॥

ਤੁਸਾਂ ਨੇ ਜੋ ਬੈਕੁੰਠ ਕਲਪਿਆ ਹੈ ਉਸ ਦੇ ਆਲੇ-ਦੁਆਲੇ ਨਾ ਕੋਈ ਖਾਈ ਹੈ ਨਾ ਹੀ ਕੋਈ ਕੋਟੁ= ਕਿਲ੍ਹਾ ਦਿਖਾਈ ਦੇਂਦਾ ਹੈ। ਨਾ ਉਹ ਪਰ= ਭਲੀ ਪ੍ਰਕਾਰ ਗਾਰੇ ਨਾਲ ਲਪ= ਲਿੰਬਿਆ ਹੋਇਆ ਹੈ। ਮੈਂ ਨਹੀਂ ਜਾਣਦਾ ਜੋ ਤੁਹਾਡਾ ਬੈਕੁੰਠ ਦਰਵਾਜ਼ਾ ਕਿਥੇ-ਕੁ ਹੈ॥ ੩॥

---

*ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮ॥ ੪੦॥ (ਪੰਨਾ ੧੩੭੮)

ਬ੍ਰਾਹਮਣਾਂ ਨੇ ਕਿਹਾ— ਤੁਹਾਡੇ ਮਤ ਵਿਚ ਫਿਰ ਬੈਕੁੰਠ ਕੋਈ ਨਹੀਂ ?

**ਕਹਿ ਕਮੀਰ ਅਬ ਕਹੀਐ ਕਾਹਿ॥**
**ਸਾਧਸੰਗਤਿ ਬੈਕੁੰਠੈ ਆਹਿ॥੪॥੮॥੧੬॥**

ਕਬੀਰ ਜੀ ਕਹਿੰਦੇ ਹਨ— ਹੁਣ ਇਹ ਗੱਲ ਕੀ ਕਹਿਣੀ ਹੈ ਕਿ 'ਤੁਹਾਡੇ ਮਤ ਵਿਚ ਬੈਕੁੰਠ ਹੀ ਨਹੀਂ।' ਸਾਡੇ ਮਤ ਵਿਚ ਤਾਂ ਸਾਧਸੰਗਤਿ ਹੀ ਬੈਕੁੰਠ ਹੈ॥ ੪॥ ੮॥ ੧੬॥

ੳ) ਜੋ ਜਨ ਪਰ ਮਿਤਿ ਪਰ ਮਨੁ ਜਾਨਾ॥ ਬਾਤਨ ਹੀ ਬੈਕੁੰਠ ਸਮਾਨਾ॥ ੧॥
ਨਾ ਜਾਨਾ ਬੈਕੁੰਠ ਕਹਾ ਹੀ॥ ਜਾਨੁ ਜਾਨੁ ਸਭਿ ਕਹਹਿ ਤਹਾ ਹੀ॥ ੧॥ ਰਹਾਉ॥
ਕਹਨ ਕਹਾਵਨ ਨਹ ਪਤੀਅਈ ਹੈ॥ ਤਉ ਮਨੁ ਮਾਨੈ ਜਾ ਤੇ ਹਉਮੈ ਜਈ ਹੈ॥ ੨॥
ਜਬ ਲਗੁ ਮਨਿ ਬੈਕੁੰਠ ਕੀ ਆਸ॥ ਤਬ ਲਗੁ ਹੋਇ ਨਹੀ ਚਰਨ ਨਿਵਾਸੁ॥ ੩॥
ਕਹੁ ਕਬੀਰ ਇਹ ਕਹੀਐ ਕਾਹਿ॥ ਸਾਧਸੰਗਤਿ ਬੈਕੁੰਠੈ ਆਹਿ॥੪॥੧੦॥

*(ਪੰਨਾ ੩੨੫)*

ਅ) ਹਰਿ ਜਨ ਰਾਮ ਰਾਮ ਰਾਮ ਧਿਆਂਏ॥
ਏਕ ਪਲਕ ਸੁਖ ਸਾਧ ਸਮਾਗਮ ਕੋਟਿ ਬੈਕੁੰਠਹ ਪਾਂਏ॥ ੧॥

*(ਸਾਰਗ ਮਹਲਾ ੫, ਪੰਨਾ ੧੨੦੮)*

ੲ) ਤਹ ਬੈਕੁੰਠੁ ਜਹ ਨਾਮੁ ਉਚਰਹਿ॥ *(ਮਹਲਾ ੫, ਪੰਨਾ ੮੯੦)*

ਸ) ਬੈਕੁੰਠ ਨਗਰੁ ਜਹਾ ਸੰਤ ਵਾਸਾ॥
ਪ੍ਰਭ ਚਰਣ ਕਮਲ ਰਿਦ ਮਾਹਿ ਨਿਵਾਸਾ॥ ੧॥

*(ਸੂਹੀ ਮਹਲਾ ੫, ਪੰਨਾ ੭੪੨)*

ਹ) ਤਹਾ ਬੈਕੁੰਠੁ ਜਹ ਕੀਰਤਨੁ ਤੇਰਾ, ਤੂੰ ਆਪੇ ਸਰਧਾ ਲਾਇਹਿ॥ ੨॥

*(ਸੂਹੀ ਮਹਲਾ ੫, ਪੰਨਾ ੭੪੯)*

**ਉਥਾਨਕਾ**- ਇਕ ਦਿਨ ਪ੍ਰੇਮੀਆਂ ਨੇ ਭਗਤ ਕਬੀਰ ਜੀ ਪਾਸੋਂ ਪੁਛਿਆ— ਤੁਸਾਂ ਨੇ ਅਗਿਆਨ ਤੇ ਕਾਮ ਆਦਿਕ ਸ਼ੱਤਰੂਆਂ ਨੂੰ ਕਿਸ ਤਰ੍ਹਾਂ ਜਿੱਤਣਾ ਕੀਤਾ ਹੈ?

ਉੱਤਰ- ਆਪਣੇ ਗੁਰਾਂ ਦੀ ਕਿਰਪਾ ਕਰ ਕੇ ਜਿਤਿਆ ਹੈ। ਮੈਂ ਇਕ ਦਿਨ ਆਪਣੇ ਗੁਰੂ ਰਾਮਾਨੰਦ ਜੀ ਪਾਸ ਜਾ ਕੇ ਬੇਨਤੀ ਕੀਤੀ, ਕਿ-

**ਕਿਉ ਲੀਜੈ ਗਢੁ ਬੰਕਾ ਭਾਈ॥**
**ਦੋਵਰ ਕੋਟ ਅਰੁ ਤੇਵਰ ਖਾਈ॥੧॥ਰਹਾਉ॥**

**(ਪਹਿਲਾ ਅਰਥ)** ਹੇ ਗੁਰੋ ! ਮੈਨੂੰ ਇਹ ਗੱਲ ਪੁੱਛਣੀ ਭਾਈ ਹੈ ਕਿ ਬੰਕਾ ਗਢੁ= ਕਾਰਨ ਦੇਹ ਅਗਿਆਨ ਨੂੰ ਕਿਸ ਤਰ੍ਹਾਂ ਢਾਹ ਲੈਣਾ ਕਰੀਏ? ਜਿਸ ਅਗਿਆਨ ਰੂਪ ਕਿਲ੍ਹੇ ਦੇ ਦੁਆਲੇ ਸੰਸੇ ਵਿਪ੍ਰਜੇ ਰੂਪੀ ਦੂਹਰਾ ਕੋਟ ਅਤੇ (ਰਜੋ, ਸਤੋ, ਤਮੋ ਇਹ) ਤਿੰਨਾਂ ਗੁਣਾਂ ਰੂਪੀ ਤੇਹਰੀ ਖਾਈ ਹੈ। ਕਿਉਂਕਿ ਸੁਭਾਵ ਬਦਲਣੇ ਬਹੁਤ ਮੁਸ਼ਕਲ ਹਨ। ਜਿਵੇਂ ਗਿਆਨ ਪ੍ਰਾਪਤ ਹੋਣ ਤੇ ਭੀ ਦੁਰਬਾਸ਼ਾ ਦਾ ਸੁਭਾਵ ਤਮੋ ਗੁਣੀ ਰਿਹਾ ਹੈ। ਵਿਸ਼ਵਾ ਮਿੱਤਰ ਦਾ ਸੁਭਾਵ ਰਾਜਸੀ ਰਿਹਾ ਹੈ। ਵਸ਼ਿਸ਼ਟ ਜੀ ਦਾ ਸੁਭਾਵ ਸ਼ਾਂਤਕੀ ਰਿਹਾ ਹੈ।

(**ਦੂਜਾ ਅਰਥ**) ਹੇ ਗੁਰੋ! ਮੈਨੂੰ ਇਹ ਗੱਲ ਪੁੱਛਣੀ ਭਾਈ ਹੈ ਕਿ ਬੰਕਾ ਗਢੁ= ਸੁੰਦਰ ਕਿਲ੍ਹਾ ਜੋ ਸਰੀਰ ਹੈ, ਇਸ ਦੇ ਦੇਹ ਅਧਿਆਸ ਨੂੰ ਕਿਸ ਤਰ੍ਹਾਂ ਢਾਹ ਲੈਣਾ ਕਰੀਏ?

ਜਿਸ ਦੇਹ ਅਧਿਆਸ ਰੂਪ ਕਿਲ੍ਹੇ ਦੇ ਦੁਆਲੇ ਰਾਗ ਦ੍ਵੈਸ਼ ਰੂਪੀ ਦੂਹਰਾ ਕੋਟ ਅਤੇ 'ਸੁਤ ਵਿਤ ਲੋਕ ਈਖਨਾ ਤੀਨੀ' ਇਹ ਤੇਹਰੀ ਖਾਈ ਹੈ॥ ੧॥ ਰਹਾਉ॥

## ਪਾਂਚ ਪਚੀਸ ਮੋਹ ਮਦ ਮਤਸਰ ਆਡੀ ਪਰਬਲ ਮਾਇਆ॥

ਪੰਜ ਤਤ, ਪੰਝੀ ਪ੍ਰਕਿਰਤੀਆਂ, ਮੋਹ ਮਦ= ਹੰਕਾਰ, ਮਤਸਰ= ਈਰਖਾ ਇਹ ਸੂਰਮੇ ਹਨ। *ਵਾ :-* ਪੰਜਾਂ ਤੋਂ ਪੰਝੀ ਪਰਕਿਰਤੀਆਂ ਹੋਈਆਂ ਹਨ, ਉਨ੍ਹਾਂ ਕਰ ਕੇ ਰਚਿਆ ਹੋਇਆ ਜੋ ਸਰੀਰ ਹੈ, ਇਸ ਸਰੀਰ ਵਿਚ ਜੋ ਮੋਹ, ਹੰਕਾਰ, ਈਰਖਾ ਆਦਿਕ ਆਸੁਰੀ ਸੰਪਦਾਅ ਦੇ ਗੁਣ ਹਨ, ਇਹ ਸੂਰਮੇ ਹਨ। ਪਰ= ਭਲੀ ਪ੍ਰਕਾਰ ਬਲ ਵਾਲੀ ਜੋ ਮਾਇਆ ਹੈ, ਇਹ ਆਡੀ= ਛਵੀ* ਹੈ।

ਐਸੇ ਸੂਰਮਿਆਂ ਨੂੰ ਕਾਬੂ ਕਰਨ ਵਾਸਤੇ-

## ਜਨ ਗਰੀਬ ਕੋ ਜੋਰੁ ਨ ਪਹੁਚੈ ਕਹਾ ਕਰਉ ਰਘੁਰਾਇਆ॥ ੧॥

ਮੈਂ ਗਰੀਬ ਜਨ ਦਾ ਜੋਰੁ= ਬਲ ਨਹੀਂ ਪਹੁੰਚਦਾ। ਹੇ ਰਘੁਰਾਇਆ= ਪਰਮੇਸ਼ਰ ਰੂਪ ਗੁਰੋ ! ਮੈਂ ਹੁਣ ਕੀ ਕਰਾਂ?॥ ੧॥

## ਪੰਜ ਤਤ ਅਤੇ ਪੰਝੀ ਪ੍ਰਕਿਰਤੀਆਂ ਦਾ ਨਿਰਣਾ

| ਪੰਜ ਤਤ | ਆਪੋ ਆਪਣਾ ਮੁਖ ਭਾਗ | ਹੋਰਨਾ ਤਤਾਂ ਦੇ ਭਾਗ (ਹਿੱਸੇ) | | | |
|---|---|---|---|---|---|
| ੧ ਅਕਾਸ਼ | ਮੁਖ ਭਾਗ | ਵਾਯੂ ਕਾ ਭਾਗ | ਅਗਨੀ ਕਾ ਭਾਗ | ਜਲ ਕਾ ਭਾਗ | ਪ੍ਰਿਥਵੀ ਕਾ ਭਾਗ |
| | ਸ਼ੋਕ | ਕਾਮ | ਕ੍ਰੋਧ | ਮੋਹ | ਭੈ |
| ੨ ਵਾਯੂ | ਮੁਖ ਭਾਗ | ਅਕਾਸ਼ ਕਾ ਭਾਗ | ਅਗਨੀ ਕਾ ਭਾਗ | ਜਲ ਕਾ ਭਾਗ | ਪ੍ਰਿਥਵੀ ਕਾ ਭਾਗ |
| | ਧਾਵਨਾ(ਦੌੜਨਾ) | ਪਸਾਰਨ | ਬਲਨ | ਚਲਣਾ | ਸੰਕੋਚਣਾ |
| ੩ ਅਗਨੀ | ਮੁਖ ਭਾਗ | ਅਕਾਸ਼ ਕਾ ਭਾਗ | ਵਾਯੂ ਕਾ ਭਾਗ | ਜਲ ਕਾ ਭਾਗ | ਪ੍ਰਿਥਵੀ ਕਾ ਭਾਵ |
| | ਭੁੱਖ | ਨਿੰਦ੍ਰਾ | ਤ੍ਰਿਖਾ | ਕ੍ਰਾਂਤੀ | ਆਲਸ |
| ੪ ਜਲ | ਮੁਖ ਭਾਗ | ਅਕਾਸ਼ ਕਾ ਭਾਗ | ਵਾਯੂ ਕਾ ਭਾਗ | ਅਗਨੀ ਕਾ ਭਾਗ | ਪ੍ਰਿਥਵੀ ਕਾ ਭਾਗ |
| | ਸ਼ੁਕ੍ਰ (ਬੀਰਜ) | ਲਾਰ (ਲਾਲਾਂ) | ਸਵੇਤ (ਪਸੀਨਾ) | ਮੂਤਰ | ਲਹੂ |
| ੫ ਪ੍ਰਿਥਵੀ | ਮੁੱਖ ਭਾਗ | ਅਕਾਸ਼ ਕਾ ਭਾਗ | ਵਾਯੂ ਕਾ ਭਾਗ | ਅਗਨੀ ਕਾ ਭਾਗ | ਜਲ ਕਾ ਭਾਗ |
| | ਅਸਤੀ (ਹੱਡੀਆਂ) | ਰੋਮ | ਤ੍ਵਚਾ (ਚਮੜੀ) | ਨਾੜੀ | ਮਾਸ |

## ਕਾਮੁ ਕਿਵਾਰੀ ਦੁਖੁ ਸੁਖੁ ਦਰਵਾਨੀ ਪਾਪੁ ਪੁੰਨੁ ਦਰਵਾਜਾ॥

ਕਾਮਨਾ ਰੂਪੀ ਕਿਵਾਰੀ= ਤਖਤੇ ਲੱਗੇ ਹੋਏ ਹਨ, ਦੁੱਖ ਸੁਖ ਇਹ ਦੋ ਦਰਵਾਨਚੀ ਹਨ, ਇਹ ਜੀਵ ਨੂੰ

**ਛਵੀ ਮੋਰਚੇ ਨੂੰ ਕਹਿੰਦੇ ਹਨ, ਆਪਣੇ ਬਚਾਅ ਵਾਸਤੇ ਜ਼ਮੀਨ ਪੁੱਟ ਕੇ ਜਿਸ ਵਿਚ ਸੂਰਮੇ ਬੈਠਦੇ ਹਨ। ਅਥਵਾ- ਆਡੀ ਦਾ ਅਰਥ ਛਾਉਣੀ ਵੀ ਕਰਦੇ ਹਨ।*

ਲੰਘਣ ਨਹੀਂ ਦੇਂਦੇ, ਪਾਪ ਪੁੰਨ ਰੂਪ ਦਰਵਾਜ਼ਾ ਹੈ।

**ਕ੍ਰੋਧੁ ਪ੍ਰਧਾਨੁ ਮਹਾ ਬਡ ਦੁੰਦਰ ਤਹ ਮਨੁ ਮਾਵਾਸੀ ਰਾਜਾ॥ ੨॥**

ਤਹ= ਉਸ ਅਸਥੂਲ ਦੇਹ ਰੂਪ ਕਿਲ੍ਹੇ ਵਿਚ ਮਨ ਵੱਡਾ ਮਾਵਾਸੀ= ਆਕੀ ਰਾਜਾ ਹੈ। ਬਡ ਦੁੰਦਰ= ਬੜਾ ਡੰਡ-ਰੌਲਾ ਪਾਉਣ ਵਾਲਾ ਜੋ ਕ੍ਰੋਧ ਹੈ ਇਹ ਉਸ ਮਨ ਰੂਪੀ ਰਾਜੇ ਦਾ ਮਹਾ ਪ੍ਰਧਾਨੁ= ਸ਼ਰੋਮਣੀ ਵਜ਼ੀਰ ਹੈ। ਹੋਰਨਾਂ ਜਗ੍ਹਾਂ 'ਤੇ ਵੀ ਮਨ ਨੂੰ ਰਾਜਾ ਕਥਨ ਕੀਤਾ ਹੈ-

ੳ) ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ॥ ੪॥ *(ਪੰਨਾ ੬੧)*

ਅ) ਰਾਜਾ ਬਾਲਕੁ ਨਗਰੀ ਕਾਚੀ ਦੁਸਟਾ ਨਾਲਿ ਪਿਆਰੋ॥ *(ਪੰਨਾ ੧੧੭੧)*

**ਸ੍ਵਾਦ ਸਨਾਹ ਟੋਪੁ ਮਮਤਾ ਕੋ ਕੁਬੁਧਿ ਕਮਾਨ ਚਢਾਈ॥**

ਮਨ ਰੂਪੀ ਰਾਜੇ ਨੇ ਵਿਸ਼ੇ ਸਵਾਦਾਂ ਰੂਪੀ ਸਨਾਹ= ਸੰਜੋਅ ਪਹਿਰੀ ਹੋਈ ਹੈ ਤੇ ਮਮਤਾ ਰੂਪੀ ਟੋਪ ਸਿਰ 'ਤੇ ਰਖਿਆ ਹੋਇਆ ਹੈ, ਖੋਟੀ ਬੁੱਧੀ ਰੂਪੀ ਕਮਾਨ ਚੜ੍ਹਾਈ ਹੋਈ ਹੈ।

**ਤਿਸਨਾ ਤੀਰ ਰਹੇ ਘਟ ਭੀਤਰਿ ਇਉ ਗਢੁ ਲੀਓ ਨ ਜਾਈ॥ ੩॥**

ਬਿਬੇਕ ਰੂਪੀ ਰਾਜੇ ਦੇ ਸ਼ਸਤਰਾਂ ਤੋਂ ਬਚਾਉ ਵਾਸਤੇ ਹਿਰਦੇ ਰੂਪੀ ਭੱਥੇ ਵਿਚ ਤ੍ਰਿਸ਼ਨਾ ਰੂਪੀ ਬਾਣ ਭਰੇ ਹੋਏ ਹਨ, ਇਸ ਰੀਤੀ ਦੇ ਹੋਣ ਕਰ ਕੇ ਸਰੀਰ। *ਵਾ:-* ਅਗਿਆਨ ਰੂਪੀ ਕਿਲ੍ਹਾ, ਲੀਓ ਨ ਜਾਈ= ਜਿਤਿਆ ਨਹੀਂ ਜਾਂਦਾ॥ ੩॥

ਪਰ, ਧੰਨ ਗੁਰੂ ਜੀ ਹਨ, ਜਿਨ੍ਹਾਂ ਦੇ ਦੱਸੇ ਹੋਏ ਰਸਤੇ ਅਨੁਸਾਰ:-

**ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ॥**

ਸ੍ਰੇਸ਼ਟ ਬੁੱਧੀ ਰੂਪੀ ਤੋਪ ਵਿਚ ਪ੍ਰੇਮ ਰੂਪੀ ਪਲੀਤਾ ਤੇ ਸ੍ਰੇਸ਼ਟ ਗਿਆਤ ਰੂਪੀ ਹਵਾਈ* ਕਰ ਕੇ ਬ੍ਰਹਮ ਗਿਆਨ ਰੂਪੀ ਗੋਲਾ ਮੈਂ ਚਲਾਇਆ ਹੈ।

**ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ॥ ੪॥**

ਸਹਜੇ ਹੀ ਬ੍ਰਹਮ ਦ੍ਰਿਸ਼ਟੀ ਰੂਪੀ ਅਗਨੀ ਪਰ= ਭਲੀ ਪ੍ਰਕਾਰ ਪ੍ਰਜ੍ਵਲਤ ਕੀਤੀ, ਤਾਂ ਇਕ ਹੀ ਚੋਟ ਨਾਲ ਸਰੀਰ, *ਵਾ:-* ਅਗਿਆਨ ਰੂਪੀ ਕਿਲ੍ਹਾ ਸਿਝ ਆਇਆ ਭਾਵ ਫਤਿਹ ਹੋ ਗਿਆ॥ ੪॥

**ਸਤੁ ਸੰਤੋਖੁ ਲੈ ਲਰਨੇ ਲਾਗਾ ਤੋਰੇ ਦੁਇ ਦਰਵਾਜਾ॥**

ਦੈਵੀ ਸੰਪਦਾ ਰੂਪ ਫੌਜ 'ਚੋਂ ਸਤ, ਸੰਤੋਖ, ਧਰਮ, ਧੀਰਜ ਤੇ ਵਸਤ ਵਿਚਾਰ ਰੂਪ ਸੂਰਮੇ ਨਾਲ ਲੈ ਕੇ ਕਾਮ ਆਦਿਕ ਰੂਪ ਸ਼ਤਰੂਆਂ ਨਾਲ ਲੜਨ ਲੱਗਾ।

ਤਾਂ ਵਸਤੁ ਵਿਚਾਰ ਨੇ ਕਾਮ ਨੂੰ ਜਿਤਿਆ। ਖਿਮਾ ਨੇ ਕ੍ਰੋਧ ਨੂੰ ਜਿਤਿਆ। ਸੰਤੋਖ ਨੇ ਲੋਭ ਨੂੰ ਜਿਤਿਆ। ਬਿਬੇਕ ਨੇ ਮੋਹ ਨੂੰ ਮਾਰਿਆ। ਨਿਮਰਤਾ ਨੇ ਹੰਕਾਰ ਨੂੰ ਜਿਤਿਆ ਸਮਤਾ ਨੇ ਈਰਖਾ ਨੂੰ ਜਿਤਿਆ ਅਤੇ ਦੋ ਪਾਪ

---

**ਹਵਾਈ, ਮਤਾਬੀ ਨੂੰ ਕਹਿੰਦੇ ਹਨ ਜੋ ਪੁਰਾਤਨ ਸਮੇਂ ਤੋਪ ਦਾ ਪਲੀਤਾ ਹਵਾਈ ਨਾਲ ਦਾਗਦੇ ਸਨ।*

*(ਮਹਾਨ ਕੋਸ਼ ਦਾ ੮੦੪ ਪੰਨਾ ਵੇਖੋ)*

*ਅਥਵਾ- ਗੁਰਾਂ ਨੇ ਜੋ ਸੁਰਤ= ਸ੍ਰੇਸ਼ਟ ਗਿਆਤ ਬਖਸ਼ੀ ਹੈ ਉਹ ਹਵਾਈ= ਤੋਪ ਹੈ। ਪਰਮੇਸ਼ਰ ਵਿਖੇ ਜੋ ਪ੍ਰੇਮ ਕਰਨਾ ਹੈ, ਇਹ ਪਲੀਤਾ ਹੈ ਤੇ ਬ੍ਰਹਮ ਗਿਆਨ ਰੂਪ ਗੋਲਾ ਚਲਾਇਆ।*

ਪੁੰਨ ਰੂਪ ਜੋ ਦਰਵਾਜ਼ੇ ਸਨ ਉਹਨਾਂ ਨੂੰ ਤੋੜ ਦਿੱਤਾ ਅਰਥਾਤ ਪ੍ਰਾਰਬਧ ਕਰਮ ਭੋਗਣ ਕਰ ਕੇ ਨਾਸ ਹੋ ਗਏ ਤੇ ਕਿਰੇਮਾਨ ਕਰਮਾਂ ਦੀ ਹੰਗਤਾ ਨਾ ਰਹੀ ਅਤੇ ਸੰਚਤ ਕਰਮ ਬ੍ਰਹਮ ਗਿਆਨ ਕਰ ਕੇ ਨਸ਼ਟ ਹੋ ਗਏ।

ਗਿਆਨੈ ਕਾਰਨ ਕਰਮ ਅਭਿਆਸੁ॥ ਗਿਆਨੁ ਭਇਆ ਤਹ ਕਰਮਹ ਨਾਸੁ॥ ੩॥

*(ਰਵਿਦਾਸ ਜੀ, ਪੰਨਾ ੧੧੬੭)*

## ਸਾਧਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ ਪਕਰਿਓ ਗਢ ਕੋ ਰਾਜਾ॥ ੫॥

ਸਾਧ ਸੰਗਤ ਅਤੇ ਪੂਰਨ ਗੁਰਾਂ ਦੀ ਕਿਰਪਾ ਨਾਲ ਸਰੀਰ ਰੂਪੀ ਕਿਲ੍ਹੇ ਦਾ ਮਨ ਰੂਪੀ ਰਾਜਾ ਪਕੜ ਲਿਆ॥ ੫॥

## [ਪੰਨਾ ੧੧੬੨]

## ਭਗਵਤ ਭੀਰਿ ਸਕਤਿ ਸਿਮਰਨ ਕੀ ਕਟੀ ਕਾਲ ਭੈ ਫਾਸੀ॥

ਮੈਂ ਭੀਰਿ= ਕਾਇਰ ਨੇ ਭਗਵੰਤ ਦੇ ਸਿਮਰਨ ਦੀ ਸ਼ਕਤੀ ਕਰ ਕੇ, ਵਾ:- ਸਤਸੰਗਤ ਦੀ ਭੀੜ ਵਿਚੋਂ ਭਗਵੰਤ ਦੇ ਸਿਮਰਨ ਦੀ ਸ਼ਕਤੀ ਪ੍ਰਾਪਤ ਹੋਣ ਕਰ ਕੇ ਭੈਦਾਇਕ ਕਾਲ ਦੀ ਹੰਗਤਾ ਰੂਪ ਫਾਹੀ ਕੱਟ ਦਿੱਤੀ ਹੈ।

ੳ) ਘਰ ਮੰਦਰ ਹਟਨਾਲੇ ਸੋਹੇ ਜਿਸੁ ਵਿਚਿ ਨਾਮੁ ਨਿਵਾਸੀ ਰਾਮ॥
ਸੰਤ ਭਗਤ ਹਰਿ ਨਾਮੁ ਅਰਾਧਹਿ ਕਟੀਐ ਜਮ ਕੀ ਫਾਸੀ ਰਾਮ॥
ਕਾਟੀ ਜਮ ਫਾਸੀ ਪ੍ਰਭਿ ਅਬਿਨਾਸੀ ਹਰਿ ਹਰਿ ਨਾਮੁ ਧਿਆਏ॥ *(ਪੰਨਾ ੭੮੩)*

ਅ) ਸੁਣਿ ਸੁਣਿ ਇਹੁ ਮਨੁ ਨਿਰਮਲੁ ਹੋਵੈ ਕਟੀਐ ਕਾਲ ਕੀ ਫਾਸੀ ਰਾਮ॥
ਕਟੀਐ ਜਮ ਫਾਸੀ ਸਿਮਰਿ ਅਬਿਨਾਸੀ ਸਗਲ ਮੰਗਲ ਸੁਗਿਆਨਾ॥ *(ਪੰਨਾ ੭੮੧)*

## ਦਾਸੁ ਕਮੀਰੁ ਚੜ੍ਹਿਓ ਗੜ੍ਹ ਊਪਰਿ ਰਾਜੁ ਲੀਓ ਅਬਿਨਾਸੀ॥ ੬॥ ੯॥ ੧੭॥

(ਮੈਂ) ਕਬੀਰ ਦਾਸ ਨੇ ਇਸ ਰੀਤੀ ਨਾਲ ਸਰੀਰ, ਵਾ:- ਅਗਿਆਨ ਰੂਪੀ ਕਿਲ੍ਹੇ ਉਪਰ ਚੜ੍ਹ ਕੇ ਭਾਵ ਉਪਰਾਮ ਹੋ ਕੇ ਅਬਿਨਾਸ਼ੀ ਰਾਜ ਲੀਤਾ ਹੈ॥ ੬॥ ੯॥ ੧੭॥

**ਉਥਾਨਕਾ-** ਕਬੀਰ ਜੀ ਦੇ ਮੂੰਹੋਂ 'ਰਾਜੁ ਲੀਓ ਅਬਿਨਾਸੀ' ਵਾਲੀ ਤੁਕ ਸੁਣ ਕੇ ਵਿਰੋਧੀ ਬ੍ਰਾਹਮਣਾਂ ਤੇ ਕਾਜ਼ੀਆਂ ਨੇ ਬਾਦਸ਼ਾਹ ਪਾਸ ਜਾ ਕੇ ਸ਼ਿਕਾਇਤ ਕੀਤੀ, ਕਿ ਜੁਲਾਹਿਆ ਕਬੀਰ ਹੁਣ ਆਪ ਜੀ ਦਾ ਰਾਜ ਲੈਣਾ ਚਾਹੁੰਦਾ ਹੈ, ਆਪ ਇਸ ਦਾ ਕੋਈ ਬੰਦੋਬਸਤ ਕਰੋ।

ਇਹ ਗੱਲ ਸੁਣ ਕੇ ਬਾਦਸ਼ਾਹ ਨੇ ਕੁਝ ਸੋਚਿਆ ਸਮਝਿਆ ਨਾ, ਝਟ ਹੁਕਮ ਦੇ ਦਿੱਤਾ ਕਿ ਇਸ ਨੂੰ ਜੰਜੀਰ ਨਾਲ ਬੰਨ੍ਹ ਕੇ ਗੰਗਾ ਦੇ ਪ੍ਰਵਾਹ ਵਿਚ ਰੋੜ੍ਹ ਦਿਓ।

ਕਾਜ਼ੀਆਂ ਨੇ ਉਸੇ ਤਰ੍ਹਾਂ ਹੀ ਕੀਤਾ ਪਰ ਪਰਮੇਸ਼ਰ ਦੀ ਕਿਰਪਾ ਨਾਲ ਗੰਗਾ ਦੀ ਅਜਿਹੀ ਲਹਿਰ ਆਈ ਜਿਸ ਕਰ ਕੇ ਜੰਜੀਰ ਟੁੱਟ ਗਈ ਤੇ ਕਬੀਰ ਜੀ ਸੁਖ ਅਨੰਦ ਨਾਲ ਬਾਹਰ ਨਿਕਲ ਆਏ। ਪ੍ਰੇਮੀਆਂ ਦੇ ਪੁੱਛਣ ਤੇ ਕਬੀਰ ਜੀ ਆਪਣਾ ਸਾਰਾ ਹਾਲ ਸੁਣਾਉਂਦੇ ਹਨ-

## ਗੰਗ ਗੁਸਾਇਨਿ ਗਹਿਰ ਗੰਭੀਰ॥ ਜੰਜੀਰ ਬਾਂਧਿ ਕਰਿ ਖਰੇ ਕਬੀਰ॥ ੧॥

ਵਿਸ਼ਨੂੰ ਮਹਾਰਾਜ ਜੀ ਦੀ *ਗੁਸਾਇਨਿ ਜੋ ਗੰਗਾ ਹੈ ਗਹਿਰ= ਡੂੰਘੀ ਗੰਭੀਰ= ਨਿਰਹਲ ਉਸ ਵਿਚ

---

*****ਕਿਉਂਕਿ ਔਰਤ ਦੀ ਜ਼ਾਤ ਪਤੀ ਪਿੱਛੇ ਹੁੰਦੀ ਹੈ ਵਿਸ਼ਨੂੰ ਜੀ ਗੁਸਾਈਂ ਹਨ, ਇਸ ਕਰ ਕੇ ਗੰਗਾ ਦਾ ਨਾਂ 'ਗੁਸਾਇਨਿ' ਪੈ ਗਿਆ। ਔਰਤ ਭਾਵੇਂ ਇਕ ਅੱਖਰ ਭੀ ਨਾ ਪੜ੍ਹੀ ਹੋਈ ਹੋਵੇ ਪਰ ਤਸੀਲਦਾਰ ਨਾਲ ਵਿਵਾਹੁਣ ਕਰ ਕੇ ਤਸੀਲਦਾਰਨੀ, ਥਾਣੇਦਾਰ ਨਾਲ ਵਿਵਾਹੁਣ ਕਰ ਕੇ ਥਾਣੇਦਾਰਨੀ, ਪਟਵਾਰੀ ਨਾਲ ਵਿਵਾਹੁਣ ਕਰ ਕੇ ਪਟਵਾਰਨ ਹੋ ਜਾਂਦੀ ਹੈ।

ਜੰਜੀਰ ਨਾਲ ਬੰਨ੍ਹ ਕੇ (ਮੈਂ) ਕਬੀਰ ਨੂੰ ਖੜਾ ਕਰ ਦਿੱਤਾ। ਵਾ:- ਡੋਬਣ ਵਾਸਤੇ ਮੈਨੂੰ ਖਰੇ= ਲੈ ਗਏ।

**ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ॥**

**ਚਰਨ ਕਮਲ ਚਿਤੁ ਰਹਿਓ ਸਮਾਇ॥ ਰਹਾਉ॥**

ਉਸ ਵੇਲੇ ਮੇਰਾ ਮਨ ਡਾਵਾਂ-ਡੋਲ ਨਾ ਹੋਇਆ, ਤਾਂ ਤਨ ਨੂੰ ਕਿਸ ਵਾਸਤੇ ਡਰ ਆਉਣਾ ਸੀ? ਕਿਉਂਕਿ ਵਾਹਿਗੁਰੂ ਦੇ ਚਰਨ ਕੰਵਲਾਂ ਵਿਚ ਮੇਰਾ ਚਿਤ ਸਮਾ ਰਿਹਾ ਸੀ।

**ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ॥ ਮ੍ਰਿਗਛਾਲਾ ਪਰ ਬੈਠੇ ਕਬੀਰ॥ ੨॥**

ਵਾਹਿਗੁਰੂ ਦੀ ਕਿਰਪਾ ਨਾਲ ਗੰਗਾ ਦੀ ਐਸੀ ਛਲ ਆਈ ਜਿਸ ਨਾਲ ਮੇਰੀਆਂ ਜੰਜੀਰਾਂ ਟੁੱਟ ਗਈਆਂ। ਦੇਵਨੇਤ ਨਾਲ ਇਕ ਮ੍ਰਿਗਛਾਲਾ ਰੁੜ੍ਹੀ ਆਉਂਦੀ ਸੀ, ਕਬੀਰ ਜੀ ਕਹਿੰਦੇ ਹਨ— ਉਸ ਉਤੇ ਅਸੀਂ ਬੈਠ ਗਏ॥ ੨॥

**ਕਹਿ ਕੰਬੀਰ ਕੋਊ ਸੰਗ ਨ ਸਾਥ॥**

**ਜਲ ਥਲ ਰਾਖਨ ਹੈ ਰਘੁਨਾਥ॥ ੩॥ ੧੦॥ ੧੮॥**

ਕਬੀਰ ਜੀ ਕਹਿੰਦੇ ਹਨ— ਜੀਵ ਦੇ ਸੰਗ ਦਾ ਸਾਥੀ ਕੋਈ ਵੀ ਨਹੀਂ ਹੈ। ਜਲਾਂ ਥਲਾਂ ਵਿਚ ਇਕ ਪਰਮਾਤਮਾ ਹੀ ਰਖਿਆ ਕਰਨ ਵਾਲਾ ਹੈ॥ ੩॥ ੧੦॥ ੧੮॥

## ਭੈਰਉ ਕਬੀਰ ਜੀਉ ਅਸਟਪਦੀ ਘਰੁ ੨ ੧ਓ ਸਤਿਗੁਰ ਪ੍ਰਸਾਦਿ॥

**ਉਥਾਨਕਾ**- ਜੋ ਪਰਮਾਤਮਾ ਹਰ ਜਗ੍ਹਾ ਰਖਿਆ ਕਰਨ ਵਾਲਾ ਹੈ, ਉਸ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ਅਤੇ ਉਹ ਰਹਿੰਦਾ ਕਿਸ ਜਗ੍ਹਾ 'ਤੇ ਹੈ? ਉੱਤਰ-

**ਅਗਮ ਦ੍ਰੁਗਮ ਗੜਿ ਰਚਿਓ ਬਾਸ॥ ਜਾ ਮਹਿ ਜੋਤਿ ਕਰੇ ਪਰਗਾਸ॥**

ਮਨ ਬਾਣੀ ਦੀ ਗੰਮਤਾ ਤੋਂ ਰਹਿਤ ਜੋ ਅਗਮ= ਪਰਮਾਤਮਾ ਹੈ ਤਿਸ ਨੇ ਆਪਣੇ ਬਾਸ= ਨਿਵਾਸ ਵਾਸਤੇ ਦ੍ਰੁਗਮ= ਕਠਿਨ ਸਰੀਰ, ਵਾ:- ਅੰਤਹਕਰਨ, ਵਾ:- ਦਸਮ ਦੁਆਰ ਰੂਪੀ ਗੜਿ= ਕਿਲ੍ਹਾ ਰਚਿਓ= ਬਣਾਉਣਾ ਕੀਤਾ ਹੈ। ਜਾ ਮਹਿ= ਜਿਸ ਅੰਤਹਕਰਨ, ਵਾ:- ਦਸਮ ਦੁਆਰ ਵਿਚ ਜੋਤੀ ਪਰਮਾਤਮਾ ਪ੍ਰਕਾਸ਼ ਕਰਦਾ ਹੈ।

**ਬਿਜੁਲੀ ਚਮਕੈ ਹੋਇ ਅਨੰਦੁ॥ ਜਿਹ ਪਉੜ੍ਹੇ ਪ੍ਰਭ ਬਾਲ ਗੋਬਿੰਦ॥ ੧॥**

ਗੋ= ਵੇਦਾਂ ਕਰ ਕੇ ਬਿੰਦ= ਜਾਣਨੇ ਯੋਗ ਬਾਲ= ਬਾਲਾਨ ਬਾਲ ਵਡਿਆਂ ਤੋਂ ਵੱਡਾ ਪ੍ਰਭੂ, ਸੂਖਮ ਰੂਪ ਹੋ ਕੇ ਜਿਸ ਅੰਤਹਕਰਨ, ਵਾ:- ਦਸਮ ਦੁਆਰ ਵਿਚ ਪਉੜ੍ਹੇ= ਬਿਰਾਜਮਾਨ ਹੋ ਰਿਹਾ ਹੈ। ਤਿਸ ਅੰਤਹਕਰਨ, ਵਾ:- ਦਸਮ ਦੁਆਰ ਵਿਚ ਬਿਜਲੀ ਵਾਂਗ ਚਮਤਕਾਰਾ ਹੋ ਰਿਹਾ ਹੈ; ਤਿਸ ਦੇ ਚਾਨਣ ਕਰ ਕੇ ਯੋਗੀ ਜਨਾਂ ਨੂੰ ਬੜਾ ਅਨੰਦ ਹੁੰਦਾ ਹੈ॥ ੧॥

ਇਥੋਂ ਤਕ ਉਸ ਦੇ ਰਹਿਣ ਦਾ ਅਸਥਾਨ ਦੱਸ ਕੇ ਅੱਗੋਂ ਉਸ ਦੀ ਪ੍ਰਾਪਤੀ ਦਾ ਸਾਧਨ ਕਹਿੰਦੇ ਹਨ-

**ਇਹੁ ਜੀਉ ਰਾਮ ਨਾਮ ਲਿਵ ਲਾਗੈ॥**

**ਜਰਾ ਮਰਨੁ ਛੂਟੈ ਭ੍ਰਮੁ ਭਾਗੈ॥ ੧॥ ਰਹਾਉ॥**

ਇਹ ਜੀਵ ਪਰਮਾਤਮਾ ਦੇ ਨਾਮ ਜਪਣ ਵਿਚ ਬਿਰਤੀ ਲਾਵੇ ਤਾਂ ਭਰਮ ਦੂਰ ਹੋ ਜਾਂਦਾ ਹੈ। ਭਰਮ ਦੂਰ ਹੋਣ ਨਾਲ ਬੁਢੇਪੇ ਅਤੇ ਮਨ ਦੇ ਦੁੱਖਾਂ ਤੋਂ ਛੁੱਟ ਜਾਂਦਾ ਹੈ।

*ਪ੍ਰਸ਼ਨ*- ਉਸ ਦੀ ਪ੍ਰਾਪਤੀ ਕਿਉਂ ਨਹੀਂ ਹੁੰਦੀ? ਉੱਤਰ-

## ਅਬਰਨ ਬਰਨ ਸਿਉ ਮਨ ਹੀ ਪ੍ਰੀਤਿ ॥ ਹਉਮੈ ਗਾਵਨਿ ਗਾਵਹਿ ਗੀਤ ॥

**(ਪਹਿਲਾ ਅਰਥ)** ਕਿਸੇ ਦੀ ਨੀਵੀਂ ਜਾਤੀ ਵਾਲਿਆਂ ਨਾਲ ਅਤੇ ਕਿਸੇ ਦੀ ਉੱਚ ਜਾਤੀ ਵਾਲਿਆਂ ਨਾਲ ਪ੍ਰੀਤੀ ਹੈ। ਭਾਵ ਕੋਈ ਉਚਤਾ ਤੇ ਕੋਈ ਨੀਚਤਾ ਵਿਚ ਫਸੇ ਹੋਏ ਹਨ ! ਪਰ ਆਪੋ ਆਪਣੀ ਜ਼ਾਤ ਹਰ ਇਕ ਨੂੰ ਪਿਆਰੀ ਲੱਗ ਰਹੀ ਹੈ ਅਤੇ ਗਾਉਣ ਵਾਲੇ ਹੋ ਕੇ ਹਉਮੈ ਦੇ ਸਹਿਤ ਗੀਤਾਂ ਨੂੰ ਗਾਉਂਦੇ ਹਨ, ਇਸ ਕਰ ਕੇ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੁੰਦੀ।

**(ਦੂਜਾ ਅਰਥ)** ਚਾਰੇ ਵਰਨਾਂ ਤੋਂ ਅਬਰਨ= ਰਹਿਤ ਵਾਹਿਗੁਰੂ ਨਾਲ ਮਨ ਦੀ ਪ੍ਰੀਤੀ ਕਰੇ, ਤਾਂ ਹਉਮੈ ਸਹਿਤ ਗਾਵਣ ਵਾਲਾ ਹੋ ਕੇ ਗੀਤਾਂ ਨੂੰ ਗਾਉਂਦਾ ਹੈ? ਕਿਤੂੰ ਨਹੀਂ ਗਾਉਂਦਾ।

## ਅਨਹਦ ਸਬਦ ਹੋਤ ਝੁਨਕਾਰ ॥ ਜਿਹ ਪਉੜੇ ਪ੍ਰਭ ਸ੍ਰੀ ਗੋਪਾਲ ॥ ੨ ॥

ਤਿਸ ਅੰਤਹਕਰਨ ਵਿਚ ਅਨਹਦ= ਇਕਰਸ ਪੰਜ ਸ਼ਬਦਾਂ ਦਾ ਝੁਣਕਾਰ ਹੁੰਦਾ ਹੈ। ਜਿਸ ਅੰਤਹਕਰਨ, ਵਾ:- ਦਸਮ ਦੁਆਰ ਵਿਚ ਸ੍ਰੀ ਗੋਪਾਲ ਪ੍ਰਭੂ ਆਪ ਪਉੜੇ= ਬਿਰਾਜਮਾਨ ਹੋ ਰਿਹਾ ਹੈ॥ ੨ ॥

## ਖੰਡਲ ਮੰਡਲ ਮੰਡਲ ਮੰਡਾ ॥ ਤ੍ਰਿਅ ਅਸਥਾਨ ਤੀਨਿ ਤ੍ਰਿਅ ਖੰਡਾ ॥

**(ਪਦ ਅਰਥ)** ਖੰਡਲ= ਨੌਂ ਖੰਡ। ਮੰਡਲ= ਦੇਸ਼, ਵਾ:- ਚੌੜੇ ਅਸਥਾਨ। ਮੰਡਲ= ਸਮੂਹ।

ਮੰਡਾ= ਬਣਾਏ। ਤ੍ਰਿਅ ਅਸਥਾਨ= ਤਿੰਨ ਲੋਕ (ਸੁਰਗ, ਮਾਤ ਲੋਕ, ਪਤਾਲ)। ਤੀਨਿ= ਤਿੰਨ ਦੇਵਤੇ (ਬ੍ਰਹਮਾ, ਵਿਸ਼ਨੂੰ, ਸ਼ਿਵ)। ਤ੍ਰਿਅ ਖੰਡਾ= ਤਿੰਨ ਗੁਣ, (ਰਜੋ, ਸਤੋ, ਤਮੋ)।

***ਅਰਥ :-*** ਜਿਸ ਪਰਮਾਤਮਾ ਨੇ ਨੌਂ ਖੰਡ ਤੇ ਸਮੂਹ ਦੇਸ਼ ਬਣਾਏ ਹਨ ਅਤੇ ਤਿੰਨ ਲੋਕ, ਤਿੰਨ ਦੇਵਤੇ, ਤਿੰਨ ਹਿੱਸੇ (ਰਜੋ, ਸਤੋ, ਤਮੋ) ਬਨਾਉਣਾ ਕੀਤੇ ਹਨ। ਵਾ:- ਤ੍ਰਿਅ ਅਸਥਾਨ (ਜਾਗ੍ਰਤ, ਸੁਪਨ, ਸਖੋਪਤ), ਤੀਨਿ= ਤਿੰਨ ਇੱਛਾਵਾਂ (ਸੁਤ ਵਿਤ ਲੋਕ ਈਖਣਾ), ਤ੍ਰਿਅ ਖੰਡਾ= ਤਿੰਨ ਤਰ੍ਹਾਂ ਦੇ (ਉਤਮ, ਮਧਮ, ਅਧਮ) ਜੀਵ ਬਣਾਏ ਹਨ।

## ਅਗਮ ਅਗੋਚਰੁ ਰਹਿਆ ਅਭ ਅੰਤ ॥ ਪਾਰੁ ਨ ਪਾਵੈ ਕੋ ਧਰਨੀਧਰ ਮੰਤ ॥ ੩ ॥

ਅਗਮ= ਮਨ ਤੋਂ ਪਰੇ, ਅਗੋਚਰੁ= ਇੰਦ੍ਰੀਆਂ ਤੋਂ ਪਰੇ ਜੋ ਪਰਮਾਤਮਾ ਹੈ, ਉਹ ਅਭ ਅੰਤ= ਹਿਰਦੇ ਅੰਦਰ ਇਸਥਿਤ ਹੋ ਰਿਹਾ ਹੈ। ਉਸ ਧਰਨੀਧਰ*= ਪਰਮਾਤਮਾ ਦੇ ਪਾਰਾਵਾਰ ਦਾ ਮੰਤ= ਅੰਤ ਕੋਈ ਨਹੀਂ ਪਾ ਸਕਦਾ॥ ੩ ॥

## ਕਦਲੀ ਪੁਹਪ ਧੂਪ ਪਰਗਾਸ ॥ ਰਜ ਪੰਕਜ ਮਹਿ ਲੀਓ ਨਿਵਾਸ ॥

***ਪਦ ਅਰਥ :-*** ਕਦਲੀ= ਕੇਲਾ। ਪੁਹਪ= ਫੁੱਲ। ਪਰਗਾਸ= ਸੂਰਜ। ਰਜ= ਧੂੜੀ। ਪੰਕਜ (ਪੰਕ- ਜ)= ਚਿੱਕੜ (ਜ) ਪੈਦਾ ਹੋਇਆ। ਚਿੱਕੜ ਤੋਂ ਪੈਦਾ ਹੋਇਆ ਕਮਲ।

---

**ਸੱਤਾ ਦੇ ਕੇ ਧਰਤੀ ਨੂੰ ਮਰਯਾਦਾ ਵਿਚ ਧਾਰਨ ਕਰ ਰਿਹਾ ਹੈ, ਇਸ ਕਰ ਕੇ ਉਸ ਦਾ ਨਾਮ ਧਰਨੀਧਰ ਹੈ।*

**ਅਰਥ-** ਕੇਲੇ, ਫੁੱਲ , ਧੁੱਪ, ਸੂਰਜ, ਧੂੜੀ, ਕਮਲ ਚਿੱਕੜ ਇਤਿਆਦੀ ਸਾਰੀਆਂ ਚੀਜ਼ਾਂ ਵਿਚ ਉਸ ਨੇ ਨਿਵਾਸ ਲਿਆ ਹੋਇਆ ਹੈ। *ਵਾ:-* ਕੇਲੇ ਦੇ ਫੁੱਲ ਵਾਂਗ ਜਿਸ ਦਾ ਸ਼ਜਾਮ ਰੰਗ ਹੈ, ਧੁੱਪ ਦੀ ਤਰ੍ਹਾਂ ਜਸ ਪੂਰਨ ਹੈ ਤੇ ਸੂਰਜ ਸਮਾਨ ਪ੍ਰਕਾਸ਼ ਹੈ। *ਵਾ:-* ਧੁੱਪ ਦੀ ਤਰ੍ਹਾਂ ਪ੍ਰਕਾਸ਼ ਹੈ। ਉਸ ਦੇ ਚਰਨ ਕਮਲਾਂ ਦੀ ਧੂੜੀ ਵਿਚ ਗੁਰਮੁਖਾਂ ਨੇ ਨਿਵਾਸ ਲੀਤਾ ਹੋਇਆ ਹੈ। *ਵਾ:-* ਕੇਲੇ ਆਦਿ ਫਲ ਤੇ ਫੁੱਲ ਲੈ ਕੇ ਧੂਪ ਧੁਖਾ ਕੇ ਪਰਗਾਸ= ਦੀਵੇ ਬਾਲ ਕੇ ਆਰਤੀ ਕਰੇ ਅਤੇ ਵਾਹਿਗੁਰੂ ਦੇ ਚਰਨਾਂ ਕਮਲਾਂ ਦੀ ਧੂੜੀ ਵਿਚ ਨਿਵਾਸ ਲੈਣਾ ਕਰੇ।

**ਦੁਆਦਸ ਦਲ ਅਭ ਅੰਤਰਿ ਮੰਤ ॥ ਜਹ ਪਉੜੇ ਸ੍ਰੀ ਕਮਲਾ ਕੰਤ ॥ ੪ ॥**

ਜਿਸ ਅੰਤਹਕਰਨ ਵਿਚ ਸ੍ਰੀ ਸੁਭਾਇਮਾਨ ਲੱਛਮੀ ਦੇ ਪਤੀ ਵਿਸ਼ਨੂੰ ਮਹਾਰਾਜ ਜੀ ਬਿਰਾਜਮਾਨ ਹਨ, ਉਸ ਦੁਆਦਸ ਦਲ= ਬਾਰਾਂ ਪੰਖੜੀਆਂ ਵਾਲੇ ਹਿਰਦੇ ਅੰਦਰ ਗੁਰਾਂ ਦਾ ਮੰਤ੍ਰ ਧਾਰਨ ਕਰੇ।

*ਵਾ:-* ਦੁਆਦਸ ਦਲ= ਬਾਰਾਂ ਅੱਖਰਾਂ ਵਾਲਾ ਮੰਤ੍ਰ ਜੋ "ਓਅੰ ਨਮੋ ਭਗਵਤੇ ਵਾਸਦੇਵਾ।"

*ਵਾ:-* ੧ਓ ਸਤਿ ਨਾਮੁ ਗੁਰ ਪ੍ਰਸਾਦਿ" ਹੈ, ਉਸ ਨੂੰ ਆਪਣੇ ਅਭ= ਹਿਰਦੇ ਅੰਦਰ ਧਾਰਨ ਕਰੇ।

**ਅਰਧ ਉਰਧ ਮੁਖਿ ਲਾਗੋ ਕਾਸੁ ॥ ਸੁੰਨ ਮੰਡਲ ਮਹਿ ਕਰਿ ਪਰਗਾਸੁ ॥**

ਅਰਧ= ਨੀਵਾਂ ਜੋ ਪਤਾਲ ਅਤੇ ਮਾਤ ਲੋਕ, ਉਰਧ= ਉੱਚਾ ਜੋ ਸਵਰਗ ਲੋਕ ਹੈ, ਇਹਨਾਂ ਤਿਨਾਂ ਲੋਕਾਂ ਵਿਚ ਸਾਰਿਆਂ ਦਾ ਮੁਖੀ ਚਿਦਾਕਾਸ਼ ਲਾਗੋ= ਮਿਲ ਹੈ।

***ਅਥਵਾ :-*** ਅਰਧ= ਅਰਾਧਣ ਜੋਗ ਉਰਧ= ਉਤਕ੍ਰਿਸ਼ਟ ਸਾਰਿਆਂ 'ਚੋਂ ਮੁਖੀ ਜੋ ਪਰਮਾਤਮਾ ਹੈ, ਉਹ ਅਕਾਸ਼ ਦੀ ਨਿਆਈਂ ਸਾਰੇ ਲਾਗੋ= ਮਿਲ ਰਹਿਆ ਹੈ। *ਵਾ:-* ਅਰਧ= ਇਹ ਲੋਕ, ਉਰਧ= ਪਰਲੋਕ, ਇਨ੍ਹਾਂ ਦੋਹਾਂ ਲੋਕਾਂ ਵਿਚ ਮੁਖਿ= ਮੁਖੀ (ਚਿਦਾਕਾਸ਼) ਮਿਲ ਰਿਹਾ ਹੈ ਅਤੇ ਸੁੰਨ= ਅਫੁਰ (ਪਰਮਾਤਮਾ) ਸਭ ਮੰਡਲਾਂ ਵਿਚ *ਅਥਵਾ :-* ਮੰਡਲ= ਦਸਮ ਦੁਆਰ ਵਿਚ ਪ੍ਰਕਾਸ਼ ਕਰ ਰਿਹਾ ਹੈ।

**ਊਹਾਂ ਸੂਰਜ ਨਾਹੀ ਚੰਦ ॥ ਆਦਿ ਨਿਰੰਜਨੁ ਕਰੈ ਅਨੰਦ ॥ ੫ ॥**

ਉਥੇ ਦਸਮ ਦੁਆਰ ਵਿਚ ਨਾ ਸੂਰਜ ਹੈ ਨਾ ਚੰਦ੍ਰਮਾ। ਮਾਇਆ ਮਲ ਤੋਂ ਰਹਿਤ ਸਾਰਿਆਂ ਦੀ ਆਦਿ ਰੂਪ ਪਰਮਾਤਮਾ ਹੀ ਓਥੇ ਅਨੰਦ ਕਰਦਾ ਹੈ॥ ੫ ॥

**ਸੋ ਬ੍ਰਹਮੰਡਿ ਪਿੰਡਿ ਸੋ ਜਾਨੁ ॥ ਮਾਨ ਸਰੋਵਰਿ ਕਰਿ ਇਸਨਾਨੁ ॥**

ਜਿਹੜਾ ਪਰਮਾਤਮਾ ਬ੍ਰਹਮੰਡਾਂ ਵਿਚ ਹੈ ਓਸੇ ਨੂੰ ਪਿੰਡਿ= ਸਰੀਰਾਂ ਵਿਚ ਜਾਣਨਾ ਕਰ। ਉਸ ਦੀ ਪ੍ਰਾਪਤੀ ਲਈ ਨਾਮ- ਜਲ ਨਾਲ ਭਰਿਆ ਹੋਇਆ ਜੋ ਸਤਿਸੰਗਤ ਰੂਪ ਮਾਨ ਸਰੋਵਰ ਵਿਚ ਇਸ਼ਨਾਨ ਕਰ। *ਪ੍ਰਸ਼ਨ-* ਸਰੋਵਰ ਵਿਚ ਜਲ ਹੁੰਦਾ ਹੈ, ਆਤਮਾ ਤੇ ਦਸਮ ਦੁਆਰ ਰੂਪੀ ਸਰੋਵਰ ਵਿਚ ਕਿਹੜਾ ਜਲ ਹੈ? *ਉੱਤਰ-*

**ਸੋ ਹੰ ਸੋ ਜਾ ਕਉ ਹੈ ਜਾਪ ॥**

**ਜਾ ਕਉ ਲਿਪਤ ਨ ਹੋਇ ਪੁੰਨ ਅਰੁ ਪਾਪ ॥ ੬ ॥**

ਸੋ, ਅਹੰ, ਅਹੰ ਸਾ= ਓਹ ਪਰਮਾਤਮਾ ਮੈਂ ਹੂੰ ਤੇ ਮੈਂ ਓਹ ਪਰਮਾਤਮਾ ਹੂੰ ਇਸ ਤਰ੍ਹਾਂ ਦਾ ਅਭੇਦ ਚਿੰਤਨ ਰੂਪ ਜਿਸ ਵਾਹਿਗੁਰੂ ਦਾ ਜਾਪ ਹੈ, ਏਹੀ ਦਸਮ ਦੁਆਰ ਰੂਪੀ ਮਾਨ ਸਰੋਵਰ ਵਿਚ ਜਲ ਹੈ, ਇਸ ਵਿਚ ਇਸ਼ਨਾਨ ਕਰ। ਜਾ ਕਉ= ਜਿਸ ਪਰਮਾਤਮਾ ਨੂੰ ਪੁੰਨ ਅਤੇ ਪਾਪ ਲਿਪਾਇਮਾਨ ਨਹੀਂ ਹੁੰਦੇ॥ ੬ ॥

**ਅਬਰਨ ਬਰਨ ਘਾਮ ਨਹੀ ਛਾਮ ॥ ਅਵਰ ਨ ਪਾਈਐ ਗੁਰ ਕੀ ਸਾਮ ॥**

ਜਿਸ ਪਰਮਾਤਮਾ ਵਿਚ ਨੀਵੇਂ ਉੱਚੇ ਅਬਰਨ ਬਰਨਾਂ ਦੀ ਕਲਪਣਾ ਨਹੀਂ ਅਤੇ ਨਾ ਧੁੱਪ ਹੈ, ਨਾ ਛਾਂ। ਭਾਵ ਦੁੰਦਵਾਦ ਨਹੀਂ। *ਅਥਵਾ*:- ਬ੍ਰਾਹਮਣ, ਖੱਤ੍ਰੀ, ਸ਼ੂਦਰ ਵੈਸ਼ ਆਦਿ ਬਰਨਾਂ ਤੋਂ ਅਬਰਨ= ਰਹਿਤ ਹੈ, ਨਾ ਜਿਸ ਵਿਚ ਘਾਮ= ਤਮੋ ਗੁਣ ਹੈ ਅਤੇ ਨਾ ਹੀ ਛਾਮ= ਜੜ੍ਹਤਾ। ਉਹ ਪਰਮਾਤਮਾ ਹੋਰ ਕਿਸੇ ਜਤਨ ਨਾਲ ਨਹੀਂ ਪਾ ਸਕੀਦਾ, ਕੇਵਲ ਇਕ ਗੁਰੂ ਦੀ ਸਾਮ= ਸ਼ਰਨ ਗ੍ਰਹਿਣ ਕਰਨ ਨਾਲ ਪ੍ਰਾਪਤ ਹੁੰਦਾ ਹੈ।

**ਟਾਰੀ ਨ ਟਰੈ ਆਵੈ ਨ ਜਾਇ ॥ ਸੁੰਨ ਸਹਜ ਮਹਿ ਰਹਿਓ ਸਮਾਇ ॥ ੭ ॥**

(ਗੁਰਾਂ ਦੀ ਸ਼ਰਨ ਗ੍ਰਹਿਣ ਕਰ ਕੇ ਜਿਸ ਦੀ ਬਿਰਤੀ ਬ੍ਰਹਮਾਕਾਰ ਹੋਈ ਹੈ, ਫਿਰ ਉਸ ਆਦਮੀ ਦੀ) ਬਿਰਤੀ ਓਥੋਂ ਹਟਾਈ ਹੋਈ ਹਟਦੀ ਨਹੀਂ। ਬ੍ਰਹਮਾਕਾਰ ਬਿਰਤੀ ਦੇ ਪ੍ਰਤਾਪ ਕਰ ਕੇ ਉਹ ਆਦਮੀ ਨਾ ਆਉਂਦਾ ਹੈ, ਨਾ ਜਾਂਦਾ ਹੈ, ਭਾਵ ਜੰਮਦਾ ਮਰਦਾ ਨਹੀਂ। ਸੁੰਨ= ਅਫੁਰ (ਪਰਮਾਤਮਾ) ਵਿਚ ਉਹ ਪੁਰਸ਼ ਸਹਜੇ ਹੀ ਸਮਾ ਰਹਿੰਦਾ ਹੈ॥ ੭॥

**ਮਨ ਮਧੇ ਜਾਨੈ ਜੇ ਕੋਇ ॥ ਜੋ ਬੋਲੈ ਸੋ ਆਪੈ ਹੋਇ ॥**

ਜਿਹੜਾ ਕੋਈ ਆਦਮੀ ਮਨ ਦੇ ਵਿਚ ਉਸ ਪਰਮਾਤਮਾ ਨੂੰ ਜਾਣਦਾ ਹੈ, ਉਹ ਆਦਮੀ ਆਪਣੇ ਮੂੰਹੋਂ ਜੋ ਬੋਲਦਾ ਹੈ ਸੋ= ਉਹ ਆਪੇ ਆਪ ਠੀਕ ਹੁੰਦਾ ਜਾਂਦਾ ਹੈ।

*ਅਥਵਾ*:- ਉਹ ਪਰਮਾਤਮਾ ਹੈ ਤਾਂ ਮਨ ਮਧੇ= ਮਨ ਦੇ ਵਿਚ ਹੀ, ਪਰ ਜੇ ਕੋਈ ਉਸ ਨੂੰ ਜਾਣੇ ਅਤੇ ਜੇ ਉਸ ਦੇ ਜਸ ਨੂੰ ਬੋਲੇ ਤਾਂ ਉਹ ਉਸ ਦਾ ਆਪਣਾ ਸਰੂਪ ਹੀ ਹੋ ਜਾਂਦਾ ਹੈ।

**ਜੋਤਿ ਮੰਤ੍ਰਿ ਮਨਿ ਅਸਥਿਰੁ ਕਰੈ ॥ ਕਹਿ ਕਬੀਰ ਸੋ ਪ੍ਰਾਨੀ ਤਰੈ ॥ ੮ ॥ ੧ ॥**

ਜਿਹੜਾ ਪੁਰਸ਼ ਗੁਰਾਂ ਦੇ ਮੰਤ੍ਰ ਦੁਆਰਾ ਜੋਤੀ ਸਰੂਪ ਵਿਚ ਆਪਣਾ ਮਨ ਇਸਥਿਤ ਕਰਦਾ ਹੈ। ਕਬੀਰ ਜੀ ਕਹਿੰਦੇ ਹਨ— ਉਹ ਪ੍ਰਾਨੀ= ਪ੍ਰਾਣਧਾਰੀ ਪੁਰਸ਼ ਤਰ ਜਾਂਦਾ ਹੈ॥ ੮॥ ੧॥

**ਉਥਾਨਕਾ**- ਕਬੀਰ ਜੀ ਪਾਸ ਇਕ ਪੰਡਿਤ ਨੇ ਆ ਕੇ ਕਿਹਾ— "ਪਰਮਾਤਮਾ ਦੀ ਉਪਾਸ਼ਨਾ ਕਰਨ ਨਾਲ ਆਪ ਦਾ ਗੁਜ਼ਾਰਾ ਵੀ ਚੰਗੀ ਤਰ੍ਹਾਂ ਨਹੀਂ ਹੁੰਦਾ, ਇਸ ਕਰ ਕੇ ਪ੍ਰਭੂ-ਭਗਤੀ ਨੂੰ ਛੱਡ ਕੇ ਆਪ ਕਿਸੇ ਦੇਵੀ ਦੇਵਤੇ ਦੀ ਉਪਾਸ਼ਨਾ ਕਰ ਕੇ ਉਸ ਪਾਸੋਂ ਮੰਗੋ ਤਾਂ ਤੁਹਾਡੀ ਗਰੀਬੀ ਦੂਰ ਹੋ ਜਾਵੇਗੀ।" ਇਹ ਗੱਲ ਸੁਣ ਕੇ ਕਬੀਰ ਜੀ ਕਹਿੰਦੇ ਹਨ-

***ਜਉ ਜਾਚਉ ਤਉ ਕੇਵਲ ਰਾਮ ॥ ਆਨ ਦੇਵ ਸਿਉ ਨਾਹੀ ਕਾਮ ॥ ੧ ॥***

ਅਸੀਂ ਜਦ ਵੀ ਮੰਗਦੇ ਹਾਂ ਤਾਂ ਕੇਵਲ ਰਾਮ= ਰਮੇ ਹੋਏ ਵਾਹਿਗੁਰੂ ਪਾਸੋਂ ਹੀ ਮੰਗਦੇ ਹਾਂ। *ਵਾ*:- ਜਦ ਵੀ ਮੰਗਾਂਗੇ ਤਾਂ ਕੇਵਲ ਰਾਮ ਪਾਸੋਂ ਹੀ ਮੰਗਾਂਗੇ। ਹੋਰ ਦੇਵੀ ਦੇਵਤਿਆਂ ਨਾਲ ਮੇਰਾ ਕੋਈ ਕੰਮ ਨਹੀਂ। ਕਿਉਂਕਿ ਹੋਰ ਦੇਵਤਿਆਂ ਦੀ ਉਪਾਸ਼ਨਾ ਕਰਨ ਨਾਲ ਚੰਚਲਤਾ ਗੁਣ ਪੈਦਾ ਹੁੰਦਾ ਹੈ ਅਤੇ ਸਤਸੰਗ ਵਿਚ ਪ੍ਰਮਾਣੀਕ ਨਹੀਂ ਹੁੰਦਾ*।

*ਪ੍ਰਸ਼ਨ*- ਜਿਸ ਪਰਮਾਤਮਾ ਦੀ ਉਪਾਸ਼ਨਾ ਆਪ ਕਰਦੇ ਹੋ, ਉਹ ਕੈਸਾ ਹੈ? *ਉੱਤਰ*-

---

*ਭਾਈ ਗੁਰਦਾਸ ਜੀ ਦੇ ੪੪੫, ੪੪੬ ਤੇ ੪੫੨ ਕਬਿੱਤ ਪੜ੍ਹ ਕੇ ਵੇਖੋ।

## ਕੋਟਿ ਸੂਰ ਜਾ ਕੈ ਪਰਗਾਸ॥ ਕੋਟਿ ਮਹਾਦੇਵ ਅਰੁ ਕਬਿਲਾਸ॥

ਜਿਸ ਪਰਮਾਤਮਾ ਦੇ ਸੰਸਾਰ-ਦਰਬਾਰ ਵਿਚ ਕਰੋੜਾਂ ਹੀ ਸੂਰਜ ਪ੍ਰਕਾਸ਼ ਕਰ ਰਹੇ ਹਨ। ਕਰੋੜਾਂ ਹੀ ਮਹਾਦੇਵ= ਸ਼ਿਵ ਜੀ ਅਤੇ ਕੈਲਾਸ਼ ਪਰਬਤ ਹਨ।

## ਦੁਰਗਾ ਕੋਟਿ ਜਾ ਕੈ ਮਰਦਨੁ ਕਰੈ॥ ਬ੍ਰਹਮਾ ਕੋਟਿ ਬੇਦ ਉਚਰੈ॥ ੧॥

ਕਰੋੜਾਂ ਹੀ ਦੁਰਗਾ= ਦੇਵੀਆਂ ਜਿਸ ਦੇ ਚਰਨਾਂ ਨੂੰ ਮਰਦਨੁ= ਝਸਣਾ ਕਰਦੀਆਂ ਹਨ ਅਤੇ ਕਰੋੜਾਂ ਹੀ ਬ੍ਰਹਮਾਂ ਜਿਸ ਦੇ ਸੰਸਾਰ-ਦਰਬਾਰ ਵਿਚ ਵੇਦਾਂ ਨੂੰ ਉਚਾਰ ਰਹੇ ਹਨ॥ ੧॥

ਠਾਢਾ ਬ੍ਰਹਮਾ ਨਿਗਮ ਬੀਚਾਰੈ ਅਲਖੁ ਨ ਲਖਿਆ ਜਾਈ॥ *(ਕਬੀਰ ਜੀ, ਪੰਨਾ ੧੩੫੦)*

## ਜਉ ਜਾਚਉ ਤਉ ਕੇਵਲ ਰਾਮ॥
## ਆਨ ਦੇਵ ਸਿਉ ਨਾਹੀ ਕਾਮ॥ ੧॥ ਰਹਾਉ॥

ਜਦ ਵੀ ਜਾਚਉ= ਮੰਗਦੇ ਹਾਂ ਤਾਂ ਕੇਵਲ= ਫਕਤ ਰਾਮ= ਰਮੇ ਹੋਏ ਵਾਹਿਗੁਰੂ ਪਾਸੋਂ ਹੀ ਮੰਗਦੇ ਹਾਂ। ਹੋਰ (ਦੇਵੀ) ਦੇਵਤਿਆਂ ਨਾਲ ਸਾਡਾ ਕੋਈ ਕੰਮ ਨਹੀਂ ਹੈ॥ ੧॥ ਰਹਾਉ॥

**[ਪੰਨਾ ੧੧੬੩]**

## ਕੋਟਿ ਚੰਦ੍ਰਮੇ ਕਰਹਿ ਚਰਾਕ॥ ਸੁਰ ਤੇਤੀਸ ਉਜੇਵਹਿ ਪਾਕ॥

ਜਿਸ ਦੇ ਦਰਬਾਰ ਵਿਚ ਕਰੋੜਾਂ ਹੀ ਚੰਦ੍ਰਮੇ ਚਰਾਕ= ਪ੍ਰਕਾਸ਼ ਕਰਦੇ ਹਨ।* ਸੁਰ ਤੇਤੀਸ= ਤੇਤੀ ਕਰੋੜ ਦੇਵਤੇ ਯੱਗਾਂ ਦੀਆਂ ਬਲੀਆਂ ਦੀ ਪਾਕ= ਰਸੋਈ ਉ= ਵਿਸ਼ੇਸ਼ ਕਰ ਕੇ ਜੇਵਹਿ= ਛਕਣਾ, ਅਰਥਾਤ ਖਾਣਾ ਕਰ ਕੇ ਹਨ।

## ਨਵ ਗ੍ਰਹ ਕੋਟਿ ਠਾਢੇ ਦਰਬਾਰ॥ ਧਰਮ ਕੋਟਿ ਜਾ ਕੈ ਪ੍ਰਤਿਹਾਰ॥ ੨॥

ਨੌਂ ਗ੍ਰਹ (ਸੂਰਜ ਆਦੀ) ਕਰੋੜਾਂ ਹੀ ਜਿਸ ਦੇ ਦਰਬਾਰ ਵਿਚ ਹੱਥ ਬੰਨ੍ਹ ਕੇ ਖੜੇ ਹਨ ਅਤੇ ਕਰੋੜਾਂ ਹੀ ਧਰਮਰਾਜੇ ਜਿਸ ਦੇ ਦਰਬਾਰ ਵਿਚ ਅਦਾਲਤ ਕਰਨ ਵਾਲੇ ਪ੍ਰਤਿਹਾਰ= ਦਾਸ ਹਨ॥ ੨॥

## ਪਵਨ ਕੋਟਿ ਚਉਬਾਰੇ ਫਿਰਹਿ॥ ਬਾਸਕ ਕੋਟਿ ਸੇਜ ਬਿਸਥਰਹਿ॥

ਕਰੋੜਾਂ ਹੀ ਪੌਣ ਦੇਵਤੇ ਜਿਸ਼ ਪਰਮਾਤਮਾ ਦੇ ਸੱਚ-ਪੰਡ ਚਉਬਾਰੇ ਦੇ ਆਲੇ-ਦੁਆਲੇ ਫਿਰਦੇ ਹਨ। ਕਰੋੜਾਂ ਹੀ ਸ਼ੇਸ਼ਨਾਗ ਜਿਸ ਦੀਆਂ ਸੇਜਾਂ ਵਿਛੀਆਂ ਹੋਈਆਂ ਹਨ ਅਤੇ ਕਰੋੜਾਂ ਹੀ ਬਾਸ਼ਕ ਨਾਗ ਸੇਜਬੰਦ ਹਨ।

ਜਾਂ ਚੈ ਘਰਿ ਕੂਰਮਾ ਪਾਲੁ ਸਹਸ੍ਰ ਫਨੀ ਬਾਸਕੁ ਸੇਜ ਵਾਲੂਆ॥ *(ਨਾਮਦੇਵ, ਪੰਨਾ ੧੨੯੨)*

## ਸਮੁੰਦ ਕੋਟਿ ਜਾ ਕੇ ਪਾਨੀਹਾਰ॥ ਰੋਮਾਵਲਿ ਕੋਟਿ ਅਠਾਰਹ ਭਾਰ॥ ੩॥

ਕਰੋੜਾਂ ਹੀ ਸਮੁੰਦ੍ਰ ਜਿਸ ਦੇ ਪਾਨੀ ਭਰਨ ਵਾਲੇ (ਝੀਵਰ) ਹਨ। ਕਰੋੜਾਂ ਹੀ ਅਠਾਰਾਂ ਭਾਰ** ਬਨਾਸਪਤੀ

---

**ਚੰਦੁ ਸੂਰਜੁ ਦੀਵੜੇ ਕਉਤਕੁ ਕਾਲੁ ਬਪੁੜਾ ਕੋਟਵਾਲੁ ਸੁਕਰਾ ਸਿਰੀ॥*
*ਸੁ ਐਸਾ ਰਾਜਾ ਸ੍ਰੀ ਨਰਹਰੀ॥ ੧॥* *(ਮਲਾਰ ਨਾਮਦੇਵ, ਪੰਨਾ ੧੨੯੨)*
***੩੨੯੦ ਤੋਲੇ ਦਾ ਇਕ ਭਾਰ ਹੁੰਦਾ ਹੈ।*

ਜਿਸ ਦੀ ਰੋਮਾਵਲਿ= ਰੋਮਾਂ ਦੀ ਪੰਗਤੀ ਹੈ॥ ੩॥

ਅਠਾਰਹ ਭਾਰ ਬਨਾਸਪਤੀ ਮਾਲਣੀ, ਛਿਨਵੈ ਕਰੋੜੀ ਮੇਘ ਮਾਲਾ ਪਾਣੀਹਾਰੀਆ॥

(ਮਲਾਰ, ਪੰਨਾ ੧੨੯੨)

**ਕੋਟਿ ਕਮੇਰ ਭਰਹਿ ਭੰਡਾਰ॥ ਕੋਟਿਕ ਲਖਿਮੀ ਕਰੈ ਸੀਗਾਰ॥**

ਕਰੋੜਾਂ ਹੀ ਕੁਬੇਰ ਦੇਵਤੇ ਜਿਸ ਦੇ ਖਜ਼ਾਨੇ ਭਰ ਰਹੇ ਹਨ ਅਤੇ ਕਰੋੜਾਂ ਹੀ ਲਛਮੀਆਂ ਜਿਸ ਦੀ ਪ੍ਰਸੰਨਤਾ ਵਾਸਤੇ ਅੰਗਾਂ ਨੂੰ ਸਵਾਰ ਕੇ ਸ਼ਿੰਗਾਰ ਕਰ ਰਹੀਆਂ ਹਨ।

**ਕੋਟਿਕ ਪਾਪ ਪੁੰਨ ਬਹੁ ਹਿਰਹਿ॥ ਇੰਦ੍ਰ ਕੋਟਿ ਜਾ ਕੇ ਸੇਵਾ ਕਰਹਿ॥ ੪॥**

ਕਰੋੜਾਂ ਹੀ ਪਾਪ ਪੁੰਨ ਬਹੁਤ ਵਾਰੀ ਜਿਸ ਪਰਮਾਤਮਾ ਵਲ ਹਿਰਹਿ= ਵੇਖ ਰਹੇ ਹਨ, ਕਿ ਕਿਸ ਵੇਲੇ ਸਾਨੂੰ ਆਗਿਆ ਮਿਲੇ ਤੇ ਅਸੀਂ ਜੀਵਾਂ ਦੇ ਦੁਆਲੇ ਹੋਈਏ* ਅਤੇ ਕਰੋੜਾਂ ਹੀ ਇੰਦਰ** ਜਿਸ ਦੀ ਸੇਵਾ ਕਰਦੇ ਹਨ॥ ੪॥

**ਛਪਨ ਕੋਟਿ ਜਾ ਕੈ ਪ੍ਰਤਿਹਾਰ॥ ਨਗਰੀ ਨਗਰੀ ਖਿਅਤ ਅਪਾਰ॥**

ਛਪਨ= ਛਿਪੰਜਾ ਕਰੋੜ ਮੇਘ ਮਾਲਾ ਇਹ ਪਾਣੀ ਛਿਣਕਨ ਵਾਲੇ ਜਿਸ ਦੇ ਦਾਸ ਹਨ। *ਵਾ:-* ਛਿਪੰਜਾ ਕਰੋੜ ਜਾਦਵ ਜਿਸ ਦੇ ਪਾਸ ਹਨ ਅਤੇ ਪ੍ਰਤਖ ਨਗਰੀ-ਨਗਰੀ ਵਿਚ, *ਵਾ:-* ਸਰੀਰਾਂ ਰੂਪ ਨਗਰੀ-ਨਗਰੀ ਵਿਚ ਜਿਸ ਅਪਾਰ= ਪਰਮਾਤਮਾ ਦੀ ਖਿਅਤ= ਪ੍ਰਗਟਤਾ ਹੈ, *ਅਥਵਾ-* ਖਿਅਤ= ਖੇਤੀ ਹੈ।

**ਲਟ ਛੂਟੀ ਵਰਤੈ ਬਿਕਰਾਲ॥ ਕੋਟਿ ਕਲਾ ਖੇਲੈ ਗੋਪਾਲ॥ ੫॥**

ਜਿਸ ਮਹਾਂ ਕਾਲ ਦੀਆਂ ਭਿਆਨਕ ਲਟਾਂ ਛੁੱਟੀਆਂ ਹੋਈਆਂ ਹਨ, ਉਹ ਭੀ ਜਿਸ ਦੇ ਦਰਬਾਰ ਵਿਚ ਹੁਕਮ ਮੰਨਣੇ ਨੂੰ ਵਰਤ ਰਿਹਾ ਹੈ। *ਵਾ:-* ਜਿਸ ਕਾਲੀ ਜਾਂ ਕੁਲਖਮੀ* ਦੀਆਂ ਭਿਆਨਕ ਲਟਾਂ ਛੁੱਟੀਆਂ ਹੋਈਆਂ ਹਨ, ਉਹ ਕੁਲਖਮੀ ਵੀ ਦਰਬਾਰ ਵਿਚ ਵਰਤ ਰਹੀ ਹੈ। ਇਤਿਆਦਿਕ ਕਰੋੜਾਂ ਸ਼ਕਤੀਆਂ ਦੇ ਸਹਿਤ ਗੋਪਾਲ= ਪਰਮਾਤਮਾ ਖੇਡ ਰਿਹਾ ਹੈ॥ ੫॥

**ਕੋਟਿ ਜਗ ਜਾ ਕੈ ਦਰਬਾਰ॥ ਗੰਧ੍ਰਬ ਕੋਟਿ ਕਰਹਿ ਜੈਕਾਰ॥**

ਜਿਸ ਦੇ ਦਰਬਾਰ ਵਿਚ ਕਰੋੜਾਂ ਯੱਗ ਹੋ ਰਹੇ ਹਨ, ਗੰਧ੍ਰਬ= ਦੇਵਤਿਆਂ ਦੇ ਰਾਗੀ ਕਰੋੜਾਂ ਹੀ ਜਿਸ ਦੇ ਅੱਗੇ ਖੜੋਤੇ ਰਾਗਾਂ ਵਿਚ ਜੈ ਜੈਕਾਰ ਕਰ ਰਹੇ ਹਨ। *ਅਥਵਾ:-* ਜੈਕਾਰ= ਨਮਸਕਾਰ ਕਰਦੇ ਹਨ।

**ਬਿਦਿਆ ਕੋਟਿ ਸਭੈ ਗੁਨ ਕਹੈ॥ ਤਊ ਪਾਰਬ੍ਰਹਮ ਕਾ ਅੰਤੁ ਨ ਲਹੈ॥ ੬॥**

ਕਰੋੜਾਂ ਹੀ ਬਿਦਿਆ= ਸੁਰਤੀਆਂ, *ਵਾ:-* ਵੇਦ, *ਵਾ:-* ਵਿਦਿਆਧਾਰੀ ਜਿਸ ਦੇ ਸਭੈ= ਸੰਪੂਰਨ ਗੁਣ ਕਹਿ ਰਹੇ ਹਨ, ਪਰ ਤਾਂ ਭੀ ਪਰਮਾਤਮਾ ਦਾ ਅੰਤ ਨਹੀਂ ਲੈ ਸਕਦੇ॥ ੬॥.

ਕੋਟਿ ਬਿਸਨ ਕੀਨੇ ਅਵਤਾਰ॥ ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ॥
ਕੋਟਿ ਮਹੇਸ ਉਪਾਇ ਸਮਾਏ॥ ਕੋਟਿ ਬ੍ਰਹਮੇ ਜਗੁ ਸਾਜਣ ਲਾਏ॥ ੧॥

---

*ਪਾਪੁ ਪੁੰਨੁ ਜਾਂ ਚੈ ਡਾਂਗੀਆ ਦੁਆਰੈ ਚਿਤ੍ਰ ਗੁਪਤੁ ਲੇਖੀਆ॥ (ਮਲਾਰ, ਪੰਨਾ ੧੨੯੨

**ਬ੍ਰਹਮਾ ਦੇ ਇਕ ਦਿਨ ਵਿਚ ਚੌਦਾਂ ਇੰਦਰ ਰਾਜ ਭਾਗ ਕਰ ਕੇ ਮਰ-ਖਪ ਜਾਂਦੇ ਹਨ।

*ਲਛਮੀ ਦੀ ਭੈਣ ਹੈ ਕੁਲਖਮੀ, ਇਹ ਭੀ ਸਮੁੰਦਰ ਵਿਚੋਂ ਨਿਕਲੀ ਹੈ, ਇਸ ਦੀ ਗਿਣਤੀ ਉਪਰਤਨਾਂ ਵਿਚ ਹੈ।

ਐਸੋ ਧਣੀ ਗੁਵਿੰਦੁ ਹਮਾਰਾ॥ ਬਰਨਿ ਨ ਸਾਕਉ ਗੁਣ ਬਿਸਥਾਰਾ॥ ੧॥ ਰਹਾਉ॥
ਕੋਟਿ ਮਾਇਆ ਜਾ ਕੈ ਸੇਵਕਾਇ॥ ਕੋਟਿ ਜੀਅ ਜਾ ਕੀ ਸਿਹਜਾਇ॥
ਕੋਟਿ ਉਪਾਰਜਨਾ ਤੇਰੈ ਅੰਗਿ॥ ਕੋਟਿ ਭਗਤ ਬਸਤ ਹਰਿ ਸੰਗਿ॥ ੨॥
ਕੋਟਿ ਛਤ੍ਰਪਤਿ ਕਰਤ ਨਮਸਕਾਰ॥ ਕੋਟਿ ਇੰਦ੍ਰ ਠਾਢੇ ਹੈ ਦੁਆਰ॥
ਕੋਟਿ ਬੈਕੁੰਠ ਜਾ ਕੀ ਦ੍ਰਿਸਟੀ ਮਾਹਿ॥ ਕੋਟਿ ਨਾਮ ਜਾ ਕੀ ਕੀਮਤਿ ਨਾਹਿ॥ ੩॥
ਕੋਟਿ ਪੂਰੀਅਤ ਹੈ ਜਾ ਕੈ ਨਾਦ॥ ਕੋਟਿ ਅਖਾਰੇ ਚਲਿਤ ਬਿਸਮਾਦ॥
ਕੋਟਿ ਸਕਤਿ ਸਿਵ ਆਗਿਆਕਾਰ॥ ਕੋਟਿ ਜੀਅ ਦੇਵੈ ਆਧਾਰ॥ ੪॥
ਕੋਟਿ ਤੀਰਥ ਜਾ ਕੇ ਚਰਨ ਮਝਾਰ॥ ਕੋਟਿ ਪਵਿਤ੍ਰ ਜਪਤ ਨਾਮ ਚਾਰ॥
ਕੋਟਿ ਪੂਜਾਰੀ ਕਰਤੇ ਪੂਜਾ॥ ਕੋਟਿ ਬਿਸਥਾਰਨੁ ਅਵਰੁ ਨ ਦੂਜਾ॥ ੫॥
ਕੋਟਿ ਮਹਿਮਾ ਜਾ ਕੀ ਨਿਰਮਲ ਹੰਸ॥ ਕੋਟਿ ਉਸਤਤਿ ਜਾ ਕੀ ਕਰਤ ਬ੍ਰਹਮੰਸ॥
ਕੋਟਿ ਪਰਲਉ ਓਪਤਿ ਨਿਮਖ ਮਾਹਿ॥ ਕੋਟਿ ਗੁਣਾ ਤੇਰੇ ਗਣੇ ਨ ਜਾਹਿ॥ ੬॥
ਕੋਟਿ ਗਿਆਨੀ ਕਥਹਿ ਗਿਆਨੁ॥ ਕੋਟਿ ਧਿਆਨੀ ਧਰਤ ਧਿਆਨੁ॥
ਕੋਟਿ ਤਪੀਸਰ ਤਪ ਹੀ ਕਰਤੇ॥ ਕੋਟਿ ਮੁਨੀਸਰ ਮੋੁਨਿ ਮਹਿ ਰਹਤੇ॥ ੭॥
ਅਵਿਗਤ ਨਾਥੁ ਅਗੋਚਰ ਸੁਆਮੀ॥ ਪੂਰਿ ਰਹਿਆ ਘਟ ਅੰਤਰਜਾਮੀ॥
ਜਤ ਕਤ ਦੇਖਉ ਤੇਰਾ ਵਾਸਾ॥ ਨਾਨਕ ਕਉ ਗੁਰਿ ਕੀਓ ਪ੍ਰਗਾਸਾ॥ ੮॥ ੨॥ ੫॥

*(ਭੈਰਉ ਮਹਲਾ ੫, ਪੰਨਾ ੧੧੫੬)*

## ਬਾਵਨ ਕੋਟਿ ਜਾ ਕੈ ਰੋਮਾਵਲੀ॥ ਰਾਵਨ ਸੈਨਾ ਜਹ ਤੇ ਛਲੀ॥

ਕਰੋੜਾਂ ਹੀ ਬਾਵਨ ਅਵਤਾਰ ਜਿਸ ਦੇ ਰੋਮਾਂ ਦੀ ਆਵਲੀ= ਪੰਗਤੀ ਹੈ। *ਵਾ:-* ਅਠਾਰਾਂ ਭਾਰ ਬਨਾਸਪਤੀ ਜਿਸ ਦੀ ਰੋਮਾਵਲੀ ਹੈ, ਉਸ ਦੇ ਦਰਬਾਰ ਵਿਚ ਕਰੋੜਾਂ ਬਾਵਨ ਅਵਤਾਰ ਖੜੇ ਹਨ। *ਵਾ:-* (ਅੰਨਵੇਂ ਅੱਖਰ ਲਾਉਣੇ-)

ਜਿਸ ਰਾਮਚੰਦਰ ਜੀ ਨੇ ਬਾਵਨ ਕੋਟਿ= ਬਵੰਜਾ ਕਰੋੜ ਰੋਮਾਵਲੀ= ਰਿਛ, ਬਾਦਰਾਂ ਦੀ ਸੈਨਾ ਨਾਲ ਲੈ ਕੇ ਰਾਵਣ ਦੀ ਸੈਨਾ ਨੂੰ ਛਲਣਾ ਕੀਤਾ। ਉਹ ਰਾਮਚੰਦਰ ਜੀ ਵੀ ਜਿਸ ਦੇ ਦਰਬਾਰ ਵਿਚ ਖੜੇ ਹਨ। *ਅਥਵਾ:-* ਜਿਸ ਕ੍ਰਿਸ਼ਨ ਮਹਾਰਾਜ ਜੀ ਨੇ ਰਾਵਣ ਸੈਨਾ= ਰਾਜਿਆਂ ਦੀ ਸੈਨਾਂ ਛਲਣਾ ਕੀਤੀ ਹੈ।

## ਸਹਸ ਕੋਟਿ ਬਹੁ ਕਹਤ ਪੁਰਾਨ॥ ਦੁਰਜੋਧਨ ਕਾ ਮਥਿਆ ਮਾਨੁ॥ ੭॥

ਹਜ਼ਾਰਾਂ ਕਰੋੜਾਂ ਗ੍ਰੰਥ ਅਤੇ ਪੁਰਾਣ ਬਹੁਤ ਵਾਰੀ ਜਿਸ ਪ੍ਰਭੂ ਦਾ ਜਸ ਕਥਨ ਕਰਦੇ ਹਨ। ਫਿਰ ਜਿਸ ਭਗਵਾਨ ਕ੍ਰਿਸ਼ਨ ਜੀ ਨੇ ਰਾਜੇ ਦੁਰਜੋਧਨ ਦਾ ਹੰਕਾਰ ਮਲਨਾ ਕੀਤਾ। ਉਹ ਕ੍ਰਿਸ਼ਨ ਭਗਵਾਨ ਵੀ ਉਸ ਅਕਾਲ ਪੁਰਖ ਦੇ ਦਰਬਾਰ ਵਿਚ ਕਿਤਨੇ ਖੜੇ ਹਨ॥ ੭॥

## ਕੰਦ੍ਰਪ ਕੋਟਿ ਜਾ ਕੈ ਲਵੈ ਨ ਧਰਹਿ॥ ਅੰਤਰ ਅੰਤਰਿ ਮਨਸਾ ਹਰਹਿ॥

ਜੋ ਜੀਆਂ ਅੰਦਰ ਵੜ ਕੇ ਅੰਦਰਲੀ ਸ਼ੁਭ ਵਾਸ਼ਨਾ ਨੂੰ ਹਰਹਿ= ਦੂਰ ਕਰਦੇ ਹਨ। ਐਸੇ ਕਰੋੜਾਂ ਹੀ ਕੰਦ੍ਰਪ= ਕਾਮਦੇਵ ਜਿਸ ਕ੍ਰਿਸ਼ਨ ਜੀ ਦੀ ਲਵੈ=ਬਰਾਬਰੀ (ਸਦ੍ਰਿਸਤਾ) ਨੂੰ ਨਹੀਂ ਧਾਰਦੇ, ਉਹ ਕ੍ਰਿਸ਼ਨ ਜੀ ਵੀ ਉਸ ਦੇ ਦਰਬਾਰ ਵਿਚ ਖੜੇ ਹਨ। *ਅਥਵਾ:-* ਕਰੋੜਾਂ ਹੀ ਕੰਦ੍ਰਪ= ਕਾਮਦੇਵ ਜਿਸ ਪਰਮਾਤਮਾ ਦੀ ਲਵੈ= ਸਦ੍ਰਿਸਤਾ ਨੂੰ ਨਹੀਂ ਕਰ ਸਕਦੇ, ਉਹ ਪਰਮਾਤਮਾ ਭਗਤਾਂ ਦੇ ਅੰਤਰ= ਹਿਰਦੇ ਅੰਦਰੋਂ ਅੰਦਰੋਂ ਭੈੜੀਆਂ ਵਾਸ਼ਨਾਂ ਨੂੰ ਹਰਹਿ= ਦੂਰ ਕਰਦਾ ਹੈ।

**ਕਹਿ ਕਬੀਰ ਸੁਨਿ ਸਾਰਿਗਪਾਨ॥**

**ਦੇਹਿ ਅਭੈ ਪਦੁ ਮਾਂਗਉ ਦਾਨ॥੮॥੨॥੧੮॥੨੦॥**

ਕਬੀਰ ਜ਼ੀ ਕਹਿੰਦੇ ਹਨ— ਹੇ ਸਾਰਿਗਪਾਨ= ਪਰਮਾਤਮਾ ! ਤੂੰ ਮੇਰੀ ਬੇਨਤੀ ਸੁਣ ਕੇ ਨਿਰਭੈ ਪਦ ਦੇਹ, ਮੈਂ ਤੁਹਾਡੇ ਪਾਸੋਂ ਇਹ ਦਾਨ ਮੰਗਦਾ ਹਾਂ॥ ੮॥ ੨॥ ੧੮॥ ੨੦॥

**ਭੈਰਉ ਬਾਣੀ ਨਾਮਦੇਉ ਜੀਉ ਕੀ ਘਰੁ ੧ ੧ੴ ਸਤਿਗੁਰ ਪ੍ਰਸਾਦਿ॥**

**ਰੇ ਜਿਹਬਾ ਕਰਉ ਸਤ ਖੰਡ॥ ਜਾਮਿ ਨ ਉਚਰਸਿ ਸ੍ਰੀ ਗੋਬਿੰਦ॥੧॥**

ਹੇ ਜਿਹਵਾ ! ਮੈਂ ਤੇਰੇ ਸਤ ਖੰਡ= ਸੌ ਟੁਕੜੇ ਕਰ ਦਿਆਂਗਾ।

ਜੇ ਤੂੰ ਸ੍ਰੀ ਗੋਬਿੰਦ= ਪਰਮਾਤਮਾ ਦੇ ਨਾਮ ਨੂੰ ਨਾ ਉਚਾਰੇਂਗੀ॥ ੧॥

**ਰੰਗੀ ਲੇ ਜਿਹਬਾ ਹਰਿ ਕੈ ਨਾਇ॥**

**ਸੁਰੰਗ ਰੰਗੀਲੇ ਹਰਿ ਹਰਿ ਧਿਆਇ॥੧॥ ਰਹਾਉ॥**

ਹੇ ਜਿਹਬੇ ! ਹਰੀ ਦੇ ਨਾਮ ਨਾਲ ਤੂੰ ਰੰਗੀਲੇ= ਅਨੰਦ ਵਾਲੀ ਹੋਵੇਂਗੀ। ਇਸ ਕਰ ਕੇ ਸਾਰਿਆਂ ਵਿਚ ਰੰਗੀਲੇ= ਰੰਗਿਆ ਹੋਇਆ ਜੋ ਹਰਿ ਹਰਿ ਹੈ, ਉਸ ਨੂੰ ਸੁ ਰੰਗ= ਸ੍ਰੇਸ਼ਟ ਪ੍ਰੇਮ ਨਾਲ ਧਿਆਉਣਾ ਕਰ॥ ੧॥ ਰਹਾਉ॥

**ਮਿਥਿਆ ਜਿਹਬਾ ਅਵਰੇਂ ਕਾਮ॥**

ਹੇ ਜਿਹਵਾ ! ਨਾਮ ਤੋਂ ਬਿਨਾਂ ਹੋਰ ਕੰਮ ਜਿਹੜੇ ਤੇਰੇ ਰਸਾਂ ਦੇ ਸਵਾਦ ਲੈਣ ਦੇ ਹਨ, ਉਹ ਸਭ ਨਿਸਫਲ ਹਨ।

ਧ੍ਰਿਗੁ ਜਿਹਬਾ ਗੁਰ ਸਬਦ ਵਿਣੁ ਹੋਰ ਮੰਤ੍ਰ ਸਿਮਰਣੀ।

*(ਭਾਈ ਗੁਰਦਾਸ ਜੀ, ਵਾਰ ੨੭/੩੦)*

*ਅਥਵਾ:-* ਨਾਮ ਤੋਂ ਬਿਨਾਂ ਹੋਰ ਜਿਹੜੇ ਨਿੰਦਿਆ ਚੁਗਲੀ ਦੇ ਕੰਮ ਕਰਨੇ ਹਨ, ਉਹ ਸਾਰੇ ਮਿਥਿਆ= ਝੂਠੇ ਹਨ।

ੳ) ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ॥ *(ਪੰਨਾ ੧੩੬੨)*

ਅ) ਸਾ ਰਸਨਾ ਜਲਿ ਜਾਉ ਜਿਨਿ ਹਰਿ ਕਾ ਸੁਆਉ ਨ ਪਾਇਆ॥..........
ਸਾ ਰਸਨਾ ਜਲਿ ਜਾਉ ਜਿਨਿ ਹਰਿ ਕਾ ਨਾਉ ਵਿਸਾਰਿਆ॥
ਨਾਨਕ ਗੁਰਮੁਖਿ ਰਸਨਾ ਹਰਿ ਜਪੈ ਹਰਿ ਕਾ ਨਾਇ ਪਿਆਰਿਆ॥ *(ਪੰਨਾ ੫੫੦)*

ਅ) ਜਿਨਿ ਜਿਹਵਾ ਹਰਿ ਰਸੁ ਨ ਚਖਿਓ ਸਾ ਜਿਹਵਾ ਜਲਿ ਜਾਉ॥
ਅਨ ਰਸ ਸਾਦੇ ਲਗਿ ਰਹੀ ਦੁਖੁ ਪਾਇਆ ਦੂਜੈ ਭਾਇ॥ ੩॥ *(ਪੰਨਾ ੫੫੮)*

**ਨਿਰਬਾਣ ਪਦੁ ਇਕੁ ਹਰਿ ਕੋ ਨਾਮੁ॥੨॥**

ਇਕ ਹਰੀ ਦਾ ਨਾਮ ਹੀ ਨਿਰਬੰਧ ਪਦਵੀ ਦੇ ਦੇਣ ਵਾਲਾ ਹੈ, ਭਾਵ ਦੁੱਖਾਂ ਤੋਂ ਰਹਿਤ ਕਰਨ ਵਾਲਾ ਹੈ॥ ੨॥

**ਅਸੰਖ ਕੋਟਿ ਅਨ ਪੂਜਾ ਕਰੀ॥ ਏਕ ਨ ਪੂਜਸਿ ਨਾਮੈ ਹਰੀ॥੩॥**

ਅਸੰਖ= ਅਨਗਿਣਤ ਕਰੋੜਾਂ ਵਾਰੀ ਜੇ ਤੂੰ ਅਨ= ਹੋਰ (ਦੇਵੀ ਦੇਵਤਿਆਂ) ਦੀ ਪੂਜਾ ਕਰੇਂ, ਤਦ ਭੀ

ਇਕ ਹਰੀ ਦੇ ਨਾਮ ਜਪਣ ਬਰਾਬਰ ਨਹੀਂ ਪੁੱਜ ਸਕਦੀ॥ ੩॥

ੳ) ਤਨੁ ਬੈਸੰਤਰਿ ਹੋਮੀਐ ਇਕ ਰਤੀ ਤੋਲਿ ਕਟਾਇ॥
ਤਨੁ ਮਨੁ ਸਮਧਾ ਜੇ ਕਰੀ ਅਨਦਿਨੁ ਅਗਨਿ ਜਲਾਇ॥
ਹਰਿ ਨਾਮੈ ਤੁਲਿ ਨ ਪੁਜਈ ਜੇ ਲਖ ਕੋਟੀ ਕਰਮ ਕਮਾਇ॥ ੨॥
ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ॥
ਤਨੁ ਹੈਮੰਚਲਿ ਗਾਲੀਐ ਭੀ ਮਨ ਤੇ ਰੋਗੁ ਨ ਜਾਇ॥
ਹਰਿ ਨਾਮੈ ਤੁਲਿ ਨ ਪੁਜਈ ਸਭ ਡਿਠੀ ਠੋਕਿ ਵਜਾਇ॥ ੩॥

*(ਸਿਰੀਰਾਗੁ ਮਹਲਾ ੧, ਪੰਨਾ ੬੨)*

ਅ) ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ॥
ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ॥ ੧॥

*(ਗਉੜੀ ਸੁਖਮਨੀ ਮ: ੫, ਪੰਨਾ ੨੬੫)*

ੲ) ਕੰਚਨਾ ਬਹੁ ਦਤ ਕਰਾ॥ ਭੂਮਿ ਦਾਨੁ ਅਰਪਿ ਧਰਾ॥
ਮਨ ਅਨਿਕ ਸੋਚ ਪਵਿਤ੍ਰ ਕਰਤ॥
ਨਾਹੀ ਰੇ ਨਾਮ ਤੁਲਿ ਮਨ ਚਰਨ ਕਮਲ ਲਾਗੇ॥ ੧॥ ਰਹਾਉ॥
ਚਾਰਿ ਬੇਦ ਜਿਹਵ ਭਨੇ॥ ਦਸ ਅਸਟ ਖਸਟ ਸ੍ਰਵਨ ਸੁਨੇ॥
ਨਹੀ ਤੁਲਿ ਗੋਬਿਦ ਨਾਮ ਧੁਨੇ॥ ਮਨ ਚਰਨ ਕਮਲ ਲਾਗੇ॥ ੧॥
ਬਰਤ ਸੰਧਿ ਸੋਚਚਾਰ॥ ਕ੍ਰਿਆ ਕੁੰਟ ਨਿਰਾਹਾਰ॥
ਅਪਰਸ ਕਰਤ ਪਾਕਸਾਰ॥ ਨਿਵਲੀ ਕਰਮ ਬਹੁ ਬਿਸਥਾਰ॥
ਧੂਪ ਦੀਪ ਕਰਤੇ ਹਰਿ ਨਾਮ ਤੁਲਿ ਨ ਲਾਗੇ॥ ੨॥

*(ਸਾਰਗ ਮਹਲਾ ੫, ਪੰਨਾ ੧੨੨੯)*

**ਪ੍ਰਣਵੈ ਨਾਮਦੇਉ ਇਹੁ ਕਰਣਾ॥ ਅਨੰਤ ਰੂਪ ਤੇਰੇ ਨਾਰਾਇਣਾ॥ ੪॥ ੧॥**

ਨਾਮਦੇਵ ਜੀ ਕਥਨ ਕਰਦੇ ਹਨ— ਹੇ ਜਿਹਵਾ ! ਤੂੰ ਇਹ ਕਰਤਬ ਕਰ, ਭਾਵ ਇਸ ਤਰ੍ਹਾਂ ਬੇਨਤੀ ਕਰ ਕਿ ਹੇ ਨਾਰਾਇਣ ! ਇਹ ਬਿਅੰਤ ਰੂਪ ਤੇਰੇ ਆਪਣੇ ਹੀ ਹਨ। ਅਰਥਾਤ ਸਾਰਿਆਂ ਵਿਚ ਵਾਹਿਗੁਰੂ ਵਿਆਪਕ ਸਮਝ ਕੇ ਕਿਸੇ ਨੂੰ ਦੁਖਾਵਾਂ ਬਚਨ ਨਾ ਆਖ ਤੇ ਨਾਮ ਜਪਣਾ ਕਰ॥ ੪॥ ੧॥

**ਉਥਾਨਕਾ**- ਕਿਸੇ ਨੇ ਆ ਕੇ ਬੇਨਤੀ ਕੀਤੀ ਕਿ ਉਸ ਵਾਹਿਗੁਰੂ ਪਰਮੇਸ਼ਰ ਦੀ ਪ੍ਰਾਪਤੀ ਕਿਸ ਨੂੰ ਹੁੰਦੀ ਹੈ? ਭਗਤ ਨਾਮਦੇਵ ਜੀ ਉੱਤਰ ਦੇਂਦੇ ਹਨ-

**ਪਰ ਧਨ ਪਰ ਦਾਰਾ ਪਰਹਰੀ॥ ਤਾ ਕੈ ਨਿਕਟਿ ਬਸੈ ਨਰਹਰੀ॥ ੧॥**

ਪਰਾਇਆ ਧਨ ਤੇ ਪਰਾਈ ਦਾਰਾ= ਇਸਤ੍ਰੀ ਜਿਸ ਨੇ ਪਰਹਰੀ= ਤਿਆਗੀ ਹੈ। ਤਾ ਕੈ ਨਿਕਟਿ= ਉਸ ਦੇ ਪਾਸ ਨਰਹਰੀ= ਪਰਮਾਤਮਾ ਵਸਦਾ ਹੈ। ਏਸੇ ਵਾਸਤੇ ਪੰਚਮ ਪਿਤਾ ਜੀ ਨੇ ਕਿਹਾ ਹੈ-

ਪਰ ਧਨ ਪਰ ਦ਼ਾਰਾ ਪਰ ਨਿੰਦਾ ਇਨ ਸਿਉ ਪ੍ਰੀਤਿ ਨਿਵਾਰਿ॥
ਚਰਨ ਕਮਲ ਸੇਵੀ ਰਿਦ ਅੰਤਰਿ ਗੁਰ ਪੂਰੇ ਕੈ ਆਧਾਰਿ॥ ੩॥ *(ਪੰਨਾ ੩੭੯)*

**ਜੋ ਨ ਭਜੰਤੇ ਨਾਰਾਇਣਾ॥ ਤਿਨ ਕਾ ਮੈ ਨ ਕਰਉ ਦਰਸਨਾ॥ ੧॥ ਰਹਾਉ॥**

ਜੇਹੜੇ ਆਦਮੀ ਪਰਮਾਤਮਾ ਨੂੰ ਯਾਦ ਨਹੀਂ ਕਰਦੇ, ਮੈਂ ਉਹਨਾਂ ਦਾ ਦਰਸ਼ਨ ਕਰਨਾ ਨਹੀਂ ਚਾਹੁੰਦਾ॥ ੧॥

**ਜਿਨ ਕੈ ਭੀਤਰਿ ਹੈ ਅੰਤਰਾ॥ ਜੈਸੇ ਪਸੁ ਤੈਸੇ ਓਇ ਨਰਾ॥ ੨॥**

ਜਿਨ੍ਹਾਂ ਦੇ ਅੰਦਰ ਪਰਮੇਸ਼ਰ ਵਲੋਂ ਅੰਤਰਾ= ਭੇਦ ਪਿਆ ਹੋਇਆ ਹੈ। ਜਿਸ ਤਰ੍ਹਾਂ ਦੇ ਪਸ਼ੂ ਹਨ, ਤੈਸੇ ਹੀ ਉਹ ਆਦਮੀ ਹਨ॥ ੨॥

ੳ) ਕਰਤੂਤਿ ਪਸੂ ਕੀ ਮਾਨਸ ਜਾਤਿ॥ ਲੋਕ ਪਚਾਰਾ ਕਰੈ ਦਿਨੁ ਰਾਤਿ॥

(ਪੰਨਾ ੨੬੭)

ਅ) ਮਨਮੁਖ ਵਿਣੁ ਨਾਵੈ ਕੂੜਿਆਰ ਫਿਰਹਿ ਬੇਤਾਲਿਆ॥
ਪਸੂ ਮਾਣਸ ਚੰਮਿ ਪਲੇਟੇ ਅੰਦਰਹੁ ਕਾਲਿਆ॥ (ਮਲਾਰ ਵਾਰ, ਪੰਨਾ ੧੨੮੪)

ਤੁਲਸੀ ਦਾਸ ਜੀ ਨੇ ਲਿਖਿਆ ਹੈ:-

ਪਸੂ ਘੜਤੇ ਬਿਧ ਨਰ ਕੀਏ ਬਿਸਰੇ ਸਿੰਙ ਅਰ ਪੂਛ।
ਤੁਲਸੀ ਹਰਿ ਕੇ ਭਜਨ ਬਿਨ ਧ੍ਰਿਗ ਦਾੜ੍ਹੀ ਧ੍ਰਿਗ ਮੂਛ।

ਨਾਮ ਤੋਂ ਹੀਣ ਮਨੁੱਖ ਪਸ਼ੂ ਸਮਾਨ ਹੈ, ਦਾੜ੍ਹੀ ਪੂਛ ਦੀ ਨਿਆਈਂ ਹੈ, ਮੁੱਛਾ ਸਿੰਗਾਂ ਦੀ ਨਿਆਈਂ ਹਨ।

**ਪ੍ਰਣਵਤਿ ਨਾਮਦੇਉ ਨਾਕਹਿ ਬਿਨਾ॥**
**ਨਾ ਸੋਹੈ ਬਤੀਸ ਲਖਨਾ॥ ੩॥ ੨॥**

ਨਾਮਦੇਵ ਜੀ ਕਹਿੰਦੇ ਹਨ— ਜਿਸ ਤਰ੍ਹਾਂ ਸਰੇਸ਼ਟ ੩੨ ਲਖਸ਼ਣ* ਵਾਲਾ ਆਦਮੀ ਨੱਕ ਤੋਂ ਬਿਨਾਂ ਸੋਭਦਾ ਨਹੀਂ। ਤੈਸੇ ਚਾਹੇ ਕਿਤਨੇ ਸਾਧਨ ਕਰ ਲਵੇ ਪਰ ਨਾਮ ਤੋਂ ਬਿਨਾਂ ਆਦਮੀ ਸੋਭਾ ਨਹੀਂ ਪਾਉਂਦਾ।

---

***ਬਤੀ ਲਖਸ਼ਣ ਇਹ ਹਨ—***

*ਕਬਿਤ-੧, ਸੁਕ੍ਰਿਤ, ੨. ਪ੍ਰਮਾਣ,. ੩. ਕੁਲ, ੪. ਰੂਪ, ੫. ਕਿਰਿਆਵੰਤੁ ਸਦਾ, ੬. ਸੱਜਣ, ੭. ਸਬੁਧਿ, ੮. ਸਤ, ੯. ਸੀਲ, ੧੦. ਬ੍ਰਤਧਾਰੀ ਹੈ। ੧੧. ਵਿਚਛਨ, ੧੨. ਵਿਨਈ, ੧੩. ਜਪੀ, ੧੪. ਵਿਸ੍ਵਾਸਿ, ੧੫. ਬੰਦਨੀਯ, ੧੬. ਕਵਿ, ੧੭. ਨਿਰਲੋਭ ੧੮. ਦਯਾ, ੧੯. ਦਾਨੀ, ੨੦. ਉਪਕਾਰੀ ਹੈ। ੨੧. ਤੁਛ ਨਿੰਦ੍ਰਾ, ੨੨. ਇੰਦ੍ਰੇਜਿਤ, ੨੩. ਸੁਚਿ, ੨੪. ਪ੍ਰਕਾਸ਼ ਬੁਧਿ, ੨੫. ਹਰਿ, ੨੬. ਗੁਰੁ, ੨੭. ਮਾਤ, ੨੮. ਪਿਤਾ ਭਗਤਿ ਪਿਆਰੀ ਹੈ। ੨੯. ਸ਼ਸਤ੍ਰਗਜ, ੩੦. ਧਰਮਗਜ, ੩੧. ਮਿਤਭੁਕ, ੩੨. ਬਸਕਾਮ, ਲਛਨ ਬਤੀਸ ਨਰ ਜਗਤ ਮਝਾਰੀ ਹੈ।*

*(ਭਾਈ ਮਨੀ ਸਿੰਘ ਜੀ ਦੀ ਜਨਮ ਸਾਖੀ ਵਿਚੋਂ )*

***ਇਹ ਬਤੀ ਲਖਸ਼ਣ ਸਰੀਰਕ ਅੰਗਾਂ ਦੇ ਹਨ—***

| | | |
|---|---|---|
| *ਨੇਤ੍ਰ, ਜਬਾੜੇ, ਨੱਕ, ਵੱਖੀ, ਭੁਜਾ* | *ਇਹ ਪੰਜ ਦੀਰਘ ਹੋਣ* | *੫* |
| *ਤੁਚਾ, ਕੇਸ, ਅੰਗੁਲੀਆਂ, ਦੰਦ, ਅੰਗੁਲੀਆਂ ਦੀਆਂ ਗੰਢਾਂ* | *ਇਹ ਪੰਜ ਸੂਖਮ ਹੋਣ* | *੫* |
| *ਹਥੇਲੀ, ਪੈਰ ਤੇ ਤਲੇ, ਅੱਖਾਂ ਦੇ ਕੋਹਿ, ਤਾਲੂ, ਜੀਭ, ਹੋਠ, ਨਹੁ* | *ਇਹ ਸਤ ਲਾਲ ਹੋਣ* | *੭* |
| *ਕਮਰ ਦੀ ਹੱਡੀ , ਪੇਟ, ਪਸਲੀ, ਮੋਢੇ, ਹੱਥ ਦੇ ਉਪਰਲੇ ਪਾਸੇ , ਮੂੰਹ* | *ਇਹ ਛੇ ਉੱਚੇ ਹੋਣ* | *੬* |
| *ਮੱਥਾ, ਛਾਤੀ, ਕਮਰ,* | *ਇਹ ਤਿੰਨ ਚੌੜੇ ਹੋਣ* | *੩* |
| *ਗਰਦਨ, ਲੱਤਾਂ, ਲਿੰਗ* | *ਇਹ ਤਿੰਨ ਲਘੂ ਹੋਣ* | *੩* |
| *ਸੁਰ, ਨਾਭੀ, ਸੁਭਾਉ* | *ਇਹ ਤਿੰਨ ਗੰਭੀਰ ਹੋਣ* | *੩* |
| *ਸਕੰਦ ਪੁਰਾਣ ਕਾਂਸ਼ੀ ਖੰਡ ਵਿਚ ਇਹ ਬੱਤੀ ਲਖਸ਼ਣ ਕਥਨ ਕੀਤੇ ਹਨ।* | *ਜੋੜ* | *੩੨* |

*(ਚਲਦਾ)*

ੳ) ਜਿਨ ਹਰਿ ਹਿਰਦੈ ਨਾਮੁ ਨ ਵਸਿਓ ਤਿਨ ਸਭਿ ਕਾਰਜ ਫੀਕ॥
ਜੈਸੇ ਸੀਗਾਰੁ ਕਰੈ ਦੇਹ ਮਾਨੁਖ ਨਾਮ ਬਿਨਾ ਨਕਟੇ ਨਕ ਕੀਕ॥ ੩॥

*(ਪ੍ਰਭਾਤੀ ਮਹਲਾ ੪, ਪੰਨਾ ੧੩੩੬)*

ਅ) ਹਰਿ ਕੇ ਨਾਮ ਬਿਨਾ ਸੁੰਦਰਿ ਹੈ ਨਕਟੀ॥
ਜਿਉ ਬੇਸੁਆ ਕੇ ਘਰਿ ਪੂਤੁ ਜਮਤੁ ਹੈ, ਤਿਸੁ ਨਾਮੁ ਪਰਿਓ ਹੈ ਧ੍ਰਕਟੀ॥ ੧॥

*(ਦੇਵਗੰਧਾਰੀ, ਪੰਨਾ ੫੨੮)*

**ਉਥਾਨਕਾ**- ਇਕ ਵੇਰੀ ਭਗਤ ਨਾਮਦੇਵ ਜੀ ਦਾ ਨਾਨਾ ਕਿਸੇ ਕੰਮ ਨੂੰ ਬਾਹਰ ਗਿਆ। ਜਾਣ ਲਗਿਆਂ ਨਾਮਦੇਵ ਜੀ ਨੂੰ ਆਖਿਆ ਕਿ ਹੇ ਪੁਤਰ ! ਅੱਜ ਤੂੰ ਠਾਕਰ ਜੀ ਨੂੰ ਭੋਗ ਲਵਾਈਂ। ਨਾਨੇ ਦੇ ਕਹੇ ਅਨੁਸਾਰ-

**ਦੂਧੁ ਕਟੋਰੈ ਗਡਵੈ ਪਾਨੀ॥**
**ਕਪਲ ਗਾਇ ਨਾਮੇ ਦੁਹਿ ਆਨੀ॥ ੧॥**

ਕਟੋਰੇ ਵਿਚ ਦੁੱਧ ਤੇ ਗੜਵੇ ਵਿਚ ਪਾਣੀ ਪਾ ਕੇ, ਠਾਕੁਰ ਜੀ ਦੇ ਅੱਗੇ ਲਿਆ ਰਖਿਆ ਤੇ ਬੇਨਤੀ ਕੀਤੀ- ਮੈਂ ਨਾਮਦੇਵ ਨੇ ਕਪਲ ਗਊ ਚੋ ਕੇ ਲਿਆਂਦੀ ਹੈ॥ ੧॥

---

*ਪਿਛਲੇ ਫੁਟਨੋਟ ਦੀ ਬਾਕੀ*

***ਰਾਜਿਆਂ ਦੇ ਬੱਤੀ ਲਖਸ਼ਣ ਇਹ ਹਨ-***

*ਕਬਿਤ- ਸੁੰਦਰ ਸੁਲਜ ਸੁਧੀ ਸਾਹਸੀ ਸੁਰਿਦ ਸਾਚੋ, ਸੂਰੋ ਸੁਚਿ ਸਾਵਧਾਨ ਸ਼ਾਸਤ੍ਰਗਜ ਜਾਨੀਏ।*
*ਉਦਮੀ ਉਦਾਰ ਗੁਣਗ੍ਰਾਹੀ ਔ ਗੰਭੀਰ ਲਾਲ, ਸ਼ੁਧ ਮਨ ਧਰਮੀ ਛਮੀ ਸੁ ਤਤ ਗਿਆਨੀਏ।*
*ਇੰਦ੍ਰਜਿਤ ਸਤਜਵ੍ਰਤ ਸੁਕ੍ਰਿਤੀ ਪ੍ਰਿਤੀ ਵਿਨੀਤ, ਤੇਜੱਸ੍ਰੀ ਦਯਾਲੁ ਪ੍ਰੀਤਿ ਹਰਿ ਸੋਂ ਪ੍ਰਮਾਨੀਏ।*
*ਲੋਭ ਛੋਭ ਹਿੰਸਾ ਕਾਮ ਕਪਟ ਗਰੂਰਤਾ ਨ, ਲੱਛਨ ਬਤੀਸ ਏ ਛਿਤੀਸ ਕੇ ਬਖਾਨੀਏ।*

*(ਇਹ ਕਵੀ ਲਾਲ ਨੇ ੩੨ ਲਖਸ਼ਣ ਲਿਖੇ ਹਨ)*

**ਇਸਤ੍ਰੀਆਂ ਦੇ ਬੱਤੀ ਲਖਸ਼ਣ ਇਹ ਹਨ-**

*੧.ਸੁੰਦਰਤਾ, ੨.ਸ਼ੁਛਤਾ, ੩.ਲਜਾ, ੪. ਚਤੁਰਾਈ, ੫.ਵਿਦਿਆ, ੬. ਪਤਿਭਗਤੀ, ੭. ਸੇਵਾ, ੮. ਦਇਆ, ੯.ਸਤਜ, ੧੦.ਪ੍ਰਿਯਬਾਣੀ, ੧੧. ਪ੍ਰਸੰਨਤਾ, ੧੨. ਨਿੰਮ੍ਰਤਾ, ੧੩. ਨਿਸ਼ਕਪਟਤਾ, ੧੪.ਏਕਤਾ, ੧੫.ਧੀਰਜ, ੧੬.ਧਰਮ ਨਿਸ਼ਟਾ, ੧੭. ਸੰਜਮ, ੧੮.ਉਦਾਰਤਾ, ੧੯.ਗੰਭੀਰਤਾ, ੨੦.ਉਦਮ, ੨੧. ਸੂਰਬੀਰਤਾ, ੨੨.ਰਾਗ, ੨੩.ਕਾਵ੍ਯ, ੨੪.ਚਿੱਤਰ, ੨੫. ਔਸ਼ਧੀ, ੨੬. ਰਸੋਈ, ੨੭.ਸਿਉਣ ਪਰੋਣ ਦੀ ਵਿਦਿਆ, ੨੮.ਘਰ ਦੀਆਂ ਵਸਤੂਆਂ ਦਾ ਯਥਾ ਯੋਗ ਸ਼ਿੰਗਾਰਣਾ, ੨੯.ਬਜ਼ੁਰਗਾਂ ਦਾ ਮਾਣ, ੩੦.ਘਰ ਆਂਏ ਪ੍ਰਾਹੁਣੇ ਦਾ ਆਦਰ, ੩੧. ਸੰਤਾਨ ਦਾ ਪਾਲਣ, ੩੨. ਫੁਲਵਾੜੀ।*

*(ਮਹਾਨ ਕੋਸ਼)*

*ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਹੋਇਆ ਤਾਂ ਉਸ ਵੇਲੇ ਬ੍ਰਾਹਮਣ ਨੇ ਬਾਬਾ ਕਾਲੂ ਜੀ ਨੂੰ ਕਿਹਾ- ਤੁਹਾਡੇ ਪੁੱਤਰ ਵਿਖੇ ਬਤੀ ਲਖਸ਼ਣ ਹਨ :-*

*ਸੁਨਿ ਕਾਲੂ ਸੁਤ ਤੋਹਿ ਬਿਚੱਛਨ। ਇਸ ਮਹਿਂ ਲਖਿਯਤ ਬੱਤਿਸ ਲੱਛਨ॥ ੩੦॥*

*੧. ਸੁੰਦਰ, ੨. ਸੁਹਿਰਦ, ੩. ਸਚਾ, ੪. ਸੂਰਮਾ, ੫. ਸਾਵਧਾਨ, ੬. ਸ਼ਾਸਤ੍ਰ ਦਾ ਗਯਾਤਾ, ੭. ਉਦਮੀ, ੮. ਉਦਾਰਤਾ, ੯. ਗੁਣਗ੍ਰਾਹੀ, ੧੦. ਗੰਭੀਰ, ੧੧. ਸੁਧਮਨ, ੧੨. ਧਰਮੀ, ੧੩. ਖਿਮਾਵਾਨ, ੧੪. ਇੰਦਰੇ ਜਿਤ, ੧੫. ਪਵਿਤ੍ਰ, ੧੬. ਨਿੰਮ੍ਰਤਾਵਾਨ, ੧੭. ਤੇਜਸ੍ਰੀ, ੧੮.ਦਯਾਲੂ, ੧੯. ਵਾਹਿਗੁਰੂ ਦਾ ਪਰੇਮੀ, ੨੦. ਸੀਲਵਾਨ, ੨੧. ਸੰਤੋਖੀ, ੨੨. ਉਪਕਾਰੀ, ੨੩. ਚਿਤੁਰ, ੨੪. ਸ੍ਰੇਸ਼ਟਮਤੀ, ੨੫. ਜਪੀ, ੨੬. ਤਪੀ, ੨੭. ਨਿੰਦ੍ਰਾਜਿਤ, ੨੮. ਸਾਹਸੀ, ੨੯. ਸੰਜਮੀ, ੩੦. ਮਾਤਾ ਪਿਤਾ ਦਾ ਭਗਤ, ੩੧. ਜਤੀ, ੩੨. ਗਜਾਨੀ।*

*(ਨਾਨਕ ਪ੍ਰਕਾਸ਼ ਪੂਰਬਾਰਧ, ਧਿਆਇ ੪)*

**ਦੂਧੁ ਪੀਉ ਗੋਬਿੰਦੇ ਰਾਇ॥ ਦੂਧੁ ਪੀਉ ਮੇਰੋ ਮਨੁ ਪਤੀਆਇ॥**

ਹੇ ਗੋਬਿੰਦ ਰਾਇ! ਆਪ ਦੁੱਧੁ ਪੀਣਾ ਕਰੋ।* ਆਪ ਦੁੱਧ ਪੀਓਗੇ ਤਾਂ ਹੀ ਮੇਰਾ ਮਨ ਪਤੀਆਇ= ਭਰੋਸੇ ਵਾਲਾ ਹੋਵੇਗਾ। ਭਾਵ ਪ੍ਰਸੰਨ ਹੋਵੇਗਾ।

**ਨਾਹੀ ਤ ਘਰ ਕੋ ਬਾਪੁ ਰਿਸਾਇ॥੧॥ ਰਹਾਉ॥**

ਨਹੀਂ ਤਾਂ ਅਰਥਾਤ ਜੇ ਆਪ ਦੁੱਧ ਨਾ ਪੀਓਗੇ ਤਾਂ ਘਰ ਦਾ ਬਾਪੁ= ਨਾਨਾ ਮੇਰਾ ਰਿਸਾਇ= ਗੁੱਸੇ ਹੋਵੇਗਾ॥ ੧॥ ਰਹਾਉ॥

ਜਦ ਠਾਕੁਰ ਜੀ ਨੇ ਦੁੱਧ ਨਾ ਪੀਤਾ ਤਾਂ ਕਹੇਂ ਦਾ ਕਟੋਰਾ ਅਪਵਿੱਤ੍ਰ ਸਮਝ ਕੇ ਨਾਮਦੇਵ ਜੀ ਨੇ-

**ਸੁੋਇਨ ਕਟੋਰੀ ਅੰਮ੍ਰਿਤ ਭਰੀ॥ ਲੈ ਨਾਮੈ ਹਰਿ ਆਗੈ ਧਰੀ॥੨॥**

ਸੋਨੇ ਦੀ ਕਟੋਰੀ ਅੰਮ੍ਰਿਤ= ਦੁੱਧ ਨਾਲ ਭਰੀ= ਭਰ ਕੇ, ਨਾਮਦੇਵ ਜੀ ਨੇ ਲਿਆ ਕੇ ਠਾਕੁਰ ਜੀ ਅੱਗੇ ਰੱਖੀ, ਤਾਂ ਵੀ ਭਗਵਾਨ ਨੇ ਦੁੱਧ ਨਾ ਪੀਤਾ॥ ੨॥

ਫਿਰ ਨਾਮਦੇਵ ਜੀ ਨੇ ਕਿਹਾ-

**ਏਕੁ ਭਗਤੁ ਮੇਰੇ ਹਿਰਦੇ ਬਸੈ॥ ਨਾਮੇ ਦੇਖਿ ਨਰਾਇਨੁ ਹਸੈ॥੩॥**

ਮੇਰੇ ਹਿਰਦੇ ਵਿਚ ਤਾਂ ਇਕ ਤੁਹਾਡੀ ਭਗਤੀ ਵਸ ਰਹੀ ਹੈ। ਆਪ ਫਿਰ ਵੀ ਦੁੱਧ ਨਹੀਂ ਪੀਂਦੇ।* ਇਹ ਗੱਲ ਸੁਣ ਕੇ ਨਾਮਦੇਵ ਜੀ ਨੂੰ ਵੇਖ ਕੇ ਭਗਵਾਨ ਜੀ ਹੱਸ ਪਏ ਤੇ ਕਿਹਾ—ਕਦੇ ਪੱਥਰ ਨੇ ਵੀ ਦੁੱਧ ਪੀਤਾ ਹੈ? ਨਾਮਦੇਵ ਜੀ ਨੇ ਕਿਹਾ— ਜੇ ਪੱਥਰ ਨੇ ਕਦੇ ਦੁੱਧ ਨਹੀਂ ਪੀਤਾ ਤਾਂ "ਪੱਥਰ ਕਦੇ ਬੋਲਿਆ ਤੇ ਹੱਸਿਆ ਭੀ ਨਹੀਂ, ਜਿਸ ਤਰ੍ਹਾਂ ਆਪ ਬੋਲੇ ਤੇ ਹੱਸੇ ਹੋ, ਓਵੇਂ ਹੀ ਹੁਣ ਆਪ ਦੁੱਧ ਵੀ ਪੀ ਲਓ।" ਤਦ ਭਗਵਾਨ ਨੇ ਦੁੱਧ ਪੀ ਲਿਆ। ਜਦ ਸਾਰਾ ਹੀ ਪੀ ਜਾਣ ਲੱਗੇ ਤਾਂ ਨਾਮਦੇਵ ਜੀ ਨੇ ਬਾਂਹ ਤੋਂ ਫੜ ਕੇ ਕਿਹਾ— "ਥੋੜ੍ਹਾ ਜਿਹਾ ਆਪਣਾ ਸੀਤ ਪ੍ਰਸ਼ਾਦ ਤਾਂ ਮੇਰੇ ਪੀਣ ਲਈ ਰਹਿਣ ਦਿਓ ਕਿਉਂਕਿ ਮੇਰੇ ਨਾਨਾ ਜੀ ਤਾਂ ਰੋਜ਼ ਭੋਗ ਲਵਾ ਕੇ ਸੀਤ ਪ੍ਰਸ਼ਾਦ ਛਕਦੇ ਹੁੰਦੇ ਸਨ।"**

---

★ਕੰਮ ਕਿਤੈ ਪਿਉ ਚਲਿਆ ਨਾਮਦੇਉ ਨੋਂ ਆਖਿ ਸਿਧਾਇਆ।
ਠਾਕੁਰ ਦੀ ਸੇਵਾ ਕਰੀ ਦੁਧੁ ਪੀਆਵਣੁ ਕਹਿ ਸਮਝਾਇਆ।
ਨਾਮਦੇਉ ਇਸਨਾਨ ਕਰਿ ਕਪਲ ਗਾਇ ਦੁਹਿ ਕੈ ਲੈ ਆਇਆ।
ਠਾਕੁਰ ਨੋਂ ਨੁਾਵਾਲਿ ਕੈ ਚਰਣੋਦਕ ਲੈ ਤਿਲਕੁ ਚੜ੍ਹਾਇਆ।
ਹੱਥ ਜੋੜਿ ਬਿਨਤੀ ਕਰੈ ਦੁਧੁ ਪੀਅਹੁ ਜੀ ਗੋਬਿੰਦ ਰਾਇਆ।
ਨਿਹਚਉ ਕਰਿ ਆਰਾਧਿਆ ਹੋਇ ਦਇਆਲ ਦਰਸ ਦਿਖਲਾਇਆ।
ਭਰੀ ਕਟੋਰੀ ਨਾਮਦੇਵਿ ਲੈ ਠਾਕੁਰ ਨੋ ਦੁਧੁ ਪੀਆਇਆ।
ਗਾਇ ਮੁਈ ਜਿਵਾਲਿਓਨੁ ਨਾਮਦੇਵ ਦਾ ਛਪਰੁ ਛਾਇਆ।
ਫੇਰਿ ਦੇਹੁਰਾ ਰਖਿਓਨੁ ਚਾਰਿ ਵਰਨ ਲੈ ਪੈਰੀ ਪਾਇਆ।
ਭਗਤ ਜਨਾ ਦਾ ਕਰੇ ਕਰਾਇਆ॥ ੧੧॥ (ਭਾਈ ਗੁਰਦਾਸ ਜੀ, ਵਾਰ ੧੦)

***ਦੂਜਾ ਅਰਥ** :-ਉਸ ਵੇਲੇ ਵਿਸ਼ਨੂੰ ਮਹਾਰਾਜ ਜੀ ਲਛਮੀ ਨੂੰ ਕਹਿਣ ਲੱਗੇ: "ਇਕ ਭਗਤ ਮੇਰੇ ਦਿਲ ਵਿਚ ਵਸਦਾ ਹੈ ਮੈਂ ਉਥੇ ਜਾਂਦਾ ਹਾਂ।" ਭਗਤ ਨਾਮਦੇਵ ਜੀ ਦੀ ਦ੍ਰਿੜ੍ਹ ਪ੍ਰੀਤੀ (ਪੱਕਾ ਵਿਸ਼੍ਵਾਸ) ਵੇਖ ਕੇ ਪ੍ਰਤੱਖ ਹੋ ਕੇ ਹੱਸਣ ਲੱਗ ਪਏ।

**ਅਸਲੋਂ ਨਾਮਦੇਵ ਜੀ ਨੂੰ ਇਹ ਪਤਾ ਨਹੀਂ ਸੀ ਕਿ ਨਾਨਾ ਜੀ ਤਾਂ ਐਵੇਂ ਭੋਗ ਲਗਾ ਕੇ ਦੁੱਧ ਆਪ ਪੀ ਲੈਂਦੇ ਸਨ।

[ ਪੰਨਾ ੧੧੬੪ ]

## ਦੂਧੁ ਪੀਆਇ ਭਗਤੁ ਘਰਿ ਗਇਆ॥
## ਨਾਮੇ ਹਰਿ ਕਾ ਦਰਸਨੁ ਭਇਆ॥ ੪॥ ੩॥

ਉਸ ਵੇਲੇ ਦੁੱਧ ਪਿਲਾ ਕੇ ਭਗਤ ਨਾਮਦੇਵ ਆਪਣੇ ਘਰ ਨੂੰ ਚਲਾ ਗਿਆ, ਇਸ ਤਰ੍ਹਾਂ ਨਾਮਦੇਵ ਜੀ ਨੂੰ ਪਹਿਲੇ ਹਰੀ ਦਾ ਦਰਸ਼ਨ ਹੋਇਆ ਹੈ॥ ੪॥ ੩॥

**ਉਥਾਨਕਾ**- ਪ੍ਰਭੂ ਦੇ ਨਾਮ ਜਾਪ ਕਰਨ ਕਰ ਕੇ ਜਿਸ ਵੇਲੇ ਨਾਮਦੇਵ ਜੀ ਦਾ ਪ੍ਰਤਾਪ ਦੇਸ਼ਾਂ ਪਰਦੇਸਾਂ ਵਿਚ ਫੈਲ ਗਿਆ ਤਾਂ ਬ੍ਰਾਹਮਣ ਲੋਕਾਂ ਨੂੰ ਬੜੀ ਈਰਖਾ ਹੋਈ ਤੇ ਭੰਡੀ-ਪ੍ਰਚਾਰ ਕਰਨ ਲੱਗ ਪਏ ਕਿ ਇਹ ਹਰਾਮਦਾ ਹੈ, ਇਸ ਦਾ ਪਿਤਾ ਕੋਈ ਨਹੀਂ, ਇਹ ਰੰਡੀ ਦੇ ਪੇਟੋਂ ਹੋਇਆ ਹੈ। ਏਹ ਗੱਲ ਸੁਣ ਕੇ ਨਾਮਦੇਵ ਜੀ ਨੇ ਕਿਹਾ-

*ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ॥ ਤਨੁ ਮਨੁ ਰਾਮ ਪਿਆਰੇ ਜੋਗੁ॥*

ਹੇ ਲੋਕੋ ! ਚੰਗੀ ਤਰ੍ਹਾਂ ਮਨ ਕਰ ਕੇ (ਮੇਰੀ) ਨਿੰਦਿਆ ਕਰੋ, ਚੰਗੀ ਤਰ੍ਹਾਂ ਬਾਣੀ ਦੁਆਰਾ (ਮੇਰੀ) ਨਿੰਦਿਆ ਕਰੋ, ਚੰਗੀ ਤਰ੍ਹਾਂ ਸਰੀਰ ਕਰ ਕੇ (ਮੇਰੀ) ਨਿੰਦਿਆ ਕਰੋ। ਮੈਂ ਤਾਂ ਆਪਣਾ ਤਨ ਮਨ ਪਿਆਰੇ ਰਾਮ ਦੇ ਜੋਗੁ= ਅਰਪਣ ਕਰ ਦਿੱਤਾ ਹੈ।

ਬ੍ਰਾਹਮਣ ਨੇ ਕਿਹਾ—"ਤੂੰ ਤਾਂ ਝੱਲਾ ਹੈਂ!" ਤਾਂ ਨਾਮਦੇਵ ਜੀ ਕਹਿੰਦੇ ਹਨ-

## ਮੈ ਬਉਰੀ ਮੇਰਾ ਰਾਮੁ ਭਤਾਰੁ॥ ਰਚਿ ਰਚਿ ਤਾ ਕਉ ਕਰਉ ਸਿੰਗਾਰੁ॥ ੧॥

ਠੀਕ ਮੈਂ ਬੌਰੀ ਹਾਂ ਪਰ ਰਾਮ ਮੇਰਾ ਭਤਾਰੁ= ਪਤੀ ਹੈ। ਉਸ ਦੀ ਪ੍ਰਾਪਤੀ ਵਾਸਤੇ ਮੈਂ ਰਚ ਰਚ ਕੇ ਭਾਵ ਤਦਾਕਾਰ ਹੋ-ਹੋ ਕੇ ਜਪ ਤਪ ਰੂਪ ਸ਼ਿੰਗਾਰਾਂ ਨੂੰ ਕਰਦੀ ਹਾਂ॥ ੧॥

## ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ॥
## ਤਨੁ ਮਨੁ ਰਾਮ ਪਿਆਰੇ ਜੋਗੁ॥ ੧॥ ਰਹਾਉ॥

ਹੇ ਭਲੇ ਨਿੰਦਉ= ਚੰਗੇ ਨਿੰਦਕੋ ! ਨਿੰਦਿਆ ਦੇ ਕਰਨ ਵਾਲਿਓ ! ਤੁਸੀਂ ਭਲੇ ਨਿੰਦਉ= ਚੰਗੀ ਤਰ੍ਹਾਂ ਨਿੰਦਿਆ ਕਰੋ ਮੇਰੀ ਏਸੇ ਵਿਚ ਹੀ ਭਲੇ= ਭਲਿਆਈ ਹੈ ਕਿਉਂਕਿ ਨਿੰਦਿਆ ਕਰ ਕੇ ਤੁਸੀਂ ਮੇਰੇ ਅੰਤਹਕਰਨ ਰੂਪ ਕੱਪੜੇ ਧੋ ਰਹੇ ਹੋ। ਮੈਂ ਆਪਣਾ ਤਨ ਮਨ ਪਿਆਰੇ ਰਾਮ ਦੇ ਜੋਗੁ= ਅਰਪਣ ਕੀਤਾ ਹੋਇਆ ਹੈ॥ ੧॥ ਰਹਾਉ॥ ਕਬੀਰ ਜੀ ਨੇ ਗਉੜੀ ਰਾਗੁ ਵਿੱਚ ਭੀ ਫ਼ੁਰਮਾਨ ਕੀਤਾ ਹੈ:—

ਨਿੰਦਉ ਨਿੰਦਉ ਮੋਕਉ ਲੋਗੁ ਨਿੰਦਉ॥
ਨਿੰਦਾ ਜਨ ਕਉ ਖਰੀ ਪਿਆਰੀ॥
ਨਿੰਦਾ ਬਾਪੁ ਨਿੰਦਾ ਮਹਤਾਰੀ॥ ੧॥ ਰਹਾਉ॥
ਨਿੰਦਾ ਹੋਇ ਤ ਬੈਕੁੰਠਿ ਜਾਈਐ॥
ਨਾਮੁ ਪਦਾਰਥੁ ਮਨਹਿ ਬਸਾਈਐ॥
ਰਿਦੈ ਸੁਧ ਜਉ ਨਿੰਦਾ ਹੋਇ॥
ਹਮਰੇ ਕਪਰੇ ਨਿੰਦਕੁ ਧੋਇ॥ ੧॥ *(ਗਉੜੀ ਕਬੀਰ ਜੀ, ਪੰਨਾ ੩੩੯)*

**ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ॥**
**ਰਸਨਾ ਰਾਮ ਰਸਾਇਨੁ ਪੀਜੈ॥੨॥**

ਬਾਦੁ= ਆਪਣੇ ਮਤ ਦਾ ਮੰਡਨ ਕਰਨਾ (ਆਪਣੇ ਮਤ ਨੂੰ ਵਡਿਆਉਣਾ), ਬਿਬਾਦੁ= ਪਰਾਏ ਮਤ ਦਾ ਖੰਡਨ ਕਰਨਾ (ਦੂਜੇ ਧਰਮ ਨੂੰ ਭੰਡਣਾ), ਵਾ:- ਬਾਦੁ= ਵਿਅਰਥ ਬਿਬਾਦੁ= ਝਗੜੇ ਕਿਸੇ ਨਾਲ ਨਾ ਕਰੋ। ਰਸਨਾ ਨਾਲ ਰਾਮ ਜੋ ਰਸਾਂ ਦਾ ਘਰ ਹੈ, ਉਸ ਦੇ ਨਾਮ-ਅੰਮ੍ਰਿਤ-ਰਸ ਨੂੰ ਪੀਣਾ ਕਰੋ॥ ੨॥

**ਅਬ ਜੀਅ ਜਾਨਿ ਐਸੀ ਬਨਿ ਆਈ॥**
**ਮਿਲਉ ਗੁਪਾਲ ਨੀਸਾਨੁ ਬਜਾਈ॥੩॥**

ਜਾਨਿ= ਜਾਣਨਾ ਕਰੋ ! ਹੁਣ ਮੇਰੇ ਚਿਤ ਵਿਚ ਐਸੀ ਪ੍ਰੀਤੀ ਬਣ ਆਈ ਹੈ ਕਿ ਨਾਮ ਰੂਪੀ ਨੀਸਾਨੁ= ਧੌਂਸੇ ਨੂੰ ਵਜਾ ਕੇ ਪਰਮਾਤਮਾ ਨੂੰ ਮਿਲਾਂਗਾ॥ ੩॥

**ਉਸਤਤਿ ਨਿੰਦਾ ਕਰੈ ਨਰੁ ਕੋਈ॥**
**ਨਾਮੇ ਸ੍ਰੀਰੰਗੁ ਭੇਟਲ ਸੋਈ॥੪॥੪॥**

ਹੁਣ ਚਾਹੇ ਕੋਈ ਆਦਮੀ ਉਸਤਤੀ ਕਰੇ, ਭਾਵੇਂ ਨਿੰਦਿਆ ਕਰੇ, ਮੈਨੂੰ ਕੋਈ ਹਰਖ ਸ਼ੋਕ ਨਹੀਂ। ਕਿਉਂਕਿ (ਮੈਂ) ਨਾਮਦੇਵ ਨੂੰ ਸ੍ਰੀਰੰਗ ਸੋਈ= ਓਹ ਸੁਭਾਇਮਾਨ ਅਨੰਦ ਸਰੂਪ ਪਰਮਾਤਮਾ ਮਿਲ ਗਿਆ ਹੈ॥ ੪॥ ੪॥

ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ॥
ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ॥ ੧॥

*(ਦੇਵਗੰਧਾਰੀ ਮਹਲਾ ੪, ਪੰਨਾ ੫੨੮)*

**ਉਥਾਨਕਾ**- ਇਕ ਪਰੇਮੀ ਨੇ ਆ ਕੇ ਬੇਨਤੀ ਕੀਤੀ— "ਸੰਸਾਰ ਵਿਚ ਸਾਰੇ ਜੀਵ ਇਕੋ ਜਿਹੇ ਕਿਉਂ ਨਹੀਂ ਹਨ, ਗ਼ਰੀਬ ਅਮੀਰ ਕਿਉਂ ਹਨ?" ਇਹ ਗੱਲ ਸੁਣ ਕੇ ਨਾਮਦੇਵ ਜੀ ਨੇ ਕਿਹਾ— "ਸਾਰਿਆਂ ਜੀਵਾਂ ਦਾ ਵਿਹਾਰ ਪ੍ਰਾਰਬਧ ਅਨੁਸਾਰ ਹੈ, ਏਸ ਕਰ ਕੇ ਕੋਈ ਗ਼ਰੀਬ ਹੈ ਕੋਈ ਅਮੀਰ।"

**ਕਬਹੂ ਖੀਰ ਖਾਡ ਘੀਉ ਨ ਭਾਵੈ॥**
**ਕਬਹੂ ਘਰ ਘਰ ਟੂਕ ਮਗਾਵੈ॥**

(ਕਰਮਾਂ ਅਨੁਸਾਰ ਹੀ) ਕਦੇ ਤਾਂ ਖੀਰ ਅਤੇ ਖੰਡ ਘਿਉ ਵਾਲੇ ਪਦਾਰਥ ਮਿਲੇ ਹੋਏ ਚੰਗੇ ਨਹੀਂ ਲਗਦੇ ਤੇ ਕਦੇ ਘਰ-ਘਰ 'ਚੋਂ ਟੁਕੜੇ ਮੰਗਾਉਂਦਾ ਹੈ।

**ਕਬਹੂ ਕੂਰਨੁ ਚਨੇ ਬਿਨਾਵੈ॥੧॥**

ਕਦੀ ਕੂਰਨੁ= ਕੂੜੇ 'ਚੋਂ ਚਨੇ= ਛੋਲਿਆਂ ਨੂੰ ਬਿਨਾਵੈ= ਚੁਣੌਂਦਾ ਹੈ। ਵਾ:- ਕੂਰਨੁ= ਕਰੜੇ, ਸੂੜੀ 'ਚੋਂ ਛੋਲਿਆਂ ਨੂੰ ਚੁਣਾਉਂਦਾ ਹੈ॥ ੧॥

**ਜਿਉ ਰਾਮੁ ਰਾਖੈ ਤਿਉ ਰਹੀਐ ਰੇ ਭਾਈ॥**
**ਹਰਿ ਕੀ ਮਹਿਮਾ ਕਿਛੁ ਕਥਨੁ ਨ ਜਾਈ ॥੧॥ ਰਹਾਉ॥**

ਹੇ ਭਾਈ ! ਜਿਸ ਤਰ੍ਹਾਂ ਵਾਹਿਗੁਰੂ ਰੱਖੇ, ਉਸੇ ਤਰ੍ਹਾਂ ਰਹਿਣਾ ਚਾਹੀਦਾ ਹੈ, ਕਲਪਣਾ ਨ ਕਰੋ।* ਕਿਉਂਕਿ ਹਰੀ ਦੀ ਮਹਿਮਾ ਕੁਝ ਕਥਨ ਨਹੀਂ ਕੀਤੀ ਜਾ ਸਕਦੀ ॥ ੧ ॥

**ਕਬਹੂ ਤੁਰੇ ਤੁਰੰਗ ਨਚਾਵੈ ॥ ਕਬਹੂ ਪਾਇ ਪਨਹੀਓ ਨ ਪਾਵੈ ॥ ੨ ॥**

ਕਰਮਾਂ ਅਨੁਸਾਰ ਇਹ ਜੀਵ ਕਦੀ ਤਾਂ ਤੁਰਕਾਨ ਜਾਂ ਅਰਬ ਦੇਸ਼ ਦੇ ਘੋੜਿਆਂ ਨੂੰ ਤੁਰੇ= ਸ਼ੀਘਰ ਨਚਾਉਂਦਾ ਹੈ ਤੇ ਕਦੀ ਐਹੋ ਜਿਹੇ ਦਿਨ ਆ ਜਾਂਦੇ ਹਨ ਕਿ ਪੈਰੀਂ ਜੋੜਾ ਵੀ ਪਾਉਣ ਨੂੰ ਨਹੀਂ ਮਿਲਦਾ॥ ੨ ॥

ਪਗ ਉਪੇਤਾਣਾ॥ ਅਪਣਾ ਕੀਆ ਕਮਾਣਾ॥ *(ਪੰਨਾ ੪੬੭)*

**ਕਬਹੂ ਖਾਟ ਸੁਪੇਦੀ ਸੁਵਾਵੈ ॥ ਕਬਹੂ ਭੂਮਿ ਪੈਆਰੁ ਨ ਪਾਵੈ ॥ ੩ ॥**

ਤੇ ਕਦੀ ਸੁਪੇਦੀ= ਚਿੱਟੀ ਵਿਛਾਈ ਵਿਛਾ ਕੇ ਖਾਟ= ਮੰਜੀ ਜਾਂ ਨਵਾਰੀ ਪਲੰਘ 'ਤੇ ਸੁਆਉਂਦਾ ਹੈ ਤੇ ਕਦੀ ਪ੍ਰਿਥਵੀ ਉਤੇ ਪੈਆਰੁ= ਪਰਾਲ ਪਾਉਣੀ ਵੀ ਨਹੀਂ ਮਿਲਦੀ। ਵਾ:- ਕਦੇ ਪ੍ਰਿਥਵੀ ਤੇ ਪਿਆਰ ਸਹਿਤ ਪੈਣਾ ਵੀ ਨਹੀਂ ਮਿਲਦਾ॥ ੩ ॥

**ਭਨਤਿ ਨਾਮਦੇਉ ਇਕੁ ਨਾਮੁ ਨਿਸਤਾਰੈ ॥**
**ਜਿਹ ਗੁਰੁ ਮਿਲੈ ਤਿਹ ਪਾਰਿ ਉਤਾਰੈ ॥ ੪ ॥ ੫ ॥**

ਨਾਮਦੇਵ ਜੀ ਕਥਨ ਕਰਦੇ ਹਨ— ਇਕ ਪਰਮੇਸ਼ਰ ਦਾ ਨਾਮ ਹੀ ਤਾਰਨ ਵਾਲਾ ਹੈ। ਪਰ ਜਿਸ ਨੂੰ ਗੁਰੂ ਮਿਲਦੇ ਹਨ, ਉਸ ਨੂੰ ਪਾਰ ਉਤਾਰ ਦੇਂਦੇ ਹਨ॥ ੪ ॥ ੫ ॥

**ਉਥਾਨਕਾ**- ਨਾਮਦੇਵ ਜੀ ਤੀਰਥ ਯਾਤਰਾ ਕਰਦੇ ਹੋਏ ਦੱਖਣ ਦੇਸ਼ ਵਿਚ ਗਏ, ਜਿਸ ਵੇਲੇ (ਸ੍ਰੀ ਹਜ਼ੂਰ ਸਾਹਿਬ ਤੋਂ ੫੬ ਮੀਲ ਅਤੇ ੭੦ ਕਿਲੋ ਮੀਟਰ ਉਰੇ) ਔਂਡਾ ਪੁਰ ਪਹੁੰਚੇ* ਤਾਂ ਸ਼ਿਵ ਮੰਦਰ ਵਿਚ ਆਰਤੀ ਹੋ ਰਹੀ ਵੇਖ ਕੇ ਅੰਦਰ ਪ੍ਰਵੇਸ਼ ਕਰ ਗਏ। ਪ੍ਰੇਮ ਵਿਚ ਮਸਤ ਹੋਣ ਕਰ ਕੇ ਕੁਝ ਪਤਾ ਨਾ ਲੱਗਾ। ਛੈਣਿਆਂ ਦੀ

---

**ਜਿਵੇਂ ਕਿਸੇ ਕਵੀ ਨੇ ਕਿਹਾ ਹੈ-*

*ਹਾਰੀਏ ਨ ਹਿੰਮਤ ਬਿਸਾਰੀਏ ਨ ਹਰੀ ਨਾਮ, ਜੈਸੀ ਬਿਧ ਰਾਖੇ ਰਾਮ, ਤੈਸੀ ਬਿਧ ਰਹੀਏ।*

ਪਵਿੱਤਰ ਗੁਰੂ-ਫ਼ੁਰਮਾਨ ਹੈ—

*ਮਹਿਮਾ ਨ ਜਾਨਹਿ ਬੇਦ॥ ਬ੍ਰਹਮੇ ਨਹੀ ਜਾਨਹਿ ਭੇਦ॥*
*ਅਵਤਾਰ ਨ ਜਾਨਹਿ ਅੰਤੁ॥ ਪਰਮੇਸਰੁ ਪਾਰਬ੍ਰਹਮ ਬੇਅੰਤੁ॥ ੧ ॥*

*(ਪੰਨਾ ੮੯੪)*

**ਹਜ਼ੂਰ ਸਾਹਿਬ ਤੋਂ ੨੩ ਕਿਲੋ ਮੀਟਰ ਅਕੋਲਾ ਰੋਡ ਪਰ ਜਾ ਕੇ ਇਕ ਚੌਂਕ ਆਉਂਦਾ ਹੈ ਉਸ ਚੌਂਕ ਤੋਂ ਖੱਬੇ ਹੱਥ ਨਾਸਕ ਨੂੰ ਸੜਕ ਜਾਂਦੀ ਹੈ। ਇਸ ਸੜਕ ਪਰ ੨੩ ਕਿਲੋ ਮੀਟਰ ਜਾ ਕੇ ਫਿਰ ਸੱਜੇ ਹੱਥ ਸੜਕ ਮੁੜਦੀ ਹੈ ਉਸ ਮੋੜ ਤੋਂ ੩੫ ਕਿਲੋ ਮੀਟਰ ਔਂਡਾ ਪੁਰ ਹੈ! ਇਸ ਅਨੁਸਾਰ ਹਜ਼ੂਰ ਸਾਹਿਬ ਤੋਂ ਔਂਡਾਪੁਰ ੭੦ ਕਿਲੋ ਮੀਟਰ ਹੈ। ਜ਼ਿਲ੍ਹਾ ਪਰਬਨੀ ਤੇ ਤਹਿਸੀਲ ਹਿਗੋਲੀ ਹੈ- ਹਿਗੋਲੀ ਤੋਂ ਔਂਡਾ ਪੁਰ ੧੪ ਮੀਲ ਹੈ। ਉਸ ਮੰਦਰ ਦਾ ਨਾਂ ਨਾਗ ਨਾਥ ਹੈ, ਇਹ ਮੰਦਰ ਬਹੁਤ ਵੱਡੇ ਕਾਲੇ ਪੱਥਰ ਦਾ ਬਣਿਆ ਹੋਇਆ ਹੈ। ਅੱਜ ਕਲ੍ਹ ਮੰਦਰ ਦੇ ਦਰਵਾਜ਼ੇ ਦੇ ਸਾਹਮਣੇ ਨਾਮਦੇਵ ਜੀ ਦਾ ਅਸਥਾਨ ਵੀ ਬਣਿਆ ਹੋਇਆ ਹੈ।*

*(ਦੇਖੋ ਭਗਤ ਬਾਣੀ ਸਟੀਕ ਭਾਗ ਪਹਿਲਾ ਵਿਚ ਭਗਤ ਨਾਮਦੇਵ ਦਾ ਜੀਵਨ, ਪੰਨਾ ੧੯)*

ਥਾਂ ਜੁੱਤੀਆਂ* ਕਢ ਕੇ ਖੜਕਾਉਣ ਲੱਗ ਪਏ। ਇਹ ਗੱਲ ਵੇਖ ਕੇ ਪਾਂਡਿਆਂ ਨੂੰ ਬੜਾ ਗੁੱਸਾ ਆਇਆ। ਠਾਕੁਰ ਜੀ ਦੀ ਬਿਅਦਬੀ ਸਮਝ ਕੇ ਨਾਮਦੇਵ ਨੂੰ ਫੜ ਕੇ ਧੱਕੇ ਮਾਰ ਕੇ ਮੰਦਰ 'ਚੋਂ ਬਾਹਰ ਕੱਢ ਦਿੱਤਾ। ਬਾਹਰ ਨਿਕਲਦਿਆਂ ਸਾਰ ਨਾਮਦੇਵ ਜੀ ਪਰਮੇਸ਼ਰ ਅੱਗੇ ਬੇਨਤੀਆਂ ਕਰਨ ਲੱਗ ਪਏ:

**ਹਸਤ ਖੇਲਤ ਤੇਰੇ ਦੇਹੁਰੇ ਆਇਆ॥**
**ਭਗਤਿ ਕਰਤ ਨਾਮਾ ਪਕਰਿ ਉਠਾਇਆ॥੧॥**

ਹੇ ਠਾਕੁਰ ਜੀ ! ਮੈਂ ਤਾਂ ਹੱਸਦਾ-ਖੇਡਦਾ ਤੇਰੇ ਦੇਹੁਰੇ= ਮੰਦਰ ਵਿਚ ਆਇਆ ਸੀ। ਮੈਂ ਨਾਮਦੇਵ ਨੂੰ ਭਗਤੀ ਕਰਦਿਆਂ ਹੋਇਆਂ (ਇਹਨਾਂ ਹੰਕਾਰੀ ਬ੍ਰਾਹਮਣਾਂ ਨੇ) ਫੜ ਕੇ ਉਠਾ ਦਿੱਤਾ ਹੈ॥ ੧॥

**ਹੀਨੜੀ ਜਾਤਿ ਮੇਰੀ ਜਾਦਿਮ ਰਾਇਆ॥**
**ਛੀਪੇ ਕੇ ਜਨਮਿ ਕਾਹੇ ਕਉ ਆਇਆ॥੧॥ ਰਹਾਉ॥**

ਹੇ ਜਾਦਵਾਂ ਦੇ ਰਾਇਆ= ਰਾਜਾ ਪਰਮਾਤਮਾ ! ਮੈਂ ਸਮਝਦਾ ਹਾਂ ਕਿ ਮੇਰੀ ਹੀਨੜੀ= ਨੀਵੀਂ ਜ਼ਾਤ ਹੈ। ਪਰ ਆਪ ਜੀ ਤੋਂ ਮੈਂ ਪੁੱਛਦਾ ਹਾਂ ਕਿ ਛੀਂਬਿਆਂ ਦੇ ਘਰ ਵਿਚ ਕਿਸ ਵਾਸਤੇ ਆ ਕੇ ਮੈਂ ਜਨਮ ਲੈਣਾ ਕੀਤਾ ਹੈ?॥ ੧॥ ਇੰਜ ਆਖਦਾ ਹੋਇਆ-

**ਲੈ ਕਮਲੀ ਚਲਿਓ ਪਲਟਾਇ॥ ਦੇਹੁਰੈ ਪਾਛੈ ਬੈਠਾ ਜਾਇ॥੨॥**

ਕਮਲੀ= ਭੂਰੀ ਨੂੰ ਮੋਢੇ 'ਤੇ ਲੈ ਕੇ ਨਿਰਾਸ ਹੋ ਕੇ ਮੁੜ ਚਲਿਆ ਤੇ ਦੇਹੁਰੈ= ਸ਼ਿਵ ਮੰਦਰ ਦੇ ਪਿੱਛੇ ਜਾ ਕੇ ਬੈਠ ਗਿਆ॥ ੨॥

**ਜਿਉ ਜਿਉ ਨਾਮਾ ਹਰਿ ਗੁਣ ਉਚਰੈ॥**
**ਭਗਤ ਜਨਾਂ ਕਉ ਦੇਹੁਰਾ ਫਿਰੈ॥੩॥੬॥**

---

*ਸ੍ਰੀ ਮਾਨ ੧੦੮ ਸੰਪ੍ਰਦਾਈ ਗਿਆਨੀ ਸੰਤ ਭਗਵਾਨ ਸਿੰਘ ਜੀ ਨੇ ਆਪਣੀ ਰਚਿਤ ਸਟੀਕ ਭਗਤ ਬਾਣੀ ਦੇ ੭੮੦ ਸਫੇ ਪਰ ਇਉਂ ਲਿਖਿਆ ਹੈ ਕਿ "ਜਦ ਨਾਮਦੇਵ ਜੀ ਸ਼ਾਮ ਵੇਲੇ ਮੰਦਰ ਵਿਚ ਪਹੁੰਚੇ ਤਾਂ ਪਰਨੇ ਵਿਚ ਲਪੇਟ ਕੇ ਜੁੱਤੀ ਲੱਕ ਨਾਲ ਬੱਧੀ ਹੋਈ ਸੀ ਤੇ ਦੂਜੇ ਪਾਸੇ ਓਸੇ ਪਰਨੇ ਵਿਚ ਕੈਂਸੀਆਂ ਭੀ ਸਨ। ਆਰਤੀ ਹੁੰਦੀ ਜਾਣ ਕੇ ਪ੍ਰੇਮ ਵਿਚ ਬਿਹਬਲ ਹੋ ਕੇ ਕੈਂਸੀਆਂ ਦੀ ਜਗ੍ਹਾ ਜੁੱਤੀ ਕੱਢ ਕੇ ਮਸਤੀ ਵਿਚ ਵਜਾਣ ਲੱਗ ਪਏ। ਜਦ ਪਾਂਡਿਆਂ ਦਾ ਇਨ੍ਹਾਂ ਵੱਲ ਧਿਆਨ ਗਿਆ ਤਾਂ ਠਾਕਰ ਜੀ ਦੀ ਬਿਅਦਬੀ ਜਾਣ ਕੇ ਧੱਕੇ ਮਾਰ ਕੇ ਬਾਹਰ ਕੱਢ ਦਿੱਤਾ।"*

*ਲਾਹੌਰ ਨਿਵਾਸੀ ਮੁਜੰਗਾਂ ਵਾਲੇ ਗਿਆਨੀ ਨਰਾਇਣ ਸਿੰਘ ਜੀ ਨੇ ਆਪਣੀ ਵਾਰਤਕ ਸ੍ਰੀ ਗੁਰ ਭਗਤ ਮਾਲ ਸਟੀਕ ਦੂਜੀ ਐਡੀਸ਼ਨ ਪੰਨਾ ੧੭੧ ਜੀਵਨ ਭਗਤ ਨਾਮਦੇਵ ਜੀ ਵਿਚ ਇਉਂ ਲਿਖਿਆ ਹੈ ਕਿ "ਆਰਤੀ ਦੇ ਸਮੇਂ ਮੰਦਰ ਵਿਚ ਭੀੜ ਬਹੁਤ ਵੇਖ ਕੇ ਇਹ ਸੋਚ ਆਈ ਕਿ ਬਾਹਰੋਂ ਕੋਈ ਜੁੱਤੀ ਚੁੱਕ ਕੇ ਨਾ ਲੈ ਜਾਏ ਇਸ ਲਈ ਆਪ ਨੇ ਜੁੱਤੀ ਲੱਕ ਨਾਲ ਬੰਨ੍ਹ ਲਈ ਤੇ ਖੜਤਾਲਾਂ ਹੱਥ ਵਿਚ ਲੈ ਕੇ ਮੰਦਰ ਵਿਚ ਜਾ ਕੇ ਹਰੀ-ਜਸ ਕਰਨ ਲੱਗ ਪਏ। ਜਦ ਕਿਸੇ ਪਾਂਡੇ ਨੇ ਆਪ ਜੀ ਦੇ ਲੱਕ ਨਾਲ ਜੁੱਤੀ ਬੱਧੀ ਵੇਖੀ ਤਾਂ ਗੁੱਸੇ ਵਿਚ ਭਰ ਕੇ ਉਸ ਨੇ ਪੰਜ ਸੱਤ ਮੁੱਕੇ ਮਾਰ ਕੇ ਭਗਤ ਜੀ ਨੂੰ ਬਾਹਰ ਕੱਢ ਦਿੱਤਾ।" ਕਈ ਵਿਦਵਾਨ ਇਉਂ ਭੀ ਆਖਦੇ ਹਨ ਕਿ ਭਗਤ ਨਾਮਦੇਵ ਜੀ ਮੰਦਰ ਵਿਚ ਜੋੜਾ ਨਹੀਂ ਲੈ ਗਏ। ਪਰ ਬ੍ਰਾਹਮਣਾਂ ਨੇ ਇਸ ਨੂੰ ਸੂਦਰ ਜ਼ਾਤੀ ਦਾ ਸਮਝ ਕੇ ਧੱਕੇ ਮਾਰ ਕੇ ਬਾਹਰ ਕੱਢ ਦਿੱਤਾ।*

*ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ॥*
*ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ॥ ੧॥*

*(ਮਲਾਰ ਨਾਮਦੇਵ ਜੀ, ਪੰਨਾ ੧੨੯੨)*

ਮੈਂ ਨਾਮਦੇਵ ਜਿਵੇਂ-ਜਿਵੇਂ ਹਰੀ ਦੇ ਗੁਣਾਂ ਨੂੰ ਉਚਾਰਦਾ ਗਿਆ, ਤਿਵੇਂ-ਤਿਵੇਂ ਮੈਂ ਭਗਤ ਜਨ ਨੂੰ ਦੇਹੁਰਾ ਫਿਰੈ= ਮੰਦਰ ਦਾ ਮੂੰਹ ਫਿਰਦਾ ਗਿਆ (ਹੁਣ ਤੱਕ ਉਸ ਮੰਦਰ ਦਾ ਮੂੰਹ ਫਿਰਿਆ ਹੋਇਆ ਹੈ। ਆਮ ਲੋਕਾਂ ਵਿਚ ਇਹ ਗੱਲ ਪਰਗਟ ਹੈ)।

ਜਿਸ ਵੇਲੇ ਯਾਤਰੂ ਉਸ ਮੰਦਰ ਦਾ ਦਰਸ਼ਨ ਕਰਨ ਜਾਂਦੇ ਹਨ ਤਾਂ ਉਥੋਂ ਦੇ ਪੁਜਾਰੀ ਯਾਤਰੂਆਂ ਨੂੰ ਇਹ ਗੱਲ ਸੁਣਾਉਂਦੇ ਹਨ ਕਿ ਭਗਵਾਨ ਨੇ ਇਸ ਮੰਦਰ ਦਾ ਮੂੰਹ ਫੇਰ ਕੇ ਨਾਮਦੇਵ ਜੀ ਦੇ ਸਾਮ੍ਹਣੇ ਕੀਤਾ ਹੈ, ਖੱਬੇ ਹੱਥ 'ਨਾਗ ਨਾਥ' ਮੰਦਰ ਹੈ, ਸੱਜੇ ਹੱਥ ਨਾਮਦੇਵ ਜੀ ਦਾ ਮੰਦਰ ਹੈ, ਪਰ ਦੋਹਾਂ ਮੰਦਰਾਂ ਦੇ ਮੂੰਹ ਆਮ੍ਹੋ ਸਾਹਮਣੇ ਹਨ।

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਕਥਨ ਕੀਤਾ ਹੈ:

ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ॥ *(ਪੰਨਾ ੪੫੧)*

ਭਗਤ ਜੀ ਦਾ ਆਪਣਾ ਕਥਨ ਹੈ:

ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ॥ ੩॥ ੨॥

*(ਮਲਾਰ ਨਾਮਦੇਵ, ਪੰਨਾ ੧੨੯੨)*

ਭਾਈ ਗੁਰਦਾਸ ਜੀ ਲਿਖਦੇ ਹਨ-

ਨਾਮਾ ਛੀਬਾ ਆਖੀਐ ਗੁਰਮੁਖਿ ਭਾਇ ਭਗਤਿ ਲਿਵ ਲਾਈ।
ਖਤ੍ਰੀ ਬ੍ਰਾਹਮਣ ਦੇਹੁਰੈ ਉਤਮ ਜਾਤਿ ਕਰਨਿ ਵਡਿਆਈ।
ਨਾਮਾ ਪਕੜਿ ਉਠਾਲਿਆ ਬਹਿ ਪਿਛਵਾੜੈ ਹਰਿ ਗੁਣ ਗਾਈ।
ਭਗਤ ਵਛਲ ਆਖਾਇੰਦਾ ਫੇਰਿ ਦੇਹਰਾ ਪੈਜਿ ਰਖਾਈ। *(ਵਾਰ ੨੫/੪)*

## ਭੈਰਉ ਨਾਮਦੇਉ ਜੀਉ ਘਰੁ ੨ ੧ੴ ਸਤਿਗੁਰ ਪ੍ਰਸਾਦਿ॥

**ਉਥਾਨਕਾ**- ਇਕ ਸਤਿਸੰਗੀ ਨੇ ਆ ਕੇ ਕਿਹਾ- "ਆਪ ਜੀ ਦੀ ਪ੍ਰੀਤੀ ਭਗਵਾਨ ਨਾਲ ਕਿਸ ਤਰ੍ਹਾਂ ਦੀ ਹੈ?" ਇਹ ਗੱਲ ਸੁਣ ਕੇ ਨਾਮਦੇਵ ਜੀ ਆਖਦੇ ਹਨ:

**ਜੈਸੀ ਭੂਖੇ ਪ੍ਰੀਤਿ ਅਨਾਜ॥ ਤ੍ਰਿਖਾਵੰਤ ਜਲ ਸੇਤੀ ਕਾਜ॥**

ਜਿਸ ਤਰ੍ਹਾਂ ਭੁੱਖੇ ਆਦਮੀ ਦੀ ਅੰਨ ਦੇ ਨਾਲ ਪ੍ਰੀਤੀ ਹੈ* ਅਤੇ ਤ੍ਰਿਖਾਵੰਤ= ਪਿਆਸੇ ਆਦਮੀ ਦਾ ਜਿਸ ਤਰ੍ਹਾਂ ਜਲ-ਪਾਣੀ ਨਾਲ ਕੰਮ ਹੈ।

ਜਲੁ ਪੀਵਤ ਜਿਉ ਤਿਖਾ ਮਿਟੰਤ॥ *(ਰਾਮਕਲੀ ਮ: ੫, ਪੰਨਾ ੯੧੪)*

**ਜੈਸੀ ਮੂੜ ਕੁਟੰਬ ਪਰਾਇਣ॥ ਐਸੀ ਨਾਮੇ ਪ੍ਰੀਤਿ ਨਰਾਇਣ॥ ੧॥**

ਮੂਰਖ ਆਦਮੀ ਦੀ ਜਿਸ ਤਰ੍ਹਾਂ ਆਪਣੇ ਕੁਟੰਬ ਦੇ ਪਰਾਇਣ= ਪਾਲਣ ਵਿਚ ਪ੍ਰੀਤੀ ਹੈ।✦ ਨਾਮਦੇਵ ਜੀ ਕਥਨ ਕਰਦੇ ਹਨ— ਇਸੇ ਤਰ੍ਹਾਂ ਹੀ ਮੇਰੀ ਪ੍ਰੀਤੀ ਪਰਮਾਤਮਾ ਦੇ ਨਾਮ ਵਿਚ ਹੈ॥ ੧॥

**ਨਾਮੇ ਪ੍ਰੀਤਿ ਨਾਰਾਇਣ ਲਾਗੀ॥**
**ਸਹਜ ਸੁਭਾਇ ਭਇਓ ਬੈਰਾਗੀ॥ ੧॥ ਰਹਾਉ॥**

---

*ਭੀਖਕ ਪ੍ਰੀਤਿ ਭੀਖ ਪ੍ਰਭ ਪਾਇ॥ ਭੂਖੇ ਪ੍ਰੀਤਿ ਹੋਵੈ ਅੰਨੁ ਖਾਇ॥ *(ਪੰਨਾ ੧੬੪)*

✦ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ, ਪਰ ਘਰਿ ਜੋਹਹਿ ਕਪਟ ਨਰਾ॥ ੧॥ *(ਪੰਨਾ ੯੨)*

(ਜਿਸ ਵੇਲੇ ਮੈਂ) ਨਾਮਦੇਵ ਦੀ ਪ੍ਰੀਤੀ ਪਰਮਾਤਮਾ ਨਾਲ ਲੱਗੀ ਤਾਂ ਸਹਜ ਸੁਭਾਇ= ਸੁਤੇ ਸਿਧ ਹੀ ਸੰਸਾਰ ਦੇ ਪਦਾਰਥਾਂ ਵਲੋਂ ਵੈਰਾਗਵਾਨ ਹੋ ਗਿਆ॥ ੧॥ ਰਹਾਉ॥

**ਜੈਸੀ ਪਰ ਪੁਰਖਾ ਰਤ ਨਾਰੀ॥ ਲੋਭੀ ਨਰੁ ਧਨ ਕਾ ਹਿਤਕਾਰੀ॥**

ਜਿਸ ਤਰ੍ਹਾਂ ਪਰਾਏ ਪੁਰਸ਼ ਨਾਲ ਵਿਭਚਾਰਨ ਔਰਤ ਰਤ= ਪ੍ਰੀਤੀ ਕਰਦੀ ਹੈ ਅਤੇ ਲੋਭੀ ਆਦਮੀ ਜਿਵੇਂ ਧਨ ਦਾ ਪ੍ਰੇਮੀ ਹੈ।

ੳ) ਲੋਭੀ ਅਨਦੁ ਕਰੈ ਪੇਖਿ ਧਨਾ॥ ਜਨ ਚਰਨ ਕਮਲ ਸਿਉ ਲਾਗੋ ਮਨਾ॥ ੩॥

(ਗਉੜੀ ਮਹਲਾ ੫, ਪੰਨਾ ੧੯੮)

ਅ) ਲੋਭੀ ਕਾ ਧਨੁ ਪ੍ਰਾਣ ਅਧਾਰੁ॥ ਤਿਉ ਹਰਿਜਨ ਹਰਿ ਹਰਿ ਨਾਮ ਪਿਆਰੁ॥ ੨॥

(ਰਾਮਕਲੀ ਮਹਲਾ ੫, ਪੰਨਾ ੯੧੪)

**ਕਾਮੀ ਪੁਰਖ ਕਾਮਨੀ ਪਿਆਰੀ॥ ਐਸੀ ਨਾਮੇ ਪ੍ਰੀਤਿ ਮੁਰਾਰੀ॥ ੨॥**

ਫੇਰ ਕਾਮੀ ਪੁਰਸ਼ ਨੂੰ ਜਿਸ ਤਰ੍ਹਾਂ ਕਾਮਨੀ= ਇਸਤ੍ਰੀ ਪਿਆਰੀ ਲਗਦੀ ਹੈ। ਐਸੇ ਹੀ (ਮੈਂ) ਨਾਮਦੇਵ ਦੀ ਮੁਰਾਰੀ ਨਾਲ ਪ੍ਰੀਤੀ ਹੈ॥ ੨॥

**ਸਾਈ ਪ੍ਰੀਤਿ ਜਿ ਆਪੇ ਲਾਏ॥ ਗੁਰ ਪਰਸਾਦੀ ਦੁਬਿਧਾ ਜਾਏ॥**

ਪ੍ਰੀਤੀ ਲਾਈ ਹੋਈ ਓਹੋ ਚੰਗੀ ਹੈ, ਜਿਹੜੀ ਪਰਮਾਤਮਾ ਨੇ ਆਪਣੇ ਵਿਖੇ ਲਾਉਣੀ ਹੈ ਅਤੇ ਗੁਰਾਂ ਦੀ ਕਿਰਪਾ ਨਾਲ ਦੁਬਿਧਾ= ਦ੍ਵੈਤ ਭਾਵਨਾ ਚਲੀ ਜਾਂਦੀ ਹੈ।

**ਕਬਹੂ ਨ ਤੂਟਸਿ ਰਹਿਆ ਸਮਾਇ॥ ਨਾਮੇ ਚਿਤੁ ਲਾਇਆ ਸਚਿ ਨਾਇ॥ ੩॥**

ਨਾਮਦੇਵ ਜੀ ਕਥਨ ਕਰਦੇ ਹਨ— ਮੈਂ ਸੱਚੇ ਨਾਮ ਨਾਲ ਇਉਂ ਚਿਤ ਲਾਇਆ ਹੈ, ਜੋ ਕਦੇ ਟੁੱਟਦਾ ਨਹੀਂ, ਸੱਚੇ ਦੇ ਨਾਲ ਹੀ ਸਮਾ ਰਿਹਾ ਹੈ॥ ੩॥

ਮੂ ਲਾਲਨ ਸਿਉ ਪ੍ਰੀਤਿ ਬਨੀ॥ ਰਹਾਉ॥
ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧਉ ਖਿੰਚ ਤਨੀ॥ ੧॥

(ਬਿਲਾਵਲੁ ਮਹਲਾ ੫, ਪੰਨਾ ੮੨੭)

**ਜੈਸੀ ਪ੍ਰੀਤਿ ਬਾਰਿਕ ਅਰੁ ਮਾਤਾ॥ ਐਸਾ ਹਰਿ ਸੇਤੀ ਮਨੁ ਰਾਤਾ॥**

ਜਿਸ ਤਰ੍ਹਾਂ ਬੱਚੇ ਅਤੇ ਮਾਂ ਦੀ ਆਪਸ ਵਿਚ ਪ੍ਰੀਤੀ ਹੁੰਦੀ ਹੈ।

ੳ) ਮਾਤਾ ਪ੍ਰੀਤਿ ਕਰੇ ਪੁਤੁ ਖਾਇ॥ ਮੀਨੇ ਪ੍ਰੀਤਿ ਭਈ ਜਲਿ ਨਾਇ॥

(ਗਉੜੀ ਮਹਲਾ ੪, ਪੰਨਾ ੧੬੪)

ਅ) ਪੂਤ ਪੇਖਿ ਜਿਉ ਜੀਵਤ ਮਾਤਾ॥ ਓਤਿ ਪੋਤਿ ਜਨੁ ਹਰਿ ਸਿਉ ਰਾਤਾ॥ ੨॥

(ਗਉੜੀ ਮਹਲਾ ੫, ਪੰਨਾ ੧੯੮)

ਏਸੇ ਤਰ੍ਹਾਂ ਮੇਰਾ ਮਨ ਹਰਿ ਸੇਤੀ= ਹਰੀ ਨਾਲ ਤਦਾਕਾਰ ਹੋਇਆ ਹੈ।

**ਪ੍ਰਣਵੈ ਨਾਮਦੇਉ ਲਾਗੀ ਪ੍ਰੀਤਿ॥ ਗੋਬਿਦੁ ਬਸੈ ਹਮਾਰੈ ਚੀਤਿ॥ ੪॥ ੧॥ ੭॥**

ਨਾਮਦੇਵ ਜੀ ਕਥਨ ਕਰਦੇ ਹਨ— ਮੇਰੀ ਪ੍ਰੀਤੀ ਪਰਮਾਤਮਾ ਨਾਲ ਲੱਗ ਰਹੀ ਹੈ ਅਤੇ ਗੋਬਿੰਦੁ=

ਪਰਮਾਤਮਾ ਮੇਰੇ ਚਿਤ ਵਸ ਰਿਹਾ ਹੈ॥ ੪॥ ੧॥ ੭॥

**ਉਥਾਨਕਾ**- ਕੋਈ ਮੰਦ ਵੈਰਾਗੀ ਪੁਰਸ਼ ਕਾਮ ਦੇ ਅਧੀਨ ਹੋ ਕੇ ਪਰਾਈ ਔਰਤ ਨਾਲ ਮਿਲ ਗਿਆ। ਕਿਸੇ ਨੇ ਆ ਕੇ ਨਾਮਦੇਵ ਜੀ ਨੂੰ ਦਸਿਆ ਕਿ ਫਲਾਣਾ ਵੈਰਾਗੀ, ਜੋ ਆਪ ਜੀ ਦੇ ਪਾਸ ਆਉਂਦਾ ਸੀ, ਉਹ ਪਰਾਈ ਔਰਤ ਸਾਂਭ ਬੈਠਾ ਹੈ। ਇਹ ਗੱਲ ਸੁਣ ਕੇ ਨਾਮਦੇਵ ਜੀ ਉਸ ਨੂੰ ਮੁੱਖ ਰੱਖ ਕੇ ਸਾਰਿਆਂ ਨੂੰ ਸਾਂਝਾ ਉਪਦੇਸ਼ ਦੇਂਦੇ ਹਨ-

[ਪੰਨਾ ੧੧੬੫]

## ਘਰ ਕੀ ਨਾਰਿ ਤਿਆਗੈ ਅੰਧਾ॥ ਪਰ ਨਾਰੀ ਸਿਉ ਘਾਲੇ ਧੰਧਾ॥

ਅੰਧਾ= ਅਗਿਆਨੀ (ਪੁਰਸ਼ ਆਪਣੇ) ਘਰ ਦੀ (ਵਿਵਾਹਿਤਾ) ਇਸਤ੍ਰੀ ਛੱਡ ਦੇਂਦਾ ਹੈ ਤੇ ਪਰਾਈ ਇਸਤ੍ਰੀ ਨਾਲ ਵਿਭਚਾਰ ਕਰਮ ਕਰਨ ਰੂਪੀ ਧੰਦਾ ਪਾਉਂਦਾ ਹੈ।

ਗੁਰ ਉਪਦੇਸੁ ਸੁਨਿਓ ਨਹਿ ਕਾਨਨਿ ਪਰ ਦਾਰਾ ਲਪਟਾਇਓ॥

*(ਸਾਰੰਗ ਮ: ੯, ਪੰਨਾ ੧੨੩੨)*

ਖੋਟਾ ਆਦਮੀ ਅੰਤ ਨੂੰ ਇਓਂ ਦੁਖੀ ਹੋ ਕੇ ਮਰਦਾ ਹੈ-

## ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ॥ ਅੰਤ ਕੀ ਬਾਰ ਮੂਆ ਲਪਟਾਨਾ॥੧॥

ਜਿਸ ਤਰ੍ਹਾਂ ਸਿੰਮਲ ਬ੍ਰਿਛ ਦੇ ਲਾਲ ਲਾਲ ਫਲ ਦੇਖ ਕੇ ਸੂਆ= ਤੋਤਾ ਖੁਸ਼ ਹੁੰਦਾ ਹੈ ਪਰ ਅੰਤ ਦੀ ਵੇਰੀ ਉਸ ਨਾਲ ਹੀ ਲਟਕ ਕੇ ਮਰ ਜਾਂਦਾ ਹੈ (ਜਿਸ ਵੇਲੇ ਫਲ ਖਾਣ ਵਾਸਤੇ ਤੋਤਾ ਚੁੰਝ ਮਾਰਦਾ ਹੈ ਤਾਂ ਫਲ ਦਾ ਦੁੱਧ ਚਿਕਨਾ ਹੋਣ ਕਰ ਕੇ ਚੁੰਝ ਵਿਚ ਹੀ ਫਸ ਜਾਂਦੀ ਹੈ ਏਸੇ ਤਰ੍ਹਾਂ ਵਿੱਸ਼ਈ ਆਦਮੀ ਤੋਤੇ ਵਾਂਗ ਹੈ ਪਰਾਈ ਇਸਤ੍ਰੀ ਸਿੰਮਲ ਦੇ ਫਲ ਸਮਾਨ ਹੈ। ਪਹਿਲੇ ਤਾਂ ਇਸਤ੍ਰੀ ਨੂੰ ਵੇਖ ਕੇ ਖੁਸ਼ ਹੁੰਦਾ ਹੈ ਪਰ ਅੰਤ ਨੂੰ ਉਸ ਵਿਚ ਫਸਿਆ ਹੋਇਆ ਦੁਖੀ ਹੋ ਕੇ ਮਰਦਾ ਹੈ॥ ੧॥

*ਅਥਵਾ:*- ਜਿਸ ਵੇਲੇ ਤੋਤਾ ਸਿੰਮਲ ਦੇ ਫਲ ਖਾਣ ਵਾਸਤੇ ਚੁੰਝ ਮਾਰਦਾ ਹੈ ਤਾਂ ਚੁੰਝ ਉਸ ਦੀ ਵਿੰਗੀ ਹੋਣ ਕਰਕੇ ਸਿੰਮਲ ਦੇ ਕਰੜੇ ਫਲ ਵਿਚ ਹੀ ਫਸ ਜਾਂਦੀ ਹੈ ਅਤੇ ਉਲਟਾ ਲਟਕਿਆ ਹੀ ਮਰ ਜਾਂਦਾ ਹੈ ਏਸੇ ਤਰ੍ਹਾਂ ਹੀ ਜੀਵ ਰੂਪ ਤੋਤਾ ਪਦਾਰਥਾਂ ਨੂੰ ਸੁਖਦਾਇਕ ਜਾਣ ਕੇ ਬਿਰਤੀ ਰੂਪ ਚੁੰਝ ਮਾਰਦਾ ਹੈ, ਪਰ ਉਹਨਾਂ ਪਦਾਰਥਾਂ ਦੇ ਵਿਚ ਫਸਿਆ ਹੋਇਆ ਮਰ ਜਾਂਦਾ ਹੈ।

## ਪਾਪੀ ਕਾ ਘਰੁ ਅਗਨੇ ਮਾਹਿ॥
## ਜਲਤ ਰਹੈ ਮਿਟਵੈ ਕਬ ਨਾਹਿ॥੧॥ ਰਹਾਉ॥

ਪਾਪੀ ਪੁਰਸ਼ ਦਾ ਸਰੀਰ-ਘਰ ਕਾਮ ਕਰੋਧ ਆਦਿ ਅਗਨੀ ਦੇ ਵਿਚ ਹੀ ਜਲਤ ਰਹੈ= ਸੜਦਾ ਰਹਿੰਦਾ ਹੈ।

ਕਾਮਿ ਕ੍ਰੋਧਿ ਲੋਭਿ ਮਨੁ ਲੀਨਾ॥ ਤੜਫਿ ਮੂਆ ਜਿਉ ਜਲ ਬਿਨੁ ਮੀਨਾ॥ ੩॥

*(ਭੈਰਉ ਮਹਲਾ ੫, ਪੰਨਾ ੧੧੪੩)*

*ਵਾ:*- ਪਾਪੀ ਦਾ ਸਰੀਰ ਰੂਪੀ ਘਰ ਨਰਕ, *ਵਾ:*- ਮਾਂ ਦੇ ਉਦਰ ਵਿਚ ਜਠਰ-ਅਗਨੀ ਕਰ ਕੇ ਜਲਤ ਰਹੈ= ਸੜਦਾ ਰਹਿੰਦਾ ਹੈ, ਉਹ ਸੜਨਤਾ ਕਦੇ ਮਿਟਵੈ ਨਾਹਿ= ਹਟਦੀ ਨਹੀਂ॥ ੧॥ ਰਹਾਉ॥

## ਹਰਿ ਕੀ ਭਗਤਿ ਨ ਦੇਖੈ ਜਾਇ ॥ ਮਾਰਗੁ ਛੋਡਿ ਅਮਾਰਗਿ ਪਾਇ ॥

ਹਰੀ ਦੀ ਭਗਤੀ ਕਰਨ ਵਾਲਿਆਂ ਦਾ ਦਰਸ਼ਨ ਜਾ ਕੇ ਵੇਖਦਾ ਨਹੀਂ। ਸਤਿਸੰਗ, ਵਾ:- ਭਗਤੀ ਰੂਪੀ ਸ੍ਰੇਸ਼ਟ ਰਸਤੇ ਨੂੰ ਛੱਡ ਕੇ ਕੁਸੰਗ ਰੂਪੀ ਅਮਾਰਗਿ= ਖੋਟੇ ਰਸਤੇ ਵਿਚ ਪੈਂਦਾ ਹੈ।

## ਮੂਲਹੁ ਭੂਲਾ ਆਵੈ ਜਾਇ ॥ ਅੰਮ੍ਰਿਤੁ ਡਾਰਿ ਲਾਦਿ ਬਿਖੁ ਖਾਇ ॥ ੨ ॥

ਮੂਲਹੁ= ਮੁੱਢ (ਰੂਪ ਪਰਮਾਤਮਾ) ਤੋਂ ਭੁੱਲਿਆ ਹੋਇਆ ਆਉਂਦਾ ਜਾਂਦਾ ਭਾਵ ਜੰਮਦਾ ਮਰਦਾ ਹੈ। ਅੰਮ੍ਰਿਤੁ= ਨਾਮ ਨੂੰ ਸੁੱਟ ਕੇ ਭਾਵ ਛੱਡ ਕੇ ਅੰਤਹਕਰਨ ਵਿਚ ਵਾਸ਼ਨਾਂ ਨੂੰ ਲੱਦ ਕੇ ਅਰਥਾਤ ਭਰ ਕੇ ਵਿਸ਼ਿਆਂ ਰੂਪ ਵਿਹੁ ਨੂੰ ਖਾਂਦਾ ਹੈ॥ ੨ ॥

ਅੰਮ੍ਰਿਤੁ ਕਉਰਾ ਬਿਖਿਆ ਮੀਠੀ॥ ਸਾਕਤ ਕੀ ਬਿਧਿ ਨੈਨਹੁ ਡੀਠੀ॥
ਕੂੜਿ ਕਪਟਿ ਅਹੰਕਾਰਿ ਰੀਝਾਨਾ॥ ਨਾਮੁ ਸੁਨਤ ਜਨੁ ਬਿਛੂਅ ਡਸਾਨਾ॥ ੨॥

*(ਰਾਮਕਲੀ ਮਹਲਾ ੫, ਪੰਨਾ ੮੯੨)*

## ਜਿਉ ਬੇਸ੍ਵਾ ਕੇ ਪਰੈ ਅਖਾਰਾ ॥ ਕਾਪਰੁ ਪਹਿਰਿ ਕਰਹਿ ਸੀਗਾਰਾ ॥

***ਪਹਿਲਾ ਅਰਥ-*** ਜਿਸ ਤਰ੍ਹਾਂ ਵੇਸ਼ਵਾ ਦੇ ਪਾਸ ਅਖਾਰਾ= ਤਮਾਸ਼ਾ ਪਰੈ= ਪੈਂਦਾ, ਭਾਵ ਲਗਦਾ ਹੈ ਤੇ ਸੁੰਦਰ ਕਪੜਿਆਂ ਨੂੰ ਪਾ ਕੇ ਸ਼ਿੰਗਾਰ ਕਰਦੀ ਹੈ।

## ਪੂਰੇ ਤਾਲ ਨਿਹਾਲੇ ਸਾਸ ॥ ਵਾ ਕੇ ਗਲੇ ਜਮ ਕਾ ਹੈ ਫਾਸ ॥ ੩ ॥

ਤਾਲਾਂ ਨੂੰ ਪੂਰਦੀ ਤੇ ਸਵਾਸਾਂ ਨੂੰ ਵੇਖਦੀ ਹੈ ਤਾਂ ਕਿ ਬੇਤਾਲ ਨਾ ਹੋ ਜਾਵੇ। ਅੰਤ ਨੂੰ ਉਸ ਵੇਸ਼ਵਾ ਦੇ ਗਲ ਵਿਚ ਅਤੇ ਵੇਖਣ ਵਾਲਿਆਂ ਦੇ ਗਲ ਵਿਚ ਵੀ ਜਮਾਂ ਦਾ ਫਾਹ ਪੈਂਦਾ ਹੈ।*

ਚਿਤਵਤ ਪਾਪ ਨ ਆਲਕੁ ਆਵੈ॥ ਬੇਸੁਆ ਭਜਤ ਕਿਛੁ ਨਹ ਸਰਮਾਵੈ॥
ਸਾਰੋ ਦਿਨਸੁ ਮਜੂਰੀ ਕਰੈ॥ ਹਰਿ ਸਿਮਰਨ ਕੀ ਵੇਲਾ ਬਜਰ ਸਿਰਿ ਪਰੈ॥ ੧॥

*(ਭੈਰਉ ਮਹਲਾ ੫, ਪੰਨਾ ੧੧੪੩)*

---

**ਪਰੀ ਪੂਰਨ ਪਾਪ ਕਾਰਨ ਤੇ ਭਗਵੰਤ ਕਥਾ ਨ ਰੁਚੇ ਜਿਨ ਕੋ।*
*ਤਿਨ ਏਕ ਕੁਨਾਰਿ ਬੁਲਾਇ ਲਈ ਜੁ ਨਚਾਵਤ ਹੈ ਦਿਨ ਕੋ ਰਿਨ ਕੋ।*
*ਮ੍ਰਿਦੰਗ ਕਹੈ, 'ਧ੍ਰਿਗ ਹੈ, ਧ੍ਰਿਗ ਹੈ'; ਮਨਜੀਰ ਕਹੈ, 'ਕਿਨ ਕੋ ਕਿਨ ਕੋ?।'*
*ਤਬ ਹਾਥ ਉਠਾਇ ਕੁਨਾਰਿ ਕਹੈ, ਇਨ ਕੋ ਇਨ ਕੋ ਇਨ ਕੋ ਇਨ ਕੋ।*

*ਇਹ ਵੇਦ ਸ਼ਾਸਤ੍ਰ ਦਾ ਨਿਯਮ ਹੈ ਕਿ ਜੋ ਪੁਰਸ਼ ਅਜਾਮਲ ਪੰਡਿਤ ਵਾਂਗ ਚਾਹੇ ਵਿਦਵਾਨ ਭੀ ਹੈ ਤੇ ਚਾਹੇ ਅਨਪੜ੍ਹ ਹੈ। ਉਹ ਵੇਸ਼ਵਾ ਗਾਮੀ ਪੁਰਸ਼ ਜ਼ਰੂਰ ਨਰਕਾਂ ਵਿਚ ਪੈਂਦਾ ਹੈ:*

*ਕੋਈ ਏਕ ਪੰਡਿਤ ਹੋ, ਵਿਦਿਆ ਗੁਣ ਮੰਡਤ ਹੋ,*
*ਡਸਜੋ ਕਾਲੀ ਨਾਗ, ਗਯੋ ਗਨਿਕਾ ਨਿਵਾਸ ਮੇਂ।*
*ਕੀਨੋ ਮੈਥੁਨ ਨਿਰਵੇਸ, ਹੋਇਓ ਵਿਸ਼ਿਯੋਂ ਮੇਂ ਪ੍ਰਵੇਸ਼,*
*ਰਾਤ ਬੀਤੀ ਸਾਰੀ ਸੁਖ, ਕਾਮ ਕੇ ਹੁਲਾਸ ਮੇਂ।*
*ਕਲੋਲ ਕਰ ਭਯੋ ਭੋਰ, ਮੁਸ਼ਕਾਏ ਮੁਖ ਮੋਰ,*
*ਬੋਲੀ—'ਹੇ ਪ੍ਰਾਨ ਪਿਆਰੇ ! ਮਿਲੋਗੇ ਅਬ ਕਾ ਸਮੇਂ?'*
*ਉੱਤਰ—ਜੇਕਰ ਵੇਦ ਔ ਪੁਰਾਨ ਸਿਮ੍ਰਿਤੀ ਸਭ ਸਾਚੇ ਹੋਏ,*
*ਮੇਰੀ ਤੇਰੀ ਭੇਟ ਹੋਵੇ ਕੁੰਭੀ ਪਾਕ ਵਾਸ ਮੇਂ।*
*ਅਰਥਾਤ ਮੇਰਾ ਤੇਰਾ ਮਿਲਾਪ ਕੁੰਭੀ ਨਰਕਾਂ ਵਿਚ ਹੋਵੇਗਾ।*

**ਦੂਜਾ ਅਰਥ-** ਏਸੇ ਤਰ੍ਹਾਂ ਜੋ ਪਖੰਡੀ ਸਾਧੂ ਆਪਣੇ ਸਿੱਖੀ ਸੇਵਕੀ ਰੂਪ ਬਹੁਤ ਅਖਾੜੇ ਰਚਦੇ ਹਨ। ਭੇਖ ਰੂਪੀ ਕਪੜੇ ਪਾਉਂਦੇ ਹਨ ਤੇ ਜਪ ਤਪ ਰੂਪੀ, ਵਾ:- ਜੜਾਵਾਂ ਰੂਪੀ ਸ਼ਿੰਗਾਰ ਕਰਦੇ ਹਨ। ਪੂਰੇ ਤਾਲ= ਮਹਾਂ ਵਾਕਾਂ ਰੂਪੀ ਤਾਲਾਂ ਨੂੰ ਪੂਰਦੇ ਹਨ ਨਿਹਾਲੇ ਸਾਸ= ਸਮਾਧੀ ਲਾ ਕੇ ਵਿਖਾਉਂਦੇ ਹਨ। ਉਹਨਾਂ ਪਖੰਡੀ ਗੁਰੂ ਚੇਲਿਆਂ ਦੇ ਗਲ ਵਿਚ ਭੀ ਜਮਾਂ ਦਾ ਫਾਹ ਪੈਂਦਾ ਹੈ।

ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ॥ ਚੂਹਾ ਖਡ ਨ ਮਾਵਈ ਤਿਕਲਿ ਬੰਨ੍ਹੈ ਛਜ॥

(ਵਾਰ ਮਲਾਰ, ਪੰਨਾ ੧੨੮੬

## ਜਾ ਕੇ ਮਸਤਕਿ ਲਿਖਿਓ ਕਰਮਾ॥ ਸੋ ਭਜਿ ਪਰਿ ਹੈ ਗੁਰ ਕੀ ਸਰਨਾ॥

ਜਿਸ ਦੇ ਮੱਥੇ 'ਤੇ ਸ੍ਰੇਸ਼ਟ ਕਰਮਾਂ ਦਾ ਲੇਖ ਲਿਖਿਆ ਹੋਇਆ ਹੈ, ਉਹ ਦੌੜ ਕੇ ਗੁਰਾਂ ਦੀ ਸ਼ਰਨ ਪੈਂਦਾ ਹੈ।

## ਕਹਤ ਨਾਮਦੇਉ ਇਹੁ ਬੀਚਾਰੁ॥
## ਇਨ ਬਿਧਿ ਸੰਤਹੁ ਉਤਰਹੁ ਪਾਰਿ॥੪॥੨॥੮॥

ਨਾਮਦੇਵ ਜੀ ਕਹਿੰਦੇ ਹਨ— ਇਹ ਵਿਚਾਰ ਧਾਰ ਕੇ, ਹੇ ਸੰਤੋ ! ਇਸ ਰੀਤੀ ਨਾਲ ਸੰਸਾਰ-ਸਮੁੰਦਰ ਤੋਂ ਪਾਰ ਉਤਾਰਨਾ ਕਰੋ॥ ੪॥ ੨॥ ੮॥

**ਉਥਾਨਕਾ**- ਕਿਸੇ ਪ੍ਰੇਮੀ ਨੇ ਪੁਛਿਆ ਕਿ ਪ੍ਰਹਿਲਾਦ ਭਗਤ ਦੀ ਰਖਿਆ ਭਗਵਾਨ ਨੇ ਕਿਵੇਂ ਕੀਤੀ ਹੈ? ਤਾਂ ਨਾਮਦੇਵ ਜੀ ਨੇ ਕਿਹਾ- 'ਜਿਸ ਵੇਲੇ ਪ੍ਰਹਿਲਾਦ ਭਗਤ ਨੂੰ ਰਾਜਨੀਤਕ ਵਿਦਿਆ ਪੜ੍ਹਾਉਣ ਵਾਸਤੇ ਪਿਤਾ ਜੀ ਨੇ ਸਕੂਲ ਬਿਠਾਇਆ। ਤਾਂ ਸੰਡਾ ਮਰਕਾ ਆਪਣੀ ਰਾਜਨੀਤਕ ਵਿਦਿਆ ਪੜ੍ਹਾਉਣ ਲੱਗ ਪਏ ਪਰ ਪ੍ਰਹਿਲਾਦ ਜੀ ਨਾ ਪੜ੍ਹੇ, ਕੈਂਸੀਆਂ ਲੈ ਕੇ ਰਾਮ ਨਾਮ ਜਪਣ ਲੱਗ ਪਏ।' ਉਸ ਵੇਲੇ-

## ਸੰਡਾ ਮਰਕਾ ਜਾਇ ਪੁਕਾਰੇ॥ ਪੜੈ ਨਹੀ ਹਮ ਹੀ ਪਚਿ ਹਾਰੇ॥

(ਸ਼ੁੱਕਰ ਦੇ ਪੁੱਤਰ) ਸੰਡਾ ਮਰਕਾ ਦੋਨੋਂ ਭਰਾ ਰਾਜੇ ਹਰਨਾਖਸ਼ ਪਾਸ ਜਾ ਕੇ ਪੁਕਾਰੇ ਹਜ਼ੂਰ ! ਆਪ ਦਾ ਟਿੱਕਾ ਸਾਹਿਬ ਸਾਡਾ ਦੱਸਿਆ ਕੁਝ ਵੀ ਪੜ੍ਹਦਾ ਨਹੀਂ, ਅਸੀਂ ਬਥੇਰਾ ਕਹਿ ਕਹਿ ਕੇ ਖਪ ਕੇ ਹਾਰ ਗਏ ਹਾਂ।

ਸੰਡਾ ਮਰਕਾ ਸਭਿ ਜਾਇ ਪੁਕਾਰੇ॥
ਪ੍ਰਹਿਲਾਦੁ ਆਪਿ ਵਿਗੜਿਆ ਸਭਿ ਚਾਟੜੇ ਵਿਗਾੜੇ॥

(ਭੈਰਉ ਮਹਲਾ ੩, ਪੰਨਾ ੧੧੩੩)

## ਰਾਮੁ ਕਹੈ, ਕਰ ਤਾਲ ਬਜਾਵੈ; ਚਟੀਆ ਸਭੈ ਬਿਗਾਰੇ॥੧॥

(ਮੂੰਹੋਂ) ਰਾਮ ਨਾਮ ਕਹਿੰਦਾ ਹੈ ਤੇ ਕਰ= ਹੱਥਾਂ ਨਾਲ ਛੈਣੇ ਵਜਾਉਂਦਾ ਹੈ ਅਤੇ ਸਕੂਲ ਦੇ ਸਾਰੇ ਚਟੀਆ= ਚਾਟੜੇ ਅਰਥਾਤ ਮੁੰਡੇ ਇਸ ਨੇ ਵਿਗਾੜ ਦਿੱਤੇ ਹਨ।

## ਰਾਮ ਨਾਮਾ ਜਪਿਬੋ ਕਰੈ॥
## ਹਿਰਦੈ ਹਰਿ ਜੀ ਕੋ ਸਿਮਰਨੁ ਧਰੈ॥੧॥ ਰਹਾਉ॥

ਆਪ ਜੀ ਦਾ ਸ਼ਹਿਜ਼ਾਦਾ ਰਾਮ ਨਾਮ ਜਪਣਾ ਕਰਦਾ ਹੈ ਤੇ ਹਿਰਦੇ ਵਿਚ ਭੀ ਹਰੀ ਦਾ ਸਿਮਰਨ ਧਾਰਦਾ ਹੈ॥ ੧॥ ਰਹਾਉ॥*

*ਸਾਰੇ ਮੁੰਡੇ ਇਸ ਦੇ ਆਖੇ ਲੱਗ ਕੇ ਰਾਮ ਦਾ ਨਾਮ ਜਪਣਾ ਕਰਦੇ ਹਨ, ਸਾਡੇ ਆਖੇ ਕੋਈ ਭੀ ਨਹੀਂ ਲਗਦਾ।

ਇਤਨੀ ਗੱਲ ਆਖ ਕੇ ਸੰਡਾ ਮਰਕਾ ਤਾਂ ਚਲੇ ਗਏ ਪਿਛੋਂ ਰਾਜੇ ਨੇ ਆਪਣੀ ਪਟਰਾਣੀ ਨੂੰ ਬੁਲਾ ਕੇ ਕਿਹਾ ਕਿ ਤੂੰ ਆਪਣੇ ਪੁੱਤਰ ਨੂੰ ਸਮਝਾ ਲੈ, ਨਹੀਂ ਤਾਂ ਮੈਂ ਇਸ ਨੂੰ ਮਾਰ ਦਿਆਂਗਾ।

**ਬਸੁਧਾ ਬਸਿ ਕੀਨੀ ਸਭ ਰਾਜੇ ਬਿਨਤੀ ਕਰੈ ਪਟਰਾਨੀ॥**

(ਉਸ ਵੇਲੇ ਰਾਜੇ ਹਰਨਾਖਸ਼ ਦੀ) ਪਟਰਾਣੀ ਹੱਥ ਜੋੜ ਕੇ (ਪ੍ਰਹਿਲਾਦ ਅੱਗੇ) ਬੇਨਤੀ ਕਰਦੀ ਹੈ, ਕਿ ਦੇਖ ਪੁੱਤਰ ! ਤੇਰੇ ਪਿਤਾ ਰਾਜੇ ਨੇ ਸਾਰੀ ਪ੍ਰਿਥਵੀ ਵਸੀਕਾਰ ਕੀਤੀ ਹੋਈ ਹੈ (ਚੱਕ੍ਰਵਰਤੀ ਬਾਦਸ਼ਾਹ ਕਹਾਉਂਦਾ ਹੈ, ਜਿਸ ਨੂੰ ਚਾਹੇ ਮਾਰ ਦੇਵੇ ਜਿਸ ਨੂੰ ਚਾਹੇ ਰੱਖ ਲਵੇ। ਇਸ ਕਰ ਕੇ ਤੈਨੂੰ ਪਿਤਾ ਦੀ ਆਗਿਆ ਵਿਚ ਰਹਿਣਾ ਚਾਹੀਦਾ ਹੈ)।

**ਪੂਤੁ ਪ੍ਰਹਿਲਾਦੁ ਕਹਿਆ ਨਹੀ ਮਾਨੈ ਤਿਨਿ ਤਉ ਅਉਰੈ ਠਾਨੀ॥ ੨ ॥**

(ਪਰ) ਪੁੱਤਰ ਪ੍ਰਹਿਲਾਦ ਮਾਂ ਦਾ ਕਿਹਾ ਨਹੀਂ ਮੰਨਦਾ, ਕਿਉਂਕਿ ਉਸ ਪ੍ਰਹਿਲਾਦ ਨੇ ਤਾਂ ਆਪਣੇ ਦਿਲ ਵਿਚ ਹੋਰ ਹੀ ਗੱਲ ਠਹਿਰਾਈ ਹੋਈ ਹੈ (ਕਿ ਮੇਰਾ ਰਾਖਾ ਭਗਵਾਨ ਹੈ, ਮੇਰਾ ਕੋਈ ਵਾਲ ਵਿੰਗਾ ਨਹੀਂ ਕਰ ਸਕਦਾ) ॥ ੨ ॥

***ਦੂਜਾ ਅਰਥ–*** ਅੱਗੋਂ ਮਾਂ ਕਹਿੰਦੀ ਹੈ– 'ਹੇ ਪੁੱਤਰ ਪ੍ਰਹਿਲਾਦ ! ਤੂੰ ਸਾਡਾ ਬਚਨ ਨਹੀਂ ਮੰਨਦਾ ਪਰ ਯਾਦ ਰੱਖ! ਉਸ (ਤੇਰੇ ਪਿਤਾ) ਨੇ ਤਾਂ ਹੋਰ ਹੀ ਗੱਲ ਠਹਿਰਾਈ ਹੋਈ ਹੈ, ਭਾਵ ਤੇਰੇ ਮਾਰਨ ਦੀ।

ਮਾਤਾ ਉਪਦੇਸੈ ਪ੍ਰਹਿਲਾਦ ਪਿਆਰੇ॥ ਪੁਤ੍ਰ ਰਾਮ ਨਾਮੁ ਛੋਡਹੁ ਜੀਉ ਲੇਹੁ ਉਬਾਰੇ॥
ਪ੍ਰਹਿਲਾਦੁ ਕਹੈ ਸੁਨਹੁ ਮੇਰੀ ਮਾਇ॥ ਰਾਮ ਨਾਮੁ ਨ ਛੋਡਾ ਗੁਰਿ ਦੀਆ ਬੁਝਾਇ॥ ੨ ॥

*(ਭੈਰਉ ਮ: ੩, ਪੰਨਾ ੧੧੩੩)*

**ਦੁਸਟ ਸਭਾ ਮਿਲਿ ਮੰਤਰ ਉਪਾਇਆ ਕਰਸਹ ਅਉਧ ਘਨੇਰੀ॥**

ਦੁਸਟ ਸਭਾ= ਭੈੜੀ ਸਭਾ ਦੇ ਵਜ਼ੀਰਾਂ ਨਾਲ ਮਿਲ ਕੇ ਰਾਜੇ ਨੇ ਇਹ ਮੰਤਰ= ਮਸ਼ਵਰਾ (ਮਤਾ) ਉਪਾਇਆ= ਕੀਤਾ ਹੈ ਕਿ ਜੇ ਪ੍ਰਹਿਲਾਦ ਰਾਮ ਨਾਮ ਜਪਣਾ ਛੱਡ ਦੇਵੇ ਤਾਂ ਚੰਗਾ ਹੈ, ਨਹੀਂ ਤਾਂ ਮੈਂ ਇਸ ਦੀ ਘਨੇਰੀ= ਵੱਡੀ ਉਮਰ ਕਰਾਂਗਾ, ਭਾਵ ਮਾਰ ਦਿਆਂਗਾ।

ਲੇਕਿਨ ਪ੍ਰਹਿਲਾਦ ਨੇ ਇਕ ਨਾ ਮੰਨੀ, ਉਸ ਵੇਲੇ ਹਰਨਾਖਸ਼ ਨੇ ਹੁਕਮ ਦੇ ਕੇ ਪਹਾੜ ਤੋਂ ਥੱਲੇ ਗਿਰਾਇਆ, ਜਲ ਵਿਚ ਡੁਬਾਇਆ, ਅੱਗ ਵਿਚ ਬਿਠਾਇਆ ਕਿ ਸੜ ਜਾਵੇ। ਪਰ–

**ਗਿਰਿ ਤਰ ਜਲ ਜੁਆਲਾ ਭੈ ਰਾਖਿਓ ਰਾਜਾ ਰਾਮਿ ਮਾਇਆ ਫੇਰੀ॥ ੩ ॥**

ਰਾਜਾ ਰਾਮ= ਪਰਮਾਤਮਾ ਨੇ ਆਪਣੀ ਮਾਇਆ ਫੇਰ ਕੇ ਗਿਰਿ= ਪਹਾੜ ਤੋਂ ਤਰ= ਥੱਲੇ ਡਿੱਗਣ ਵੇਲੇ, ਜਲ= ਪਾਣੀ ਵਿਚ ਡੁੱਬਣ, ਵੇਲੇ, ਜੁਆਲਾ= ਅੱਗ ਵਿਚ ਸੜਨ* ਦੇ ਭੈ ਤੋਂ ਰੱਖ ਲੈਣਾ ਕੀਤਾ॥ ੩ ॥

ਗੁਰ ਕਾ ਬਚਨੁ ਬਸੈ ਜੀਅ ਨਾਲੇ॥
ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ, ਭਾਹਿ ਨ ਸਾਕੈ ਜਾਲੇ॥ ੧॥ ਰਹਾਉ॥

*(ਧਨਾਸਰੀ ਮਹਲਾ ੫, ਪੰਨਾ ੬੭੯)*

---

**ਹੋਲਿਕਾ ਨਾਮ ਕਰ ਕੇ ਹਰਨਾਖਸ਼ ਦੀ ਇਕ ਭੈਣ ਸੀ। ਸੂਰਜ ਦੀ ਉਪਾਸ਼ਨਾ ਕਰ ਕੇ ਇਸ ਨੂੰ ਇਕ ਚਾਦਰ ਮਿਲੀ ਹੋਈ ਸੀ, ਜਿਸ ਨੂੰ ਆਪਣੇ ਉੱਪਰ ਲਪੇਟ ਕੇ ਅੱਗ ਵਿਚ ਬੈਠ ਜਾਵੇ ਤਾਂ ਇਹ ਸੜਦੀ ਨਹੀਂ ਸੀ। ਆਪਣੇ ਭਰਾ ਨੂੰ ਦੱਸ ਕੇ ਹੋਲਿਕਾ ਆਪਣੇ ਉੱਤੇ ਚਾਦਰ ਲਪੇਟ ਕੇ ਪ੍ਰਹਿਲਾਦ ਨੂੰ ਗੋਦ ਵਿਚ ਲੈ ਕੇ ਜਿਸ ਵੇਲੇ ਅੱਗ ਵਿਚ ਪ੍ਰਵੇਸ਼ ਕਰਨ ਲੱਗੀ ਤਾਂ ਐਸੀ ਹਵਾ ਚਲੀ ਜੋ ਹੋਲਿਕਾਂ ਉੱਪਰੋਂ ਚਾਦਰ ਉਤਰ ਕੇ ਪ੍ਰਹਿਲਾਦ ਉਪਰ ਆ ਗਈ । ਪ੍ਰਹਿਲਾਦ ਰਾਮ ਰਾਮ ਜਪਦਾ ਜਿਉਂ ਕਾ ਤਿਉਂ ਬਾਹਰ ਆ ਗਿਆ ਹੋਲਿਕਾਂ ਆਪ ਸੜ ਗਈ। ਇਸ ਤਰੀਕੇ ਨਾਲ ਰਾਜਾ ਰਾਮ ਨੇ ਆਪਣੀ ਮਾਇਆ ਫੇਰੀ।*

## ਕਾਢਿ ਖੜਗੁ ਕਾਲੁ ਭੈ ਕੋਪਿਓ ਮੋਹਿ ਬਤਾਉ ਜੁ ਤੁਹਿ ਰਾਖੈ॥

(ਉਸ ਵੇਲੇ) ਹਰਨਾਖਸ਼ ਮਿਆਨ ਵਿਚੋਂ ਖੰਡਾ ਕੱਢ ਕੇ ਭੈ ਦੇਣ ਲਈ ਕਾਲ ਵਾਂਗ ਕ੍ਰੋਧ ਸਹਿਤ ਹੋ ਕੇ ਕਹਿਣ ਲਗਾ- ਮੈਨੂੰ ਦੱਸ, ਜੋ ਤੇਰੀ ਰਖਿਆ ਕਰਨ ਵਾਲਾ ਕੌਣ ਹੈ?

ਹਾਥਿ ਖੜਗੁ ਕਰਿ, ਧਾਇਆ ਅਤਿ ਅਹੰਕਾਰਿ॥
ਹਰਿ ਤੇਰਾ ਕਹਾ ਤੁਝੁ ਲਏ ਉਬਾਰਿ॥

(ਭੈਰਉ ਮ: ੩, ਪੰਨਾ ੧੧੩੩)

ਉਸ ਵੇਲੇ ਪ੍ਰਹਿਲਾਦ ਨੇ-

## ਪੀਤ ਪੀਤਾਂਬਰ ਤ੍ਰਿਭਵਣ ਧਣੀ; ਥੰਭ ਮਾਹਿ ਹਰਿ, ਭਾਖੈ॥ ੪ ॥

ਪੀਲੇ ਬਸਤ੍ਰਾਂ ਦੇ ਪਹਿਰਣ ਵਿਚ ਜਿਸ ਦੀ ਪ੍ਰੀਤੀ ਹੈ ਤੇ ਤਿੰਨਾਂ ਲੋਕਾਂ ਦਾ ਧਣੀ= ਮਾਲਕ ਹੈ, ਉਹ ਹਰੀ ਥੰਮੇ ਵਿਚ ਵੀ ਹੈ ਇਉਂ ਕਿਹਾ॥ ੪॥

ਇਹ ਗੱਲ ਸੁਣ ਕੇ ਗੁੱਸੇ ਵਿਚ ਆ ਕੇ ਹਰਨਾਖਸ਼ ਨੇ ਖੰਡੇ ਦੀ ਮੁੱਠ ਜ਼ੋਰ ਨਾਲ ਥੰਮ੍ਹ ਨੂੰ ਮਾਰ ਕੇ ਕਿਹਾ— 'ਇਸ ਵਿਚ ਭਗਵਾਨ ਕਿਥੇ ਹੈ?' ਉਸ ਵੇਲੇ ਐਨੀ ਗ਼ਰਜ਼ਵੀਂ ਅਵਾਜ਼ ਹੋਈ ਜਿਸ ਨੂੰ ਸੁਣ ਕੇ ਵੱਡੇ-ਵੱਡੇ ਤਪੀਸ਼ਰਾਂ ਦੀਆਂ ਸਮਾਧੀਆਂ ਖੁਲ੍ਹ ਗਈਆਂ ਤੇ ਗਰਭ ਵਾਲੀਆਂ ਔਰਤਾਂ ਦੇ ਗਰਭ ਛਣ ਗਏ । ਤਾਂ ਫਿਰ ਭਗਵਾਨ ਜੀ ਨੇ ਨਰਸਿੰਘ ਅਵਤਾਰ ਵਿਚ ਪ੍ਰਗਟ ਹੋ ਕੇ ਉਸ ਨੂੰ ਨਹੁੰਆਂ ਨਾਲ ਚੀਰ ਦਿੱਤਾ। ਉਹ ਗੱਲ ਨਾਮਦੇਵ ਜੀ ਕਹਿੰਦੇ ਹਨ-

## ਹਰਨਾਖਸੁ ਜਿਨਿ ਨਖਹ ਬਿਦਾਰਿਓ ਸੁਰਿ ਨਰ ਕੀਏ ਸਨਾਥਾ॥

ਜਿਸ ਭਗਵਾਨ ਨੇ ਨਰਸਿੰਘ ਅਵਤਾਰ ਧਾਰ ਕੇ ਜ਼ਾਲਮ ਹਰਨਾਖਸ਼ ਨੂੰ ਨਹੁੰਆਂ ਨਾਲ ਨਾਸ਼ ਕੀਤਾ ਅਤੇ ਦੇਵਤਿਆਂ ਤੇ ਮਨੁੱਖਾਂ ਨੂੰ ਸਨਾਥਾ= ਵਡਿਆਇਆ, ਵਾ:- ਸੁਤੰਤਰ ਕੀਤਾ ਹੈਂ।

ਖਿਨ ਮਹਿ ਭੈਆਨ ਰੂਪੁ ਨਿਕਸਿਆ ਥੰਮ੍ ਉਪਾੜਿ॥
ਹਰਣਾਖਸੁ ਨਖੀ ਬਿਦਾਰਿਆ ਪ੍ਰਹਲਾਦੁ ਲੀਆ ਉਬਾਰਿ॥ ੪॥

(ਭੈਰਉ ਮਹਲਾ ੩, ਪੰਨਾ ੧੧੩੩)

## ਕਹਿ ਨਾਮਦੇਉ ਹਮ ਨਰਹਰਿ ਧਿਆਵਹ
## ਰਾਮੁ ਅਭੈ ਪਦ ਦਾਤਾ॥ ੫ ॥ ੩ ॥ ੯ ॥

ਨਾਮਦੇਵ ਜੀ ਕਹਿੰਦੇ ਹਨ— ਅਸੀਂ ਤਾਂ ਉਸ ਨਰਹਰਿ= ਪਰਮਾਤਮਾ ਨੂੰ ਧਿਆਉਂਦੇ ਹਾਂ, ਉਹ ਰਾਮ ਹੀ ਅਭੈ ਪਦਵੀ ਦੇ ਦੇਣ ਵਾਲਾ ਹੈ॥ ੫॥ ੩॥ ੯॥

**ਉਥਾਨਕਾ**- ਪ੍ਰੇਮੀਆਂ ਨੇ ਨਾਮਦੇਵ ਜੀ ਪਾਸੋਂ ਪੁਛਿਆ ਕਿ ਅਸਾਂ ਨੇ ਸੁਣਿਆਂ ਹੈ ਆਪ ਜੀ ਨੂੰ ਸਲੇਮ ਬਾਦਸ਼ਾਹ ਨੇ ਬੰਨ੍ਹ ਲਿਆ ਸੀ, ਉਹ ਕੀ ਕਾਰਨ ਸੀ? ਅਤੇ ਆਪ ਜੀ ਨੂੰ ਕਿਸ ਤਰ੍ਹਾਂ ਛਡਿਆ? ਇਹ ਗੱਲ ਸੁਣ ਕੇ ਨਾਮਦੇਵ ਜੀ ਨੇ ਆਪਣਾ ਹੱਡ ਬੀਤਿਆ ਸਾਰਾ ਹਾਲ ਇਸ ਸ਼ਬਦ ਦੁਆਰਾ ਸੁਣਾਇਆ:

"ਇਕ ਦਿਨ ਮੈਂ ਸੈਰ ਕਰਨ ਜ਼ਾ ਰਿਹਾ ਸੀ, ਰਾਹ ਵਿਚ 'ਜਦੂ' ਨਾਮੇ ਬ੍ਰਾਹਮਣ ਦਾ ਨੜੋਆ ਆ ਰਿਹਾ ਮਿਲਿਆ, ਨਾਲ ਹੀ ਉਸ ਦੀ ਘਰਵਾਲੀ ਸਤੀ ਹੋਣ ਵਾਸਤੇ ਚਲੀ ਆਉਂਦੀ ਸੀ। ਉਸ ਨੇ ਵੇਖ ਕੇ ਨਮਸਕਾਰ

ਕੀਤੀ ਤਾਂ ਮੇਰੇ ਮੂੰਹੋਂ ਨਿਕਲ ਗਿਆ,'ਜਾਹ ਸੁਹਾਗਵੰਤੀ ਹੋ!' ਉਸ ਨੇ ਕਿਹਾ—''ਸੁਆਮੀ ਜੀ ! ਮੇਰਾ ਪਤੀ ਤਾਂ ਮਰ ਗਿਆ ਹੈ, ਮੈਂ ਹੁਣ ਸਤੀ ਹੋਣ ਵਾਸਤੇ ਨਾਲ ਜਾ ਰਹੀ ਹਾਂ ਤੇ ਆਪ ਕਹਿੰਦੇ ਹੋ ਸੁਹਾਗਵੰਤੀ ਹੋ ਇਹ ਬਚਨ ਆਪ ਵਰਗੇ ਮਹਾਤਮਾ ਦੇ ਮੂੰਹੋਂ ਨਿਕਲਿਆ ਹੋਇਆ ਝੂਠਾ ਨਹੀਂ ਹੋਣਾ ਚਾਹੀਦਾ, ਚੰਦ ਸੂਰਜ ਭਾਵੇਂ ਉਲਟੇ ਹੋ ਜਾਣ ਪਰ ਸੰਤਾਂ ਦਾ ਬਚਨ ਅਟੱਲ ਹੁੰਦਾ ਹੈ।'*

ਉਸ ਵੇਲੇ ਮੈਂ ਜਲ ਦੀ ਗੜਵੀ ਲੈ ਕੇ ਰਾਮ ਰਾਮ ਉਚਾਰਨ ਕਰ ਕੇ ਜਲ ਦਾ ਛਿੱਟਾ ਮਾਰਿਆ ਤਾਂ ਉਹ ('ਜਦੂ' ਨਾਮੇ) ਬ੍ਰਾਹਮਣ ਉੱਠ ਕੇ ਬੈਠ ਗਿਆ। ਇਸ ਅਸਚਰਜ ਕੌਤਕ ਨੂੰ ਵੇਖ ਕੇ ਮੇਰਾ ਬੜਾ ਪ੍ਰਤਾਪ ਹੋ ਗਿਆ ਅਤੇ ਉਹ ਇਸਤ੍ਰੀ ਭਰਤਾ ਦੋਨੋਂ ਜੀਵ ਭਗਤੀ ਕਰਨ ਵਿਚ ਮਸਤ ਹੋ ਗਏ। ਚਲਦੀ-ਚਲਦੀ ਇਹ ਖ਼ਬਰ ਬਾਦਸ਼ਾਹ ਪਾਸ ਪਹੁੰਚ ਗਈ। ਬਾਦਸ਼ਾਹ ਪਾਸ ਇਕ ਗਊ ਬੜੀ ਪਿਆਰੀ ਸੀ, ਅਚਾਨਕ ਉਹ ਗਊ ਮਰ ਗਈ। ਉਸ ਦੇ ਜ਼ਿੰਦਾ ਕਰਨ ਵਾਸਤੇ ਮੈਨੂੰ ਬੁਲਵਾ ਭੇਜਿਆ। ਜਿਸ ਵੇਲੇ ਮੈਂ ਕਚਹਿਰੀ ਵਿੱਚ ਪਹੁੰਚਿਆ ਤਾਂ ਬਾਦਸ਼ਾਹ ਨੇ ਕਿਹਾ—'ਇਸ ਮੇਰੀ ਗਾਂ ਨੂੰ ਜਿਊਂਦੀ ਕਰ ਦੇ!'

ਉਸ ਵੇਲੇ ਮੈਂ ਕਿਹਾ-

ਮੇਰਾ ਕੀਆ ਕਛੂ ਨ ਹੋਇ॥ ਕਰਿ ਹੈ ਰਾਮੁ ਹੋਇ ਹੈ ਸੋਇ॥ *(ਪੰਨਾ ੧੧੬੫)*

ਮੇਰਾ ਕੀਤਾ ਕੁਝ ਨਹੀਂ ਹੁੰਦਾ ਜੋ ਰਾਮ ਕਰਦਾ ਹੈ ਓਹੀ ਗੱਲ ਹੁੰਦੀ ਹੈ। ਇਸ ਗੱਲ ਸੁਣ ਕੇ ਬਾਦਸ਼ਾਹ ਨੇ ਕਿਹਾ—''ਜਦੂ ਬ੍ਰਾਹਮਣ ਦੇ ਜਿਵਾਉਣ ਵੇਲੇ ਤੇਰੇ ਵਿਚ ਤਾਕਤ ਸੀ ਤੇ ਹੁਣ ਆਖਦਾ ਹੈਂ ਜੋ ਰਾਮ ਕਰਦਾ ਹੈ ਓਹੋ ਗੱਲ ਹੁੰਦੀ ਹੈ।'' ਬਾਦਸ਼ਾਹ ਕ੍ਰੋਧ ਵਿਚ ਆ ਕੇ ਕਹਿੰਦਾ ਹੈ-

**ਸੁਲਤਾਨੁ ਪੂਛੈ ਸੁਨੁ ਬੇ ਨਾਮਾ॥ ਦੇਖਉ ਰਾਮ ਤੁਮ੍ਹਾਰੇ ਕਾਮਾ॥੧॥**

ਬਾਦਸ਼ਾਹ ਪੁਛਦਾ ਹੈ- ਹੇ ਨਾਮਦੇਵ ! ਸੁਣਨਾ ਕਰ, ਜਿਸ ਦਾ ਤੂੰ ਭਗਤ ਕਹਾਉਂਦਾ ਹੈਂ, ਉਸ ਤੇਰੇ ਰਾਮ ਦੇ ਕੰਮ ਨੂੰ ਮੈਂ ਦੇਖਣਾ ਚਾਹੁੰਦਾ ਹਾਂ। ਏਨੀ ਗੱਲ ਕਹਿ ਕੇ—

**ਨਾਮਾ ਸੁਲਤਾਨੇ ਬਾਧਿਲਾ॥ ਦੇਖਉ ਤੇਰਾ ਹਰਿ ਬੀਠੁਲਾ॥੧॥ ਰਹਾਉ॥**

ਮੈਂ ਨਾਮਦੇਵ ਨੂੰ ਬਾਦਸ਼ਾਹ ਨੇ ਬੰਨ੍ਹ ਲਿਆ ਤੇ ਇਸ ਤਰ੍ਹਾਂ ਕਿਹਾ ਕਿ ਮੈਂ ਦੇਖਾਂਗਾ ਤੇਰਾ ਪਿਆਰਾ ਪਰਮਾਤਮਾ ਤੈਨੂੰ ਕਿਵੇਂ ਛੁਡਾਵੇਗਾ?॥੧॥

---

**ਗੁਰਬਾਣੀ ਦਾ ਫੁਰਮਾਨ ਹੈ:-*

*ਨਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ॥*
*ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ॥ ੧॥*
*ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ॥*
*ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ॥ ੨॥*

*(ਸਾਰਗ ਮਹਲਾ ੫, ੧੨੦੪)*

*ਹਰਿਦਯਾਲ ਕਵੀ ਜੀ ਲਿਖਦੇ ਹਨ-*

*ਜਬ ਭਾਨੁ ਉਦੈ ਦਿਸ ਪਸਚਮ ਹੈ, ਪੁਨ ਮੇਰੁ ਚਲੈ ਅਤਿਸੈ ਜਬ ਹੀ।*
*ਗਿਰ ਸ੍ਰਿੰਗ ਸਿਲਾ ਜਬ ਹੈ ਪਦਮਾ, ਅਗਨੀ ਅਤਿ ਸੀਤਲ ਹੈ ਕਬ ਹੀ।*
*ਸਭ ਕੋ ਅਤਿ ਸਾਜਨ ਸੰਤ ਜਨਾ, ਵਹ ਝੂਠ ਗਿਰਾ ਨ ਕਹੈਂ ਕਬ ਹੀ॥ ੭॥*

*(ਸਾਰੁਕਤਾਵਲੀ, ਧਿਆਇ ੭)*

## ਬਿਸਮਿਲਿ ਗਊ ਦੇਹੁ ਜੀਵਾਇ॥ ਨਾ ਤਰੁ ਗਰਦਨਿ ਮਾਰਉ ਠਾਂਇ॥ ੨॥

ਮੇਰੀ ਬਿਸਮਿਲਿ= ਮੋਈ ਹੋਈ ਗਊ ਨੂੰ ਜੀਵਾਇ= ਜਿਊਂਦੀ ਕਰ ਦੇ, ਨਹੀਂ ਤਾਂ ਮੈਂ ਤੈਨੂੰ ਗਰਦਨ ਤੋਂ ਫੜ ਕੇ ਏਥੇ ਹੀ ਮਾਰ ਦਿਆਂਗਾ॥ ੨॥ ਉੱਤਰ-

## ਬਾਦਿਸਾਹ ਐਸੀ ਕਿਉ ਹੋਇ॥ ਬਿਸਮਿਲਿ ਕੀਆ ਨ ਜੀਵੈ ਕੋਇ॥ ੩॥

ਹੇ ਬਾਦਸ਼ਾਹ ! ਇਸ ਤਰ੍ਹਾਂ ਦੀ ਗੱਲ ਮੇਰੇ ਪਾਸੋਂ ਭਲਾ ਕਿਵੇਂ ਹੋ ਸਕਦੀ ਹੈ? ਕਿਉਂਕਿ ਜਿਸ ਨੂੰ ਪਰਮਾਤਮਾ ਨੇ ਬਿਸਮਿਲਿ ਕੀਆ= ਮਾਰਨਾ ਕੀਤਾ ਹੈ, ਉਸ ਨੂੰ ਕੋਈ ਜਿਊਂਦਾ ਨਹੀਂ (ਕਰ ਸਕਦਾ) ॥ ੩॥

## ਮੇਰਾ ਕੀਆ ਕਛੂ ਨ ਹੋਇ॥ ਕਰਿਹੈ ਰਾਮੁ ਹੋਇ ਹੈ ਸੋਇ॥ ੪॥

ਮੇਰਾ ਕੀਤਾ ਕੁਝ ਨਹੀਂ ਹੁੰਦਾ, ਜੋ ਪਰਮਾਤਮਾ ਕਰਦਾ ਹੈ, ਓਹੋ ਗੱਲ ਹੁੰਦੀ ਹੈ॥ ੪॥

ੳ) ਬਿਨੁ ਭਗਵੰਤ ਨਾਹੀ ਅਨੁ ਕੋਇ॥ ਮਾਰੈ ਰਾਖੈ ਏਕੋ ਸੋਇ॥ *(ਪੰਨਾ ੧੯੨)*
ਅ) ਮਾਰੈ ਰਾਖੈ ਏਕੋ ਆਪਿ॥ ਮਾਨੁਖ ਕੈ ਕਿਛੁ ਨਾਹੀ ਹਾਥਿ॥ *(ਪੰਨਾ ੨੮੧)*
ੲ) ਕਹੁ ਮਾਨੁਖ ਤੇ ਕਿਆ ਹੋਇ ਆਵੈ॥ ਜੋ ਤਿਸੁ ਭਾਵੈ ਸੋਈ ਕਰਾਵੈ॥ *(ਪੰਨਾ ੨੭੭)*
ਸ) ਸੋਈ ਕਰਾਇ ਜੋ ਤੁਧੁ ਭਾਵੈ॥ ਮੋਹਿ ਸਿਆਣਪ ਕਛੂ ਨ ਆਵੈ॥
ਹਮ ਬਾਰਿਕ ਤਉ ਸਰਣਾਈ॥ ਪ੍ਰਭਿ ਆਪੇ ਪੈਜ ਰਖਾਈ॥ ੧॥ *(ਪੰਨਾ ੬੨੬)*
ਹ) ਸੋਈ ਕਰੇ ਜਿ ਹਰਿ ਜੀਉ ਭਾਵੈ॥ *(ਪੰਨਾ ੧੧੭੩)*

## ਬਾਦਿਸਾਹੁ ਚੜਿਓ ਅਹੰਕਾਰਿ॥ ਗਜ ਹਸਤੀ ਦੀਨੋ ਚਮਕਾਰਿ॥ ੫॥

(ਇਤਨੀ ਗੱਲ ਸੁਣਦਿਆਂ ਹੀ) ਬਾਦਸ਼ਾਹ ਨੂੰ ਹੰਕਾਰ ਚੜ੍ਹ ਗਿਆ ਤੇ ਗਜ ਹਸਤੀ= ਖੂਨੀ ਹਾਥੀ ਚਮਕਾ ਦਿੱਤਾ। *ਵਾ:-* ਗੱਜ ਕਰ ਕੇ, *ਅਥਵਾ:-* ਗੱਜ-ਵੱਜ ਕੇ ਅਰਥਾਤ ਪ੍ਰਗਟ ਹੀ ਸਾਰਿਆਂ ਦੇ ਵੇਖਦਿਆਂ-ਵੇਖਦਿਆਂ ਸ਼ਰਾਬ ਪਿਲਾ ਕੇ ਹਾਥੀ ਨੂੰ ਮਛਰਾਅ ਦਿੱਤਾ॥ ੫॥

## ਰੁਦਨੁ ਕਰੈ ਨਾਮੇ ਕੀ ਮਾਇ॥ ਛੋਡਿ ਰਾਮੁ, ਕੀ ਨ ਭਜਹਿ ਖੁਦਾਇ॥ ੬॥

ਨਾਮਦੇਵ ਜੀ ਕਹਿੰਦੇ ਹਨ- ਮੇਰੀ ਅਜਿਹੀ ਹਾਲਤ ਵੇਖ ਕੇ ਮੈਂ ਨਾਮਦੇਵ ਦੀ ਮਾਂ ਰੁਦਨੁ= ਰੋਣ ਲੱਗ ਪਈ ਤੇ ਮੈਨੂੰ ਸਮਝਾਉਣ ਲੱਗੀ— ਹੇ ਪੁੱਤਰ ! ਰਾਮ ਨਾਮ ਨੂੰ ਛੱਡ ਕੇ ਤੂੰ ਖੁਦਾ-ਖੁਦਾ ਨੂੰ ਕਿਉਂ ਨਹੀਂ ਭਜਦਾ? ਭਾਵ ਖੁਦਾ-ਖੁਦਾ ਕਹਿ ਕੇ ਮੁਸਲਮਾਨ ਹੋ ਜਾ ॥ ੬॥

ਕਿਉਂਕਿ ਬਾਦਸ਼ਾਹ ਨੇ ਤਿੰਨ ਗੱਲਾਂ ਕਹੀਆਂ ਹਨ-

੧- ਮੇਰੀ ਗਊ ਜਿਉਂਦੀ ਕਰ ਦੇ। ੨- ਮੁਸਲਮਾਨ ਹੋ। ੩- ਜਾਂ ਫਿਰ ਮੌਤ ਕਬੂਲ ਕਰ।

ਨਾਮਦੇਵ ਜੀ ਆਪਣੀ ਮਾਂ ਨੂੰ ਆਖਦੇ ਹਨ-

## ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ॥
## ਪਿੰਡੁ ਪੜੈ ਤਉ ਹਰਿ ਗੁਨ ਗਾਇ॥ ੭॥

ਨਾ ਮੈਂ ਤੇਰਾ ਪੂੰਗੜਾ= ਪੁੱਤਰ ਹਾਂ, ਧਰਮ ਤੋਂ ਬੇਮੁਖ ਕਰਨ ਕਰ ਕੇ, ਨਾ ਤੂੰ ਮੇਰੀ ਮਾਂ ਹੈਂ। ਜੇਕਰ ਪਿੰਡੁ= ਮੇਰਾ ਸਰੀਰ ਨਾਸ ਵੀ ਹੋ ਜਾਏਗਾ ਤਾਂ ਵੀ ਮੈਂ ਆਪਣੇ ਧਰਮ ਵਿਚ ਰਹਿ ਕੇ ਹਰੀ ਦੇ ਗੁਣ ਹੀ ਗਾਵਾਂਗਾ॥ ੭॥

**ਕਰੈ ਗਜਿੰਦੁ ਸੁੰਡ ਕੀ ਚੋਟ॥ ਨਾਮਾ ਉਬਰੈ ਹਰਿ ਕੀ ਓਟ॥੮॥**

ਹਾਥੀ ਸੁੰਡ ਨਾਲ ਸੱਟਾਂ ਮਾਰਦਾ ਹੈ, ਪਰ ਮੈਂ ਨਾਮਦੇਵ ਹਰੀ ਦੀ ਓਟ ਕਰ ਕੇ ਬਚ ਗਿਆ ਹਾਂ॥ ੮॥

ਉਸ ਵੇਲੇ ਬਾਦਸ਼ਾਹ ਕਹਿਣ ਲੱਗਾ-

**ਕਾਜੀ ਮੁਲਾਂ ਕਰਹਿ ਸਲਾਮੁ॥ ਇਨਿ ਹਿੰਦੂ ਮੇਰਾ ਮਲਿਆ ਮਾਨੁ॥੯॥**

ਕਾਜ਼ੀ, ਮੁੱਲਾਂ (ਹਰ ਵੇਲੇ ਆ ਕੇ ਮੈਨੂੰ) ਸਲਾਮਾਂ ਕਰਦੇ ਹਨ ਪਰ ਇਸ ਹਿੰਦੜੇ ਨੇ ਮੇਰਾ ਮਾਨ ਮਲ ਸੁਟਿਆ ਹੈ, ਭਾਵ ਮੇਰੀ ਇੱਜ਼ਤ ਗਵਾ ਦਿੱਤੀ ਹੈ॥ ੯॥

ਇਤਨੀ ਗੱਲ ਸੁਣ ਕੇ ਸ਼ਰਧਾਲੂ ਲੋਕਾਂ ਨੇ ਕਿਹਾ-

**ਬਾਦਿਸਾਹ ਬੇਨਤੀ ਸੁਨੇਹੁ॥ ਨਾਮੇ ਸਰ ਭਰਿ ਸੋਨਾ ਲੇਹੁ॥੧੦॥**

ਬਾਦਸ਼ਾਹ ਸਲਾਮਤ ! ਸਾਡੀ ਬੇਨਤੀ ਸੁਣਨਾ ਕਰੋ। ਨਾਮਦੇਵ ਦੇ ਬਰਾਬਰ (ਤੱਕੜ) ਭਰ ਕੇ ਸੋਨਾ ਲੈ ਲਵੋ ਤੇ ਇਸ ਨੂੰ ਛੱਡ ਦਿਓ॥ ੧੦॥

ਇਹ ਗੱਲ ਸੁਣ ਕੇ ਬਾਦਸ਼ਾਹ ਨੇ ਕਿਹਾ—

**[ਪੰਨਾ ੧੧੬੬]**

**ਮਾਲੁ ਲੈਉ ਤਉ ਦੋਜਕਿ ਪਰਉ॥**
**ਦੀਨੁ ਛੋਡਿ ਦੁਨੀਆ ਕਉ ਭਰਉ॥੧੧॥**

ਮਾਲ ਲਵਾਂ ਤਾਂ ਨਰਕਾਂ ਵਿਚ ਪਵਾਂਗਾ*। ਆਪਣੇ ਦੀਨੁ= ਧਰਮ ਨੂੰ ਛੱਡ ਕੇ ਜੇ ਮੈਂ ਦੁਨੀਆ= ਮਾਇਆ ਨੂੰ ਆਪਣੇ ਖਜ਼ਾਨੇ ਵਿਚ ਭਰਾਂ, ਮੈਨੂੰ ਕੀ ਲੋੜ ਹੈ॥ ੧੧॥

**ਪਾਵਹੁ ਬੇੜੀ ਹਾਥਹੁ ਤਾਲ॥ ਨਾਮਾ ਗਾਵੈ ਗੁਨ ਗੋਪਾਲ॥੧੨॥**

(ਬਾਦਸ਼ਾਹ ਦੇ ਹੁਕਮ ਨਾਲ) ਪੈਰਾਂ ਵਿਚ ਲੋਹੇ ਦੀਆਂ ਬੇੜੀਆਂ ਪਈਆਂ ਹੋਈਆਂ ਹਨ, ਪਰ ਹੱਥਾਂ ਵਿਚ ਕੈਂਸੀਆਂ ਲੈ ਕੇ ਨਾਮਦੇਵ ਗੋਪਾਲ ਦੇ ਗੁਣਾਂ ਨੂੰ ਗਾਉਂਦਾ ਹੈ॥ ੧੨॥

ਬਾਦਸ਼ਾਹ ਨੇ ਮੁੜ ਕਿਹਾ- ਮੇਰਾ ਬਚਨ ਮੰਨ ਕੇ ਤੂੰ ਮੁਸਲਮਾਨ ਬਣ ਜਾ!

ਇਹ ਗੱਲ ਸੁਣ ਕੇ ਨਾਮਦੇਵ ਨੇ ਕਿਹਾ-

**ਗੰਗ ਜਮੁਨ ਜਉ ਉਲਟੀ ਬਹੈ॥ ਤਉ ਨਾਮਾ ਹਰਿ ਕਰਤਾ ਰਹੈ॥੧੩॥**

ਗੰਗਾ ਜਮਨਾ (ਆਦਿ ਨਦੀਆਂ ਉਲਟ ਚਲਦੀਆਂ ਤਾਂ ਨਹੀਂ ਪਰ) ਜੇ ਉਲਟ ਚੱਲ ਪੈਣ ਤਾਂ ਬੇਸ਼ੱਕ ਚੱਲ ਜਾਣ ਪਰ ਤਾਂ ਭੀ ਨਾਮਦੇਵ ਤੁਹਾਡੇ ਦੀਨ ਨੂੰ ਕਬੂਲੇਗਾ ਨਹੀਂ, ਨਾਮਦੇਵ ਤਾਂ ਹਰਿ ਹਰਿ ਹੀ ਕਰਦਾ ਰਹੇਗਾ॥ ੧੩॥

ਉਸ ਵੇਲੇ ਬਾਦਸ਼ਾਹ ਨੇ ਇਕ ਪਹਿਰ ਤੱਕ ਗਾਂ ਜਿਉਂਦੀ ਕਰਨ ਦਾ ਹੁਕਮ ਕੀਤਾ ਤੇ ਨਾਲ ਹੀ ਇਹ

---

**ਇਹ ਲਿਖਿਆ ਹੈ ਜੇ ਕੋਈ ਮੁਸਲਮਾਨ ਕਿਸੇ ਹਿੰਦੂ ਨੂੰ ਫੜ ਕੇ ਆਪਣੇ ਮਜ਼ਬ ਵਿਚ ਲਿਆਉਂਦਾ ਹੋਇਆ ਧਨ ਲੈ ਕੇ ਫਿਰ ਉਸ ਨੂੰ ਛੱਡ ਦੇਵੇ ਤਾਂ ਉਹ ਮੁਸਲਮਾਨ ਦੋਜਕਾਂ ਵਿਚ ਜਾਂਦਾ ਹੈ।*

ਕਹਿ ਦਿੱਤਾ ਕਿ ਜੇਕਰ ਗਾਂ ਜਿਊਂਦੀ ਨਾ ਹੋਈ ਤਾਂ ਮਰਨ ਵਾਸਤੇ ਤਿਆਰ ਰਹੀ! ਉਹ ਗੱਲ ਦੱਸਦੇ ਹਨ-

**ਸਾਤ ਘੜੀ ਜਬ ਬੀਤੀ ਸੁਣੀ ॥ ਅਜਹੁ ਨ ਆਇਓ ਤ੍ਰਿਭਵਣ ਧਣੀ ॥੧੪॥**

ਜਿਸ ਵੇਲੇ ਸੱਤ ਘੜੀਆਂ ਸੁਣੀਆਂ ਤਾਂ ਮੇਰੇ ਮਨ ਵਿਚ ਬੜੀ ਚਿੰਤਾ ਹੋਈ ਕਿ ਮੇਰੀ ਰੱਖਿਆ ਵਾਸਤੇ ਤਿੰਨਾਂ ਭਵਣਾਂ ਦਾ ਮਾਲਕ ਅਜੇ ਤੱਕ ਵੀ ਨਹੀਂ ਆਇਆ। ਇਹ ਸੋਚਾਂ ਕਰ ਹੀ ਰਿਹਾ ਸਾਂ ਜੋ ਇਤਨੇ ਨੂੰ-

**ਪਾਖੰਤਣ ਬਾਜ ਬਜਾਇਲਾ ॥ ਗਰੁੜ ਚੜ੍ਹੇ ਗੋਬਿੰਦ ਆਇਲਾ ॥੧੫॥**

ਪਾਖੰਤਣ= ਪਹਿਰ ਦਾ ਵਾਜਾ ਭਾਵ ਘੰਟਾ ਵੱਜ ਪਿਆ, ਵਾ:- ਗਰੁੜ ਦੇ ਪਾਖੰਤਣ= ਖੰਭਾਂ ਦਾ ਵਾਜਾ ਵਜਾਉਂਦੇ ਹੋਏ ਗਰੁੜ ਉੱਤੇ ਚੜ੍ਹ ਕੇ ਗੋਬਿੰਦ= ਪਰਮਾਤਮਾ ਆਇਲਾ= ਆ ਗਿਆ ॥ ੧੫ ॥

**ਅਪਨੇ ਭਗਤ ਪਰਿ ਕੀ ਪ੍ਰਤਿਪਾਲ ॥ ਗਰੁੜ ਚੜ੍ਹੇ ਆਏ ਗੋਪਾਲ ॥੧੬॥**

ਮੈਂ ਜੋ ਉਸ ਦਾ ਆਪਣਾ ਭਗਤ ਸੀ ਮੇਰੇ ਉੱਤੇ ਬੜੀ ਕਿਰਪਾ ਕਰ ਕੇ ਮੇਰੀ ਪ੍ਰਤਿਪਾਲ= ਰਖਿਆ ਕੀ= ਕੀਤੀ। (ਪਹਿਰ ਦਾ ਸਮਾਂ ਪੂਰਾ ਹੋਣ ਤੇ ਝਟਪਟ) ਗਰੁੜ ਤੇ ਚੜ੍ਹ ਕੇ ਗੋਪਾਲ ਆ ਗਏ ॥ ੧੬ ॥

ਭਗਵਾਨ ਜੀ ਨੇ ਆ ਕੇ ਮੈਨੂੰ ਇਉਂ ਕਿਹਾ-

**ਕਹਹਿ ਤ ਧਰਣਿ ਇਕੋਡੀ ਕਰਉ ॥**
**ਕਹਹਿ ਤ ਲੇ ਕਰਿ ਊਪਰਿ ਧਰਉ ॥੧੭॥**

ਹੇ ਨਾਮਦੇਵ ! ਜੇ ਤੂੰ ਕਹੇਂ ਤਾਂ ਇਸ ਦੇ ਸਾਰੇ ਦੇਸ਼ ਦੀ ਧਰਤੀ ਇਕੋਡੀ= ਇਕਵਾਸੀ ਭਾਵ ਟੇਡੀ ਕਰ ਦਿਆਂ? ਜੋ ਸਾਰੇ ਜੀਵ ਰਿੜ੍ਹ ਕੇ ਸਮੁੰਦਰ ਵਿਚ ਜਾ ਪੈਣ। ਜੇ ਤੂੰ ਕਹੇਂ ਤਾਂ ਹੱਥ ਵਿਚ ਸਾਰੀ ਧਰਤੀ ਲੈ ਕੇ ਇਸ ਦੇ ਸਿਰ ਉਤੇ ਰੱਖ ਦਿਆਂ?

**ਕਹਹਿ ਤ ਮੁਈ ਗਊ ਦੇਉ ਜੀਆਇ ॥ ਸਭੁ ਕੋਈ ਦੇਖੈ ਪਤੀਆਇ ॥੧੮॥**

ਜੇ ਤੂੰ ਕਹੇਂ ਤਾਂ ਮਰੀ ਹੋਈ ਗਾਂ ਨੂੰ ਜਿਉਂਦੀ ਕਰ ਦਿਆਂ? ਛੇਤੀ ਦੱਸ, ਤਿੰਨਾਂ ਗੱਲਾਂ 'ਚੋਂ ਕਿਹੜੀ ਗੱਲ ਕਰਾਂ?

ਨਾਮਦੇਵ ਦੇ ਕਿਹਾ— 'ਮੋਈ ਗਊ ਜਿਵਾ ਦਿਓ ਜਿਸ ਨੂੰ ਸਭ ਕੋਈ ਵੇਖਕੇ ਭਰੋਸਾ ਕਰੇਗਾ, ਨਾਲੇ ਹਿੰਦੂ ਧਰਮ ਵੀ ਰਹਿ ਆਵੇਗਾ ਅਤੇ ਜੀਵਾਂ ਦਾ ਨੁਕਸਾਨ ਵੀ ਨਹੀਂ ਹੋਵੇਗਾ ॥ ੧੮ ॥

ਇਹ ਗੱਲ ਸੁਣ ਕੇ ਭਗਵਾਨ ਨੇ ਆਪਣੀ ਕਿਰਪਾ ਨਾਲ ਗਊ ਜਿਵਾ ਦਿੱਤੀ। ਗਊ ਨੂੰ ਖਲੋਤਾ ਵੇਖ ਕੇ-

**ਨਾਮਾ ਪ੍ਰਣਵੈ ਸੇਲ ਮਸੇਲ ॥ ਗਊ ਦੁਹਾਈ ਬਛਰਾ ਮੇਲਿ ॥੧੯॥**

ਨਾਮਦੇਵ ਜੀ ਉਚਾਰਦੇ ਹਨ— ਸੇਲ ਮਸੇਲ= ਹੇ ਸਲੇਮ ਬਾਦਸ਼ਾਹ ! ਵਾ:- ਹੇ ਸੇਲ= ਸਲੇਮ ਬਾਦਸ਼ਾਹ ਤੇ ਮਸੇਲ= ਮਸਲੇ ਦੇ ਕਰਨ ਵਾਲੇ ਕਾਜ਼ੀਓ ! ਹੁਣ ਵੇਖ ਲਓ ਗਊ ਜੀਅ ਪਈ ਹੈ।

ਵਾ:- ਨਾਮਦੇਵ ਜੀ ਕਹਿੰਦੇ ਹਨ— ਉਸ ਵੇਲੇ ਗੁੱਜਰ ਨੂੰ ਸਦਾ ਕੇ ਸਲ= ਨਿਆਣੇ ਨੂੰ ਮਸੇਲ= ਮੇਲ ਕੇ ਭਾਵ (ਗਊ ਦੀਆਂ ਲੱਤਾਂ ਨੂੰ ਨਿਆਣਾ) ਪਾ ਕੇ ਤੇ ਵੱਛਾ ਮੇਲ ਕੇ ਭਾਵ ਛੱਡ ਕੇ ਗਊ ਦੁਹਾਈ= ਚੁਆਈ ॥ ੧੯ ॥

**ਦੂਧਹਿ ਦੁਹਿ ਜਬ ਮਟੁਕੀ ਭਰੀ॥ ਲੇ ਬਾਦਿਸਾਹ ਕੇ ਆਗੇ ਧਰੀ॥੨੦॥**

ਜਿਸ ਵੇਲੇ ਦੁੱਧ ਨੂੰ ਦੁਹਿ= ਚੋਇਆ ਤੇ ਡੋਲਣੀ (ਵਲਟੋਹੀ) ਭਰ ਗਈ ਤਾਂ ਗੁੱਜਰ ਪਾਸੋਂ ਲੈ ਕੇ ਬਾਦਸ਼ਾਹ ਦੇ ਅੱਗੇ ਰੱਖ ਦਿੱਤੀ॥ ੨੦॥

**ਬਾਦਿਸਾਹੁ ਮਹਲ ਮਹਿ ਜਾਇ॥**
**ਅਉਘਟ ਕੀ ਘਟ ਲਾਗੀ ਆਇ॥੨੧॥**

ਬਾਦਸ਼ਾਹ ਦੁੱਧ ਨੂੰ ਚੁਕਾ ਕੇ ਆਪਣੇ ਮਹਲ ਮਹਿ= ਮੰਦਰਾਂ ਵਿਚ ਜਾ ਕੇ (ਬੈਠ ਗਿਆ ਤੇ ਨਾਮਦੇਵ ਨੂੰ ਖੁਸ਼ੀਆਂ ਨਾ ਦਿੱਤੀਆਂ ਉਸ ਵੇਲੇ ਬਾਦਸ਼ਾਹ ਨੂੰ) ਬੜੀ ਅਉਘਟੁ= ਕਠਿਨ ਦੁੱਖ ਦੀ ਘੜੀ ਆ ਲੱਗੀ ਭਾਵ ਇਸ ਤਰ੍ਹਾਂ ਦਾ ਸੂਲ ਉਠਿਆ ਜੋ ਢਿਡ ਵਿਚ ਡਾਢੀ ਪੀੜ ਸ਼ੁਰੂ ਹੋ ਗਈ॥ ੨੧॥

**ਕਾਜੀ ਮੁਲਾਂ ਬਿਨਤੀ ਫੁਰਮਾਇ॥ ਬਖਸੀ ਹਿੰਦੂ ਮੈ ਤੇਰੀ ਗਾਇ॥੨੨॥**

ਉਸ ਵੇਲੇ ਕਾਜ਼ੀਆਂ ਮੁੱਲਾਂ ਨੂੰ ਸੱਦ ਕੇ ਕਹਿਣ ਲੱਗਾ ਮੈਂ ਭਗਤ ਨੂੰ ਦੁੱਖ ਦਿੱਤਾ ਹੈ ਤੁਸੀਂ ਬੇਨਤੀ ਕਰ ਕੇ ਉਸ ਨੂੰ ਮੇਰੇ ਪਾਸ ਲੈ ਆਓ। ਜਿਸ ਵੇਲੇ ਕਾਜ਼ੀ ਮੁੱਲਾਂ ਮੈਨੂੰ ਸਦ ਕੇ ਲੈ ਗਏ ਤਾਂ ਬਾਦਸ਼ਾਹ ਇਸ ਤਰ੍ਹਾਂ ਬੇਨਤੀ ਫੁਰਮਾਇ= ਕਰਦਾ ਹੈ ਕਿ ਹੇ ਹਿੰਦੂ ਬਖਸ਼ ਲਈਂ ! ਮੈਂ ਤੇਰੀ ਗਊ ਹਾਂ, ਜੇ ਮੈਨੂੰ ਬਖਸ਼ ਲਏਂਗਾ ਤਾਂ ਗਊ ਜਿੰਨਾ ਪੁੰਨ ਤੈਨੂੰ ਹੋਵੇਗਾ॥ ੨੨॥

**ਨਾਮਾ ਕਹੈ ਸੁਨਹੁ ਬਾਦਿਸਾਹ॥ਇਹੁ ਕਿਛੁ ਪਤੀਆ ਮੁਝੈ ਦਿਖਾਇ॥੨੩॥**

ਨਾਮਦੇਵ ਜੀ ਕਹਿੰਦੇ ਹਨ— ਹੇ ਬਾਦਸ਼ਾਹ ! ਸੁਣਨਾ ਕਰ। ਇਹ ਕੋਈ ਪਤੀਆ= ਕਰਾਮਾਤ ਮੈਂ ਵਿਖਾਈ ਹੈ? ਭਾਵ ਨਹੀਂ, ਇਹ ਤਾਂ ਪਰਮਾਤਮਾ ਨੇ ਵਿਖਾਈ ਹੈ॥ ੨੩॥

ਉਸ ਵੇਲੇ ਬਾਦਸ਼ਾਹ ਨੇ ਕਿਹਾ— 'ਮੈਨੂੰ ਆਪਣੀ ਸਿਖਿਆ ਦਿਓ!' ਉੱਤਰ-

**ਇਸ ਪਤੀਆ ਕਾ ਇਹੈ ਪਰਵਾਨੁ॥ਸਾਚਿ ਸੀਲਿ ਚਾਲਹੁ ਸੁਲਿਤਾਨ॥੨੪॥**

ਜੇਹੜਾ ਪਤੀਆਵਾ ਹੁਣ ਤੂੰ ਵੇਖਿਆ ਹੈ। ਇਸ ਦੇ ਬਦਲੇ ਤੂੰ ਇਹ ਗੱਲ ਪ੍ਰਵਾਨ ਕਰ । ਹੇ ਬਾਦਸ਼ਾਹ! ਸੱਚ ਬੋਲਣ ਤੇ ਸੀਲ ਸੁਭਾਅ ਵਿਚ ਚਲਣਾ ਕਰ। ਤੇ ਕਿਸੇ ਨੂੰ ਬਿਨਾਂ ਕਰਨ ਦੁੱਖ ਨਾ ਦੇ।

ਇਹ ਗੱਲ ਮੰਨੇਂਗਾ ਤਾਂ ਰਾਜ਼ੀ ਹੋ ਜਾਵੇਂਗਾ॥ ੨੪॥ ਪ੍ਰਤੱਗਿਆ ਪੂਰੀ ਹੋਣ ਕਰ ਕੇ-

**ਨਾਮਦੇਉ ਸਭ ਰਹਿਆ ਸਮਾਇ॥**
**ਮਿਲਿ ਹਿੰਦੂ ਸਭ ਨਾਮੇ ਪਹਿ ਜਾਹਿ॥੨੫॥**

ਨਾਮਦੇਵ ਦਾ ਜਸ ਸਾਰੇ ਫੈਲ ਗਿਆ ਅਤੇ ਸਾਰੇ ਹਿੰਦੂ ਮਿਲ ਕੇ ਨਾਮਦੇਵ ਜੀ ਦੇ ਪਾਸ ਜਾਂਦੇ ਹਨ॥ ੨੫॥ ਉਸ ਵੇਲੇ ਲੋਕ ਆਪਸ ਵਿਚ ਇਸ ਤਰ੍ਹਾਂ ਕਹਿੰਦੇ ਸਨ-

**ਜਉ ਅਬ ਕੀ ਬਾਰ ਨ ਜੀਵੈ ਗਾਇ॥ਤ ਨਾਮਦੇਵ ਕਾ ਪਤੀਆ ਜਾਇ॥੨੬॥**

ਜੇ ਹੁਣ ਦੀ ਵਾਰੀ ਗਊ ਨਾ ਜਿਉਂਦੀ ਤਾਂ ਨਾਮਦੇਵ ਜੀ ਦਾ ਜਿਹੜਾ ਸੰਸਾਰ ਵਿਚ ਪਤੀਆ= ਇਤਬਾਰ

(ਭਰੋਸਾ) ਬਣਿਆਂ ਹੋਇਆ ਸੀ ਇਹ ਚਲਿਆ ਜਾਣਾ ਸੀ।

**ਨਾਮੇ ਕੀ ਕੀਰਤਿ ਰਹੀ ਸੰਸਾਰਿ॥**
**ਭਗਤ ਜਨਾਂ ਲੇ ਉਧਰਿਆ ਪਾਰਿ॥੨੭॥**

ਹੁਣ ਨਾਮਦੇਵ ਜੀ ਦੀ ਕੀਰਤੀ ਸੰਸਾਰ ਵਿਚ ਫੈਲ ਰਹੀ ਹੈ। ਜੋ ਕਈ ਭਗਤ ਜਨਾਂ ਨੂੰ ਆਪਣੇ ਨਾਲ ਲੈ ਕੇ ਸੰਸਾਰ ਤੋਂ ਪਾਰ ਉਤਰਿਆ ਹੈ॥ ੨੭॥

**ਸਗਲ ਕਲੇਸ ਨਿੰਦਕ ਭਇਆ ਖੇਦੁ॥**
**ਨਾਮੇ ਨਾਰਾਇਨ ਨਾਹੀ ਭੇਦੁ॥੨੮॥੧॥੧੦॥**

ਜਿਸ ਵੇਲੇ ਸਾਰਿਆਂ ਕਲੇਸ਼ਾਂ ਦਾ ਖੇਦੁ= ਦੁੱਖ ਨਿੰਦਕ ਬਾਦਸ਼ਾਹ ਨੂੰ ਪ੍ਰਾਪਤ ਹੋਇਆ (ਉਸ ਵੇਲੇ ਬਾਦਸ਼ਾਹ ਆ ਕੇ ਪੈਰੀਂ ਪਿਆ ਤੇ ਨਾਮਦੇਵ ਨੂੰ ਸੋਨੇ ਦੀ ਸਿਹਜਾ ਦਰਸ਼ਨ ਭੇਟ ਦਿੱਤੀ) ਨਾਮਦੇਵ ਅਤੇ ਨਰਾਇਣ ਵਿਚ ਕੋਈ ਭਿੰਨ-ਭੇਦ ਨਹੀਂ ਹੈ॥ ੨੮॥ ੧॥ ੧੦॥

ੳ) ਹਰਿ ਹਰਿਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ॥
ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ॥ ੬੦॥

*(ਦਸਮ ਗ੍ਰੰਥ, ਪੰਨਾ ੫੯)*

ਅ) ਹਰਿ ਕਾ ਸੇਵਕੁ ਸੋ ਹਰਿ ਜੇਹਾ॥ ਭੇਦੁ ਨ ਜਾਣਹੁ ਮਾਣਸ ਦੇਹਾ॥

*(ਮਾਰੂ ਸੋਲਹੇ ਮਹਲਾ ੫, ਪੰਨਾ ੧੦੭੬)*

ੲ) ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥
ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥ ੬॥ ੩॥

*(ਕਬੀਰ ਜੀ, ਪੰਨਾ ੯੬੯)*

**ਉਥਾਨਕਾ**— ਕਿਸੇ ਪ੍ਰੇਮੀ ਨੇ ਆ ਕੇ ਬੇਨਤੀ ਕੀਤੀ— ''ਪਰਮਾਤਮਾ ਦੀ ਪ੍ਰਾਪਤੀ ਕਿਸ ਤਰ੍ਹਾਂ ਹੁੰਦੀ ਹੈ?'' ਉੱਤਰ- ''ਗੁਰਾਂ ਕਰ ਕੇ ਹੁੰਦੀ ਹੈ। ਇਸ ਲਈ ਇਸ ਅਸ਼ਟਪਦੀ ਵਿਚ ਸਾਰੀ ਗੁਰਾਂ ਦੀ ਉਪਮਾ ਕਹਿੰਦੇ ਹਨ-

**ਘਰੁ ੨॥ ਜਉ ਗੁਰਦੇਉ ਤ ਮਿਲੈ ਮੁਰਾਰਿ॥**
**ਜਉ ਗੁਰਦੇਉ ਤ ਉਤਰੈ ਪਾਰਿ॥**

ਜੇ ਗੁਰਦੇਵ ਜੀ ਕ੍ਰਿਪਾਲੂ ਹੋਣ ਤਾਂ ਮੁਰਾਰਿ= ਪਰਮਾਤਮਾ ਮਿਲਦਾ ਹੈ। ਜੇ ਗੁਰਦੇਵ ਜੀ ਕਿਰਪਾ ਕਰਨ ਤਾਂ ਜੀਵ ਸੰਸਾਰ-ਸਮੁੰਦਰ ਤੋਂ ਪਾਰ ਉਤਰਦਾ ਹੈ।

**ਜਉ ਗੁਰਦੇਉ ਤ ਬੈਕੁੰਠ ਤਰੈ॥ ਜਉ ਗੁਰਦੇਉ ਤ ਜੀਵਤ ਮਰੈ॥੧॥**

ਜੇ ਗੁਰਦੇਵਾਂ ਦੀ ਕਿਰਪਾ ਹੋਵੇ ਤਾਂ ਸੰਸਾਰ ਤੋਂ ਤਰ ਕੇ ਬੈਕੁੰਠ ਵਿਚ ਜਾਂਦਾ ਹੈ।

***ਦੂਜਾ ਅਰਥ:-*** ਬੈਕੁੰਠ ਵੀ ਥੱਲੇ ਰਹਿ ਜਾਂਦਾ ਹੈ। ਜੇ ਗੁਰਦੇਵਾਂ ਦੀ ਕਿਰਪਾ ਹੋਵੇ ਤਾਂ ਜੀਵਤ ਭਾਵ ਤੋਂ ਮਰਦਾ ਹੈ॥ ੧॥

ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ॥
ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ॥ ੧੨੦॥

(ਸਲੋਕ ਕਬੀਰ ਜੀ, ਪੰਨਾ ੧੩੭੦)

## ਸਤਿ ਸਤਿ ਸਤਿ ਸਤਿ, ਸਤਿ ਗੁਰਦੇਵ॥

ਸਤਿਗੁਰ ਦੇਵ ਜੀ ਚਾਰੇ ਜੁਗਾਂ ਵਿਚ ਸਤਿ ਸਰੂਪ ਹਨ। ਵਾ:- ਸਤਿ= ਨਿਸਚੇ ਕਰ ਕੇ ਸਤਿਗੁਰ ਦੇਵ ਜੀ ਪਿਛੇ ਵੀ ਸਤਿ ਸਨ, ਹੁਣ ਵੀ ਸਤਿ ਹਨ, ਅੱਗੇ ਵੀ ਸਤਿ ਹੋਣਗੇ। ਵਾ:- ਸਤਿ= ਪਰਮਾਤਮਾ ਦਾ ਸਰੂਪ ਜੋ ਸਤਿਗੁਰ ਦੇਵ ਜੀ ਹਨ, ਉਹਨਾਂ ਦੇ ਬਣਾਏ ਹੋਏ ਸਤਿਨਾਮੁ ਮੰਤ੍ਰ ਨੂੰ ਸਤਿ= ਨਿਸਚੇ ਸਹਿਤ ਜਿਹੜੇ ਜਪਦੇ ਹਨ, ਉਹ ਸਤਿ= ਪਰਮਾਤਮਾ ਦਾ ਸਰੂਪ ਹੁੰਦੇ ਹਨ।

## ਝੂਠੁ ਝੂਠੁ ਝੂਠੁ ਝੂਠੁ, ਆਨ ਸਭ ਸੇਵ॥ ੧॥ ਰਹਾਉ॥

ਗੁਰਾਂ ਤੋਂ ਵਗੈਰ ਹੋਰ ਸਭ ਦੇਵੀ ਦੇਵਤਿਆਂ ਦੀ ਸੇਵਾ ਕਰਨੀ ਚਾਰੇ ਜੁਗਾਂ ਵਿਚ ਝੂਠੀ ਹੈ।

ਵਾ:- ਝੂਠਿਆਂ ਪੁਰਸ਼ਾਂ ਦੀ ਝੂਠੇ ਪਦਾਰਥਾਂ ਵਾਸਤੇ ਝੂਠ ਬੋਲ ਕੇ ਜੋ ਸੇਵਾ ਕਰਨੀ ਹੈ, ਉਹ ਸਭ ਝੂਠੀ ਹੈ।

## ਜਉ ਗੁਰਦੇਉ ਤ ਨਾਮੁ ਦ੍ਰਿੜਾਵੈ॥ ਜਉ ਗੁਰਦੇਉ ਨ ਦਹ ਦਿਸ ਧਾਵੈ॥

ਜੇ ਗੁਰਦੇਵਾਂ ਦੀ ਕਿਰਪਾ ਹੋਵੇ ਤਾਂ ਹੀ ਉਹ ਪਰਮਾਤਮਾ ਦਾ ਨਾਮ ਦ੍ਰਿੜ੍ਹਾਉਂਦੇ ਹਨ। ਜੇ ਗੁਰਦੇਵਾਂ ਦੀ ਕਿਰਪਾ ਹੋਵੇ ਤਾਂ ਦਸੋਂ ਦਿਸ਼ਾਂ ਵੱਲ ਨ ਧਾਵੈ= ਨਹੀਂ ਦੌੜਦਾ।

## ਜਉ ਗੁਰਦੇਉ ਪੰਚ ਤੇ ਦੂਰਿ॥ ਜਉ ਗੁਰਦੇਉ ਨ ਮਰਿਬੋ ਝੂਰਿ॥ ੨॥

ਜੇ ਗੁਰਦੇਵਾਂ ਦੀ ਕਿਰਪਾ ਹੋਵੇ ਤਾਂ ਪੰਜ ਕਾਮ ਆਦਿਕਾਂ ਤੋਂ ਦੂਰ ਹੁੰਦਾ ਹੈ। ਜੇ ਗੁਰਦੇਵਾਂ ਦੀ ਕਿਰਪਾ ਹੋਵੇ ਤਾਂ ਜੀਵ ਝੂਰ-ਝੂਰ ਕੇ ਨਹੀਂ ਮਰਦਾ॥ ੨॥

## ਜਉ ਗੁਰਦੇਉ ਤ ਅੰਮ੍ਰਿਤ ਬਾਨੀ॥ ਜਉ ਗੁਰਦੇਉ ਤ ਅਕਥ ਕਹਾਨੀ॥

ਜੇ ਗੁਰਦੇਵਾਂ ਦੀ ਕਿਰਪਾ ਹੋਵੇ ਤਾਂ ਇਸ ਜੀਵ ਦੀ ਬਾਣੀ ਅੰਮ੍ਰਿਤ ਵਰਗੀ ਮਿੱਠੀ ਹੁੰਦੀ ਹੈ। ਜੇ ਗੁਰਦੇਵਾਂ ਦੀ ਕਿਰਪਾ ਹੋਵੇ ਤਾਂ ਅਕਥ= ਪਰਮਾਤਮਾ ਦੀ ਕਹਾਨੀ= ਕਹਿਣ ਦੀ ਸ਼ਕਤੀ ਪ੍ਰਾਪਤ ਹੁੰਦੀ ਹੈ।

## ਜਉ ਗੁਰਦੇਉ ਤ ਅੰਮ੍ਰਿਤ ਦੇਹ॥ ਜਉ ਗੁਰਦੇਉ ਨਾਮੁ ਜਪਿ ਲੇਹਿ॥ ੩॥

ਜੇ ਗੁਰਦੇਵਾਂ ਦੀ ਕਿਰਪਾ ਹੋਵੇ ਤਾਂ ਨਾਮ-ਅੰਮ੍ਰਿਤ ਦੇਂਦੇ ਹਨ। ਵਾ:- ਇਸ ਜੀਵ ਨੂੰ ਦੇਹ ਵਲੋਂ ਅ-ਮਿਰਤੂ ਕਰ ਦੇਂਦੇ ਹਨ। ਜੇ ਗੁਰਦੇਵਾਂ ਦੀ ਕਿਰਪਾ ਹੋਵੇ ਤਾਂ ਆਪਣੇ ਨਿਯਮ ਅਨੁਸਾਰ ਰੋਜ਼ ਹੀ ਨਾਮ ਜਪ ਲੈਂਦਾ ਹੈ, ਨਹੀਂ ਤਾਂ ਕਈ ਵਿਘਨ ਪੈ ਜਾਂਦੇ ਹਨ॥ ੩॥

## ਜਉ ਗੁਰਦੇਉ ਭਵਨ ਤ੍ਰੈ ਸੂਝੈ॥ ਜਉ ਗੁਰਦੇਉ ਊਚ ਪਦ ਬੂਝੈ॥

ਜੇ ਗੁਰਦੇਵਾਂ ਦੀ ਕਿਰਪਾ ਹੋਵੇ ਤਾਂ ਤਿੰਨਾਂ ਭਵਣਾਂ ਦੀ ਅੰਤਰਯਾਮਤਾ ਸੁਝ ਆਉਂਦੀ ਹੈ।

ਵਾ:- ਤਿੰਨੇ ਭਵਣ ਮਿਥਿਆ ਰੂਪ, ਵਾ:- ਬ੍ਰਹਮ ਰੂਪ ਸੁਝ ਆਉਂਦੇ ਹਨ। ਜੇ ਗੁਰਦੇਵਾਂ ਦੀ ਕਿਰਪਾ ਹੋਵੇ ਤਾਂ ਊਚ ਪਦ= ਆਤਮ-ਪਦ ਨੂੰ ਜਾਣ ਲੈਂਦਾ ਹੈ।

## ਜਉ ਗੁਰਦੇਉ ਤ ਸੀਸੁ ਅਕਾਸਿ॥
## ਜਉ ਗੁਰਦੇਉ ਸਦਾ ਸਾਬਾਸਿ॥ ੪॥

ਜੇ ਗੁਰਦੇਵਾਂ ਦੀ ਕਿਰਪਾ ਹੋਵੇ ਤਾਂ ਸੀਸੁ ਅਕਾਸਿ= ਗਰਦਨ ਫਰਾਜ ਭਾਵ ਇਸ ਲੋਕ ਤੋਂ ਲੈ ਕੇ ਬ੍ਰਹਮ ਲੋਕ ਤਕ ਜਸ ਹੀ ਜਸ ਫੈਲ ਜਾਂਦਾ ਹੈ। ਵਾ:- ਸੀਸੁ= ਸ਼੍ਰੋਮਣੀ ਅਕਾਸਿ= ਚਿਦਾਕਾਸ਼ (ਪਰਮੇਸ਼ਰ) ਦੀ ਪ੍ਰਾਪਤੀ ਹੁੰਦੀ ਹੈ। ਜੇ ਗੁਰਦੇਵਾਂ ਦੀ ਕਿਰਪਾ ਹੋਵੇ ਤਾਂ ਹਮੇਸ਼ਾਂ ਸਾਬਾਸਿ= ਧੰਨਤਾ ਜੋਗ ਦੀ ਪ੍ਰਾਪਤੀ ਹੁੰਦੀ ਹੈ॥ ੪॥

## ਜਉ ਗੁਰਦੇਉ ਸਦਾ ਬੈਰਾਗੀ॥
## ਜਉ ਗੁਰਦੇਉ ਪਰ ਨਿੰਦਾ ਤਿਆਗੀ॥

ਜੇ ਗੁਰਦੇਵਾਂ ਦੀ ਕਿਰਪਾ ਹੋਵੇ ਤਾਂ ਸਦਾ ਹੀ ਸੰਸਾਰ ਵਲੋਂ ਵੈਰਾਗਵਾਨ ਹੁੰਦਾ ਹੈ। ਜੇ ਗੁਰਦੇਵ ਦੀ ਕਿਰਪਾ ਹੋਵੇ ਤਾਂ ਇਹ ਜੀਵ ਪਰਾਈ ਨਿੰਦਾ ਦਾ ਤਿਆਗੀ ਹੁੰਦਾ ਹੈ।

[ਪੰਨਾ ੧੧੬੭]

## ਜਉ ਗੁਰਦੇਉ ਬੁਰਾ ਭਲਾ ਏਕ॥
## ਜਉ ਗੁਰਦੇਉ ਲਿਲਾਟਹਿ ਲੇਖ॥ ੫॥

ਜੇ ਗੁਰਦੇਵਾਂ ਦੀ ਕਿਰਪਾ ਹੋਵੇ ਤਾਂ ਬੁਰਿਆਂ ਭਲਿਆਂ ਵਿਚ ਇਕ ਨੂੰ ਨਿਸਚੇ ਕਰਦਾ ਹੈ।

ਜੇ ਗੁਰਦੇਵਾਂ ਦੀ ਕਿਰਪਾ ਹੋਵੇ ਤਾਂ ਮੱਥੇ ਦੇ ਕੁਲੇਖ ਵੀ ਸ੍ਰੇਸ਼ਟ ਲੇਖ ਹੋ ਜਾਂਦੇ ਹਨ।

ਵਾ:- ਜੇ ਮੱਥੇ ਦੇ ਚੰਗੇ ਲੇਖ ਹੋਣ ਤਾਂ ਪੂਰਨ ਗੁਰਦੇਵ ਜੀ ਮਿਲਦੇ ਹਨ॥ ੫॥

> ਗੁਰ ਕੇ ਚਰਣ ਵਿਟਹੁ ਬਲਿ ਜਾਉ॥ ਗੁਰ ਕੇ ਗੁਣ ਅਨਦਿਨੁ ਨਿਤ ਗਾਉ॥
> ਗੁਰ ਕੀ ਧੂੜਿ ਕਰਉ ਇਸਨਾਨੁ॥ ਸਾਚੀ ਦਰਗਹ ਪਾਈਐ ਮਾਨੁ॥ ੨॥
> ਗੁਰੁ ਬੋਹਿਥੁ ਭਵਜਲ ਤਾਰਣਹਾਰੁ॥ ਗੁਰਿ ਭੇਟਿਐ ਨ ਹੋਇ ਜੋਨਿ ਅਉਤਾਰੁ॥
> ਗੁਰ ਕੀ ਸੇਵਾ ਸੋ ਜਨੁ ਪਾਏ॥ ਜਾ ਕਉ ਕਰਮਿ ਲਿਖਿਆ ਧੁਰਿ ਆਏ॥ ੩॥

*(ਮਲਾਰ ਮਹਲਾ ੫, ਪੰਨਾ ੧੨੭੦)*

## ਜਉ ਗੁਰਦੇਉ ਕੰਧੁ ਨਹੀ ਹਿਰੈ॥ ਜਉ ਗੁਰਦੇਉ ਦੇਹੁਰਾ ਫਿਰੈ॥

ਜੇ ਗੁਰਦੇਵਾਂ ਦੀ ਕਿਰਪਾ ਹੋਵੇ ਤਾਂ ਕੰਧੁ= ਮਨੁੱਖਾ ਸਰੀਰ ਨਿਸਫਲ ਨਾਸ ਨਹੀਂ ਹੁੰਦਾ।

ਵਾ:- ਇਸ ਦੇ ਕੰਧੁ= ਸਰੀਰ ਵਿੱਚੋਂ ਸ਼ੁਭ ਗੁਣਾਂ ਰੂਪੀ ਧਨ ਨੂੰ ਕਾਮ ਆਦਿਕ ਚੋਰ ਹਿਰੈ= ਚੁਰਾਉਂਦੇ ਨਹੀਂ। ਜਾਂ ਗੁਰਦੇਵਾਂ ਦੀ ਕਿਰਪਾ ਹੋਈ ਤਾਂ ਦੇਹੁਰੇ ਦਾ ਮੂੰਹ ਮੇਰੀ ਤਰਫ਼ ਭਗਵਾਨ ਨੇ ਫੇਰ ਦਿੱਤਾ।*

## ਜਉ ਗੁਰਦੇਉ ਤ ਛਾਪਰਿ ਛਾਈ॥
## ਜਉ ਗੁਰਦੇਉ ਸਿਹਜ ਨਿਕਸਾਈ॥ ੬॥

---

*ਔਂਡਾ ਸ਼ਹਿਰ (ਜੋ ਹਜ਼ੂਰ ਸਾਹਿਬ ਤੋਂ ਪ੫੬ ਮੀਲ 'ਤੇ ਹੈ) 'ਨਾਗ ਨਾਥ' ਉਸ ਮੰਦਰ ਦਾ ਨਾਮ ਹੈ, ਪੱਛਮ ਵੱਲ ਉਸ ਮੰਦਰ ਦਾ ਬੂਹਾ ਹੈ।*

ਜਾਂ ਗੁਰਦੇਵਾਂ ਦੀ ਕਿਰਪਾ ਹੋਈ ਤਾਂ ਭਗਵਾਨ ਨੇ ਆਪ ਆ ਕੇ ਦੇਵਤਿਆ ਨੂੰ ਮਜ਼ਦੂਰ ਲਾ ਕੇ ਛੰਨ* ਬੰਨ੍ਹ ਦਿੱਤੀ। ਜਾਂ ਗੁਰਦੇਵਾਂ ਦੀ ਕਿਰਪਾ ਹੋਈ ਤਾਂ ਭਗਵਾਨ ਨੇ ਨਦੀ ਵਿੱਚੋਂ ਸਿਹਜਾ ਨਿਕਲਵਾਈ।*

## ਜਉ ਗੁਰਦੇਉ ਤ ਅਠਸਠਿ ਨਾਇਆ ॥
## ਜਉ ਗੁਰਦੇਉ ਤਨਿ ਚਕ੍ਰ ਲਗਾਇਆ ॥

ਜੇ ਗੁਰਦੇਵਾਂ ਦੀ ਕਿਰਪਾ ਹੋਵੇ ਤਾਂ ਘਰ ਬੈਠਿਆਂ ਹੀ ੬੮ ਤੀਰਥਾਂ ਦੇ ਇਸ਼ਨਾਨ ਕਰਨ੍ਹ ਦਾ ਫਲ ਮਿਲ ਜਾਂਦਾ ਹੈ। ਜੇ ਗੁਰਦੇਵਾਂ ਦੀ ਕਿਰਪਾ ਹੋਵੇ ਤਾਂ ਸਰੀਰ ਉੱਤੇ ਦੁਆਰਕਾ ਦੇ ਚਕ੍ਰ= ਤਿਲਕ ਲੱਗ ਜਾਂਦੇ ਹਨ। ਜਿਸ ਤਰ੍ਹਾਂ ਪ੍ਰਿਥੂ ਰਾਜੇ ਦੇ ਤਨ ਉਤੇ ਦੁਆਰਕਾ ਦੇ ਤਿਲਕ ਲੱਗ ਗਏ ਸਨ।

ਵਾ:- ਜਿਸ ਵੇਲੇ ਗੁਰਦੇਵਾਂ ਦੀ ਕਿਰਪਾ ਹੋਈ ਤਾਂ ਰਾਜਾ ਅੰਮਰੀਕ ਦੀ ਰਖਿਆ ਲਈ, ਦੁਰਬਾਸ਼ਾ ਰਿਖੀ ਦੇ ਸਰੀਰ ਪਿੱਛੇ ਸੁਦਰਸ਼ਨ ਚੱਕਰ ਗਿਆ।

## ਜਉ ਗੁਰਦੇਉ ਤ ਦੁਆਦਸ ਸੇਵਾ ॥

ਜੇ ਗੁਰਦੇਵਾਂ ਦੀ ਕਿਰਪਾ ਹੋਵੇ ਤਾਂ ਦੁਆਦਸ= ਬਾਰਾਂ ਸੂਰਜ[1] ਇਸ ਦੀ ਸੇਵਾ ਕਰਦੇ ਹਨ।

ਅਥਵਾ- ੧੦ ਪਾਰਖਦ[2], ੧੧ ਲਛਿਮੀ ਦੀ ਮੂਰਤੀ, ੧੨ ਵਿਸ਼ਨੂੰ ਭਗਵਾਨ ਦੀ ਮੂਰਤੀ ਇਹਨਾਂ ਬਾਰਾਂ

---

*ਛੰਨ ਬੰਨ੍ਹਣ ਦਾ ਪ੍ਰਸੰਗ ਭਗਤ ਬਾਣੀ ਸਟੀਕ ਪਹਿਲੇ ਭਾਗ ਦੇ ੪੩੭ ਪੰਨੇ ਪਰ ਪੜ੍ਹੋ।

*ਇਸ ਦੀ ਸਾਖੀ ਇਸ ਤਰ੍ਹਾਂ ਹੈ- ਸਲੇਮ ਬਾਦਸ਼ਾਹ ਨੇ ਜਿਸ ਵੇਲੇ ਨਾਮਦੇਵ ਜੀ ਨੂੰ ਵਿਦਾ ਕੀਤਾ ਸੀ ਤਾਂ ਉਸ ਨੇ ਸਭ ਤੋਂ ਵਧੀਆ ਇਕ ਸਿਹਜਾ ਭੇਟਾ ਕੀਤੀ, ਰਸਤੇ ਵਿੱਚ ਆਉਂਦਿਆਂ ਆਉਂਦਿਆਂ ਭਗਤ ਜੀ ਨੇ ਸੋਚਿਆ ਇਹ ਸਿਹਜਾ ਸਾਡੇ ਕਿਸ ਕੰਮ ਹੈ, ਇਸ ਤਰ੍ਹਾਂ ਵਿਚਾਰ ਕੇ ਉਹ ਸਿਹਜਾ ਨਦੀ ਵਿੱਚ ਸੁਟਾ ਦਿੱਤੀ।

ਬਾਦਸ਼ਾਹ ਨੂੰ ਇਸ ਗੱਲ ਦਾ ਪਤਾ ਲੱਗਾ ਕਿ ਭਗਤ ਨੇ ਬੜੀ ਨਿਰਾਦਰੀ ਕੀਤੀ ਹੈ, ਮੇਰੀ ਦਿੱਤੀ ਹੋਈ ਸਿਹਜਾ ਨਦੀ ਵਿਚ ਸੁਟਵਾ ਦਿੱਤੀ ਹੈ। ਤਾਂ ਫਰੇਬ ਨਾਲ ਬਾਦਸ਼ਾਹ ਨੇ ਸੰਦੇਸ਼ਾ ਭੇਜਿਆ ਕਿ ਉਹ ਸਿਹਜਾ ਮੇਰੇ ਸ਼ਹਿਜ਼ਾਦੇ ਦੀ ਸੀ, ਉਹ ਮਗਰ ਪੈ ਗਿਆ ਹੈ ਕਿ ਮੈਂ ਓਹੀ ਆਪਣੀ ਸਿਹਜਾ ਲੈਣੀ ਹੈ; ਤੁਸੀਂ ਉਹ ਸਿਹਜਾ ਵਾਪਸ ਦੇ ਦਿਓ ਤੁਹਾਨੂੰ ਮੈਂ ਹੋਰ ਦੇ ਦੇਵਾਂਗਾ।

ਇਹ ਗੱਲ ਸੁਣ ਕੇ ਭਗਤ ਜੀ ਨੇ ਕਿਹਾ— 'ਇਕ ਸਿਹਜਾ ਕੀ, ਜਿੰਨੀਆਂ ਚਾਹੋ ਇਸ ਨਦੀ ਵਿੱਚੋਂ ਕੱਢ ਲਓ।' ਚੁੱਭੀ ਮਰਾਈ, ਹਜ਼ਾਰਾਂ ਹੀ ਸਿਹਜਾ ਨਿਕਲੀਆਂ । ਉਹ ਗੱਲ ਹੁਣ ਕਹੀ ਹੈ-

ਜਉ ਗੁਰਦੇਉ ਸਿਹਜ ਨਿਕਸਾਈ॥

ਬਾਦਸ਼ਾਹ ਨੂੰ ਸਦਾ ਕੇ ਨਦੀ ਦੇ ਕਿਨਾਰੇ ਖਲ੍ਹਾਰ ਕੇ ਕਿਹਾ— ' ਜਿਹੜੀ ਸਿਹਜਾ ਤੇਰੀ ਹੈ ਤੂੰ ਉਹ ਪਹਿਚਾਣ ਲੈ! ਸਭ ਇਕੋ ਜਿਹੀਆਂ ਸਨ। ਬਾਦਸ਼ਾਹ ਵੇਖ ਕੇ ਬੜਾ ਹੈਰਾਨ ਹੋ ਗਿਆ ਤੇ ਚਰਨਾਂ ਪਰ ਡਿੱਗ ਕੇ ਮੁਆਫੀ ਮੰਗੀ। ਮੁਖ ਤੋਂ ਕਿਹਾ—'ਆਪ ਤਾਂ ਖੁਦਾ ਦਾ ਸਰੂਪ ਹੋ!'

ਉਸ ਵੇਲੇ ਨਾਮਦੇਵ ਜੀ ਨੇ ਕਿਹਾ—'ਬਾਦਸ਼ਾਹ ! ਜੇ ਤੇਰਾ ਮਨ ਬੇਈਮਾਨ ਨਾ ਹੁੰਦਾ ਤਾਂ ੧੦ ਸਿਹਜਾ ਇਥੇ ਤੇ ੭੦ ਸਿਹਜਾ ਪ੍ਰਲੋਕ ਵਿਚ ਤੈਨੂੰ ਮਿਲਣੀਆਂ ਸਨ। ਹੁਣ ਸਿਰਫ ੧੦ ਸਿਹਜਾ ਇਹ ਪਈਆਂ ਹਨ ਤੂੰ ਚੁਕ ਕੇ ਲੈ ਜਾ।'

1. ਪੁਰਾਣਾਂ ਅਤੇ ਸਿਮ੍ਰਿਤਿਆਂ ਵਿਚ ਇਕ ਇਕ ਮਹੀਨੇ ਦਾ ਵੱਖੋ ਵੱਖ ਸੂਰਜ ਕਲਪ ਕੇ ਬਾਰਾਂ ਸੂਰਜ ਮੰਨੇ ਹਨ। ਉਹਨਾਂ ਬਾਰਾਂ ਸੂਰਜਾਂ ਦੀ ਗਿਣਤੀ ਇਹ ਹੈ-

੧. ਇੰਦ੍ਰ, ੨. ਧਾਤਾ, ੩. ਭਗ, ੪. ਪੂਸਾ, ੫. ਮਿਤ੍ਰ, ੬. ਵਰੁਣ, ੭.ਅਰਯਮਾ, ੮. ਅੰਸ਼ੂ, ੯. ਵਿਵ੍ਸੁਤ, ੧੦. ਤ੍ਵਸਟਾ, ੧੧. ਸਵਿਤਾ, ੧੨.ਵਿਸ਼ਨੁ। (ਮਹਾਨ ਕੋਸ਼)

2. ੧.ਜਯ, ੨. ਵਿਜਯ, ੩. ਬਲ, ੪. ਸੁਬਲ, ੫. ਨੰਦ, ੬.ਸੁਨੰਦ, ੭. ਭਦ੍ਰ, ੮. ਸੁਭਦ੍ਰ, ੯. ਚੰਡ, ੧੦. ਵਿਨੀਤ।

ਦੀ ਸੇਵਾ ਕਰਨ ਦਾ ਫਲ ਘਰ ਬੈਠਿਆਂ ਮਿਲ ਜਾਂਦਾ ਹੈ। ਵਾ:- ਜੇ ਗੁਰਦੇਵਾਂ ਦੀ ਕਿਰਪਾ ਹੋਵੇ ਤਾਂ ਬਾਰਾਂ ਪ੍ਰਕਾਰ ਦੀ ਸੇਵਾ[1] ਕਰਨ ਦਾ ਫਲ ਘਰ ਬੈਠਿਆਂ ਮਿਲ ਜਾਂਦਾ।

ਵਾ:- ਬਾਰਾਂ ਰਾਸਾਂ[2] ਦੇ ਦੇਵਤੇ ਇਸ ਦੀ ਸੇਵਾ ਕਰਦੇ ਹਨ।

**ਜਉ ਗੁਰਦੇਉ ਸਭੈ ਬਿਖੁ ਮੇਵਾ ॥ ੭ ॥**

ਜੇ ਗੁਰਦੇਵਾਂ ਦੀ ਕਿਰਪਾ ਹੋਵੇ ਤਾਂ ਨੌਂ ਪ੍ਰਕਾਰ ਦੇ *ਬਿਖ ਫਲ ਸਾਰੇ ਮੇਵੇ ਵਾਂਗੂ ਮਿੱਠੇ ਹੋ ਜਾਂਦੇ ਹਨ।

ਜਿਸ ਤਰ੍ਹਾਂ ਮੀਰਾਂ ਬਾਈ ਨੂੰ ਦਿੱਤੀ ਹੋਈ ਵਿਹੁ ਅੰਮ੍ਰਿਤ ਹੋ ਗਈ ਸੀ ਅਤੇ ਸਮੁੰਦਰ 'ਚੋਂ ਨਿਕਲੀ ਹੋਈ ਵਿਹੁ ਸ਼ਿਵ ਜੀ ਨੇ ਰਾਮ ਨਾਮ ਕਹਿ ਕੇ ਆਪਣੇ ਗਲ ਵਿਚ ਹੀ ਹਜ਼ਮ ਕਰ ਲਈ ਪਰ ਉਸ ਵਿਹੁ ਨੇ ਸ਼ਿਵ ਜੀ ਨੂੰ ਰੰਚਕ ਮਾਤ੍ਰ ਵੀ ਦੁੱਖ ਨਹੀਂ ਦਿੱਤਾ।

ਨਾਮ ਮਹਾਤਮ ਸੰਕਰ ਜਾਨਤਿ ਕੰਠਿ ਹਲਾਹਲੁ ਲੀਨਿ ਪਚਾਈ॥...੪੬॥ *(ਨਾਨਕ ਪ੍ਰਕਾਸ਼, ਅਧਿ: ੧)*

**ਜਉ ਗੁਰਦੇਉ ਤ ਸੰਸਾ ਟੂਟੈ ॥ ਜਉ ਗੁਰਦੇਉ ਤ ਜਮ ਤੇ ਛੂਟੈ ॥**

ਜੇ ਗੁਰਦੇਵਾਂ ਦੀ ਕਿਰਪਾ ਹੋਵੇ ਤਾਂ ਪ੍ਰਮਾਣ ਤੇ ਪ੍ਰਮੇਯ-ਗਤ ਸੰਸਾ ਦੂਰ ਹੋ ਜਾਂਦਾ ਹੈ। ਜੇ ਗੁਰਦੇਵਾਂ ਦੀ ਕਿਰਪਾ ਹੋਵੇ ਤਾਂ ਜੀਵ ਜਮ ਤੋਂ ਛੁੱਟ ਜਾਂਦਾ ਹੈ।

---

***3 ਹਿੰਦੂ ਮਤ ਦੇ ਗ੍ਰੰਥਾਂ ਵਿਚ ਸੇਵਾ ਬਾਰਾਂ ਪ੍ਰਕਾਰ ਦੀ ਲਿਖੀ ਹੋਈ ਹੈ:***

*੧. ਦੇਵਤਾ ਦੇ ਮੰਦਰ ਬਨਾਉਣ ਲਈ ਚਲਣਾ। ੨. ਮੰਦਰ ਦੀ ਪ੍ਰਕਰਮਾਂ ਕਰਨੀ।*
*੩. ਦੇਵਤੇ ਦੇ ਧਾਮ ਪਰਸਣ ਲਈ ਯਾਤ੍ਰਾ ਕਰਨੀ। (ਇਹ ਤਿੰਨ ਪੈਰਾਂ ਦੀਆਂ ਸੇਵਾਂ ਹਨ)।*
*4. ਪੂਜਾ ਵਾਸਤੇ ਫੁੱਲ ਤੋੜਨੇ।*
*5. ਦੇਵ ਮੰਦਰ ਵਿਚ ਝਾੜੂ ਦੇਣਾ।*
*6. ਮੂਰਤੀ ਨੂੰ ਇਸ਼ਨਾਨ ਸਿੰਗਾਰ ਆਦਿ ਕਰਨਾ (ਇਹ ਤਿੰਨ ਹੱਥਾਂ ਦੀਆਂ ਸੇਵਾਂ ਹਨ)।*
*7. ਨਾਮ ਜਪਣਾ।*
*8. ਕੀਰਤਨ ਕਰਨਾ (ਇਹ ਦੋ ਤਰ੍ਹਾਂ ਦੀ ਬਾਣੀ ਕਰ ਕੇ ਸੇਵਾ ਹੈ)।*
*9. ਹਰੀ ਦੀ ਕਥਾ ਸੁਣਨੀ (ਇਹ ਕੰਨਾਂ ਦੀ ਸੇਵਾ ਹੈ)।*
*10. ਮੂਰਤੀ ਦਾ ਦਰਸ਼ਨ ਕਰਨਾ (ਇਹ ਨੇਤ੍ਰਾਂ ਦੀ ਸੇਵਾ ਹੈ)।*
*11. ਠਾਕਰ ਜੀ ਦਾ ਪ੍ਰਸ਼ਾਦ ਸਿਰ 'ਤੇ ਰਖਣਾ ਜਾਂ ਪ੍ਰਨਾਮ ਕਰਨੀ (ਇਹ ਸਿਰ ਦੀ ਸੇਵਾ ਹੈ)।*
*12. ਦੇਵਤੇ ਉੱਤੇ ਚੜ੍ਹੇ ਹੋਏ ਫੁੱਲ ਲੈ ਕੇ ਸੁੰਘਣਾ (ਇਹ ਨਾਸਕਾ ਦੀ ਸੇਵਾ ਹੈ)।*

*ਇਸ ਤਰ੍ਹਾਂ ਇਹ ਬਾਰਾਂ ਪ੍ਰਕਾਰ ਦੀ ਸੇਵਾ ਹੈ।*

| 4. ਬਾਰਾਂ ਰਾਸਾਂ | ਰਾਸਾਂ ਦੇ ਸੁਆਮੀ | ਬਾਰਾਂ ਰਾਸਾਂ | ਰਾਸਾਂ ਦੇ ਸੁਆਮੀ |
|---|---|---|---|
| ੧ ਮੇਖ | ਮੰਗਲ | ੨ ਬ੍ਰਿਖ | ਸ਼ੁਕਰ |
| ੩ ਮਿਥਨ | ਬੁਧ | ੪ ਕਰਕ | ਚੰਦ੍ਰਮਾ |
| ੫ ਸਿੰਘ | ਸੂਰਜ | ੬ ਕੰਨਿਆਂ | ਬੁਧ |
| ੭ ਤੁਲਾ | ਸ਼ੁੱਕਰ | ੮ ਬ੍ਰਿਸਚਕ | ਮੰਗਲ |
| ੯ ਧਨ | ਬ੍ਰਿਹਸਪਤ | ੧੦ ਮਕਰ | ਸ਼ਨੀ |
| ੧੧ ਕੁੰਭ | ਸ਼ਨੀ | ੧੨ ਮੀਨ | ਬ੍ਰਿਹਸਪਤ |

***ਨੌਂ ਤਰ੍ਹਾਂ ਦੇ ਬਿਖ ਫਲ—** ੧. ਵਤ ਸਨਾਬ, ੨. ਹਾਰਿਦ੍ਰ, ੩. ਸਕਤੁਕ, ੪. ਪ੍ਰਦੀਪਨ, ੫. ਸ਼ਉ ਰਾਸਟ੍ਰਿਕ, ੬. ਸਿੰਗਕ। ੭. ਕਾਲਕੂਟ, ੮. ਹਲਾਹਲ, ੯. ਬ੍ਰਹਮ ਪੁਤ੍ਰ।*

## ਜਉ ਗੁਰਦੇਉ ਤ ਭਉਜਲ ਤਰੈ॥
## ਜਉ ਗੁਰਦੇਉ ਤ ਜਨਮਿ ਨ ਮਰੈ॥ ੮॥

ਜੇ ਗੁਰਦੇਵਾਂ ਦੀ ਕਿਰਪਾ ਹੋਵੇ ਤਾਂ ਭਉਜਲ= ਸੰਸਾਰ-ਸਮੁੰਦ੍ਰ ਤੋਂ ਤਰ ਜਾਂਦਾ ਹੈ। ਜੇ ਗੁਰਦੇਵਾਂ ਦੀ ਕਿਰਪਾ ਹੋਵੇ ਤਾਂ ਜੀਵ ਜੰਮਦਾ ਮਰਦਾ ਨਹੀਂ ਹੈ॥ ੮॥

## ਜਉ ਗੁਰਦੇਉ ਅਠਦਸ ਬਿਉਹਾਰ॥

ਜੇ ਗੁਰਦੇਵਾਂ ਦੀ ਕਿਰਪਾ ਹੋਵੇ ਤਾਂ ਅਠਾਰਾਂ* ਪੁਰਾਣਾਂ ਦੇ ਪੜ੍ਹਨ ਦਾ ਵਿਹਾਰ ਪ੍ਰਾਪਤ ਹੁੰਦਾ ਹੈ।

## ਜਉ ਗੁਰਦੇਉ ਅਠਾਰਹ ਭਾਰ॥

ਜੇ ਗੁਰਦੇਵਾਂ ਦੀ ਕਿਰਪਾ ਹੋਵੇ ਤਾਂ ਅਠਾਰਹ ਭਾਰ= ਅਠਾਰਾਂ ਪਰਬ ਜੋ ਮਹਾਂਭਾਰਥ ਦੇ ਹਨ, ਉਨ੍ਹਾਂ ਨੂੰ ਜਾਣ ਲੈਂਦਾ ਹੈ। ਅਥਵਾ- ਅਠਾਰਾਂ ਭਾਰ ਬਨਾਸਪਤੀ ਨੂੰ ਪਰਮੇਸ਼ਰ ਦੀ ਰੋਮਾਵਲੀ ਨਿਸਚੇ ਕਰਦਾ ਹੈ।

## ਬਿਨੁ ਗੁਰਦੇਉ ਅਵਰ ਨਹੀ ਜਾਈ॥
## ਨਾਮਦੇਉ ਗੁਰ ਕੀ ਸਰਣਾਈ॥ ੯॥ ੧॥ ੨॥ ੧੧॥

(ਨਿਸਚੇ ਸਮਝ ਲਓ, ਪੂਰਨ) ਗੁਰਦੇਵਾਂ ਤੋਂ ਬਿਨਾਂ ਤਰਨ ਦੀ ਹੋਰ ਜਗ੍ਹਾਂ ਨਹੀਂ। ਮੈਂ ਨਾਮਦੇਵ ਨੇ ਤਾਂ ਇਕ ਗੁਰੂ ਦੀ ਸ਼ਰਨ ਗ੍ਰਹਿਣ ਕੀਤੀ ਹੈ॥ ੯॥ ੧॥ ੨॥ ੧੧॥

ੳ) ਗੁਰੁ ਮੇਰੀ ਜੀਵਨਿ ਗੁਰੁ ਆਧਾਰੁ॥ ਗੁਰੁ ਮੇਰੀ ਵਰਤਣਿ ਗੁਰੁ ਪਰਵਾਰੁ॥
ਗੁਰੁ ਮੇਰਾ ਖਸਮੁ ਸਤਿਗੁਰ ਸਰਣਾਈ॥ ਨਾਨਕ ਗੁਰੁ ਪਾਰਬ੍ਰਹਮੁ ਜਾ ਕੀ ਕੀਮ ਨ ਪਾਈ॥ ੪॥

*(ਮਲਾਰ ਮਹਲਾ ੫, ਪੰਨਾ ੧੨੭੦)*

ਅ) ਗੁਰ ਸਰਣਾਈ ਸਗਲ ਨਿਧਾਨ॥ ਸਾਚੀ ਦਰਗਹਿ ਪਾਈਐ ਮਾਨੁ॥
ਭ੍ਰਮੁ ਭਉ ਦੂਖੁ ਦਰਦੁ ਸਭੁ ਜਾਇ॥ ਸਾਧਸੰਗਿ ਸਦ ਹਰਿ ਗੁਣ ਗਾਇ॥ ੧॥
ਮਨ ਮੇਰੇ ਗੁਰੁ ਪੂਰਾ ਸਾਲਾਹਿ॥

---

***ਅਠਾਰਾਂ ਪੁਰਾਣਾਂ ਦੇ ਨਾਮ-***

*ਦੋਹਰਾ- ਮਦ੍ਵਯ ਭਦ੍ਵਯ ਬ੍ਰ ਤ੍ਰਿਤਯ ਵਵੇ ਚਤੁਸਟੇ ਮਾਨ।*
*ਅਨਾਪ ਲਿੰਗ ਕੂਸ਼ਕ ਗਣੋ ਆਦੀ ਅੰਕ ਪੁਰਾਣ।*
*ਦੋ ਮਮੇ—ਮਤਸ ਪੁਰਾਣ ਤੇ ਮਾਰ੍ਕੰਡੇ ਪੁਰਾਣ।*
*ਦੋ ਭਭੇ—ਭਵਿਛਤ ਪੁਰਾਣ ਤੇ ਭਾਗਵਤ।*
*ਤ੍ਰਿੰਨ ਬਬੇ—ਬ੍ਰਹਮਾਂਡ ਪੁਰਾਣ, ਬ੍ਰਹਮ ਪੁਰਾਣ, ਬ੍ਰਹਮ ਵੈਵਰਤ ਪੁਰਾਣ।*
*ਚਾਰ ਵਵੇ—ਵਾਮਨ ਪੁਰਾਣ, ਵਾਯੂ ਪੁਰਾਣ, ਵਿਸ਼ਨ ਪੁਰਾਣ, ਵਰਾਹ ਪੁਰਾਣ।*
*ਅਨਾਪ-ਇਨ੍ਹਾਂ ਤਿੰਨਾਂ ਅੱਖਰਾਂ ਵਿਚੋਂ ਤਿੰਨ ਪੁਰਾਣਾਂ ਦੀ ਗਿਣਤੀ ਹੈ:*
*ਅ-ਅਗਨ ਪੁਰਾਣ। ਨਾ- ਨਾਰਦ ਪੁਰਾਣ। ਪ-ਪਦਮ ਪੁਰਾਣ।*
*ਲਿੰ-ਗ ਇਹਨਾਂ ਦੋ ਅੱਖਰਾਂ ਵਿਚੋ ਦੋ ਪੁਰਾਣਾਂ ਦੀ ਗਿਣਤੀ ਹੈ:*
*ਲਿੰ—ਲਿੰਗ ਪੁਰਾਣ। ਗ-ਗਰੁੜ ਪੁਰਾਣ।*
*ਕੂਸ਼ਕ—ਇਹਨਾਂ ਤਿੰਨ ਅੱਖਰਾਂ 'ਚੋਂ ਦੋ ਪੁਰਾਣਾਂ ਦੀ ਗਿਣਤੀ ਹੈ :*
*ਕੂ—ਕੂਰਮ ਪੁਰਾਣ। ਸ਼ਕ-ਸਕੰਦ ਪੁਰਾਣ।*

ਨਾਮੁ ਨਿਧਾਨੁ ਜਪਹੁ ਦਿਨੁ ਰਾਤੀ ਮਨ ਚਿੰਦੇ ਫਲ ਪਾਇ ॥੧॥ ਰਹਾਉ॥
ਸਤਿਗੁਰ ਜੇਵਡੁ ਅਵਰੁ ਨ ਕੋਇ॥ ਗੁਰੁ ਪਾਰਬ੍ਰਹਮੁ ਪਰਮੇਸਰੁ ਸੋਇ॥
ਜਨਮ ਮਰਣ ਦੂਖ ਤੇ ਰਾਖੈ॥ ਮਾਇਆ ਬਿਖੁ ਫਿਰਿ ਬਹੁੜਿ ਨ ਚਾਖੈ ॥ ੨॥
ਗੁਰ ਕੀ ਮਹਿਮਾ ਕਥਨੁ ਨ ਜਾਇ॥ ਗੁਰੁ ਪਰਮੇਸਰੁ ਸਾਚੈ ਨਾਇ॥
ਸਚੁ ਸੰਜਮੁ ਕਰਣੀ ਸਭੁ ਸਾਚੀ॥ ਸੋ ਮਨੁ ਨਿਰਮਲੁ ਜੋ ਗੁਰ ਸੰਗਿ ਰਾਚੀ॥ ੩॥
ਗੁਰੁ ਪੂਰਾ ਪਾਈਐ ਵਡ ਭਾਗਿ॥ ਕਾਮੁ ਕ੍ਰੋਧੁ ਲੋਭੁ ਮਨ ਤੇ ਤਿਆਗਿ॥
ਕਰਿ ਕਿਰਪਾ ਗੁਰ ਚਰਣ ਨਿਵਾਸਿ॥ ਨਾਨਕ ਕੀ ਪ੍ਰਭ ਸਚੁ ਅਰਦਾਸਿ॥ ੪॥ ੪॥ ੨੨॥

*(ਮਲਾਰ ਮਹਲਾ ੫, ਪੰਨਾ ੧੨੭੧)*

## ਭੈਰਉ ਬਾਣੀ ਰਵਿਦਾਸ ਜੀਉ ਕੀ ਘਰੁ ੨ ੧ਓ ਸਤਿਗੁਰ ਪ੍ਰਸਾਦਿ॥

**ਉਥਾਨਕਾ**- ਇਕ ਸ਼ੰਕਾਵਾਦੀ ਨੇ ਆ ਕੇ ਸਵਾਲ ਕੀਤਾ ਕਿ ਆਪ ਜਿਸ ਅਕਾਲ ਪੁਰਖ ਦੇ ਸਿਮਰਨ ਦਾ ਉਪਦੇਸ਼ ਦੇਂਦੇ ਹੋ, ਪਹਿਲੇ ਸਾਨੂੰ ਇਹ ਤਾਂ ਦੱਸੋ, ਕਿ ਉਹ ਅਕਾਲ ਪੁਰਖ ਰਹਿੰਦਾ ਕਿਥੇ ਹੈ? ਉਸ ਦਾ ਰੰਗ ਰੂਪ ਕੀ ਹੈ? ਉਸ ਦੀ ਸ਼ਕਲ ਕਿਹੋ ਜਹੀ ਹੈ? ਜਿਸ ਨੂੰ ਵੇਖ ਕੇ ਉਸ ਦਾ ਸਿਮਰਨ ਕਰੀਏ ਕਿਉਂਕਿ-

### ਬਿਨੁ ਦੇਖੇ ਉਪਜੈ ਨਹੀ ਆਸਾ॥ ਜੋ ਦੀਸੈ ਸੋ ਹੋਇ ਬਿਨਾਸਾ॥

***ਪਹਿਲਾ ਅਰਥ***- ਜਿਸ ਤਰ੍ਹਾਂ ਪ੍ਰਤੱਖ ਪਦਾਰਥ ਵੇਖੇ ਬਿਨਾਂ ਕਿਸੇ ਚੀਜ਼ ਦੀ ਆਸਾ ਉਪਜੈ= ਪੈਦਾ ਨਹੀਂ ਹੁੰਦੀ। ਇਸੇ ਤਰ੍ਹਾਂ ਅਕਾਲ ਪੁਰਖ ਦੇ ਨਿਗ੍ਹਾ ਨਾ ਆਉਣ ਕਰ ਕੇ ਉਸ ਦੀ ਆਸਾ= ਇੱਛਾ, ਖਾਹਸ਼ ਪੈਦਾ ਨਹੀਂ ਹੁੰਦੀ।

ੳ) ਸੋ ਹਰਿ ਪੁਰਖੁ ਅਗੰਮੁ ਹੈ ਕਹੁ ਕਿਤੁ ਬਿਧਿ ਪਾਈਐ॥
ਤਿਸੁ ਰੂਪੁ ਨ ਰੇਖ ਅਦ੍ਰਿਸਟੁ ਕਹੁ ਜਨ ਕਿਉ ਧਿਆਈਐ॥ *(ਸੋਰਠਿ ਵਾਰ, ਪੰਨਾ ੬੪੪)*

ਅ) ਗੁਣ ਗੋਬਿੰਦ ਨ ਜਾਣੀਅਹਿ ਮਾਇ॥ ਅਣਡੀਠਾ, ਕਿਛੁ ਕਹਣੁ ਨ ਜਾਇ॥
ਕਿਆ ਕਰਿ ਆਖਿ ਵਖਾਣੀਐ ਮਾਇ॥ ੧॥ *(ਮਲਾਰ ਮਹਲਾ ੧, ਪੰਨਾ ੧੨੫੬)*

ਜੇ ਆਸਾ ਹੀ ਪੈਦਾ ਨਾ ਹੋਈ ਤਾਂ ਸਭ ਵੇਦ ਸਾਸਤ੍ਰ ਨਿਸਫਲ ਅਤੇ 'ਅਧਿਕਾਰੀ' ਅਨਬੰਧ ਕੋਈ ਸਿੱਧ ਨਹੀਂ ਹੋਵੇਗਾ। ਜੇ ਆਪ ਵੇਦਾਂ ਸ਼ਾਸਤ੍ਰਾਂ ਦੀ ਸਫ਼ਲਤਾ ਅਤੇ ਅਧਿਕਾਰੀ ਅਨਬੰਧ ਦੀ ਸਿਧੀ ਵਾਸਤੇ ਸ੍ਰੀ ਰਾਮਚੰਦ੍ਰ ਕ੍ਰਿਸ਼ਨ ਆਦਿ ਅਵਤਾਰਾਂ ਨੂੰ ਅਕਾਲ ਪੁਰਖ ਰੂਪ ਦੱਸੋ ਤਾਂ ਇਹ ਨਿਯਮ ਹੈ-

***ਜੋ ਦੀਸੈ ਸੋ ਹੋਇ ਬਿਨਾਸਾ॥***

ਜੋ ਵੀ ਪਦਾਰਥ ਨਿਗਾਹ ਆਉਂਦਾ ਹੈ ਉਹ ਨਾਸਵੰਤ ਹੁੰਦਾ ਹੈ।

ੳ) ਦ੍ਰਿਸਟਿਮਾਨ ਹੈ ਸਗਲ ਮਿਥੇਨਾ॥ *(ਮਾਰੂ ਸੋਲਹੇ ਮਹਲਾ ੫, ਪੰਨਾ ੧੦੮੩)*

ਅ) ਦ੍ਰਿਸਟਿਮਾਨ ਸਭੁ ਬਿਨਸੀਐ, ਕਿਆ ਲਗਹਿ ਗਵਾਰ॥ ੨॥

*(ਬਿਲਾਵਲੁ ਮਹਲਾ ੫, ਪੰਨਾ ੮੦੮)*

ੲ) ਦ੍ਰਿਸਟਿਮਾਨ ਹੈ ਸਗਲ ਬਿਨਾਸੀ, ਇਕਿ ਸਾਧ ਬਚਨ ਆਗਾਧਾ ॥੩॥

*(ਸਾਰਗ ਮਹਲਾ ੫, ਪੰਨਾ ੧੨੦੪)*

ਸ) ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਹੀ॥ ੧॥

*(ਸਾਰਗ ਮਹਲਾ ੯, ਪਨਾ ੧੨੩੧)*

ਹ) ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ॥

(ਗਉੜੀ ਮਹਲਾ ੯, ਪੰਨਾ ੨੧੯)

ਹੁਣ ਆਪ ਦੱਸੋ ਕਿਸ ਦੀ ਉਪਾਸ਼ਨਾ ਕਰੀਏ?

ਰਵਿਦਾਸ ਜੀ ਦੱਸਦੇ ਹਨ-

ਭਾਵੇਂ ਇਹ ਤੇਰਾ ਕਹਿਣਾ ਠੀਕ ਹੈ, ਪਰ ਸੁਖ ਪ੍ਰਾਪਤੀ ਦੀ ਇੱਛਾ ਸਾਰਿਆਂ ਨੂੰ ਹੈ, ਅਜਿਹਾ ਕੋਈ ਆਦਮੀ ਨਹੀਂ ਜੋ ਸੁਖ ਨਹੀਂ ਚਾਹੁੰਦਾ ਫਿਰ ਸੁਖ ਵੀ ਐਸਾ ਮੰਗਦੇ ਹਨ ਜੋ ਕਦੇ ਵੀ ਨਾਸ ਨਾ ਹੋਵੇ। ਜਿਹੜਾ ਸੁਖ ਕਦੇ ਨਾਸ ਨਾ ਹੋਵੇ ਉਹ ਬ੍ਰਹਮ ਸੁਖ ਹੈ, ਇਸ ਅੰਸ਼ ਕਰ ਕੇ ਸਾਰਿਆਂ ਨੂੰ ਬ੍ਰਹਮ ਪ੍ਰਾਪਤੀ ਦੀ ਇੱਛਾ ਹੋ ਸਕਦੀ ਹੈ।

ਜਿਵੇਂ ਵਿਚਾਰ ਸਾਗਰ ਦੇ ਦੂਜੇ ਤਰੰਗ ਵਿਚ ਪੂਰਬ ਪਖੀ ਦੀ ਸ਼ੰਕਾ ਹੈ:-

ਕਿਯ ਅਨੁਭਵ ਜਾ ਵਸਤ ਕੋ, ਤਾ ਕੀ ਇਛਾ ਹੋਇ।
ਬ੍ਰਹਮ ਨਹੀਂ ਅਨਭੂਤ ਇਮ, ਚਹੈ ਨ ਤਾ ਕੋ ਕੋਇ।

**ਅਰਥ:-** ਜਿਸ ਵਸਤੂ ਦਾ ਗਿਆਨ ਹੋਵੇ, ਉਸ ਵਸਤੂ ਦੀ ਪ੍ਰਾਪਤੀ ਦੀ ਇੱਛਾ ਹੁੰਦੀ ਹੈ। ਜਿਸ ਵਸਤੂ ਦਾ ਗਿਆਨ ਨਾ ਹੋਵੇ ਉਸ ਵਸਤੂ ਦੀ ਇੱਛਾ ਕਦੇ ਨਹੀਂ ਹੁੰਦੀ। ਇਸੀ ਤਰ੍ਹਾਂ ਬ੍ਰਹਮ ਦਾ ਗਿਆਨ ਕਿਸੀ ਆਦਮੀ ਨੂੰ ਨਹੀਂ ਹੈ ਇਸ ਵਾਸਤੇ ਉਸ ਨੂੰ ਕੋਈ ਨਹੀਂ ਚਾਹੁੰਦਾ। ਇਹ ਗੱਲ ਸੁਣ ਕੇ ਅੱਗੋਂ ਵੇਦਾਂਤੀ ਨੇ ਇਸ ਤਰ੍ਹਾਂ ਉੱਤਰ ਦਿੱਤਾ ਕਿ ਜਿਸ ਵਸਤੂ ਦਾ ਪਹਿਲੇ ਅਨੁਭਵ ਕੀਤਾ ਹੋਇਆ ਹੋਵੇ ਉਸ ਪਦਾਰਥ ਦੀ ਪ੍ਰਾਪਤੀ ਦੀ ਇੱਛਾ ਨਹੀਂ ਹੁੰਦੀ ਬਲਕਿ ਉਸ ਦੇ ਸਜਾਤੀ ਹੋਰ ਪਦਾਰਥ ਦੀ ਪ੍ਰਾਪਤੀ ਦੀ ਇੱਛਾ ਹੁੰਦੀ ਹੈ। ਜੇ ਇਹੋ ਨਿਯਮ ਮੰਨਿਆਂ ਜਾਏ ਕਿ ਅਨੁਭਵ ਕੀਤੇ ਹੋਏ ਪਦਾਰਥ ਦੀ ਇੱਛਾ ਹੁੰਦੀ ਹੈ ਤਾਂ ਖਾਧ੍ਹੇ ਹੋਏ ਭੋਜਨ ਵਿਚ ਫਿਰ ਇੱਛਾ ਹੋਣੀ ਚਾਹੀਦੀ ਹੈ ਪਰ ਹੁੰਦੀ ਨਹੀਂ, ਪਰ ਉਸ ਦੇ ਸਜਾਤੀ ਹੋਰ ਭੋਜਨ ਦੀ ਇੱਛਾ ਹੁੰਦੀ ਹੈ।

ਕਿਆ ਅਨੁਭਵ ਸੁਖ ਕੋ ਸਬਹਿ ਬ੍ਰਹਮ ਸੁਨਯੋ ਸੁਖ ਰੂਪ।
ਬ੍ਰਹਮ ਪ੍ਰਾਪਤ ਯਾ ਹੇਤੁ ਤੇ ਚਹਿਤ ਵਿਵੇਕੀ ਭੂਪ।

**ਅਰਥ :-** ਸਾਰਿਆਂ ਨੇ ਸੁਖ ਦਾ ਅਨੁਭਵ ਕੀਤਾ ਹੋਇਆ ਹੈ ਇਸ ਕਰ ਕੇ ਸੁਖ ਪ੍ਰਾਪਤੀ ਦੀ ਇੱਛਾ ਸਾਰਿਆਂ ਨੂੰ ਹੈ ਤੇ ਸੁਖਾਂ ਦਾ ਦੂਜਾ ਸਜਾਤੀ ਸੁਖ ਬ੍ਰਹਮ ਸੁਖ ਹੈ ਇਤਨੀ ਅੰਸ਼ ਕਰ ਕੇ ਬ੍ਰਹਮ ਦੀ ਇੱਛਾ ਬਣ ਸਕਦੀ ਹੈ ਇਸ ਤਰੀਕੇ ਨਾਲ ਉਸ ਅਕਾਲ ਪੁਰਖ ਦਾ ਚਿੰਤਨ ਕਰਨਾ ਚਾਹੀਦਾ ਹੈ।

ਦੂਜਾ ਭਾਵ ਇਸ ਤਰ੍ਹਾਂ ਵੀ ਹੈ, ਕਾਵਜ ਗ੍ਰੰਥਾਂ ਵਿਚ ਚਾਰ ਪ੍ਰਕਾਰ ਦਾ ਦਰਸ਼ਨ ਕਥਨ ਕੀਤਾ ਹੈ:

੧- ਪ੍ਰਤੱਖ ਦਰਸ਼ਨ, ੨- ਸੁਪਨ ਦਰਸ਼ਨ, ੩- ਮੂਰਤੀ ਦਰਸ਼ਨ। ੪- ਸ੍ਰਵਨ ਦਰਸ਼ਨ।

ਸੋ ਸ੍ਰਵਨ ਦਰਸ਼ਨ ਕਰ ਕੇ ਬ੍ਰਹਮ ਦੀ ਇੱਛਾ ਪੈਦਾ ਹੋ ਜਾਂਦੀ ਹੈ।

**ਦੂਜਾ ਅਰਥ-**

*ਪ੍ਰਸ਼ਨ:-* ਜੀਵ ਤਰਦਾ ਕਿਉਂ ਨਹੀਂ?

*ਉੱਤਰ:-* ਬਿਨੁ ਦੇਖੇ ਉਪਜੈ ਨਹੀ ਆਸਾ॥ ਪ੍ਰਤਖ ਅੱਖਾਂ ਨਾਲ ਵੇਖੇ ਬਿਨਾਂ (ਪਰਮਾਤਮਾ ਦੇ) ਸਿਮਰਨ ਕਰਨ ਦੀ ਆਸਾ= ਇੱਛਾ ਪੈਦਾ ਨਹੀਂ ਹੁੰਦੀ।

***ਜੋ ਦੀਸੈ ਸੋ ਹੋਇ ਬਿਨਾਸਾ॥***

ਜੋ ਪਦਾਰਥ ਦਿੱਸ ਰਹੇ ਹਨ ਉਹ ਨਾਸਵੰਤ ਹੋ ਜਾਣ ਵਾਲੇ ਹਨ (ਤੇ ਉਹਨਾਂ ਹੀ ਪਦਾਰਥਾਂ ਦੀ ਆਸਾ

ਕਰਦਾ ਹੈ ਇਸ ਕਰ ਕੇ ਜੀਵ ਤਰਦਾ ਨਹੀਂ)

**ਤੀਜਾ ਅਰਥ-**

*ਪ੍ਰਸ਼ਨ-* ਜੀਵ ਕਿਸ ਤਰ੍ਹਾਂ ਤਰੇ? *ਉੱਤਰ-*

***ਬਿਨੁ ਦੇਖੇ ਉਪਜੈ ਨਹੀ ਆਸਾ॥***

ਬਿਨ ਦੇਖੇ ਜੋ ਸਵਰਗ ਆਦਿਕਾਂ ਦੇ ਪਦਾਰਥ ਹਨ, ਉਹਨਾਂ ਦੇ ਪ੍ਰਾਪਤੀ ਦੀ ਆਸਾ= ਖ਼ਾਹਸ਼ ਨਾ ਹੋਵੇ ਅਤੇ

***ਜੋ ਦੀਸੈ ਸੋ ਹੋਇ ਬਿਨਾਸਾ॥***

ਇਸ ਲੋਕ ਦੇ ਜੋ ਪਦਾਰਥ ਦਿਸ ਰਹੇ ਹਨ, ਸੋ ਉਹਨਾਂ ਦੀ ਆਸਾ ਤੋਂ ਵੀ ਬਿਨਾਂ ਹੋਵੇ (ਇਹਨਾਂ ਸਾਧਨਾਂ ਕਰ ਕੇ ਜੀਵ ਤਰਦਾ ਹੈ)

**ਬਰਨ ਸਹਿਤ ਜੋ ਜਾਪੈ ਨਾਮੁ॥ ਸੋ ਜੋਗੀ ਕੇਵਲ ਨਿਹਕਾਮੁ॥੧॥**

ਆਪੋ ਆਪਣੇ ਬਰਨ ਆਸ਼ਰਮ (ਧਰਮ) ਦੇ ਸਹਿਤ ਹੋ ਕੇ ਜੋ ਆਦਮੀ ਨਾਮ ਜਪਦਾ ਹੈ। *ਵਾ:-* ਬਰਨ= ਅੱਖਰਾਂ ਦੇ ਸਹਿਤ ਜੋ ਨਾਮ ਜਪਦਾ ਹੈ, ਉਹ ਜੋਗੀ= ਜੀਵ ਕੇਵਲ= ਸ਼ੁਧ ਤੇ ਨਿਹਕਾਮੁ= ਨਿਸ਼ਕਾਮ ਹੁੰਦਾ ਹੈ॥ ੧॥

**ਪਰਚੈ ਰਾਮੁ ਰਵੈ ਜਉ ਕੋਈ॥**
**ਪਾਰਸੁ ਪਰਸੈ ਦੁਬਿਧਾ ਨ ਹੋਈ॥੧॥ ਰਹਾਉ॥**

ਜਿਹੜਾ ਕੋਈ ਗੁਰਾਂ ਦੇ ਪਰਚੈ= ਉਪਦੇਸ਼ ਦੁਆਰਾ। *ਵਾ:-* ਪਰਚੈ= ਪ੍ਰੇਮ ਕਰ ਕੇ ਰਾਮ ਨੂੰ ਰਵੈ= ਉਚਾਰਦਾ ਹੈ। ਜਿਸ ਤਰ੍ਹਾਂ ਲੋਹਾ ਪਾਰਸ ਨਾਲ ਛੋਹ ਕੇ ਸੋਨਾ ਬਣ ਜਾਂਦਾ ਹੈ। ਇਸੇ ਤਰ੍ਹਾਂ ਉਹ ਗੁਰੂ- ਪਾਰਸ ਨਾਲ ਲੱਗ ਕੇ ਜੀਵ ਸੋਨੇ ਵਰਗਾ ਸ਼ੁੱਧ ਹੋ ਜਾਂਦਾ ਹੈ ਤੇ ਦ੍ਵੈਤ ਆਦਿਕ ਵਿਕਾਰ ਉਸ ਦੇ ਅੰਦਰ ਕੋਈ ਨਹੀਂ ਹੁੰਦੇ।

ੳ) ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ॥
ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ॥ ੪॥ ੩॥

*(ਮਾਰੂ ਮਹਲਾ ੧, ਪੰਨਾ ੯੯੦)*

ਅ) ਸਤਸੰਗਤਿ ਮਿਲਿ ਬਿਬੇਕ ਬੁਧਿ ਹੋਈ॥ ਪਾਰਸੁ ਪਰਸਿ ਲੋਹਾ ਕੰਚਨੁ ਸੋਈ॥ ੩॥

*(ਆਸਾ ਕਬੀਰ ਜੀ, ਪੰਨਾ ੪੮੧)*

ੲ) ਪਾਰਸੁ ਭੇਟਿ ਕੰਚਨੁ ਧਾਤੁ ਹੋਈ ਸਤਸੰਗਤਿ ਕੀ ਵਡਿਆਈ॥ ੬॥

*(ਗੂਜਰੀ ਮ: ੧, ਪੰਨਾ ੫੦੫)*

ਸ) ਪਾਰਸ ਮਾਨੋ ਤਾਬੋ ਛੁਏ ਕਨਕ ਹੋਤ ਨਹੀ ਬਾਰ॥ ੫॥ *(ਪੰਨਾ ੩੪੬)*

**ਸੋ ਮੁਨਿ ਮਨ ਕੀ ਦੁਬਿਧਾ ਖਾਇ॥ ਬਿਨੁ ਦੁਆਰੇ ਤ੍ਰੈ ਲੋਕ ਸਮਾਇ॥**

ਅਸਲ ਮੁਨੀ* ਓਹੀ ਹੈ ਜੋ ਮਨ ਦੀ ਦੁਬਿਧਾ ਨੂੰ ਖਾਇ= ਅਭਾਵ ਕਰੇ। ਦੁਆਰੇ= ਗੋਲਕਾਂ ਤੋਂ ਬਿਨਾਂ

---

**ਸੋ ਮੁਨਿ ਜਿ ਮਨ ਕੀ ਦੁਬਿਧਾ ਮਾਰੇ॥ ਦੁਬਿਧਾ ਮਾਰਿ ਬ੍ਰਹਮੁ ਬੀਚਾਰੇ॥ ੧॥*
*ਕਰਮੁ ਹੋਵੈ ਗੁਰੁ ਕਿਰਪਾ ਕਰੈ॥ ਇਹੁ ਮਨੁ ਜਾਗੈ ਇਸੁ ਮਨ ਕੀ ਦੁਬਿਧਾ ਮਰੈ॥ ੪॥ (ਭੈਰਉ ਮਹਲਾ ੩, ਪੰਨਾ ੧੧੨੮)*

ਜੋ ਪਰਮਾਤਮਾ ਹੈ, ਉਸ ਨੂੰ ਤਿੰਨ ਲੋਕਾਂ ਵਿਚ ਸਮਾਇਆ ਨਿਸਚੇ ਕਰੇ।

**ਮਨ ਕਾ ਸੁਭਾਉ ਸਭੁ ਕੋਈ ਕਰੈ ॥ ਕਰਤਾ ਹੋਇ ਸੁ ਅਨਭੈ ਰਹੈ ॥ ੨ ॥**

ਜਿਸ ਤਰ੍ਹਾਂ ਕਿਸੇ ਦੇ ਮਨ ਦਾ ਸੁਭਾਵ ਹੁੰਦਾ ਹੈ (ਭਾਵੇਂ ਚੰਗਾ, ਭਾਵੇਂ ਮਾੜਾ) ਸਭ ਕੋਈ ਓਵੇਂ ਹੀ ਕਰਦਾ ਹੈ। ਪਰ ਜਿਹੜਾ ਮਨ ਦੇ ਵਸੀਕਾਰ ਕਰਨ ਵਾਲਾ ਹੁੰਦਾ ਹੈ, ਉਹ ਪੁਰਸ਼ ਅਨਭੈ= ਨਿਰਖੌਫ ਹੋ ਕੇ ਰਹਿੰਦਾ ਹੈ॥ ੨ ॥

**ਫਲ ਕਾਰਨ ਫੂਲੀ ਬਨਰਾਇ ॥ ਫਲੁ ਲਾਗਾ ਤਬ ਫੂਲੁ ਬਿਲਾਇ ॥**

(ਜਿਸ ਤਰ੍ਹਾਂ) ਫਲ ਦੀ ਪ੍ਰਾਪਤੀ ਵਾਸਤੇ ਸਾਰੀ ਬਨਾਸਪਤੀ ਪ੍ਰਫੁੱਲਤ ਹੁੰਦੀ ਹੈ। ਜਿਸ ਵੇਲੇ ਫਲ ਲੱਗ ਜਾਂਦਾ ਹੈ ਤਾਂ ਫੁੱਲ ਦੂਰ ਹੋ ਜਾਂਦੇ ਹਨ।

**ਗਿਆਨੈ ਕਾਰਨ ਕਰਮ ਅਭਿਆਸੁ ॥**
**ਗਿਆਨੁ ਭਇਆ ਤਹ ਕਰਮਹ ਨਾਸੁ ॥ ੩ ॥**

(ਏਸੇ ਤਰ੍ਹਾਂ ਜਗਿਆਸੂ) ਗਿਆਨ ਵਾਸਤੇ ਕਰਮਾਂ ਦਾ ਅਭਿਆਸ (ਕਰਦਾ ਹੈ)। ਜਿਸ ਵੇਲੇ ਬ੍ਰਹਮ ਗਿਆਨ ਪ੍ਰਾਪਤ ਹੁੰਦਾ ਹੈ ਤਾਂ ਕਰਮਾਂ ਦਾ ਆਪ ਹੀ ਨਾਸ ਹੋ ਜਾਂਦਾ ਹੈ॥ ੩ ॥

**ਘ੍ਰਿਤ ਕਾਰਨ ਦਧਿ ਮਥੈ ਸਇਆਨ ॥ ਜੀਵਤ ਮੁਕਤ ਸਦਾ ਨਿਰਬਾਨ ॥**

(ਦ੍ਰਿਸਟਾਂਤ- ਜਿਸ ਤਰ੍ਹਾਂ) ਸਿਆਣੀ ਇਸਤ੍ਰੀ ਘਿਓ ਵਾਸਤੇ ਦਹੀਂ ਰਿੜਕਦੀ ਹੈ। ਜਾਦ ਮੱਖਣ ਨਿਕਲ ਪਵੇ ਤਾਂ ਫਿਰ ਨਹੀਂ ਰਿੜਕਦੀ। ਇਸੇ ਤਰ੍ਹਾਂ ਬ੍ਰਹਮ ਗਿਆਨ ਦੀ ਪ੍ਰਾਪਤੀ ਵਾਸਤੇ ਜਗਿਆਸੂ ਕਰਮ ਕਰਦਾ ਹੈ ਜਦ ਬ੍ਰਹਮ ਗਿਆਨ ਹੋ ਜਾਵੇ ਫਿਰ ਕਰਮ ਨਹੀਂ ਕਰਦਾ। ਜੀਵਨ ਮੁਕਤ ਅਵਸਥਾ ਨੂੰ ਪਾ ਕੇ ਜਗਿਆਸੂ ਸਦਾ ਹੀ ਬੰਧਨਾਂ ਤੋਂ ਰਹਿਤ ਹੁੰਦਾ ਹੈ।

**ਕਹਿ ਰਵਿਦਾਸ ਪਰਮ ਬੈਰਾਗ ॥**
**ਰਿਦੈ ਰਾਮੁ ਕੀ ਨ ਜਪਸਿ ਅਭਾਗ ॥ ੪ ॥ ੧ ॥**

ਰਵਿਦਾਸ ਜੀ ਕਹਿੰਦੇ ਹਨ— ਹੇ ਅਭਾਗ= ਖੋਟੇ ਭਾਗਾਂ ਵਾਲੇ ਪੁਰਸ਼ਾ ! ਪਰਮ ਵੈਰਾਗ ਨੂੰ ਧਾਰ ਕੇ ਤੂੰ ਹਿਰਦੇ ਵਿਚ ਰਾਮ ਨੂੰ ਕਿਉਂ ਨਹੀਂ ਜਪਦਾ? ਅਰਥਾਤ ਰਾਮ ਨੂੰ ਜਪਣਾ ਕਰ॥ ੪ ॥ ੧ ॥

**ਨਾਮਦੇਵ ॥**

**ਉਥਾਨਕਾ**- ਇਕ ਸਮੇਂ ਰਾਸਧਾਰੀਆਂ ਨੇ ਰਾਤ ਨੂੰ ਰਾਸ ਪਾਈ, ਰਾਸ ਵੇਖਦਿਆਂ-ਵੇਖਦਿਆਂ ਕਾਫੀ ਰਾਤ ਬੀਤ ਗਈ। ਇਤਨੇ ਤਕ ਸਾਰਿਆਂ ਨੂੰ ਤਰੇਹ ਲੱਗ ਪਈ, ਇਕ ਦੂਜੇ ਦੇ ਮੂੰਹ ਵੱਲ ਤੱਕਣ ਪਰ ਖੂਹ 'ਤੇ ਪਾਣੀ ਲੈਣ ਲਈ ਕੋਈ ਨਾ ਜਾਵੇ, ਕਿਉਂਕਿ ਖੂਹ 'ਤੇ ਇਕ ਬੜਾ ਪੁਰਾਣਾ ਬ੍ਰਿਛ ਸੀ , ਉਸ ਉੱਤੇ ਇਕ 'ਦੇਉ' ਰਹਿੰਦਾ ਸੀ। ਅੱਧੀ ਰਾਤ ਤੋਂ ਪਿਛੋਂ ਉਸ ਖੂਹ ਤੇ ਜਿਹੜਾ ਵੀ ਪਾਣੀ ਲੈਣ ਜਾਂਦਾ, ਦੇਉ ਉਸ ਦੀ ਸੰਘੀ ਘੁੱਟ ਦੇਂਦਾ। ਆਖਿਰ ਸਾਰਿਆਂ ਨੇ ਸਲਾਹ ਕਰ ਕੇ ਪਾਣੀ ਲਿਆਉਣ ਵਾਸਤੇ ਨਾਮਦੇਵ ਜੀ ਨੂੰ ਭੇਜ ਦਿੱਤਾ। ਨਾਮਦੇਵ ਜੀ. ਨਿਧੜਕ ਹੋ ਕੇ ਖੂਹ 'ਤੇ ਆ ਪਹੁੰਚੇ। ਜਿਸ ਵੇਲੇ ਡੋਲ ਵਹਾਇਆ ਤਾਂ ਦੇਉ ਨੇ ਫੜ ਲਿਆ। ਉਸ ਵੇਲੇ ਨਾਮਦੇਵ ਜੀ ਨੇ ਉਸ ਦੇਉ ਵਿਚ ਭਗਵਾਨ ਨੂੰ ਨਿਸਚੇ ਕਰਦਿਆਂ ਹੋਇਆਂ ਇਸ ਤਰ੍ਹਾਂ ਕਿਹਾ-

## ਆਉ ਕਲੰਦਰ ਕੇਸਵਾ ॥ ਕਰਿ ਅਬਦਾਲੀ ਭੇਸਵਾ ॥ ਰਹਾਉ ॥

ਹੇ ਕੇਸਵ= ਪਰਮਾਤਮਾ ! ਕਲੰਦਰ* ਰੂਪ ਆਓ, ਆਪ ਜੀ ਨੇ ਬੜੀ ਕਿਰਪਾ ਕੀਤੀ ਹੈ। ਇਹ ਆਪ ਜੀ ਨੇ ਆਪਣੇ ਪੁੱਤਰਾਂ ਦੀਆਂ ਸੰਘੀਆਂ ਘੁੱਟਣ ਵਾਸਤੇ ਅਬਦਾਲੀ= ਭਿਆਨਕ ਭੇਸ ਧਾਰਨ ਕੀਤਾ ਹੋਇਆ ਹੈ।**

ਭਗਤ ਜੀ ਦੇ ਬਚਨ ਸੁਣ ਕੇ ਭਗਵਾਨ ਜੀ ਉਸ ਦੇਉ ਵਿਚ ਆਪ ਆਣ ਕੇ ਸਵਾਲ-ਜਵਾਬ ਕਰਨ ਲੱਗ ਪਏ। ਭਗਵਾਨ ਨੇ ਕਿਹਾ— "ਤੂੰ ਮੈਨੂੰ ਜਾਣਦਾ ਹੈਂ, ਮੈਂ ਕੌਣ ਹਾਂ?"

ਨਾਮਦੇਵ ਜੀ ਨੇ ਕਿਹਾ— "ਹਾਂ ! ਚੰਗੀ ਤਰ੍ਹਾਂ ਜਾਣਦਾ ਹਾਂ।"

## ਜਿਨਿ ਆਕਾਸ ਕੁਲਹ ਸਿਰਿ ਕੀਨੀ ਕਉਸੈ ਸਪਤ ਪਯਾਲਾ ॥

ਜਿਨਿ= ਜਿਸ ਆਪ ਨੇ ਸਿਰ 'ਤੇ ਅਕਾਸ਼ ਰੂਪੀ ਕੁਲਹ= ਟੋਪੀ ਕੀਤੀ ਹੋਈ ਹੈ ਤੇ ਸੱਤ ਪਤਾਲ ਪੈਰਾਂ ਦੀਆਂ ਦੋ ਕਉਸੈ= ਖੜਾਵਾਂ ਕੀਤੀਆਂ ਹੋਈਆਂ ਹਨ।

## ਚਮਰ ਪੋਸ ਕਾ ਮੰਦਰੁ ਤੇਰਾ ਇਹ ਬਿਧਿ ਬਨੇ ਗੁਪਾਲਾ ॥ ੧ ॥

ਚਮਰ ਪੋਸ= ਚਾਰ ਖਾਣੀਆਂ ਰੂਪ ਆਪ ਜੀ ਦਾ ਮੰਦਰ ਹੈ, ਅਰਥਾਤ ਚਾਰ ਖਾਣੀਆਂ ਦੇ ਜੀਆਂ ਅੰਦਰ ਆਪ ਜੀ ਦਾ ਨਿਵਾਸ ਹੈ। ਵਾ:- ਚਮੜੇ ਦਾ ਜਿਸ ਉੱਤੇ ਪੋਸ= ਪੁਸ਼ਾਕਾ ਹੈ, ਉਹ ਸਰੀਰ ਰੂਪੀ ਆਪ ਜੀ ਦਾ ਮੰਦਰ ਹੈ। ਹੇ ਗੁਪਾਲਾ= ਪਰਮਾਤਮਾ ! ਆਪ ਇਸ ਤਰ੍ਹਾਂ ਦੇ ਬਣੇ-ਠਣੇ ਹੋ॥ ੧ ॥

## ਛਪਨ ਕੋਟਿ ਕਾ ਪੇਹਨੁ ਤੇਰਾ ਸੋਲਹ ਸਹਸ ਇਜਾਰਾ ॥

ਛਪਨ= ਛਿਪੰਜਾ ਕ੍ਰੋੜ ਜਾਦਵ, ਵਾ:- ਮੇਘ ਮਾਲਾ ਇਹ ਆਪ ਦਾ *ਪੇਹਨੁ= ਬੁਰਕਾ ਹੈ। ਜੋ ਭੂਮਾਸਰ ਦੈਂਤ ਨੇ ਸੋਲਾਂ ਹਜ਼ਾਰ ਰਾਜ ਕੰਨਿਆਂ ਇਕੱਠੀਆਂ ਕੀਤੀਆਂ ਹੋਈਆਂ ਸਨ, ਕਿ ਵੀਹ ਹਜ਼ਾਰ ਸਾਰੀਆਂ ਇਕੱਠੀਆਂ ਕਰ ਕੇ ਫਿਰ ਵਿਵਾਹਾਂਗਾ। ਉਸ ਭੁਮਾਸਰ ਦੈਂਤ ਨੂੰ ਮਾਰ ਕੇ ਜੋ ਸੋਲਾਂ ਹਜ਼ਾਰ ਰਾਜ ਕੰਨਿਆ ਕ੍ਰਿਸ਼ਨ ਰੂਪ ਹੋ ਕੇ ਆਪ ਜੀ ਨੇ ਵਿਆਹ ਲਿਆਂਦੀਆਂ ਹਨ। ਇਹ ਆਪ ਜੀ ਨੇ **ਇਜਾਰਾ= ਸੁੱਥਣ ਪਹਿਰੀ ਹੋਈ ਹੈ। ਅੱਠ ਜਿਹੜੀਆਂ ਵਿਵਾਹ ਰਾਣੀਆਂ ਹਨ— ਰੁਕਮਨ, ਸਤਭਾਮਾ ਆਦਿਕ ਇਹ ਉਸ ਸੁੱਥਣ ਵਿਚ ਨਾਲਾ ਹੈ।

## ਭਾਰ ਅਠਾਰਹ ਮੁਦਗਰੁ ਤੇਰਾ ਸਹਨਕ ਸਭ ਸੰਸਾਰਾ ॥ ੨ ॥

ਅਠਾਰਾਂ ਭਾਰ ਜੋ ਬਨਾਸਪਤੀ ਹੈ, ਇਹ ਫੇਰਨ ਵਾਲਾ ਆਪ ਜੀ ਦਾ ਮੁਦਗਰ*= ਮੂੰਗਲਾ ਜਾਂ ਸਲੋਤਰ ਹੈ ਅਤੇ ਸਾਰਾ ਸੰਸਾਰ ਆਪ ਦੀ ਸਹਨਕ= ਕੁਨਾਲੀ ਹੈ, ਰੋਟੀ ਖਾਣ ਵਾਲੀ ਹਿੰਦੂ ਮਤ ਵਿਚ ਰਕੇਬੀ ਜਾਂ ਥਾਲੀ ਕਹਿੰਦੇ ਹਨ॥ ੨ ॥

---

*ਬਾਂਦਰ ਨਚਾਉਣ ਵਾਲੇ ਨੂੰ ਕਲੰਦਰ ਕਹਿੰਦੇ ਹਨ। ਇਧਰ ਪਰਮਾਤਮਾ ਨੂੰ ਕਲੰਦਰ ਕਿਹਾ ਹੈ, ਜੋ ਜੀਵਾਂ ਰੂਪ ਬਾਂਦਰਾਂ ਨੂੰ ਨਚਾ ਰਿਹਾ ਹੈ।

**ਅਥਵਾ-ਸ੍ਰੀ ਗੁਰੂ ਗ੍ਰੰਥ ਕੋਸ਼ ਦੇ ੬੬ ਪੰਨੇ ਵਿਖੇ ਅਬਦਾਲੀ ਦਾ ਅਰਥ ਵੱਡਾ ਕੀਤਾ ਹੈ। ਮੁਸਲਮਾਨਾਂ ਦੇ ਮੱਤ ਵਿਖੇ ਫ਼ਕੀਰਾਂ ਦੇ ਪੰਜ ਦਰਜੇ ਵੱਡੇ ਕਹੇ ਹਨ- ੧. ਵਲੀ, ੨. ਗੌਂਸ, ੩. ਕੁਤਬ, ੪. ਅਬਦਾਲ, ੫. ਕਲੰਦਰ।

*ਮਹਾਨ ਕੋਸ਼ ਵਿਚ 'ਪੇਹਨੁ' ਦਾ ਅਰਥ ਲੰਬਾ ਕੁੜਤਾ, ਚੋਲਾ ਜਾਂ ਜਾਮਾ ਕੀਤਾ ਹੈ।

**ਮਹਾਨ ਕੋਸ਼ ਵਿਚ 'ਇਜਾਰਾ' ਦਾ ਅਰਥ ਪਜਾਮਾ, ਸਲਵਾਰ, ਸੁੱਥਣ ਲਿਖਿਆ ਹੈ।

*ਸ੍ਰੀ ਗੁਰੂ ਗ੍ਰੰਥ ਕੋਸ਼ ਵਿਚ ਮੁਦਗਰ ਦਾ ਅਰਥ ਬੜਾ ਭਾਰਾ ਸੋਟਾ ਲਿਖਿਆ ਹੈ। ਜਿਸ ਨਾਲ ਵੈਰੀ ਦਾ ਸਿਰ ਫੇਂਹਦੇ ਹਨ ਅਤੇ ਪਹਿਲਵਾਨਾਂ ਲਈ ਕਸਰਤ ਕਰਨ ਦਾ ਵੀ ਮੁਦਗਰ ਹੁੰਦਾ ਹੈ।

## ਦੇਹੀ ਮਹਜਿਦਿ ਮਨੁ ਮਉਲਾਨਾ ਸਹਜ ਨਿਵਾਜ ਗੁਜਾਰੈ॥

ਸਾਰਿਆਂ ਜੀਵਾਂ ਦੀ ਦੇਹੀ ਹੀ ਆਪ ਜੀ ਦੀ ਮਹਜਿਦਿ= ਮਸੀਤ (ਮਸਜਿਦ) ਹੈ ਅਤੇ ਉਸ ਮਸੀਤ ਵਿਚ ਰਹਿਣ ਵਾਲਾ ਮਨ ਮੌਲਵੀ ਹੈ ਜੋ ਸ਼ਾਂਤੀ ਰੂਪ ਨਮਾਜ਼ ਨੂੰ ਆਪ ਗੁਜਾਰੈ= ਪੜ੍ਹਦਾ ਹੈ (ਭਾਵ ਆਪ ਜੀ ਵਿਚ ਚਾਹੇ ਕੋਈ ਕਿਤਨੇ ਹੀ ਦੂਸ਼ਣ ਲਾਵੇ, ਆਪ ਫਿਰ ਵੀ ਗੁੱਸੇ ਵਿੱਚ ਨਹੀਂ ਆਉਂਦੇ)। *ਅਥਵਾ*- ਸਹਿਜੇ ਹੀ ਨਿੰਮ੍ਰਤਾ ਰੂਪ ਨਮਾਜ਼ ਨੂੰ ਪੜ੍ਹਦੇ ਹੋ।

## ਬੀਬੀ ਕਉਲਾ ਸਉ ਕਾਇਨੁ ਤੇਰਾ ਨਿਰੰਕਾਰ ਆਕਾਰੈ॥ ੩ ॥

ਬੀਬੀ ਕਉਲਾ*= ਲਛਮੀ ਸਉ= ਨਾਲ ਆਪ ਜੀ ਦਾ ਕਾਇਨੁ= ਨਿਕਾਹ ਪੜ੍ਹਿਆ ਹੋਇਆ ਹੈ। ਨਿਰੰਕਾਰ= ਨਿਰਗੁਣ ਬ੍ਰਹਮ ਰੂਪ ਭੀ ਆਪ ਹੋ ਅਤੇ ਆਕਾਰੈ= ਸਰਗੁਣ ਰੂਪੰ ਵੀ ਆਪ ਹੋ॥ ੩ ॥

ੳ) ਨਿਰਗੁਨੁ ਆਪਿ ਸਰਗੁਨੁ ਭੀ ਓਹੀ॥ ਕਲਾ ਧਾਰਿ ਜਿਨਿ ਸਗਲੀ ਮੋਹੀ॥

*(ਗਉੜੀ ਸੁਖਮਨੀ, ਪੰਨਾ ੨੮੭)*

ਅ) ਨਿਰੰਕਾਰ ਆਕਾਰ ਆਪਿ ਨਿਰਗੁਨ ਸਰਗੁਨ ਏਕ॥
ਏਕਹਿ ਏਕ ਬਖਾਨਨੋ ਨਾਨਕ ਏਕ ਅਨੇਕ॥ *(ਮਹਲਾ ੫, ਪੰਨਾ ੨੫੦)*

## ਭਗਤਿ ਕਰਤ ਮੇਰੇ ਤਾਲ ਛਿਨਾਏ ਕਿਹ ਪਹਿ ਕਰਉ ਪੁਕਾਰਾ॥

(ਔਂਡਾ ਪੁਰ ਵਿਚ) ਭਗਤੀ ਕਰਦਿਆਂ ਹੋਇਆਂ ਮੇਰੇ ਪਾਸੋਂ ਆਪ ਜੀ ਨੇ ਤਾਲ ਛਿਨਾਏ= ਛੈਣੇ ਖੁਹਾ ਦਿੱਤੇ ਸਨ ਤੇ ਹੁਣ ਆਪ ਮੇਰੀ ਸੰਘੀ ਘੁੱਟਣ ਲੱਗੇ ਹੋ (ਦੱਸੋ, ਮੈਂ ਹੁਣ) ਕਿਸ ਦੇ ਪਾਸ ਪੁਕਾਰ ਕਰਾਂ?

*ਅਥਵਾ:*- ਭਗਤੀ ਕਰਦਿਆਂ ਹੋਇਆਂ ਮੇਰੇ ਛੈਣੇ ਪਾਂਡਿਆਂ ਨੇ ਛਿਨਾਏ= ਖੋਹੇ ਸਨ, ਤਾਂ ਉਸ ਵੇਲੇ ਆਪ ਜੀ ਨੇ ਹੀ ਸਹਾਇਤਾ ਕੀਤੀ, 'ਜੋ ਮੰਦਰ ਦਾ ਮੂੰਹ ਮੇਰੇ ਵੱਲ ਫੇਰ ਦਿੱਤਾ ਸੀ।' ਹੁਣ ਭੀ ਆਪ ਜੀ ਤੋਂ ਬਿਨਾਂ ਮੈਂ ਹੋਰ ਕਿਸ ਪਾਸ ਪੁਕਾਰ ਕਰਾਂ?

## ਨਾਮੇ ਕਾ ਸੁਆਮੀ ਅੰਤਰਜਾਮੀ ਫਿਰੇ ਸਗਲ ਬੇਦੇਸਵਾ॥ ੪ ॥ ੧ ॥

ਮੈਂ ਨਾਮਦੇਵ ਦਾ ਸੁਆਮੀ ਤੂੰ ਅੰਤਰਜਾਮੀ= ਘਟ ਘਟ ਦੀ ਜਾਣਨ ਵਾਲਾ ਹੈਂ ਅਤੇ ਸਾਰੇ ਦੇਸ਼ਾਂ ਬਿਦੇਸ਼ਾਂ ਵਿਚ ਫਿਰ ਰਿਹਾ ਹੈਂ॥ ੪ ॥ ੧ ॥

ਇਹ ਭਗਵਾਨ ਦਾ ਸਾਰਾ ਵੈਰਾਟ ਰੂਪ ਕਥਨ ਕੀਤਾ ਹੈ-

ਸਿਰ ਹੈ ਅਕਾਸੁ ਸੁਆਸ ਨਾਸਕਾ ਪਵਨ ਵਾਸ,
ਸੂਰ ਸਸਿ ਨੈਨ ਮੁਖ ਅਨਲ[1] ਕੋ ਕਰੇ ਹੈਂ।
ਹਰ[2] ਹਰਿ[3] ਭੁਜ ਦੋਊ ਹੀਐ ਚਤੁਰਾਨਨ[4] ਹੈ;

---

*ਬੀਬੀ ਦਾ ਅਰਥ ਬੀਵੀ ਕਰਨਾ ਹੈ,ਕਿਉਂਕਿ ਮੁਸਲਮਾਨ ਔਰਤ ਨੂੰ ਬੀਵੀ ਕਹਿੰਦੇ ਹਨ।*
*"ਕੂੜੁ ਮੀਆ ਕੂੜੁ **ਬੀਬੀ** ਖਪਿ ਹੋਇ ਖਾਰੁ॥" (ਵਾਰ, ਆਸਾ, ਪੰਨਾ ੪੬੭)*
*"ਪਾਸਿ ਬੈਠੀ **ਬੀਬੀ** ਕਵਲਾ ਦਾਸੀ॥ (ਆਸਾ ਕਬੀਰ ਜੀ, ਪੰਨਾ ੪੭੯)*
*ਇਥੇ ਭੀ '**ਬੀਬੀ**' ਦਾ ਅਰਥ ਬੀਵੀ ਕੀਤਾ ਗਿਆ ਹੈ।*

*੧. ਅੱਗ। ੨. ਸ਼ਿਵ ਜੀ। ੩.ਵਿਸ਼ਨੂੰ। ੪. ਬ੍ਰਹਮ।*

[੫]ਉਦਰ ਸਕਲ ਬੇਦ, ਬਾਣੀ ਮੁਖ ਰਰੇ ਹੈਂ।
[੬]ਪਰਬਤ ਹੈ ਅਸਤ, ਰੋਮ ਸਕਲ ਬਨਾਸਪਤਿ;
ਮੇਘ ਮਾਲ ਬੀਰਜ ਪਤਾਲ ਪਾਵ ਤਰੇ ਹੈਂ।
ਅਲਖ ਰੂਪ ਜਾ ਕੀ ਮਹਿਮਾ ਅਨੂਪ ਦੇਖੋਂ;
ਵਹੁ ਵਿਸ਼੍ਵ ਭੂਪ ਵਿਸ਼ਵ ਰੂਪ ਆਪ ਧਰੇ ਹੈਂ॥ ੩॥

*(ਅਧਿਆਤਮ ਪ੍ਰਕਾਸ਼)*

## ਭੈਰਉ ਰਾਗੁ ਸਮਾਪਤੰ॥

*੫. ਸਾਰੇ ਵੇਦ ਪੇਟ ਹੈ। ੬. (ਬਾਣੀ) ਸਰਸਵਤੀ ਮੁਖ ਕਹਿੰਦੇ ਹਨ। ਪਹਾੜ ਹੱਡੀਆਂ ਹਨ ਤੇ ਸਾਰੀ ਬਨਾਸਪਤੀ ਵਾਲ ਹਨ।*

# ਰਾਗੁ ਬਸੰਤੁ

[ਪੰਨਾ ੧੧੬੮]

## ਰਾਗੁ ਬਸੰਤੁ* ਮਹਲਾ ੧ ਘਰੁ ੧ ਚਉਪਦੇ ਦੁਤੁਕੇ

## ੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

ਬਸੰਤ ਰਾਗ ਦੇ ਅਰੰਭ ਵਿਚ ਵੱਡਾ ਮੰਗਲ ਉਚਾਰਨ ਕਰ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਚਾਰੇ ਹੋਏ ਸ਼ਬਦ ਭਾਈ ਗੁਰਦਾਸ ਜੀ ਪਾਸੋਂ ਲਿਖਵਾ ਕੇ ਸੰਗਤਾਂ ਨੂੰ ਸ੍ਰਵਨ ਕਰਾਉਂਦੇ ਹਨ।

ਇਕ ਸਿੱਖ ਨੇ ਬੇਨਤੀ ਕੀਤੀ— "ਮਹੀਨਿਆਂ ਵਿਚੋਂ ਕੇਹੜਾ ਮਹੀਨਾ ਸ੍ਰੇਸ਼ਟ ਹੈ। *ਗੁਰ ਉੱਤਰ*-

**ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤੁ॥**

ਸਾਰਿਆਂ ਮਹੀਨਿਆਂ ਵਿਚੋਂ ਮਾਹਾ= ਮਾਘ ਦਾ ਮਾਹ= ਮਹੀਨਾ ਮੁਮਾਰਖੀ= ਅਨੰਦੀ (ਖੁਸ਼ੀਆਂ) ਵਾਲਾ ਹੈ, ਜਿਸ ਮਾਘ ਦੇ ਮਹੀਨੇ ਵਿਚ ਬਸੰਤ ਰਾਗ ਦਾ ਗੈਣ ਕਰਨਾ ਚੜ੍ਹਿਆ ਹੈ। ਕਿਉਂਕਿ ਰਾਗੀ ਜਨ ਮਾਘ ਦੀ ਸੰਗ੍ਰਾਂਦ ਵਾਲੇ ਦਿਲ ਤੋਂ ਬਸੰਤ ਰਾਗ ਦਾ ਗਾਉਣਾ ਸ਼ੁਰੂ ਕਰਦੇ ਹਨ, ਮਾਘ ਤੇ ਫੱਗਣ, ਦੋ ਮਹੀਨੇ ਬਸੰਤ ਰਾਗ

---

**੧-ਰਾਧਾ ਗੋਬਿੰਦ ਸੰਗੀਤ ਸਾਰ ਤੇ ਰਾਗ ਦੀਪਕਾ ਵਿਚ ਹਿੰਡੋਲ ਦਾ ਪੁੱਤਰ ਬਸੰਤ ਲਿਖਿਆ ਹੈ ਇਸ ਨੂੰ ਬਸੰਤ ਰੁਤ ਵਿਚ ਬਸੰਤ ਪੰਚਮੀ ਵਾਲੇ ਦਿਨ ਗਾਉਂਦੇ ਹਨ ਇਹ ਰਾਗ ਮੰਗਲੀਕ ਹੈ, ਹਰ ਵੇਲੇ ਗਾਇਆ ਜਾ ਸਕਦਾ ਹੈ। ਹਿੰਡੋਲ ਤੇ ਮਾਲਕੌਂਸ ਮਿਲ ਕੇ ਬਸੰਤ ਬਣਦਾ ਹੈ।*

*੨- ਸਿਧ ਸਾਰਸੁਤ ਦੇ ਮਤ ਵਿਚ ਏਹ ਇਕ ਸੱਤਵਾਂ ਵੱਖਰਾ ਰਾਗ ਹੈ, ਜਿਸ ਦੀ ਉਤਪੱਤੀ ਦਹੀਂ ਦੇ ਸਮੁੰਦਰ ਤੋਂ ਹੈ, ਇਸ ਦਾ ਦੇਸ਼ ਉਤਰ ਹੈ ਅਤੇ ਦੇਵਗਿਰੀ, ਦੇਸੀ, ਟੋਡੀ ਹਿੰਡੋਲੀ, ਲਲਿਤ, ਬੈਰਾੜੀ, ਏਹ ਛੇ ਇਸ ਦੀਆਂ ਰਾਗਣੀਆਂ ਹਨ।*

*੩- ਮਤੰਗ ਮੁਨੀ ਤੇ ਸ਼ਿਵ ਸਤ ਵਿਚ ਛੇ ਰਾਗਾਂ ਵਿਚੋਂ ਦੂਜਾ ਰਾਗ ਹੈ ਇਸ ਦੀ ਉਤਪਤੀ ਸ਼ਿਵ ਜੀ ਦੇ ਪੰਚ ਵਕ੍ਰਤ ਮੁਖ ਤੋਂ ਹੋਈ ਹੈ, ਇਸ ਦੀਆਂ ਪੰਜ ਰਾਗਣੀਆਂ ਹਨ, ਦਿਨ ਦੇ ਪਹਿਲੇ ਪਹਰੇ ਗਾਈਂਦਾ ਹੈ, ਬਸੰਤ ਰੁਤ ਜਾਂ ਬਸੰਤ ਪੰਚਮੀ ਇਸ ਦਾ ਮੌਸਮ ਹੈ। ਸਾਰੰਗ, ਨਟ, ਮਲਾਰ, ਬਿਲਾਵਲ, ਦੇਵਗਿਰੀ ਮਿਲ ਕੇ ਬਸੰਤ ਬਣਦਾ ਹੈ।*

*੪- ਕਾਲੀ ਨਾਥ ਦੇ ਮਤ ਵਿਚ ਵੀ ਦੂਜਾ ਰਾਗ ਹੈ, ਇਸ ਦੀਆਂ-ਅੰਧੂਲੀ, ਗਮਕੀ, ਪਟਮੰਜਰੀ, ਗੌਡਕਰੀ, ਧਾਮਕਲੀ ਤੇ ਦੇਵ ਸ਼ਾਖ਼ਾ ਏਹ ਛੇ ਰਾਗਣੀਆਂ ਹਨ।*

*੫- ਸੁਰਤਾਲ ਸਮੂਹ ਵਿਚ ਸ੍ਰੀ ਰਾਗ ਦੀ ਰਾਗਣੀ ਕਰ ਕੇ ਇਸ ਨੂੰ ਲਿਖਿਆ ਹੈ, ਸੰਪੂਰਨ ਹੈ, ਮੌਸਮ ਬਸੰਤ ਰੁੱਤ ਹੈ ਸੁਧ ਸੰਕੀਰਨ ਹੈ, ਦੇਵਗਿਰੀ, ਨਟ, ਮਲਾਰ, ਸਾਰੰਗ ਤੇ ਬਿਲਾਵਲ ਮਿਲ ਕੇ ਬਸੰਤ ਬਣਦਾ ਹੈ।*

*੬- ਸੰਗੀਤ ਬਿਨੋਦ ਤੇ ਬੁਧ ਪ੍ਰਕਾਸ਼ ਦਰਪਣ ਵਿਚ ਹਿੰਡੋਲ ਦੀ ਰਾਗਣੀ ਬਸੰਤ ਮੰਨੀ ਹੈ, ਜਿਸ ਵਿਚ ਦਰਬਾਰੀ ਕਾਨੜਾ ਬਿਭਾਸ ਭੈਰਉ ਦਾ ਮੇਲ ਹੈ।*

*ਰਾਗਮਾਲਾ ਵਿਚ ਭੀ ਹਿੰਡੋਲ ਦੀ ਰਾਗਣੀ ਬਸੰਤੀ ਕਹੀ ਹੈ :*

*"ਤੇਲੰਗੀ ਦੇਵਕਰੀ ਆਈ॥ ਬਸੰਤੀ ਸੰਦੂਰ ਸੁਹਾਈ॥" (ਪੰਨਾ ੧੪੩੦)*

*ਸ੍ਰੀ ਗੁਰੂ ਗ੍ਰੰਥ ਸਾਹਿ ਜੀ ਵਿਚ ਇਸ ਬਸੰਤ ਦਾ ੨੫ਵਾਂ ਨੰਬਰ ਹੈ।*

ਗਾਉਂਦੇ ਰਹਿੰਦੇ ਹਨ।

੨- ਸਾਰਿਆਂ ਹੀ ਮਾਹਾ= ਮਹੀਨਿਆਂ ਦੇ ਮਾਹ= ਵਿਚ ਮੁਮਾਰਖੀ= ਅਨੰਦੀ ਚੇਤਨ ਦੇਵ ਰੂਪ ਬਸੰਤ ਸਦਾ ਹੀ ਚੜ੍ਹ ਰਿਹਾ ਹੈ, ਅਰਥਾਤ ਪਰੀਪੂਰਨ ਹੋ ਰਿਹਾ ਹੈ।

## ਪਰਫੜੁ ਚਿਤ ਸਮਾਲਿ ਸੋਇ ਸਦਾ ਸਦਾ ਗੋਬਿੰਦੁ ॥ ੧ ॥

ਪਰਫੜੁ= ਪ੍ਰਫੁੱਲਤ ਚਿਤ ਹੋ ਕੇ, ਵਾ:- ਪਰ= ਭਲੀ ਪ੍ਰਕਾਰ ਚਿਤ ਨੂੰ ਫੜ ਕੇ ਅਰਥਾਤ ਕਾਬੂ ਕਰ ਕੇ ਸੋਇ= ਉਸ ਸੋਭਾ ਵਾਲੇ ਗੋਬਿੰਦ ਨੂੰ ਸਦਾ ਸਦਾ= ਹਮੇਸ਼ਾਂ ਸਮ੍ਹਾਲਣਾ ਕਰ॥ ੧ ॥

## ਭੋਲਿਆ ਹਉਮੈ ਸੁਰਤਿ ਵਿਸਾਰਿ ॥

ਹੇ ਭੋਲਿਆ= ਅਗਿਆਤ ਪੁਰਸ਼ਾ ! ਤੂੰ ਹਉਮੈ ਕਰ ਕੇ ਪਰਮੇਸ਼ਰ ਦੀ ਸੁਰਤਿ= ਗਿਆਤ, ਵਾ:- ਸ੍ਰੇਸ਼ਟ ਪ੍ਰੀਤੀ ਭੁਲਾ ਦਿੱਤਾ ਹੈ। ਵਾ:- ਹੇ ਭੋਲਿਆ ! ਤੂੰ ਹਉਮੈ ਨੂੰ ਵਿਸਾਰਿ= ਛੱਡ ਕੇ ਵਾਹਿਗੁਰੂ ਵਿਚ ਸੁਰਤ ਜੋੜਨਾ ਕਰ।

## ਹਉਮੈ ਮਾਰਿ ਬੀਚਾਰਿ ਮਨ ਗੁਣ ਵਿਚਿ ਗੁਣੁ ਲੈ ਸਾਰਿ ॥ ੧ ॥ ਰਹਾਉ ॥

ਹਉਮੈ ਨੂੰ ਮਾਰ ਕੇ ਮਨ ਵਿਚ ਵੀਚਾਰ ਕਰ ਅਤੇ ਗੁਣਾਂ ਵਿਚੋਂ ਸਾਰਿ= ਸ੍ਰੇਸ਼ਟ ਗੁਣ ਨੂੰ ਧਾਰਨ ਕਰ ਲੈ॥ ੧ ॥ ਰਹਾਉ ॥

## ਕਰਮ ਪੇਡੁ ਸਾਖਾ ਹਰੀ ਧਰਮੁ ਫੁਲੁ ਫਲੁ ਗਿਆਨੁ ॥

ਬੁੱਧੀ ਰੂਪ ਧਰਤੀ ਤੇ ਪ੍ਰੇਮ ਰੂਪ ਬ੍ਰਿਛ ਲਗਾਉਣਾ ਕਰ, ਇਸ ਬ੍ਰਿਛ ਦਾ ਨਿਸ਼ਕਾਮ ਕਰਮਾਂ ਰੂਪ ਪੇਡੁ= ਮੁੱਢ ਹੈ, ਹਰੀ ਦੀ ਉਪਾਸ਼ਨਾ ਕਰਨ ਰੂਪ ਹਰੀਆਂ ਸਾਖਾ= ਟਾਹਣੀਆਂ ਹਨ, ਜਿਸ ਦਾ ਧਰਮ ਫੁੱਲ ਤੇ ਗਿਆਨ ਰੂਪ ਫਲ ਹੈ।

## ਪਤ ਪਰਾਪਤਿ ਛਾਵ ਘਣੀ ਚੂਕਾ ਮਨ ਅਭਿਮਾਨੁ ॥ ੨ ॥

ਪਤ= ਪਤਿਸ਼ਟਾ ਦੀ ਪ੍ਰਾਪਤੀ ਹੋਣੀ ਏਹ ਪੱਤੇ ਹਨ, ਸ਼ਾਂਤੀ ਰੂਪ ਘਣੀ= ਬੜੀ ਸੰਘਣੀ ਛਾਂ ਹੈ। ਜਿਵੇਂ ਬ੍ਰਿਛ ਦੇ ਹੇਠ ਬੈਠਣ ਨਾਲ ਤਪਸ਼ ਦੂਰ ਹੁੰਦੀ ਹੈ, ਤਿਵੇਂ ਇਸ ਪ੍ਰੇਮ ਰੂਪ ਬ੍ਰਿਛ ਦੇ ਹੇਠ ਬੈਠਣ ਨਾਲ ਜੋ ਮਨ ਦਾ ਅਭਿਮਾਨੁ= ਹੰਕਾਰ ਚੂਕਾ= ਦੂਰ ਹੋਇਆ ਹੈ ਏਹੋ ਤਪਸ਼ਤਾ ਦੂਰ ਹੋਈ ਹੈ॥ ੨ ॥

## ਅਖੀ ਕੁਦਰਤਿ ਕੰਨੀ ਬਾਣੀ ਮੁਖਿ ਆਖਣੁ ਸਚੁ ਨਾਮੁ ॥

**(ਪਹਿਲਾ ਅਰਥ— )** ਅੱਖਾਂ ਨਾਲ ਉਸ ਪਰਮੇਸ਼ਰ ਦੀ ਕੁਦਰਤ ਨੂੰ ਵੇਖਣਾ ਕਰ, ਕੰਨਾਂ ਨਾਲ ਉਸ ਦੀ ਬਾਣੀ ਸੁਣਨਾ ਕਰ ਅਤੇ ਮੂੰਹ ਨਾਲ ਸੱਚ ਨਾਮ ਨੂੰ ਆਖਣਾ ਕਰ। ਜੋ ਪੁਰਸ਼ ਇਸ ਤਰ੍ਹਾਂ ਕਰਦਾ ਹੈ-

## ਪਤਿ ਕਾ ਧਨੁ ਪੂਰਾ ਹੋਆ ਲਾਗਾ ਸਹਜਿ ਧਿਆਨੁ ॥ ੩ ॥

(ਉਸ ਨੂੰ) ਪਤਿ= ਪਤੀ-ਪਰਮਾਤਮਾ ਦੀ ਪ੍ਰਾਪਤੀ ਦਾ ਪੂਰਾ ਧਨ ਪ੍ਰਾਪਤ ਹੋਇਆ ਹੈ, ਜੇਹੜਾ ਉਸ ਦਾ ਸਹਜ ਪਦ ਵਿਚ ਧਿਆਨ ਲੱਗ ਗਿਆ ਹੈ॥ ੩ ॥

**(ਦੂਜਾ ਅਰਥ— )** ਅੱਖਾਂ ਨਾਲ ਕੁਦਰਤ ਵਿਚ ਕਾਦਰ ਨੂੰ ਵੇਖਣਾ, ਕੰਨਾਂ ਨਾਲ ਉਸ ਦੀ ਬਾਣੀ ਸੁਣਨੀ ਅਤੇ ਮੂੰਹ ਨਾਲ ਸੱਚ ਨਾਮ ਦਾ ਆਖਣਾ ਜਿਸ ਨੂੰ ਇਸ ਤਰ੍ਹਾਂ ਪਤਿ= ਇੱਜ਼ਤ ਦਾ ਪੂਰਾ ਧਨ ਪ੍ਰਾਪਤ ਹੋਇਆ

ਹੈ, ਉਸ ਦਾ ਸਹਜਿ= ਆਤਮ-ਪਦ ਵਿਚ ਧਿਆਨ ਲੱਗਾ ਹੈ॥ ੩॥

## ਮਾਹਾ ਰੁਤੀ ਆਵਣਾ ਵੇਖਹੁ ਕਰਮ ਕਮਾਇ॥

ਨਾਮ- ਸਿਮਰਨ ਤੋਂ ਬਿਨਾਂ ਬੇ-ਸ਼ੱਕ ਕਰਮਾਂ ਦੀ ਕਮਾਈ ਕਰ ਕੇ ਦੇਖ ਲੌ, ਜਿਵੇਂ ਮਾਹਾ= ਮਹੀਨਿਆਂ ਦਾ ਅਤੇ ਛੇ ਰੁੱਤਾਂ ਦਾ ਬਾਰ-ਬਾਰ ਆਉਣਾ ਹੁੰਦਾ ਹੈ, ਤਿਵੇਂ ਸ਼ਕਾਮ ਕਰਮਾਂ ਦੇ ਕਮਾਉਣ ਵਾਲੇ ਪੁਰਸ਼ ਦਾ ਮੁੜ- ਮੁੜ ਕੇ ਜੂਨੀਆਂ ਵਿਚ ਜੰਮਣਾ ਮਰਨਾ ਹੁੰਦਾ ਹੈ।

## ਨਾਨਕ ਹਰੇ ਨ ਸੂਕਹੀ ਜਿ ਗੁਰਮੁਖਿ ਰਹੇ ਸਮਾਇ॥ ੪॥ ੧॥

ਗੁਰੂ ਜੀ ਕਥਨ ਕਰਦੇ ਹਨ— ਜੇਹੜੇ ਗੁਰਮੁਖ ਗੁਰਾਂ ਦੁਆਰੇ ਭਜਨ-ਸਿਮਰਨ ਵਿਚ ਸਮਾ ਰਹੇ ਹਨ, ਵਾ:- ਜੇਹੜੇ ਮੁਖ ਗੁਰਾਂ ਦੀ ਬਾਣੀ ਵਿਚ ਸਮਾ ਰਹੇ ਹਨ ਉਹ ਸ਼ੁਭ ਗੁਣਾਂ ਕਰ ਕੇ ਹਰੇ ਹੋਏ ਹਨ, ਉਹ ਫਿਰ ਕਦੇ ਭੀ ਸੁੱਕਦੇ ਨਹੀਂ ਅਰਥਾਤ ਉਹਨਾਂ ਨੂੰ ਨਿਤ ਅਨੰਦ ਬਣਿਆ ਰਹਿੰਦਾ ਹੈ, ਕਦੇ ਭੀ ਪ੍ਰਭੂ ਨਾਲੋਂ ਵਿਛੋੜਾ ਨਹੀਂ ਹੁੰਦਾ॥ ੪॥ ੧॥

## ਮਹਲਾ ੧ ਬਸੰਤੁ॥

ਇਸ ਸ਼ਬਦ ਦੁਆਰਾ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ-

## ਰੁਤਿ ਆਈਲੇ ਸਰਸ ਬਸੰਤ ਮਾਹਿ॥ ਰੰਗਿ ਰਾਤੇ ਰਵਹਿ ਸਿ ਤੇਰੈ ਚਾਇ॥

**(ਪਹਿਲਾ ਅਰਥ)** ਮਾਹਿ= ਉਤਕ੍ਰਿਸਟ, ਸਰਸ= ਸ੍ਰੇਸ਼ਟ ਜੋ ਮਨੁੱਖਾ ਦੇਹ ਰੂਪ ਬਸੰਤ ਰੁੱਤ ਆ ਕੇ ਪ੍ਰਾਪਤ ਹੋਈ ਹੈ। ਜੋ ਗੁਰਮੁਖ ਰੰਗਿ ਰਾਤੇ= ਪ੍ਰੇਮ ਵਿਚ ਰਤੇ ਹੋਏ ਹਨ, ਸਿ= ਉਹ ਗੁਰਮੁਖ ਚਾਇ= ਉਤਸ਼ਾਹ ਨਾਲ ਤੇਰੇ ਹੀ ਗੁਣਾਂ ਨੂੰ ਉਚਾਰਦੇ ਹਨ (ਮਨੁੱਖਾ ਦੇਹ ਦੇ ਵਿਚ ਹੀ ਪਰਮੇਸ਼ਰ ਦੀ ਪ੍ਰਾਪਤੀ ਹੋਣੀ ਲਿਖੀ ਹੈ, ਏਸੇ ਕਰ ਕੇ ਇਸ ਨੂੰ 'ਸਰਸ' ਕਿਹਾ ਹੈ)।

**(ਦੂਜਾ ਅਰਥ)** ਗੁਰਮੁਖਾਂ ਨੂੰ ਇਸ ਮਨੁਖਾ ਦੇਹ ਰੂਪੀ ਬਸੰਤ ਰੁੱਤ ਦੇ ਮਾਹਿ= ਵਿਚ ਸਰਸ= ਬਹੁਤਾ ਅਨੰਦ ਆਇਆ ਹੈ, ਕਿਉਂਕਿ ਹੇ ਵਾਹਿਗੁਰੂ ! ਉਹ ਪ੍ਰੇਮ ਵਿਚ ਰਤੇ ਹੋਏ ਬੜੇ ਚਾਇ= ਉਤਸ਼ਾਹ ਨਾਲ ਤੇਰੇ ਨਾਮਾਂ ਨੂੰ ਰਵਹਿ= ਉਚਾਰਦੇ ਹਨ।

## ਕਿਸੁ ਪੂਜ ਚੜਾਵਉ ਲਗਉ ਪਾਇ॥ ੧॥

ਆਪ ਜੀ ਤੋਂ ਬਿਨਾਂ ਹੋਰ ਕਿਸ ਦੀ ਪੂਜਾ ਕਰਨ ਲਈ (ਫੁੱਲ, ਤੁਲਸੀ ਦੇ ਪੱਤੇ ਤੇ ਪਤਾਸੇ ਆਦਿਕ) ਪ੍ਰਸ਼ਾਦ ਚੜ੍ਹਾਵਾਂ ਅਤੇ ਕਿਸ ਦੀ ਪਾਇ= ਚਰਨੀਂ ਲੱਗਣਾ ਕਰਾਂ॥ ੧॥

## ਤੇਰਾ ਦਾਸਨਿ ਦਾਸਾ ਕਹਉ ਰਾਇ॥

ਹੇ ਰਾਇ= ਰਾਜਨ ! ਮੈਂ ਆਪ ਜੀ ਦੇ ਦਾਸਾਂ ਦਾ ਦਾਸ ਕਹਾਉਂਦਾ ਹਾਂ।

## ਜਗਜੀਵਨ ਜੁਗਤਿ ਨ ਮਿਲੈ ਕਾਇ॥ ੧॥ ਰਹਾਉ॥

ਹੇ ਜਗਜੀਵਨ= ਪਰਮਾਤਮਾ ! (ਦਾਸ ਹੋਏ ਤੋਂ ਬਿਨਾਂ) ਤੂੰ ਹੋਰ ਕਾਇ= ਕਿਸੇ ਜੁਗਤੀ ਕਰ ਕੇ ਨਹੀਂ ਮਿਲਦਾ॥ ੧॥

## ਤੇਰੀ ਮੂਰਤਿ ਏਕਾ ਬਹੁਤੁ ਰੂਪ॥ ਕਿਸੁ ਪੂਜ ਚੜਾਵਉ ਦੇਉ ਧੂਪ॥

ਨਿਰਗੁਣ ਸਰੂਪ ਕਰ ਕੇ ਤੇਰੀ ਇਕ ਮੂਰਤੀ ਹੈ, ਸਰਗੁਣ ਸਰੂਪ ਹੋਣ ਕਰ ਕੇ ਤੇਰੇ ਬਹੁਤ ਰੂਪ ਹਨ। ਵਾ:-

ਬਹੁਤਿਆਂ ਰੂਪਾਂ ਵਿਚ ਇਕ ਤੇਰੀ ਹੀ ਮੂਰਤੀ ਹੈ। ਪੂਜਾ ਵਾਸਤੇ ਕਿਸ ਦੇ ਅੱਗੇ ਫਲ ਫੁੱਲ ਚੜ੍ਹਾਵਾਂ ਅਤੇ ਕਿਸ ਨੂੰ ਧੂਪ ਦੇਵਾਂ?

**ਤੇਰਾ ਅੰਤੁ ਨ ਪਾਇਆ ਕਹਾ ਪਾਇ॥**
**ਤੇਰਾ ਦਾਸਨਿ ਦਾਸਾ ਕਹਉ ਰਾਇ॥ ੨॥**

ਹੇ ਭਗਵਾਨ ! ਆਪ ਜੀ ਦਾ ਅੰਤ ਕਿਸੇ ਨੇ ਨਹੀਂ ਪਾਇਆ, ਆਪ ਜੀ ਦਾ ਅੰਤ ਕਿਵੇਂ ਕੋਈ ਪਾ ਸਕਦਾ ਹੈ। ਵਾ:- ਪਿੱਛੇ ਭੀ ਤੇਰਾ ਅੰਤ ਕਿਸੇ ਨੇ ਨਹੀਂ ਪਾਇਆ, ਅੱਗੇ ਨੂੰ ਭੀ ਕੌਣ ਅੰਤ ਪਾ ਸਕੇਗਾ? ਵਾ:- ਆਪ ਜੀ ਦਾ ਅੰਤ ਕਿਸੇ ਨੇ ਨਹੀਂ ਪਾਇਆ ਆਪ ਜੀ ਦੇ ਪਾਇ= ਪੈਰ ਕਿਥੇ ਹਨ ਤੇ ਸਿਰ ਕਿਥੇ ਹੈ। ਇਸ ਲਈ ਹੇ ਰਾਜਨ ! ਮੈਂ ਤਾਂ ਆਪ ਜੀ ਦੇ ਦਾਸਾਂ ਦਾ ਦਾਸ ਕਹਾਉਂਦਾ ਹਾਂ॥ ੨॥

**ਤੇਰੇ ਸਠਿ ਸੰਬਤ ਸਭਿ ਤੀਰਥਾ॥ ਤੇਰਾ ਸਚੁ ਨਾਮੁ ਪਰਮੇਸਰਾ॥**

(ਵੀਹ ਵਰ੍ਹੇ ਬ੍ਰਹਮਾ ਰਾਜ ਕਰਦਾ ਹੈ, ਵੀਹ ਵਰ੍ਹੇ ਵਿਸ਼ਨੂੰ ਰਾਜ ਕਰਦਾ ਹੈ, ਵੀਹ ਵਰ੍ਹੇ ਸ਼ਿਵ ਜੀ ਰਾਜ ਕਰਦਾ ਹੈ) ਏਹ ਸਠ (੬੦) ਸੰਬਤ ਤੇਰੇ ਹੀ ਬਣਾਏ ਹੋਏ ਹਨ ਤਿੰਨ ਬੀਸੀਆਂ ਵਿਚ ਤਿੰਨੇ ਦੇਵਤੇ ਰਾਜ ਕਰਦੇ ਹਨ ਅਤੇ ਸਾਰੇ ਤੀਰਥ ਭੀ ਆਪ ਜੀ ਦੇ ਬਣਾਏ ਹੋਏ ਹਨ। ਹੇ ਪਰਮੇਸ਼ਰ ! ਆਪ ਜੀ ਦਾ ਨਾਮ ਭੀ ਸੱਚਾ ਹੈ।

**ਤੇਰੀ ਗਤਿ ਅਵਿਗਤਿ ਨਹੀ ਜਾਣੀਐ॥ ਅਣਜਾਣਤ ਨਾਮੁ ਵਖਾਣੀਐ॥ ੩॥**

ਹੇ ਅਵਿਗਤਿ= ਪਰਮਾਤਮਾ ! ਆਪ ਜੀ ਦੀ ਗਤਿ= ਰੀਤੀ (ਮਰਯਾਦਾ) ਜਾਣੀ ਨਹੀਂ ਜਾਂਦੀ। ਅਥਵਾ:- ਆਪ ਜੀ ਦੀ ਗਤਿ ਅਵਿਗਤਿ= ਪ੍ਰਾਪਤੀ, ਅਪ੍ਰਾਪਤੀ ਜਾਣੀ ਨਹੀਂ ਜਾਂਦੀ। ਮੈਂ ਅਣਜਾਣ- ਪੁਣੇ ਵਿਚ ਹੀ ਆਪ ਜੀ ਦੇ ਨਾਮ ਨੂੰ ਵਖਾਣੀਐ= ਕਹਿੰਦਾ ਹਾਂ॥ ੩॥

**ਨਾਨਕੁ ਵੇਚਾਰਾ ਕਿਆ ਕਹੈ॥ ਸਭੁ ਲੋਕੁ ਸਲਾਹੇ ਏਕਸੈ॥**

ਗੁਰੂ ਜੀ ਕਥਨ ਕਰਦੇ ਹਨ— ਮੈਂ ਵਿਚਾਰਾ ਆਪ ਜੀ ਦਾ ਕੀ ਜਸ ਕਰਾਂ? ਦੁਨੀਆਂ ਦੇ ਸਾਰੇ ਲੋਕ ਇਕ ਆਪ ਜੀ ਨੂੰ ਹੀ ਸਲਾਹੁੰਦੇ ਹਨ।

**ਸਿਰੁ ਨਾਨਕ, ਲੋਕਾ ਪਾਵ ਹੈ॥**
**ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ॥ ੪॥ ੨॥**

ਜਿੰਨੇ ਪੁਰਸ਼ ਆਪ ਜੀ ਦਾ ਨਾਮ ਜਪਣ ਵਾਲੇ ਹਨ ਉਹਨਾਂ ਲੋਕਾਂ ਦੇ ਪਾਵ= ਪੈਰਾਂ ਉੱਤੇ ਮੈਂ ਨਾਨਕ ਦਾ ਸਿਰ ਹੈ ਭਾਵ ਮੇਰਾ ਸਿਰ ਹੋਵੇ ਤੇ ਲੋਕਾਂ ਦੇ ਚਰਨ ਹੋਣ ਮੈਂ ਹਰ ਵੇਲੇ ਝੁਕਦਾ ਹੀ ਰਹਾਂ।

ਜਿੰਨੇ ਭੀ ਆਪ ਜੀ ਦੇ ਨਾਮ ਜਪਣ ਵਾਲੇ ਗੁਰਮੁਖ ਮਹਾਤਮਾਂ ਹਨ, ਉਹਨਾਂ ਤੋਂ ਮੈਂ ਬਲਿਹਾਰ ਜਾਂਦਾ ਹਾਂ। ਵਾ:- ਜਿਤਨੇ ਭੀ ਆਪ ਜੀ ਦੇ ਨਾਮ ਹਨ, ਉਨ੍ਹਾਂ ਨਾਮਾਂ ਤੋਂ ਮੈਂ ਬਲਿਹਾਰ ਜਾਂਦਾ ਹਾਂ॥ ੪॥ ੨॥

## ਬਸੰਤੁ ਮਹਲਾ ੧॥

ਕਿਸੇ ਪਖੰਡੀ ਬ੍ਰਾਹਮਣ ਦੀ ਬਾਹਰਲੀ ਕਿਰਿਆ ਵੇਖ ਕੇ ਉਪਦੇਸ਼ ਦੇਂਦੇ ਹਨ— ਹੇ ਪੰਡਿਤ ਜੀ !

ਰੇ ਮਨ ਲੇਖੈ ਕਬਹੂ ਨ ਪਾਇ॥ ਜਾਮਿ ਨ ਭੀਜੈ ਸਾਚ ਨਾਇ॥

ਜਦ ਤਕ ਮਨ ਸੱਚੇ ਨਾਮ- ਸਿਮਰਨ ਵਿਚ ਨਹੀਂ ਭਿੱਜਦਾ, ਓਨਾਂ ਚਿਰ ਬਾਹਰਲੇ ਕਰਮ ਕੀਤੇ ਹੋਏ ਲੇਖੇ ਵਿਚ ਨਹੀ ਪੈਂਦੇ, ਭਾਵ ਨਿਸਫਲ ਚਲੇ ਜਾਂਦੇ ਹਨ।

## ਸੁਇਨੇ ਕਾ ਚਉਕਾ ਕੰਚਨ ਕੁਆਰ ॥ ਰੁਪੇ ਕੀਆ ਕਾਰਾ ਬਹੁਤੁ ਬਿਸਥਾਰੁ ॥

ਭਾਵੇਂ ਸੋਨੇ ਦਾ ਚੌਂਕਾ ਬਣਾ ਲਵੋ ਤੇ ਭਾਵੇਂ ਕੰਚਨ= ਸੋਨੇ ਦੀਆਂ ਕੁਆਰ= ਗਾਗਰਾਂ ਆਦਿਕ ਭਾਂਡੇ ਬਣਾ ਲਓ। ਚਾਹੇ ਬਹੁਤ ਹੀ ਵਿਸਥਾਰ ਨਾਲ ਰੁਪੇ= ਚਾਂਦੀ ਦੀਆਂ ਕਾਰਾਂ= ਲਕੀਰਾਂ ਪਾ ਲੈਣਾ ਕਰੋ। ਅਥਵਾ:- ਵਿਸਥਾਰ ਸਹਿਤ ਬਹੁਤੀਆਂ ਸਮਗ੍ਰੀਆਂ ਭੀ ਕੱਠੀਆਂ ਕਰ ਲਓ ਤੇ ਰੁਪੇ= ਚਾਂਦੀ ਦੀਆਂ ਕਾਰਾਂ ਪਾ ਲੈਣਾ ਕਰੋ।

## ਗੰਗਾ ਕਾ ਉਦਕੁ ਕਰੰਤੇ ਕੀ ਆਗਿ ॥ ਗਰੁੜਾ ਖਾਣਾ ਦੁਧ ਸਿਉ ਗਾਡਿ ॥੧॥

ਪੀਣ ਲਈ ਗੰਗਾ ਦਾ ਉਦਕ= ਜਲ ਹੋਵੇ ਅਤੇ ਕਰੰਤੇ= ਹੱਥ ਦੀ ਕੱਢੀ ਹੋਈ ਹੋਈ ਅੱਗ ਹੋਵੇ, ਭਾਵ ਹੱਥਾਂ ਨਾਲ ਚਮਕ ਪੱਥਰ ਨੂੰ ਘਸਾ ਕੇ ਅੱਗ ਕੱਢੀ ਹੋਵੇ। ਜਾਂ ਇਰਣ ਦੀ ਲੱਕੜ ਵਿੱਚੋਂ ਅੱਗ ਕੱਢੀ ਹੋਵੇ। ਭਾਵੇਂ ਉਤਮ ਜ਼ਾਤੀ ਦੇ ਜੋ ਗਰੁੜਾ ਚਾਵਲ ਹਨ, ਉਹਨਾਂ ਚੌਲਾਂ ਨੂੰ ਦੁੱਧ ਨਾਲ ਗਾਡਿ= ਮਿਲਾ ਕੇ ਖਾਣਾ ਕਰੇ॥ ੧॥

## ਰੇ ਮਨ ਲੇਖੈ ਕਬਹੂ ਨ ਪਾਇ ॥

## [ਪੰਨਾ ੧੧੬੯] ਜਾਮਿ ਨ ਭੀਜੈ ਸਾਚ ਨਾਇ ॥੧॥ ਰਹਾਉ ॥

ਹੇ ਮਨ ! ਜਦ ਤਕ ਤੇਰਾ ਦਿਲ ਸੱਚ ਨਾਮ-ਸਿਮਰਨ ਵਿਚ ਨਹੀਂ ਭਿੱਜੇਗਾ। ਓਨਾਂ ਚਿਰ ਏਹੋ ਜੇਹੇ ਸਾਧਨ ਜਾਂ ਏਹੋ ਜੇਹੀਆਂ ਪਵਿੱਤ੍ਰਤਾਵਾਂ ਕਦੇ ਭੀ ਲੇਖੈ= ਗਿਣਤੀ (ਹਿਸਾਬ) ਵਿਚ ਨਹੀਂ ਪੈਣਗੀਆਂ॥ ੧॥ ਰਹਾਉ॥

## ਦਸ ਅਠ ਲੀਖੇ ਹੋਵਹਿ ਪਾਸਿ ॥ ਚਾਰੇ ਬੇਦ ਮੁਖਾਗਰ ਪਾਠਿ ॥

ਦਸ ਤੇ ਅੱਠ ਅਠਾਰਾਂ ਪੁਰਾਣ ਆਪਣੇ ਹੱਥਾਂ ਦੇ ਲਿਖੇ ਹੋਏ ਚਾਹੇ ਪਾਸਿ= ਕੋਲ ਹੋਣ। ਚਾਰੇ ਵੇਦਾਂ ਦਾ ਪਾਠ ਭੀ ਭਾਵੇਂ ਮੁਖ ਦੇ ਅਗਰ ਭਾਗ ਹੋਵੇ ਅਰਥਾਤ ਚਾਰੇ ਵੇਦ ਕੰਠ ਕੀਤੇ ਹੋਏ ਹੋਣ।

## ਪੁਰਬੀ ਨਾਵੈ ਵਰਨਾਂ ਕੀ ਦਾਤਿ ॥ ਵਰਤ ਨੇਮ ਕਰੇ ਦਿਨ ਰਾਤਿ ॥੨॥

ਚਾਹੇ ਪੁਰਬਾਂ ਦੇ ਸਮੇਂ ਤੀਰਥਾਂ ਪਰ ਇਸ਼ਨਾਨ ਕਰ ਲਵੇ ਤੇ ਆਪਣੇ ਵਰਨਾਂ ਦੀ ਮਰਯਾਦਾ ਅਨੁਸਾਰ ਦਾਨ ਪੁੰਨ ਭੀ ਕਰੇ। ਸਾਰੇ ਵਰਤ ਭੀ ਰੱਖ ਲਵੇ ਅਤੇ ਦਿਨ ਰਾਤ ਨੇਮ ਭੀ ਨਿਭਾਉਣਾ ਕਰੇ। ਵਾ:- ਨੇਮ= ਨਿਯਮ ਅਨੁਸਾਰ ਦਿਨ ਰਾਤ ਵਰਤ ਰੱਖਣਾ ਕਰੇ॥ ੨॥

## ਕਾਜੀ ਮੁਲਾਂ ਹੋਵਹਿ ਸੇਖ ॥ ਜੋਗੀ ਜੰਗਮ ਭਗਵੇ ਭੇਖ ॥

ਕਾਜ਼ੀ, ਮੁੱਲਾਂ ਅਤੇ ਸ਼ੇਖ ਆਦਿਕ ਭੀ ਬਣ ਜਾਵੇ। ਭਾਵੇਂ ਜੋਗੀ, ਜੰਗਮ ਅਤੇ ਭਗਵੇਂ ਭੇਖ ਧਾਰਨ ਵਾਲਾ ਹੋ ਜਾਵੇ।

## ਕੋ ਗਿਰਹੀ ਕਰਮਾ ਕੀ ਸੰਧਿ ॥ ਬਿਨੁ ਬੂਝੇ ਸਭ ਖੜੀਅਸਿ ਬੰਧਿ ॥੩॥

ਚਾਹੇ ਕੋਈ ਗਿਰਹੀ= ਗ੍ਰਿਹਸਤੀ ਹੋ ਕੇ ਕਰਮਾਂ ਦੇ ਕੀ= ਕਰਨ ਵਿਚ ਸੰਧਿ= ਮਿਲਿਆ ਰਹੇ। ਪਰ ਪ੍ਰਭੂ ਦੇ (ਨਾਮ-ਸਿਮਰਨ) ਬੁੱਝੇ ਤੋਂ ਬਿਨਾਂ, ਜਾਂ ਗੁਰੂ ਪਾਸੋਂ ਉਪਦੇਸ਼ ਬੁੱਝੇ ਤੋਂ ਬਿਨਾਂ ਜਮ ਸਾਰਿਆਂ ਨੂੰ ਬੰਨ੍ਹ ਕੇ ਪ੍ਰਲੋਕ

ਦਰਗਾਹ ਵਿੱਚ ਖੜੀਅਸਿ= ਲੈ ਜਾਂਦਾ ਹੈ॥ ੩॥

**ਜੇਤੇ ਜੀਅ ਲਿਖੀ ਸਿਰਿ ਕਾਰ॥ ਕਰਣੀ ਉਪਰਿ ਹੋਵਗਿ ਸਾਰ॥**

੧) ਜਿੰਨੇ- ਕੁ ਜੀਵ ਹਨ ਸਭਨਾਂ ਦੇ ਸਿਰ ਉੱਤੇ ਹੁਕਮ ਰੂਪੀ ਕਾਰ ਲਿਖੀ ਹੋਈ ਹੈ।

੨) ਜਿੰਨੇ- ਕੁ ਜੀਵ ਹਨ, ਉਹਨਾਂ ਨੇ ਜੋ ਜੋ ਕਾਰ ਕੀਤੀ ਹੈ, ਓਹੀ ਉਹਨਾਂ ਦੇ ਸਿਰ ਉੱਤੇ ਲਿਖੀ ਗਈ ਹੈ। ਜੀਵਾਂ ਨੇ ਜੋ ਵੀ ਕਰਣੀ= ਕਿਰਤ (ਕਾਰ) ਕੀਤੀ ਹੈ, ਉਸੇ ਉੱਤੇ ਹੀ ਸਭ ਦੀ ਵੱਖੋ-ਵੱਖ ਸਾਰ= ਸੰਭਾਲ ਹੋਵਗਿ= ਹੋਵੇਗੀ।

**ਹੁਕਮੁ ਕਰਹਿ ਮੂਰਖ ਗਾਵਾਰ॥ ਨਾਨਕ ਸਾਚੇ ਕੇ ਸਿਫਤਿ ਭੰਡਾਰ॥ ੪॥ ੩॥**

ਮਹਾਂ ਮੂਰਖ ਪੁਰਸ਼ ਮਾਇਆ ਵਿੱਚ ਅੰਨ੍ਹੇ ਹੋਏ ਹੋਏ ਸਭ ਉੱਤੇ ਹੁਕਮ ਕਰਦੇ ਹਨ, ਵਾ:- ਪ੍ਰਭੂ ਉੱਤੇ ਹੁਕਮ ਕਰਦੇ ਹਨ ਕਿ ਪਰਮੇਸ਼ਰ ਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ ਸੀ। ਗੁਰੂ ਜੀ ਕਥਨ ਕਰਦੇ ਹਨ— ਸੱਚੇ ਪ੍ਰਭੂ ਦੀਆਂ ਸਿਫ਼ਤਾਂ ਦੇ ਭੰਡਾਰੇ ਵੇਦ, ਵਾ:- ਮਹਾਤਮਾ ਦੇ ਅੰਤਹਕਰਨ ਭਰੇ ਹੋਏ ਹਨ॥ ੪॥ ੩॥

## ਬਸੰਤੁ ਮਹਲਾ ੩ ਤੀਜਾ॥*

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਨਾਲ ਤੀਜੇ ਪਾਤਸ਼ਾਹ ਜੀ ਦੀ ਬਾਣੀ ਅਭੇਦ ਰੂਪ ਦੱਸਣ ਲਈ 'ਬਸੰਤੁ ਮਹਲਾ ੩' ਲਿਖਿਆ ਹੈ।

**ਬਸਤ੍ਰ ਉਤਾਰਿ ਦਿਗੰਬਰੁ ਹੋਗੁ॥ ਜਟਾ ਧਾਰਿ ਕਿਆ ਕਮਾਵੈ ਜੋਗੁ॥**

ਕਪੜੇ ਲਾਹ ਕੇ ਦਿਗੰਬਰੁ= ਨਾਂਗਾ ਹੋ ਗਿਆ ਤਾਂ ਕੀ ਹੈ? ਜਟਾਧਾਰੀ ਹੋ ਗਿਆ ਤਾਂ ਕੀ ਹੈ? ਜੇ ਕਰ ਜੋਗ ਕਮਾ ਕੇ ਲੋਕਾਂ ਨੂੰ ਦਿਖਾਉਣ ਲੱਗ ਪਿਆ ਤਾਂ ਕੀ ਹੈ?

**ਮਨੁ ਨਿਰਮਲੁ ਨਹੀ ਦਸਵੈ ਦੁਆਰ॥ ਭ੍ਰਮਿ ਭ੍ਰਮਿ ਆਵੈ ਮੂੜ੍ਹਾ ਵਾਰੋ ਵਾਰ॥੧॥**

ਜੇ ਕਰ ਮਨ ਨਿਰਮਲੁ= ਸਾਫ ਨਹੀਂ ਤਾਂ ਦਸਮ ਦੁਆਰ ਵਿਚ ਪ੍ਰਾਣ ਚੜ੍ਹਾ ਲਏ ਤਾਂ ਭੀ ਕੀ ਹੈ? ਅਪਵਿੱਤਰ ਮਨ ਵਾਲਾ ਮੂਰਖ ਪੁਰਸ਼ ਭਰਮ ਦੇ ਸਹਿਤ ਹੋਣ ਕਰ ਕੇ ਬਾਰ-ਬਾਰ ਚੁਰਾਸੀ ਦੇ ਭ੍ਰਮਿ= ਚੱਕਰ ਵਿਚ ਆਉਂਦਾ ਹੈ। ਵਾ:- ਭਰਮ ਦਾ ਭਰਮਾਇਆ ਹੋਇਆ ਮੁੜ-ਮੁੜ ਕੇ ਆਉਂਦਾ ਹੈ।

**ਏਕੁ ਧਿਆਵਹੁ ਮੂੜ੍ ਮਨਾ॥**
**ਪਾਰਿ ਉਤਰਿ ਜਾਹਿ ਇਕ ਖਿਨਾਂ॥ ੧॥ ਰਹਾਉ॥**

ਹੇ ਮੂਰਖ ਮਨ ! ਤੂੰ ਇਕ ਅਦੁਤੀ ਬ੍ਰਹਮ ਨੂੰ ਧਿਆਉਣਾ ਕਰ। ਤਾਂ ਇਕ ਖਿਨ ਵਿਚ ਸੰਸਾਰ- ਸਮੁੰਦਰ ਤੋਂ ਪਾਰ ਉਤਰ ਜਾਵੇਂਗਾ॥ ੧॥ ਰਹਾਉ॥

**ਸਿਮ੍ਰਿਤਿ ਸਾਸਤ੍ਰ ਕਰਹਿ ਵਖਿਆਣ॥ ਨਾਦੀ ਬੇਦੀ ਪੜ੍ਹਹਿ ਪੁਰਾਣ॥**

(ਭਾਵੇਂ ਸਤਾਈ) ਸਿੰਮ੍ਰਿਤੀਆਂ ਤੇ (ਛੇ) ਸ਼ਾਸਤ੍ਰਾਂ ਦੇ ਵਖਿਆਣ= ਪ੍ਰਸੰਗਾਂ ਨੂੰ ਭੀ ਸੁਨਾਉਣਾ ਕਰਦਾ ਹੈ।

---

*ਅੱਖਰਾਂ ਵਿਚ ਤੀਜਾ ਇਸ ਲਈ ਲਿਖਿਆ ਹੈ ਕਿ ਪਾਠ ਕਰਦਿਆਂ ਹੋਇਆਂ ਬਸੰਤ ਮਹਲਾ ਤੀਜਾ ਪੜ੍ਹਨਾ ਹੈ। ਤਿੰਨ ਨਹੀਂ ਪੜ੍ਹਨਾ, ਤ੍ਰੈ ਨਹੀਂ ਪੜ੍ਹਨਾ, ਕਰਤਾਰ ਪੁਰ ਵਾਲੀ ਬੀੜ ਵਿਚ ਭੀ ਇਸੇ ਤਰ੍ਹਾਂ ਲਿਖਿਆ ਹੋਇਆ ਹੈ।

ਭਾਵੇਂ ਨਾਦ= ਸੰਖਾਂ ਦੇ ਵਜਾਉਣ ਕਰ ਕੇ ਆਪਣੇ ਆਪ ਨੂੰ ਨਾਦੀ ਕਹਾਉਂਦਾ ਹੈ, ਚਾਰੇ ਵੇਦ ਤੇ ਅਠਾਰਾਂ ਨੂੰ ਵੀ ਪੜ੍ਹਦਾ ਹੈ। ਪਰ ਜੇ ਕਰ-

**ਪਾਖੰਡ ਦ੍ਰਿਸਟਿ ਮਨਿ ਕਪਟੁ ਕਮਾਹਿ ॥ ਤਿਨ ਕੇ ਰਮਈਆ ਨੇੜਿ ਨਾਹਿ ॥੨॥**

ਪਖੰਡ ਵਾਲੀ ਦ੍ਰਿਸ਼ਟੀ ਹੋਣ ਕਰ ਕੇ ਮਨ ਵਿਚ ਕਪਟ ਕਮਾਉਂਦਾ ਹੈ।

*ਅਥਵਾ-* ਜੇਕਰ ਪੂਰਬੋਕਤ ਕਹੇ ਕਰਮ ਪਖੰਡ ਦ੍ਰਿਸ਼ਟੀ ਨਾਲ ਕਰਦਾ ਹੈ ਅਤੇ ਮਨ ਵਿਚ ਕਪਟ ਕਮਾਉਂਦਾ ਹੈ, ਤਾਂ ਉਸ ਦੇ ਨੇੜੇ ਉਹ ਰਮਈਆ ਕਦੇ ਭੀ ਨਹੀਂ ਆਉਂਦਾ॥ ੨॥

**ਜੇ ਕੋ ਐਸਾ ਸੰਜਮੀ ਹੋਇ ॥ ਕ੍ਰਿਆ ਵਿਸੇਖ ਪੂਜਾ ਕਰੇਇ ॥**

ਜੇ ਕੋਈ ਮਨੁੱਖ ਐਹੋ ਜਿਹਾ ਭੀ ਹੋ ਜਾਵੇ ਜੋ ਸੰਜਮੀ= ਇੰਦ੍ਰੀਆਂ ਦਾ ਦਮਨ ਕਰ ਕੇ ਭਾਵ ਇੰਦ੍ਰੀਆਂ ਨੂੰ ਰੋਕ ਕੇ ਲੋਕਾਂ ਨੂੰ ਦਿਖਾਵੇ। ਵਾ:- ਜੇ ਕੋਈ ਅਜੇਹਾ ਸੰਜਮੀ= ਕਰਮ-ਕਾਂਡੀ ਭੀ ਹੋ ਜਾਵੇ। ਜੋ ਨੇਤੀ ਧੋਤੀ ਆਦਿਕ ਵਿਸ਼ੇਸ਼ ਕਿਰਿਆ ਕਰ ਕੇ ਦਿਖਾਵੇ ਅਤੇ ਠਾਕੁਰ ਪੂਜਾ ਭੀ ਕਰੇ।

**ਅੰਤਰਿ ਲੋਭੁ ਮਨੁ ਬਿਖਿਆ ਮਾਹਿ ॥ ਓਇ ਨਿਰੰਜਨੁ ਕੈਸੇ ਪਾਹਿ ॥ ੩ ॥**

ਜੇਕਰ ਹਿਰਦੇ ਅੰਦਰ ਪਦਾਰਥਾਂ ਦਾ ਲੋਭ ਹੈ ਤੇ ਮਨ ਵਿਸ਼ਿਆਂ ਵਿਚ ਗਲਤਾਨ ਹੈ। ਤਾਂ ਉਹ ਮਨੁੱਖ ਨਿਰੰਜਨੁ= ਪਰਮਾਤਮਾ ਨੂੰ ਕਿਵੇਂ ਪਾ ਸਕਦਾ ਹੈ? ਭਾਵ ਨਹੀਂ ਪਾ ਸਕਦਾ॥ ੩॥

**ਕੀਤਾ ਹੋਆ ਕਰੇ ਕਿਆ ਹੋਇ ॥ ਜਿਸ ਨੋ ਆਪਿ ਚਲਾਏ ਸੋਇ ॥**

ਪੈਦਾ ਕੀਤਾ ਹੋਇਆ ਜੋ ਜੀਵ ਹੈ ਇਸ ਦੇ ਕੀਤਿਆਂ ਕਿਆ ਹੋਇ= ਕੀ ਹੋਣਾ ਹੈ। ਕਿਉਂਕਿ ਉਹ ਪ੍ਰਭੂ ਇਸ ਜੀਵ ਨੂੰ ਜਿਸ ਪਾਸੇ ਆਪ ਚਲਾਉਂਦਾ ਹੈ ਉਸੇ ਪਾਸੇ ਤੁਰਦਾ ਹੈ, ਇਸੇ ਕਰ ਕੇ ਜੀਵ ਅਧੀਨ ਹੈ (ਅਜ਼ਾਦ ਨਹੀਂ), ਇਸ ਦੇ ਆਪਣੇ ਕੀਤਿਆਂ ਕੁਝ ਨਹੀਂ ਹੋ ਸਕਦਾ।

**ਨਦਰਿ ਕਰੇ ਤਾਂ ਭਰਮੁ ਚੁਕਾਏ ॥ ਹੁਕਮੈ ਬੂਝੈ ਤਾਂ ਸਾਚਾ ਪਾਏ ॥ ੪ ॥**

ਗੁਰੂ ਕਿਰਪਾ-ਦ੍ਰਿਸ਼ਟੀ ਕਰੇ ਤਾਂ ਸਿੱਖ ਦੇ ਅੰਦਰੋਂ ਭਰਮ ਨੂੰ ਦੂਰ ਕਰ ਦੇਂਦਾ ਹੈ। (ਜੇ ਕਰ ਸਿੱਖ ਗੁਰੂ ਦੇ) ਹੁਕਮ ਨੂੰ ਜਾਂ ਪ੍ਰਭੂ ਦੇ ਹੁਕਮ ਨੂੰ ਬੁੱਝੇ ਤਾਂ ਹੀ ਸੱਚੇ ਵਾਹਿਗੁਰੂ ਨੂੰ ਪਾਉਂਦਾ ਹੈ॥ ੪॥

**ਜਿਸੁ ਜੀਉ ਅੰਤਰੁ ਮੈਲਾ ਹੋਇ ॥ ਤੀਰਥ ਭਵੈ ਦਿਸੰਤਰ ਲੋਇ ॥**

ਜਿਸ ਜੀਵ ਦਾ ਅੰਦਰੋਂ ਅੰਤਹਕਰਨ ਰਾਗ ਦ੍ਵੈਸ਼ ਦੀ ਮੈਲ ਨਾਲ ਮੈਲਾ ਹੁੰਦਾ ਹੈ। ਉਹ ਭਾਵੇਂ ਲੋਇ= ਜਗਤ ਦੇ ਸਾਰੇ ਤੀਰਥਾਂ ਪਰ ਭਵੈ= ਫਿਰ ਲਵੇ। ੨- ਭਾਵੇਂ ਤੀਰਥ ਇਸ਼ਨਾਨ ਭੀ ਕਰ ਲਵੇ ਤੇ ਚਾਹੇ ਦੇਸਾਂਤਰਾਂ ਵਿਚ ਭੀ ਭਵੈ= ਫਿਰ ਲਵੇ ਤਾਂ ਭੀ ਪ੍ਰਾਪਤ ਕੁਝ ਨਹੀਂ ਹੁੰਦਾ।

**ਨਾਨਕ ਮਿਲੀਐ ਸਤਿਗੁਰ ਸੰਗ ॥ ਤਉ ਭਵਜਲ ਕੇ ਤੂਟਸਿ ਬੰਧ ॥੫॥੪॥**

ਗੁਰੂ ਜੀ ਕਥਨ ਕਰਦੇ ਹਨ— ਜੇ ਕਰ ਸ਼ਰਧਾ ਸਹਿਤ ਹੋ ਕੇ ਸਤਿਗੁਰਾਂ ਨਾਲ ਮਿਲ ਜਾਈਏ, ਤਾਂ ਭਵਜਲ= ਸੰਸਾਰ ਦੇ ਸਾਰੇ ਬੰਧਨ ਟੁੱਟ ਜਾਂਦੇ ਹਨ॥ ੫॥ ੪॥

## ਬਸੰਤੁ ਮਹਲਾ ੧ ॥

**ਸਗਲ ਭਵਨ ਤੇਰੀ ਮਾਇਆ ਮੋਹ ॥ ਮੈ ਅਵਰੁ ਨ ਦੀਸੈ ਸਰਬ ਤੋਹ ॥**

ਹੇ ਭਗਵਾਨ ! ਸਾਰੇ ਭਵਨ= ਲੋਕ ਤੇਰੀ ਮਾਇਆ ਨੇ ਮੋਹੇ ਹੋਏ ਹਨ। ਆਪ ਜੀ ਤੋਂ ਬਿਨਾਂ ਮੈਨੂੰ ਹੋਰ ਕੋਈ ਨਹੀਂ ਦਿਸਦਾ, ਸਾਰਿਆਂ ਵਿਚ ਇਕ ਤੋਹ= ਤੂੰਹੀਂ ਹੈਂ।

**ਤੂ ਸੁਰਿ ਨਾਥਾ ਦੇਵਾ ਦੇਵ ॥ ਹਰਿ ਨਾਮੁ ਮਿਲੈ ਗੁਰ ਚਰਨ ਸੇਵ ॥ ੧ ॥**

ਹੇ ਦੇਵ= ਪ੍ਰਕਾਸ਼ ਰੂਪ ਪ੍ਰਭੂ ! ਸੁਰਾਂ ਦਾ ਅਤੇ ਨਾਥਾਂ ਦਾ ਤੂੰ ਹੀ ਦੇਵ= ਸੁਆਮੀ ਹੈਂ।

*ਅਥਵਾ :-* ਸੁਰਾਂ ਦੇ ਨਾਥ= ਸੁਆਮੀ ਜੋ ਇੰਦ੍ਰ ਬ੍ਰਹਮਾ ਆਦਿਕ ਹਨ, ਉਹਨਾਂ ਸਾਰਿਆਂ ਦੇਵਤਿਆਂ ਦਾ ਤੂੰ ਦੇਵ= ਸੁਆਮੀ ਹੈਂ। ਹੇ ਹਰੀ ! ਆਪ ਜੀ ਕਿਰਪਾ ਕਰੋ ਇਕ ਤਾਂ ਮੈਨੂੰ ਗੁਰੂ ਦੇ ਚਰਨਾਂ ਦੀ ਸੇਵਾ ਅਤੇ ਹਰੀ ਨਾਮ-ਸਿਮਰਨ ਮਿਲੇ॥ ੧ ॥

**ਮੇਰੇ ਸੁੰਦਰ ਗਹਿਰ ਗੰਭੀਰ ਲਾਲ ॥**

ਹੇ ਮੇਰੇ ਲਾਲ= ਪਿਆਰੇ ਪ੍ਰਭੂ ! ਆਪ ਸਭ ਤੋਂ ਸੁੰਦਰ ਹੋ, ਗਹਿਰ= ਡੂੰਘੇ, ਗੰਭੀਰ= ਨਿਰਹਲ ਅਤੇ ਲਾਲਾਂ ਵਾਗ ਬੇ-ਕੀਮਤੇ ਹੋ।

**ਗੁਰਮੁਖਿ ਰਾਮ ਨਾਮ ਗੁਨ ਗਾਏ ਤੂ ਅਪਰੰਪਰੁ ਸਰਬ ਪਾਲ ॥ ੧ ॥ ਰਹਾਉ ॥**

ਹੇ ਰਾਮ ! ਗੁਰਮੁਖ ਜਨ ਗੁਰਾਂ ਦੁਆਰੇ ਨਾਮ ਜਪਦੇ ਤੇ ਗੁਣ ਗਾਉਂਦੇ ਹਨ, ਅਪਰੰਪਰੁ= ਪ੍ਰਭੂ ! ਹੀ ਸਭ ਦੇ ਪਾਲਣ ਵਾਲਾ ਹੈ॥ ੧ ॥ ਰਹਾਉ ॥

**ਬਿਨੁ ਸਾਧ ਨ ਪਾਈਐ ਹਰਿ ਕਾ ਸੰਗੁ ॥ ਬਿਨੁ ਗੁਰ ਮੈਲ ਮਲੀਨ ਅੰਗੁ ॥**

ਸੰਤਾਂ ਤੋਂ ਬਿਨਾਂ ਹਰੀ ਦਾ ਸੰਗੁ= ਮਿਲਾਪ ਨਹੀਂ ਪਾਇਆ ਜਾਂਦਾ। ਗੁਰ-ਉਪਦੇਸ਼ ਤੋਂ ਬਿਨਾਂ ਰਾਗ ਦ੍ਵੈਸ਼ ਦੀ ਮੈਲ ਨਾਲ ਅੰਗੁ= ਹਿਰਦਾ ਮਲੀਨ ਰਹਿੰਦਾ ਹੈ।

**ਬਿਨੁ ਹਰਿ ਨਾਮ ਨ ਸੁਧੁ ਹੋਇ ॥ ਗੁਰ ਸਬਦਿ ਸਲਾਹੇ ਸਾਚੁ ਸੋਇ ॥ ੨ ॥**

ਹਰੀ ਨਾਮ ਤੋਂ ਬਿਨਾਂ ਹਿਰਦਾ ਸ਼ੁੱਧ ਨਹੀਂ ਹੁੰਦਾ। ਜੇਹੜਾ ਗੁਰ-ਸ਼ਬਦ ਦੁਆਰਾ ਨਾਮ ਦੀ ਸ਼ਲਾਘਾ ਕਰਦਾ ਹੈ, ਸਾਚੁ ਸੋਇ= ਉਸ ਨੂੰ ਸੱਚ ਸਰੂਪ ਦੀ ਪ੍ਰਾਪਤੀ ਹੁੰਦੀ ਹੈ।

**ਜਾ ਕਉ ਤੂ ਰਾਖਹਿ ਰਖਨਹਾਰ ॥ ਸਤਿਗੁਰੂ ਮਿਲਾਵਹਿ ਕਰਹਿ ਸਾਰ ॥**

ਹੇ ਰੱਖਣ ਵਾਲੇ ਪ੍ਰਭੂ ! ਜਿਸ ਨੂੰ ਤੂੰ ਆਪ ਹੱਥ ਦੇ ਕੇ ਰੱਖਦਾ ਹੈਂ। ਉਸ ਤੂੰ ਪੂਰਿਆਂ ਸਤਿਗੁਰਾਂ ਨਾਲ ਮਿਲਾਉਂਦਾ ਹੈਂ ਅਤੇ ਉਸ ਦੀ ਤੂੰ ਆਪ ਹੀ ਸੰਭਾਲ ਕਰਦਾ ਹੈਂ।

**ਬਿਖੁ ਹਉਮੈ ਮਮਤਾ ਪਰਹਰਾਇ ॥**
**ਸਭਿ ਦੂਖ ਬਿਨਾਸੇ ਰਾਮ ਰਾਇ ॥ ੩ ॥**

ਹੇ ਰਾਮ ਰਾਜੇ ! ਉਸ ਦੀ ਬਿਖੁ= ਜ਼ਹਿਰ ਰੂਪ ਹੰਗਤਾ ਮਮਤਾ ਪਰਹਰਾਇ= ਦੂਰ ਕਰ ਕੇ ਸਾਰੇ ਮਾਨਸਕ ਦੁੱਖ ਤੇ ਜਨਮ ਮਰਨ ਦੇ ਦੁੱਖ ਨਾਸ ਕਰ ਦਿੱਤੇ ਹਨ॥ ੩ ॥

**ਊਤਮ ਗਤਿ ਮਿਤਿ ਹਰਿ ਗੁਨ ਸਰੀਰ ॥ ਗੁਰਮਤਿ ਪ੍ਰਗਟੇ ਰਾਮ ਨਾਮ ਹੀਰ ॥**

ਹੇ ਹਰੀ ! ਤੇਰੀ ਪ੍ਰਾਪਤੀ ਕਰਨ ਵਾਲੇ ਸ਼ੁਭ ਗੁਣ ਜਿਸ ਦੇ ਸਰੀਰ ਵਿਚ ਹਨ, ਉਸ ਨੇ ਉੱਤਮ ਕੈਵਲ ਗਤਿ= ਮੁਕਤੀ ਦੀ ਮਰਯਾਦਾ ਪਾਈ ਹੈ ਜਾਂ ਉੱਤਮ ਮਿਤਿ= ਮਰਯਾਦਾ ਦੀ ਗਤਿ= ਪ੍ਰਾਪਤੀ ਪਾਈ ਹੈ। ਪਰ ਹੀਰੇ ਵਰਗਾ ਅਮੋਲਕ ਰਾਮ ਨਾਮ ਗੁਰ-ਸਿਖਿਆ ਕਰ ਕੇ ਪਰਗਟ ਹੁੰਦਾ ਹੈ।

**ਲਿਵ ਲਾਗੀ ਨਾਮਿ ਤਜਿ ਦੂਜਾ ਭਾਉ ॥**

**ਜਨ ਨਾਨਕ ਹਰਿ ਗੁਰੁ ਗੁਰ ਮਿਲਾਉ ॥ ੪ ॥ ੫ ॥**

ਗੁਰੂ ਜੀ ਕਥਨ ਕਰਦੇ ਹਨ— ਹਰੀ ਨੇ ਜਿਸ ਜਨ ਨੂੰ ਗੁਰੂ ਨਾਲ ਮਿਲਾਇਆ ਹੈ, ਉਸ ਨੇ ਗੁਰੂ ਦੀ ਕਿਰਪਾ ਨਾਲ ਦ੍ਵੈਤ ਭਾਵ ਤਿਆਗਿਆ ਹੈ, ਦ੍ਵੈਤ ਭਾਵ ਦੇ ਤਿਆਗਣ ਕਰ ਕੇ ਨਾਮੀ ਦੇ ਨਾਮ-ਸਿਮਰਨ ਵਿਚ ਲਿਵ ਲੱਗ ਗਈ ਹੈ॥ ੪ ॥ ੫ ॥

## ਬਸੰਤੁ ਮਹਲਾ ੧ ॥

**ਮੇਰੀ ਸਖੀ ਸਹੇਲੀ ਸੁਨਹੁ ਭਾਇ ॥ ਮੇਰਾ ਪਿਰੁ ਰੀਸਾਲੂ ਸੰਗਿ ਸਾਇ ॥**

ਹੇ ਮੇਰੀਆਂ ਪਿਆਰੀਆਂ ਮਹਾਤਮਾ ਰੂਪ ਸਖੀਓ ! ਭਾਇ= ਪ੍ਰੇਮ ਨਾਲ ਸੁਣੋ। ਮੇਰਾ ਜੋ ਰੀਸਾਲੂ= ਸੁੰਦਰ ਪਤੀ= ਪਰਮਾਤਮਾ ਹੈ, ਸਾਇ= ਉਹ ਸਭ ਦਾ ਸੰਗੀ ਹੈ।

[ ਪੰਨਾ ੧੧੭੦ ]

**ਓਹੁ ਅਲਖੁ ਨ ਲਖੀਐ ਕਹਹੁ ਕਾਇ ॥**

**ਗੁਰਿ ਸੰਗਿ ਦਿਖਾਇਓ ਰਾਮ ਰਾਇ ॥ ੧ ॥**

ਉਹ ਅਲੱਖ ਪ੍ਰਭੂ ਗੁਰ-ਉਪਦੇਸ਼ ਤੋਂ ਬਿਨਾਂ ਲਖੀਐ= ਜਾਣਿਆਂ ਨਹੀਂ ਜਾਂਦਾ, ਮੈਂ ਕਾਇ= ਕੀ ਕਹਾਂ* ? ਗੁਰੂ ਨੇ ਕਿਰਪਾ ਕਰ ਕੇ ਉਸ ਰਾਮ ਰਾਜੇ ਨੂੰ ਅੰਗ-ਸੰਗ ਹੀ ਦਿਖਾ ਦਿੱਤਾ ਹੈ॥ ੧ ॥

**ਮਿਲੁ ਸਖੀ ਸਹੇਲੀ ਹਰਿ ਗੁਨ ਬਨੇ ॥**

ਪਿਆਰੀ ਮਹਾਤਮਾ ਰੂਪ ਸਖੀ ਨਾਲ ਮਿਲਣ ਕਰ ਕੇ ਹੀ ਮੇਰੇ ਵਿਚ ਹਰੀ ਦੀ ਪ੍ਰਾਪਤੀ ਦੇ ਸ਼ੁਭ ਗੁਣ ਆ ਕੇ ਬਣੇ ਹਨ।

**ਹਰਿ ਪ੍ਰਭ ਸੰਗਿ ਖੇਲਹਿ ਵਰ ਕਾਮਨਿ ਗੁਰਮੁਖਿ ਖੋਜਤ ਮਨ ਮਨੇ ॥੧ ॥ਰਹਾਉ ॥**

ਪਰਮੇਸ਼ਰ ਵਰ= ਪਤੀ ਵਾਲੀਆਂ ਜੋ ਕਾਮਨਿ= ਇਸਤ੍ਰੀਆਂ ਹਨ, ਉਹ ਹਰੀ-ਪ੍ਰਭੂ ਦੇ ਨਾਲ ਹੀ ਖੇਡਦੀਆਂ ਹਨ, ਮੁਖੀ ਗੁਰਾਂ ਦੇ ਮਨ ਮਨੇ= ਮੰਤ੍ਰ ਦੇ ਮੰਨਨ ਕਰਨ ਨਾਲ ਪ੍ਰਭੂ ਨੂੰ ਖੋਜਦੀਆਂ ਹਨ॥ ੧ ॥ ਰਹਾਉ ॥

**ਮਨਮੁਖੀ ਦੁਹਾਗਣਿ ਨਾਹਿ ਭੇਉ ॥ ਓਹੁ ਘਟਿ ਘਟਿ ਰਾਵੈ ਸਰਬ ਪ੍ਰੇਉ ॥**

---

*ਅਥਵਾ:-ਕਾਇ= ਕਾਇਆਂ ਅਰਥਾਤ ਦੇਹ ਅਧਿਆਸ ਵਿਚ ਲੱਗਣ ਕਰ ਕੇ ਉਹ ਅਲੱਖ ਪ੍ਰਭੂ ਜਾਣਿਆ ਨਹੀਂ ਜਾਂਦਾ।

ਮਨਮੁਖ ਦੁਹਾਗਣ ਇਸਤ੍ਰੀਆਂ ਨੂੰ ਉਸ ਦੀ ਪ੍ਰਾਪਤੀ ਦਾ ਕੋਈ ਭੇਦ ਨਹੀਂ ਮਿਲਦਾ, ਉਹ ਸਭ ਦਾ ਪਿਆਰਾ ਪ੍ਰਭੂ ਹਰੇਕ ਘਟ ਵਿਚ ਵਸ ਹੋ ਕੇ ਅਨੰਦ ਰਾਵੈ= ਮਾਣ ਰਿਹਾ ਹੈਂ।

**ਗੁਰਮੁਖਿ ਥਿਰੁ ਚੀਨੈ ਸੰਗਿ ਦੇਉ ॥**

**ਗੁਰਿ ਨਾਮੁ ਦ੍ਰਿੜਾਇਆ ਜਪੁ ਜਪੇਉ ॥ ੨ ॥**

੧) ਥਿਰ ਚਿਤ ਵਾਲੇ ਗੁਰਮੁਖਾਂ ਨੇ ਦੇਉ= ਪ੍ਰਕਾਸ਼ ਰੂਪ ਪਰਮਾਤਮਾ ਨੂੰ ਅੰਗ-ਸੰਗ ਜਾਣਿਆ ਹੈ।

੨) ਦੇਉ= ਪ੍ਰਕਾਸ਼ ਰੂਪ ਪਰਮਾਤਮਾ ਨੂੰ ਅੰਗ-ਸੰਗ ਜਾਣ ਕੇ ਗੁਰਮੁਖ ਥਿਰੁ= ਇਸਥਿਤ ਹੋਏ ਹਨ। ਜਿਨ੍ਹਾਂ ਨੂੰ ਗੁਰਾਂ ਨੇ ਨਾਮ ਦ੍ਰਿੜ੍ਹ ਕਰਾਇਆ ਹੈ, ਉਹ ਨਾਮ-ਜਪ ਨੂੰ ਆਪ ਜਪਦੇ ਤੇ ਹੋਰਨਾਂ ਪਾਸੋਂ ਜਪਾਉਂਦੇ ਹਨ॥ ੨ ॥

**ਬਿਨੁ ਗੁਰ ਭਗਤਿ ਨ ਭਾਉ ਹੋਇ ॥**

**ਬਿਨੁ ਗੁਰ ਸੰਤ ਨ ਸੰਗੁ ਦੇਇ ॥**

ਗੁਰੂ ਤੋਂ ਬਿਨਾਂ ਪ੍ਰੇਮਾ-ਭਗਤੀ ਪ੍ਰਾਪਤ ਨਹੀਂ ਹੁੰਦੀ। ਗੁਰੂ ਤੋਂ ਬਿਨਾਂ ਉਹ ਪ੍ਰਭੂ ਸੰਤਾਂ ਦਾ ਸੰਗ ਨਹੀਂ ਦੇਂਦਾ। ਵਾ:- ਗੁਰੂ ਤੋਂ ਬਿਨਾਂ ਸੰਤ= ਸ਼ਾਂਤ-ਆਤਮਾ ਪ੍ਰਭੂ ਆਪਣਾ ਸੰਗੁ= ਸਾਥ ਨਹੀਂ ਦੇਂਦਾ।

**ਬਿਨੁ ਗੁਰ ਅੰਧੁਲੇ ਧੰਧੁ ਰੋਇ ॥**

**ਮਨੁ ਗੁਰਮੁਖਿ ਨਿਰਮਲੁ ਮਲੁ ਸਬਦਿ ਖੋਇ ॥ ੩ ॥**

ਗੁਰੂ ਤੋਂ ਬਿਨਾਂ ਅੰਨ੍ਹੇ ਪੁਰਸ਼ ਧੰਦਿਆਂ ਵਿਚ ਹੀ ਰੋਂਦੇ ਰਹਿੰਦੇ ਹਨ। ਗੁਰ-ਸ਼ਬਦ ਦੁਆਰਾ ਰਾਗ ਦ੍ਵੈਸ਼ ਰੂਪੀ ਮੈਲ ਦੇ ਖੋਇ= ਨਾਸ ਕਰਨ ਕਰ ਕੇ ਗੁਰਮੁਖਾਂ ਦਾ ਮਨ ਨਿਰਮਲੁ= ਸਾਫ ਹੋਇਆ ਹੈ॥ ੩ ॥

**ਗੁਰਿ ਮਨੁ ਮਾਰਿਓ ਕਰਿ ਸੰਜੋਗੁ ॥**

**ਅਹਿਨਿਸਿ ਰਾਵੇ ਭਗਤਿ ਜੋਗੁ ॥**

ਜਿਸ ਨੇ ਗੁਰਾਂ ਦੇ ਸੰਜੋਗੁ= ਮੇਲ ਦੁਆਰਾ ਆਪਣੇ ਚੰਚਲ ਮਨ ਨੂੰ ਮਾਰ ਲਿਆ ਹੈ। ਉਹ ਦਿਨ ਰਾਤ ਭਗਤੀ ਜੋਗ ਕਰ ਕੇ ਪਰਮਾਤਮਾ ਦਾ ਅਨੰਦ ਰਾਵੇ= ਭੋਗਦਾ (ਮਾਣਦਾ) ਹੈ।

**ਗੁਰ ਸੰਤ ਸਭਾ ਦੁਖੁ ਮਿਟੈ ਰੋਗੁ ॥**

**ਜਨ ਨਾਨਕ ਹਰਿ ਵਰੁ ਸਹਜ ਜੋਗੁ ॥ ੪ ॥ ੬ ॥**

ਸੰਤ= ਸ਼ਾਂਤ-ਆਤਮਾ ਗੁਰਾਂ ਦੀ ਸਭਾ ਵਿਚ ਰਹਿਣ ਕਰ ਕੇ ਦੁੱਖ ਜਨ ਰੋਗ। ਵਾ:- ਰੋਗੁ ਅਗਿਆਨਤਾ ਦਾ, ਦੁਖ ਜਨਮ ਮਰਨ ਦਾ ਮਿਟ ਜਾਂਦਾ ਹੈ। ਗੁਰੂ ਜੀ ਕਥਨ ਕਰਦੇ ਹਨ— ਉਸ ਦਾ ਹਰੀ ਰੂਪ ਵਰੁ= ਪਤੀ ਨਾਲ ਸਹਜੇ ਹੀ ਜੋਗੁ= ਸਬੰਧ (ਮਿਲਾਪ) ਹੋ ਜਾਂਦਾ ਹੈ। *ਅਥਵਾ:-* ਵਰੁ= ਸ੍ਰੇਸ਼ਟ ਹਰੀ ਨਾਲ ਓਹ ਜਨ ਸੁਭਾਵਕ ਹੀ ਜੋਗੁ= ਜੁੜ ਜਾਂਦਾ ਹੈ॥ ੪ ॥ ੬ ॥

**ਬਸੰਤੁ ਮਹਲਾ ੧ ॥**

**ਆਪੇ ਕੁਦਰਤਿ ਕਰੇ ਸਾਜਿ ॥ ਸਚੁ ਆਪਿ ਨਿਬੇੜੇ ਰਾਜੁ ਰਾਜਿ ॥**

ਉਹ ਪਰਮਾਤਮਾ ਕੁਦਰਤਿ ਦੁਆਰਾ ਆਪ ਹੀ ਸੰਸਾਰ ਨੂੰ ਸਾਜਿ= ਬਣਾ ਕੇ (ਫਿਰ ਆਪ ਹੀ) ਰਾਜਿਆਂ ਦਾ ਰਾਜਾ ਪ੍ਰਭੂ ਸੱਚਾ ਨਿਆਂ ਨਿਬੇੜੇ= ਕਰਦਾ ਹੈ।

**ਗੁਰਮਤਿ ਊਤਮ ਸੰਗਿ ਸਾਥਿ॥**

**ਹਰਿ ਨਾਮੁ ਰਸਾਇਣੁ ਸਹਜਿ ਆਥਿ॥੧**

ਸਭ ਤੋਂ ਉੱਤਮ ਗੁਰਾਂ ਦੀ ਸਿਖਿਆ ਦੁਆਰੇ ਜਿਸ ਨੂੰ ਰਸਾਇਣੁ= ਰਸਾਂ ਦਾ ਘਰ ਹਰੀ ਨਾਮ-ਅੰਮ੍ਰਿਤ ਸੁਭਾਵਕ ਹੀ ਪ੍ਰਾਪਤ ਹੋਇਆ ਆਥਿ= ਹੈ, ਉਸ ਨੇ ਹਰੀ ਨੂੰ ਆਪਣੇ ਸੰਗ ਦਾ ਸਾਥੀ ਨਿਸਚੇ ਕੀਤਾ ਹੈ।

**ਮਤ ਬਿਸਰਸਿ ਰੇ ਮਨ ਰਾਮ ਬੋਲਿ॥**

ਹੇ ਮਨ ! ਤੂੰ ਰਾਮ ਨਾਮ ਨੂੰ ਬੋਲਣਾ ਕਰ, ਮਤ ਬਿਸਰਸਿ= ਕਦੇ ਭੀ ਭੁੱਲੀਂ ਨਾ ਜਾਵੀ। *ਪ੍ਰਸ਼ਨ:-* ਉਹ ਰਾਮ ਕੈਸਾ ਹੈ ?

**ਅਪਰੰਪਰੁ ਅਗਮ ਅਗੋਚਰੁ ਗੁਰਮੁਖਿ**

**ਹਰਿ ਆਪਿ ਤੁਲਾਏ ਅਤੁਲੁ ਤੋਲਿ॥੧॥ ਰਹਾਉ॥**

(**ਉੱਤਰ:-** ) ਅਪਰੰਪਰੁ= ਸੰਸਾਰ ਤੋਂ ਪਰਾ ਰੂਪ ਹੈ, ਮਨ ਕਰ ਕੇ ਅਗਮ ਤੇ ਇੰਦ੍ਰੀਆਂ ਕਰ ਕੇ ਅਗੋਚਰ ਹੈ, ਜਿਸ ਦਾ ਤੋਲ ਅਤੁਲ ਹੈ, ਉਹ ਹਰੀ ਗੁਰਮੁਖਿ= ਗੁਰਾਂ ਦੁਆਰੇ ਆਪ ਹੀ ਜਗਿਆਸੂਆਂ ਨੂੰ ਤੁਲਾਏ= ਵਿਚਾਰ ਕਰਾਉਂਦਾ ਹੈ॥ ੧॥ ਰਹਾਉ॥

**ਗੁਰ ਚਰਨ ਸਰੇਵਹਿ ਗੁਰਸਿਖ ਤੋਰ॥**

**ਗੁਰ ਸੇਵ ਤਰੇ ਤਜਿ ਮੇਰ ਤੋਰ॥**

ਗੁਰੂ ਕੇ ਸਿੱਖ ਗੁਰਾਂ ਦੁਆਰੇ ਹੇ ਪ੍ਰਭੂ ! ਤੋਰ= ਤੇਰੇ ਚਰਨਾਂ ਨੂੰ ਸੇਂਵਦੇ ਹਨ। *ਅਥਵਾ:-* ਜੋ ਗੁਰੂ ਕੇ ਸਿੱਖ ਗੁਰ-ਚਰਨਾਂ ਨੂੰ ਸੇਂਵਦੇ ਹਨ, ਉਹ ਆਪਣੇ ਆਪ ਨੂੰ ਆਪ ਜੀ ਵੱਲ ਤੋਰ= ਤੋਰਦੇ ਹਨ।

*ਵਾ:-* ਆਪ ਜੀ ਨੂੰ ਤੋਰ= ਤੋਲਦੇ ਭਾਵ ਵਿਚਾਰਦੇ ਹਨ, *ਵਾ:-* ਤੋਰ= ਆਪ ਜੀ ਦੇ ਹੁਕਮ ਨੂੰ ਮੰਨਦੇ ਹਨ। ਗੁਰੂ ਦੇ ਸਿੱਖ ਗੁਰੂ ਦੀ ਸੇਵਾ ਕਰ ਕੇ ਮੇਰ-ਤੇਰ ਨੂੰ ਤਿਆਗ ਕੇ ਸੰਸਾਰ ਤੋਂ ਤਰਦੇ ਹਨ।

**ਨਰ ਨਿੰਦਕ ਲੋਭੀ ਮਨਿ ਕਠੋਰ॥**

**ਗੁਰ ਸੇਵ ਨ ਭਾਈ ਸਿ ਚੋਰ ਚੋਰ॥੨॥**

ਜੋ ਨਿੰਦਕ ਪੁਰਸ਼ ਲੋਭੀ ਤੇ ਮਨ ਦੇ ਕਠੋਰ ਹਨ। ਜਿਨ੍ਹਾਂ ਨੂੰ ਗੁਰਾਂ ਦੀ ਸੇਵਾ ਕਰਨੀ ਚੰਗੀ ਨਹੀਂ ਲੱਗੀ, ਉਹ ਚੋਰਾਂ ਤੋਂ ਭੀ ਵੱਡੇ ਚੋਰ ਹਨ॥ ੨॥

**ਗੁਰੁ ਤੁਠਾ ਬਖਸੇ ਭਗਤਿ ਭਾਉ॥**

**ਗੁਰਿ ਤੁਠੈ ਪਾਈਐ ਹਰਿ ਮਹਲਿ ਠਾਉ॥**

ਗੁਰੂ ਤੁਠਾ= ਪ੍ਰਸੰਨ ਹੋਵੇ ਤਾਂ ਭਾਉ= ਪ੍ਰੇਮਾ ਭਗਤੀ ਬਖਸ਼ਦਾ ਹੈ। ਗੁਰੂ ਦੇ ਤੁਠੈ= ਪ੍ਰਸੰਨ ਹੋਣ ਕਰ ਕੇ ਹੀ ਹਰੀ ਦੇ ਮਹਲਿ= ਸਰੂਪ ਵਿਚ ਥਾਂ ਪਾਈਦੀ ਹੈ।

## ਪਰਹਰਿ ਨਿੰਦਾ ਹਰਿ ਭਗਤਿ ਜਾਗੁ ॥
## ਹਰਿ ਭਗਤਿ ਸੁਹਾਵੀ ਕਰਮਿ ਭਾਗੁ ॥ ੩ ॥

ਨਿੰਦਿਆ ਕਰਨੀ ਪਰਹਰਿ= ਤਿਆਗ ਦੇ, ਹਰੀ ਦੀ ਭਗਤੀ ਵਿਚ ਜਾਗਣਾ ਕਰ ! ਉੱਤਮ ਕਰਮਾਂ ਦੇ ਭਾਗੁ= ਹਿੱਸੇ ਕਰ ਕੇ ਹਰੀ ਦੀ ਸ਼ੋਭਨੀਕ ਭਗਤੀ ਪ੍ਰਾਪਤ ਹੁੰਦੀ ਹੈ॥ ੩ ॥

## ਗੁਰੁ ਮੇਲਿ ਮਿਲਾਵੈ ਕਰੇ ਦਾਤਿ ॥ ਗੁਰਸਿਖ ਪਿਆਰੇ ਦਿਨਸੁ ਰਾਤਿ ॥

(ਪਹਿਲੇ) ਗੁਰੂ (ਸੰਗਤ ਦੇ) ਮੇਲ ਵਿਚ ਮਿਲਾ ਕੇ (ਨਾਮ ਦੀ) ਦਾਤ ਦੇਣਾ ਕਰਦਾ ਹੈ, ਫੇਰ ਪ੍ਰਭੂ ਦੇ ਮੇਲ ਨਾਲ ਮਿਲਾਉਂਦਾ ਹੈ। ਇਸ ਕਰ ਕੇ ਸਿੱਖ ਦਿਨ ਰਾਤ ਗੁਰੂ ਨੂੰ ਪਿਆਰੇ ਲਗਦੇ ਹਨ।

## ਫਲੁ ਨਾਮੁ ਪਰਾਪਤਿ ਗੁਰੁ ਤੁਸਿ ਦੇਇ ॥
## ਕਹੁ ਨਾਨਕ ਪਾਵਹਿ ਵਿਰਲੇ ਕੇਇ ॥ ੪ ॥ ੭ ॥

ਗੁਰੂ ਜੀ ਕਥਨ ਕਰਦੇ ਹਨ— ਗੁਰੂ ਤੁਸਿ= ਪ੍ਰਸੰਨ ਹੋ ਕੇ ਦੇਣ ਤਾਂ ਨਾਮ- ਫਲ ਦੀ ਪ੍ਰਾਪਤੀ ਹੁੰਦੀ ਹੈ। ਪਰ ਕੋਈ ਵਿਰਲੇ ਅਧਿਕਾਰੀ ਜਗਿਆਸੂ ਹੀ ਨਾਮ- ਫਲ ਨੂੰ ਪਾਉਂਦੇ ਹਨ॥ ੪॥ ੭॥

## ਬਸੰਤੁ ਮਹਲਾ ੩ ਇਕ ਤੁਕਾ ॥

## ਸਾਹਿਬ ਭਾਵੈ ਸੇਵਕੁ ਸੇਵਾ ਕਰੈ ॥ ਜੀਵਤੁ ਮਰੈ ਸਭਿ ਕੁਲ ਉਧਰੈ ॥ ੧ ॥

ਹੇ ਸਾਹਿਬ= ਪਰਮਾਤਮਾ ! ਜੇਹੜਾ ਆਪ ਜੀ ਨੂੰ ਭਾਉਂਦਾ ਹੈ, ਓਹੀ ਸੇਵਕ ਹੋ ਕੇ ਸੇਵਾ ਕਰਦਾ ਹੈ। ਜੀਵਤ ਭਾਵ ਤੋਂ ਮਰ ਕੇ ਸਾਰੀਆਂ ਕੁਲਾਂ ਨੂੰ ਜਾਂ ਕੁਲ ਦੇ ਸਾਰਿਆਂ ਜੀਵਾਂ ਨੂੰ ਤਾਰ ਲੈਂਦਾ ਹੈ॥ ੧॥

## ਤੇਰੀ ਭਗਤਿ ਨ ਛੋਡਉ ਕਿਆ ਕੋ ਹਸੈ ॥
## ਸਾਚੁ ਨਾਮੁ ਮੇਰੈ ਹਿਰਦੈ ਵਸੈ ॥ ੧ ॥ ਰਹਾਉ ॥

ਮੈਂ ਆਪ ਜੀ ਦੀ ਭਗਤੀ ਕਰਨੀ ਨਹੀਂ ਛੱਡਾਂਗਾ, ਕੋਈ ਹੱਸ ਕੇ ਮੇਰਾ ਕੀ (ਵਿਗਾੜ) ਕਰੇਗਾ? ਮੇਰੇ ਹਿਰਦੇ ਵਿਚ ਤਾਂ ਆਪ ਜੀ ਦਾ ਸੱਚਾ ਨਾਮ ਹੀ ਵਸਦਾ ਹੈ॥ ੧॥ ਰਹਾਉ॥

## ਜੈਸੇ ਮਾਇਆ ਮੋਹਿ ਪ੍ਰਾਣੀ ਗਲਤੁ ਰਹੈ ॥
## ਤੈਸੇ ਸੰਤ ਜਨ ਰਾਮ ਨਾਮ ਰਵਤ ਰਹੈ ॥ ੨ ॥

ਜਿਵੇਂ ਸੰਸਾਰੀ ਪੁਰਸ਼ ਮਾਇਆ ਦੇ ਮੋਹਿ=ਮਮਤਾ ਵਿਚ ਹੀ ਗਲਤੁ= ਗਲਤਾਨ (ਫਸਿਆ) ਰਹਿੰਦਾ ਹੈ। ਤਿਵੇਂ ਸੰਤ ਜਨ ਰਾਮ ਨਾਮ ਨੂੰ ਹੀ ਰਵਤ ਰਹੈ= ਉਚਾਰਦੇ (ਜਪਦੇ) ਰਹਿੰਦੇ ਹਨ॥ ੨॥

## ਮੈ ਮੂਰਖ ਮੁਗਧ ਊਪਰਿ ਕਰਹੁ ਦਇਆ ॥
## ਤਉ ਸਰਣਾਗਤਿ ਰਹਉ ਪਇਆ ॥ ੩ ॥

ਮੈਂ ਜੜ੍ਹ ਮੂਰਖ ਉੱਤੇ ਆਪਣੀ ਦਇਆ ਦ੍ਰਿਸ਼ਟੀ ਕਰੋ। ਤਾਂ ਕਿ ਆਪ ਜੀ ਦੇ ਚਰਨਾਂ ਦੀ ਸ਼ਰਨ ਵਿਚ ਸਦਾ ਹੀ ਪਿਆ ਰਹਾਂ॥ ੩॥

**ਕਹਤੁ ਨਾਨਕੁ ਸੰਸਾਰ ਕੇ ਨਿਹਫਲ ਕਾਮਾ॥**

ਗੁਰੂ ਜੀ ਕਥਨ ਕਰਦੇ ਹਨ— ਸੰਸਾਰ ਦੇ ਸਾਰੇ ਕੰਮ ਨਿਹਫਲ= ਨਿਕੰਮੇ (ਵਿਅਰਥ) ਹਨ।

**ਗੁਰ ਪ੍ਰਸਾਦਿ ਕੋ ਪਾਵੈ ਅੰਮ੍ਰਿਤ ਨਾਮਾ॥ ੪॥ ੮॥**

ਗੁਰਾਂ ਦੀ ਕਿਰਪਾ ਦੁਆਰੇ ਕੋਈ ਵਿਰਲਾ ਹੀ ਉੱਤਮ ਜਗਿਆਸੂ ਨਾਮ- ਅੰਮ੍ਰਿਤ ਪਾਉਂਦਾ ਹੈ॥ ੪॥ ੮॥

## ਮਹਲਾ ੧ ਬਸੰਤੁ ਹਿੰਡੋਲ* ਘਰੁ ੨ ੧ੴ ਸਤਿਗੁਰ ਪ੍ਰਸਾਦਿ॥

**ਉਥਾਨਕਾ**- ਇਕ ਪਖੰਡੀ ਬ੍ਰਾਹਮਣ ਨੇ ਆ ਕੇ ਕਿਹਾ—"ਆਪ ਸਾਲਗ੍ਰਾਮ ਦੀ ਪੂਜਾ ਕੀਤੀ ਕਰੋ ਤੇ ਤੁਲਸੀ ਦੀ ਮਾਲਾ ਫੇਰਿਆ ਕਰੋ।" ਏਹ ਗੱਲਾਂ ਸੁਣ ਕੇ ਉਸ ਬ੍ਰਾਹਮਣ ਨੂੰ ਇਸ ਸ਼ਬਦ ਦੁਆਰਾ ਗੁਰੂ ਜੀ ਉਪਦੇਸ਼ ਦੇ ਕੇ ਸਮਝਾਉਂਦੇ ਹਨ ਕਿ ਪਰਮੇਸ਼ਰ ਦੇ ਨਾਮ ਤੋਂ ਬਿਨਾਂ ਸਾਰੇ ਕਰਮ ਕਰਨੇ ਨਿਸਫਲ ਹਨ:

**ਸਾਲ ਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ॥**

ਸਾਲਗਰਾਮ ਦੀ ਮੂਰਤੀ ਦਾ ਪੂਜਨ ਕਰਨਾ, ਬਿਪ= ਬ੍ਰਾਹਮਣਾਂ ਨੂੰ ਮਨਾਉਣਾ, ਸੁਕ੍ਰਿਤੁ= ਪੁੰਨ ਕਰਮ ਕਰਨੇ ਤੇ ਲੋਕਾਂ ਨੂੰ ਦਿਖਾਉਣ ਵਾਸਤੇ ਤੁਲਸੀ ਦੀ ਮਾਲਾ ਫੇਰਨੀ। ਇਸ ਤਰ੍ਹਾਂ ਦੇ ਕਰਮ ਕਰਨ ਰੂਪ ਕੱਲਰ ਨੂੰ ਕਿਸ ਲਈ ਸਿੰਜਦੇ ਹੋ ਪਖੰਡ ਵਾਲੇ ਕਰਮ ਕਰਨੇ ਛੱਡ ਦਿਓ। ਜੇਕਰ ਤਰਨ ਦੀ ਇੱਛਾ ਹੈ ਤਾਂ-

**ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ॥ ੧॥**

ਰਾਮ ਨਾਮ ਜਪਣ ਰੂਪ ਬੇੜਾ= ਜਹਾਜ਼ ਬੰਨ੍ਹੋ ਤੇ ਪ੍ਰਭੂ ਅੱਗੇ ਬੇਨਤੀਆਂ ਕਰੋ- ਹੇ ਦਿਆਲੂ ਸੁਭਾਅ ਵਾਲੇ ਪ੍ਰਭੂ ! ਅਸਾਂ ਗ਼ਰੀਬਾਂ ਉੱਤੇ ਦਇਆ ਦ੍ਰਿਸ਼ਟੀ ਕਰੋ ਤੇ ਸਾਨੂੰ ਚੰਗੇ ਰਾਹ ਤੋਰਨਾ ਕਰੋ॥ ੧॥

[ਪੰਨਾ ੧੧੭੧]

**ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ॥**

ਪਖੰਡ ਵਾਲੇ ਕਰਮ ਕਰਨ ਰੂਪ ਕੱਲਰ ਨੂੰ ਕਿਸ ਲਈ ਸਿੰਜਦੇ ਹੋ ਤੇ ਆਪਣੇ ਅਮੋਲਕ ਮਨੁੱਖ ਜਨਮ ਨੂੰ ਨਿਸਫਲ ਕਿਉਂ ਗੁਆਉਂਦੇ ਹੋ?

**ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ॥ ੧॥ ਰਹਾਉ॥**

ਏਹ ਸਰੀਰ ਕੱਚੀ ਦਿਵਾਲ= ਕੰਧ ਹੈ ਇਸ ਨੇ ਢਹਗਿ= ਢਹਿ ਜਾਣਾ ਹੈ, ਤੁਸੀਂ ਇਸ ਸਰੀਰ ਰੂਪ ਕੱਚੀ

---

*ਛਿਆਂ ਰਾਗਾਂ ਵਿੱਚੋਂ ਏਹ ਦੂਜਾ ਰਾਗ ਹੈ ਰਾਧਾ ਗੋਬਿੰਦ ਸੰਗੀਤ ਸਾਰ ਵਿਚ ਲਿਖਿਆ ਹੈ:
ਖੜਜ ਅੰਸੁ ਅਰੁ ਨਯਾਸ ਗ੍ਰਹ ਅਰ ਔੜਵ ਸੁਖ ਬੋਲ। ਕੋਵਿਦ ਯੋ ਸਭ ਕਹਤ ਹੈਂ ਰਿਧ ਬਾਜਤ ਹਿਡੋਲ।
ਜਿਸ ਨੂੰ ਸੁਣ ਕੇ ਦੇਵਤਿਆਂ ਦਾ ਚਿਤ ਖੁਸ਼ ਹੋ ਕੇ ਹਿੰਡੋਲੇ ਵਾਂਗੂ ਝੂਲਦਾ ਹੈ; ਉਸ ਦਾ ਨਾਮ ਹਿੰਡੋਲ ਹੈ।
ਦੋ ਘੜੀ ਦਿਨ ਚੜ੍ਹੇ ਤੋਂ ਚਾਰ ਘੜੀ ਦਿਨ ਚੜ੍ਹੇ ਤਕ ਗਾਵੀਂਦਾ ਹੈ ਸ਼ਿਵਾਂ ਦੇ ਸਦਯੋ ਜਾਤ ਨਾਮੀ ਮੁਖ ਤੋਂ ਪੈਦਾ ਹੋਇਆ ਹੈ। ਬੁਧ ਪ੍ਰਕਾਸ਼ ਦਰਪਣ ਵਿਚ ਲਿਖਿਆ ਹੈ:

ਆਦ ਅੰਤ ਜਿਹ ਖਰਜ ਧਰੀ ਹੈ ਪਾਂਚ ਸੁਰਨ ਮਿਲ ਗਾਵੈ।
ਲਲਤ ਬਿਲਾਵਲ ਭੈਰੋਂ ਪੰਚਮ ਪੁਰੀਆ ਸਾਥ ਮਿਲਾਵੈ।
ਤਬ ਹਿੰਡੋਲ ਪਰ ਪੂਰਨ ਸੋਹੈ ਪਹਿਰ ਚੜ੍ਹੇ ਦਿਨ ਗਾਉ।
ਜਿਹ ਅਲਾਪ ਕੀ ਯਹੀ ਪ੍ਰਤਗਜਾ ਝੂਲੇ ਬਿਨਾ ਝੁਲਾਓ।

ਕੰਧ ਨੂੰ ਕਿਉਂ ਕਲਫ਼ਾਂ ਰੂਪੀ ਚੂਨਾ, ਵਾ:- ਵਰਾਂ ਰੂਪੀ ਚੂਨਾ, ਵਾ:- ਪਦਾਰਥਾਂ ਰੂਪੀ ਚੂਨਾ ਲਗਾਉਂਦੇ ਹੋ। ਅਰਥਾਤ ਇਸ ਸਰੀਰ ਨਾਲ ਪਰੀਤੀ ਕਿਉਂ ਕਰਦੇ ਹੋ?॥ ੧॥ ਰਹਾਉ॥

ਅਗਲੀਆਂ ਤੁਕਾਂ ਵਿਚ ਖੇਤੀ ਦੇ ਢੰਗ ਨਾਲ ਉਪਦੇਸ਼ ਦੇ ਕੇ ਪ੍ਰਭੂ ਦੀ ਪ੍ਰਾਪਤੀ ਦਾ ਰਾਹ ਦੱਸਦੇ ਹਨ:

## ਕਰ ਹਰਿਹਟ ਮਾਲ ਟਿੰਡ ਪਰੋਵਹੁ ਤਿਸੁ ਭੀਤਰਿ ਮਨੁ ਜੋਵਹੁ॥

ਹਰਿ ਹਰਿ ਨਾਮਾਂ ਦਾ ਉਚਾਰਨ ਕਰਨਾ ਏਹ ਹਟ= ਹਰਟ ਕਰੋ, ਬੁੱਧੀ ਨੂੰ ਪਰਮੇਸ਼ਰ ਆਸਰੇ ਕਰਨਾ ਏਹ ਮਾਲ= ਮਾਲ੍ਹ ਬਣਾਓ, ਇਸ ਤਰ੍ਹਾਂ ਦੀ ਸੁੱਧ ਬੁਧੀ ਰੂਪੀ ਮਾਲ੍ਹ ਨਾਲ (ਕਰੁਣਾ, ਮੈਤ੍ਰੀ, ਮੁੱਦਤਾਂ ਆਦਿਕ) ਟਿੰਡਾਂ ਪਰੋਣਾ ਕਰੋ, ਇਸ ਤਰ੍ਹਾਂ ਦੇ ਹਰਟ ਵਿਚ ਮਨ ਰੂਪੀ ਬੈਲ ਨੂੰ ਜੋੜਨਾ ਕਰੋ।

## ਅੰਮ੍ਰਿਤੁ ਸਿੰਚਹੁ ਭਰਹੁ ਕਿਆਰੇ ਤਉ ਮਾਲੀ ਕੇ ਹੋਵਹੁ॥ ੨॥

ਨਾਮ ਅੰਮ੍ਰਿਤੁ= ਜਲ ਸਿੰਜ ਕੇ ਅੰਤਹਕਰਨ ਰੂਪੀ ਕਿਆਰੇ ਨੂੰ ਭਰ ਲਵੋ, ਤਾਂ ਤੁਸੀਂ ਮਾਲੀ= ਪਰਮਾਤਮਾ ਦੇ ਪਿਆਰੇ ਸੇਵਕ ਹੋਵੋਗੇ।

ਜਿਸ ਵੇਲੇ ਖੇਤੀ ਵਿਚ ਨਦੀਨ (ਭੁੱਕਲ) ਪੈਦਾ ਹੋ ਜਾਵੇ ਤਾਂ ਉਹ ਖੇਤੀ ਨੂੰ ਵਧਣ ਨਹੀਂ ਦੇਂਦਾ, ਜ਼ਿਮੀਂਦਾਰ ਲੋਕ ਉਸ ਨੂੰ ਰੰਬਿਆਂ ਨਾਲ ਕੱਟ ਕੇ ਬਾਹਰ ਸੁੱਟ ਦੇਂਦੇ ਹਨ, ਤਾਂ ਖੇਤੀ ਹੁੰਦੀ ਹੈ। ਇਸ ਤਰਫ਼ ਕਾਮ ਕ੍ਰੋਧ ਰੂਪੀ ਨਦੀਨ ਦੇ ਹੋਣ ਨਾਲ ਸ਼ੁਭ ਗੁਣਾਂ ਰੂਪ ਖੇਤੀ ਨਹੀਂ ਹੁੰਦੀ।

## ਕਾਮੁ ਕ੍ਰੋਧੁ ਦੁਇ ਕਰਹੁ ਬਸੋਲੇ ਗੋਡਹੁ ਧਰਤੀ ਭਾਈ॥

ਕਾਮ ਕ੍ਰੋਧ ਰੂਪੀ ਨਦੀਨ ਕੱਟਣ ਵਾਸਤੇ ਜਤ ਤੇ ਖਿਮਾ ਏਹ ਦੋ ਬਸੋਲੇ= ਰੰਬੇ ਕਰੋ, ਜਤ ਰੂਪ ਰੰਬੇ ਨਾਲ ਕਾਮ ਰੂਪੀ ਨਦੀਨ ਨੂੰ ਕੱਟਣਾ ਕਰੋ, ਖਿਮਾ ਰੂਪ ਰੰਬੇ ਨਾਲ ਕ੍ਰੋਧ ਰੂਪੀ ਨਦੀਨ ਨੂੰ ਕੱਟਣਾ ਕਰੋ! *ਅਥਵਾ*- ਰਕਾਰ ਮਕਾਰ ਰੂਪੀ, ਹਾਹਾ ਰਾਰਾ= ਹਰੀ, ਗੱਗਾ ਰਾਰਾ= ਗੁਰੂ, ਵਾ:- ਗਿਆਨ ਵੈਰਾਗ ਜਾਂ ਵੈਰਾਗ ਬਿਬੇਕ ਰੂਪੀ ਰੰਬਿਆਂ ਨਾਲ ਤਮਾਮ ਆਸੁਰੀ ਸੰਪਦਾ ਰੂਪੀ ਨਦੀਨ (ਭੁੱਕਲ) ਨੂੰ ਕੱਟ ਕੇ ਬਾਹਰ ਸੁੱਟ ਦਿਓ। ਹੇ ਭਾਈ ! ਇਸ ਤਰ੍ਹਾਂ ਬੁੱਧੀ ਰੂਪ ਧਰਤੀ ਦੀ ਗੋਡੀ ਕਰੋ ਭਾਵ ਬੁੱਧੀ ਸਾਫ ਕਰੋ।

## ਜਿਉ ਗੋਡਹੁ ਤਿਉ ਤੁਮ੍ ਸੁਖ ਪਾਵਹੁ ਕਿਰਤੁ ਨ ਮੇਟਿਆ ਜਾਈ॥ ੩॥

ਜਿਉਂ-ਜਿਉਂ ਬੁੱਧੀ ਰੂਪੀ ਧਰਤੀ ਨੂੰ ਗੋਡੋਗੇ ਅਰਥਾਤ ਜਤ ਤੇ ਖਿਮਾ ਨੂੰ ਧਾਰ ਕੇ ਕਾਮ ਕ੍ਰੋਧ ਰੂਪੀ ਨਦੀਨ ਨੂੰ ਦੂਰ ਕਰੋਗੇ ਤਿਉਂ-ਤਿਉਂ ਸੁਖਾਂ ਨੂੰ ਪਾਵੋਗੇ, ਅਜੇਹਾ ਤੁਹਾਡਾ ਖੇਤੀ ਦਾ ਕਿਰਤ ਮੇਟਿਆ= ਨਿਸਫਲ ਨਹੀਂ ਜਾਵੇਗਾ। ਵਾ:- ਇਸ ਤਰ੍ਹਾਂ ਕਰਨ ਨਾਲ ਤੁਹਾਡਾ ਮੰਦ ਕਿਰਤੁ= ਕਰਮ ਮੇਟਿਆ ਨਹੀਂ ਜਾਵੇਗਾ ਅਰਥਾਤ ਜ਼ਰੂਰ ਮਿਟ ਜਾਵੇਗਾ॥ ੩॥

## ਬਗੁਲੇ ਤੇ ਫੁਨਿ ਹੰਸੁਲਾ ਹੋਵੈ ਜੇ ਤੂ ਕਰਹਿ ਦਇਆਲਾ॥

ਹੇ ਦਿਆਲੂ ਪਰਮਾਤਮਾ ! ਜੇ ਤੂੰ ਕਿਰਪਾ ਦ੍ਰਿਸ਼ਟੀ ਕਰੇਂ ਤਾਂ ਇਹ ਬਗੁਲੇ ਪਖੰਡੀ ਜੀਵ ਤੋਂ ਫਿਰ ਹੰਸੁਲਾ ਹੋਵੈ= ਨਿਸ਼ਕਪਟ ਮਹਾਤਮਾ ਹੋ ਜਾਂਦਾ ਹੈ।

## ਪ੍ਰਣਵਤਿ ਨਾਨਕੁ ਦਾਸਨਿ ਦਾਸਾ
## ਦਇਆ ਕਰਹੁ ਦਇਆਲਾ॥ ੪॥ ੧॥ ੯॥

ਗੁਰੂ ਜੀ ਪ੍ਰਣਵਤਿ= ਉਚਾਰਦੇ ਹਨ, ਇਸ ਤਰ੍ਹਾਂ ਬੇਨਤੀ ਕਰ, ਹੇ ਦਿਆਲੂ ਪਰਮਾਤਮਾ ! ਮੈਂ ਆਪ ਜੀ ਦੇ ਦਾਸਾਂ ਦਾ ਦਾਸ ਹਾਂ ਆਪ ਮੇਰੇ ਉੱਤੇ ਦਇਆ ਦ੍ਰਿਸ਼ਟੀ ਕਰੋ॥ ੪॥ ੧॥ ੯॥

## ਬਸੰਤੁ ਮਹਲਾ ੧ ਹਿੰਡੋਲ॥

## ਸਾਹੁਰੜੀ ਵਥੁ ਸਭੁ ਕਿਛੁ ਸਾਝੀ ਪੇਵਕੜੈ ਧਨ ਵਖੇ॥

ਜਿਵੇਂ ਸਹੁਰੇ ਘਰ ਦੀ ਵਸਤੂ ਸਭ ਕਿਸੇ ਸਾਂਝੀ ਹੁੰਦੀ ਹੈ, ਪਰ ਪੇਵਕੜੇ= ਪੇਕੇ ਘਰ ਦੀ ਚੀਜ਼ ਇਸਤ੍ਰੀ ਦੀ ਵੱਖਰੀ ਹੁੰਦੀ ਹੈ। ਤਿਵੇਂ ਸਹੁਰੇ ਘਰ ਦੀ ਵਸਤੂ ਜੋ ਸਰੀਰ ਹੈ ਏਹ ਸਭ ਕਿਸੇ ਸਬੰਧੀ ਦੀ ਸਾਂਝੀ ਹੈ ਇਕੇ ਸਰੀਰ ਵਿਚ ਕਿਸੇ ਨੇ ਪੁੱਤਰ ਭਾਵਨਾ ਕੀਤੀ ਹੋਈ ਹੈ, ਕਿਸੇ ਨੇ ਪਿਤਾ ਭਾਵਨਾ, ਕਿਸੇ ਨੇ ਚਾਚਾ, ਕਿਸੇ ਨੇ ਤਾਇਆ ਕਿਸੇ ਨੇ ਮਾਮਾ ਪਰ ਮਾਤ ਲੋਕ ਰੂਪੀ ਪੇਕੇ ਘਰ ਵਿਚ ਇਸ ਜੀਵ ਰੂਪ ਧਨ= ਇਸਤ੍ਰੀ ਦੇ ਸ੍ਵਾਸ ਵੱਖਰੇ ਹਨ, ਸ੍ਵਾਸਾਂ ਨੂੰ ਚਾਹੇ ਕੋਈ ਕਿਸੇ ਪਾਸੇ ਲਗਾ ਲਵੇ।

*ਅਥਵਾ :-* ਸਾਹੁਰੜੀ ਵਥੁ= ਚੇਤਨ ਸੱਤਾ ਏਹ ਸਭ ਕਿਸੇ ਦੀ ਸਾਂਝੀ ਹੈ, ਸਭ ਵਿਚ ਚੇਤਨ ਸੱਤਾ ਇਕੋ ਜੇਹੀ ਹੈ, ਪਰ ਮਾਤ ਲੋਕ ਰੂਪੀ ਪੇਕੇ ਘਰ ਵਿਚ ਇਸ ਜੀਵ ਰੂਪ ਇਸਤ੍ਰੀ ਦੀ ਪ੍ਰਾਰਬਧ ਸਭ ਦੀ ਵੱਖੋ ਵੱਖਰੀ ਹੈ।

## ਆਪਿ ਕੁਚਜੀ ਦੋਸੁ ਨ ਦੇਊ ਜਾਣਾ ਨਾਹੀ ਰਖੇ॥ ੧॥

ਜਗਿਆਸੂ ਰੂਪ ਇਸਤ੍ਰੀ ਕਹਿੰਦੀ ਹੈ:— ਵੱਡੇ-ਵੱਡੇ ਗੁਨਾਹਾਂ ਨਾਲ ਭਰੀ ਹੋਈ ਹੋਣ ਕਰ ਕੇ ਮੈਂ ਤਾਂ ਆਪ ਕੁਚੱਜੀ ਹਾਂ, ਮੈਂ ਕਿਸੇ ਨੂੰ ਦੋਸ਼ ਨਹੀਂ ਦੇਂਦੀ, ਮੈਂ ਆਪਣਿਆਂ ਸ੍ਵਾਸਾਂ ਨੂੰ ਵੀ ਰੱਖਣਾ ਨਹੀਂ ਜਾਣਦੀ, ਭਾਵ ਸ੍ਵਾਸਾਂ ਨੂੰ ਸਫਲ ਨਹੀਂ ਕਰ ਸਕਦੀ। *ਵਾ:-* ਸਰੀਰ ਨੂੰ ਪਰਾਰਬਧ ਉਪਰ ਸ਼ਾਕਰ ਰੱਖਣਾ ਨਹੀਂ ਜਾਣਦੀ। *ਵਾ:-* ਪਦਾਰਥਾਂ ਨੂੰ ਰੱਖਣਾ ਭਾਵ ਸਫਲ ਕਰਨਾ ਜਾਣਦੀ ਨਹੀਂ ਹਾਂ॥ ੧॥

## ਮੇਰੇ ਸਾਹਿਬਾ ਹਉ ਆਪੇ ਭਰਮਿ ਭੁਲਾਣੀ॥

ਹੇ ਮੇਰੇ ਮਾਲਕਾ ! ਹਉ= ਮੈਂ ਆਪ ਹੀ ਭਰਮ ਵਿਚ ਭੁੱਲੀ ਫਿਰਦੀ ਹਾਂ (ਤੁਹਾਡੇ ਵਿਚ ਕੋਈ ਦੋਸ਼ ਨਹੀਂ ਹੈ)

## ਅਖਰ ਲਿਖੇ ਸੇਈ ਗਾਵਾ ਅਵਰ ਨ ਜਾਣਾ ਬਾਣੀ॥ ੧॥ ਰਹਾਉ॥

ਵੇਦਾਂ ਸ਼ਾਸਤ੍ਰਾਂ ਵਿਚ ਜੋ ਨਾਮਾਂ ਰੂਪੀ ਅੱਖਰ ਲਿਖੇ ਹੋਏ ਹਨ, ਓਹੀ ਗਾਉਂਦੀ ਹਾਂ, ਉਹਨਾਂ ਨੂੰ ਛੱਡ ਕੇ ਹੋਰ ਕੋਈ ਬਾਣੀ ਜਾਣਦੀ ਨਹੀਂ ਹਾਂ। *ਅਥਵਾ:-* ਮੇਰੇ ਮੱਥੇ ਪਰ ਜੋ ਪ੍ਰਾਰਬਧ ਰੂਪ ਅੱਖਰ ਲਿਖੇ ਹੋਏ ਹਨ, ਉਹਨਾਂ ਨੂੰ ਮੈਂ ਗਾਵਾ= ਪੜ੍ਹਦੀ ਹਾਂ ਅਰਥਾਤ ਉਹਨਾਂ ਦਾ ਵਿਚਾਰ ਕਰਦੀ ਹਾਂ, ਪਰ ਮੈਂ ਹੋਰ ਕੋਈ ਬਾਣੀ ਨਹੀਂ ਜਾਣਦੀ॥ ੧॥ ਰਹਾਉ॥

*ਪ੍ਰਸ਼ਨ-* ਉਹ ਕੇਹੜੀ ਚੋਲੀ ਹੈ ਜਿਸ ਨੂੰ ਦੇਖ ਕੇ ਪ੍ਰਭੂ ਪ੍ਰਸੰਨ ਹੁੰਦਾ ਹੈ? *ਉੱਤਰ-*

## ਕਢਿ ਕਸੀਦਾ ਪਹਿਰਹਿ ਚੋਲੀ ਤਾ ਤੁਮ੍ ਜਾਣਹੁ ਨਾਰੀ॥

ਜਾਂ ਏਹ ਜਗਿਆਸੂ ਰੂਪ ਇਸਤ੍ਰੀ ਪ੍ਰਭੂ ਦੇ ਨਾਮਾਂ ਰੂਪੀ ਕਸੀਦੇ ਨਾਲ ਕੱਢ ਕੇ ਭਗਤੀ ਰੂਪ ਚੋਲੀ ਪਹਿਨੇ ਤਾਂ ਤੁਸੀਂ ਉਸ ਨੂੰ ਸ੍ਰੇਸ਼ਟ ਔਰਤ ਜਾਣਨਾ ਕਰੋ। ਹੰਸ ਅਵਤਾਰ ਦੀ ਉਪਾਸਨਾ ਕਰਨੀ ਏਹ ਚਿੱਟਾ ਰੇਸ਼ਮ ਹੈ। ਰਾਮਚੰਦ੍ਰ ਜੀ ਦੀ ਉਪਾਸ਼ਨਾ ਕਰਨੀ ਏਹ ਲਾਲ ਰੇਸ਼ਮ ਹੈ। ਕ੍ਰਿਸ਼ਨ ਜੀ ਦੀ ਉਪਾਸ਼ਨਾ ਕਰਨੀ ਏਹ ਪੀਲਾ ਰੇਸ਼ਮ ਹੈ। ਨਿਹਕਲੰਕ ਦੀ ਉਪਾਸ਼ਨਾ ਕਰਨੀ ਏਹ ਕਾਲਾ ਰੇਸ਼ਮ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਰੂਪ ਦਸਾਂ

ਪਾਤਸ਼ਾਹੀਆਂ ਜੀ ਦੀ ਅਤੇ ਪ੍ਰਭੂ ਦੀ ਜੋ ਉਪਾਸ਼ਨਾ ਕਰਨੀ ਹੈ ਏਹੋ ਵਿਚ ਸਿਲਮਾ ਸਤਾਰਾ ਲਗਾਵੇ। ਬ੍ਰਹਮਾਕਾਰ ਬਿਰਤੀ ਰੂਪ ਸੂਈ ਨਾਲ ਉਪਰਲੇ ਕਸੀਦੇ ਨੂੰ ਕੱਢ ਕੇ ਭਗਤੀ ਰੂਪ ਚੋਲੀ ਪਹਿਨੇ ਤਾਂ ਪ੍ਰਭੂ ਵੇਖ ਕੇ ਪ੍ਰਸੰਨ ਹੁੰਦਾ ਹੈ।

## ਜੇ ਘਰੁ ਰਾਖਹਿ ਬੁਰਾ ਨ ਚਾਖਹਿ ਹੋਵਹਿ ਕੰਤ ਪਿਆਰੀ॥ ੨ ॥

ਜੇਕਰ ਸਰੀਰ-ਘਰ ਨੂੰ ਰੱਖਣਾ ਚਾਹਵੇ ਭਾਵ ਸਫਲ ਕੀਤਾ ਚਾਹਵੇ ਤਾਂ ਕਿਸੇ ਦੂਜੇ ਦਾ ਬੁਰਾ ਕਰਨਾ ਨਾ ਚਾਖਹਿ= ਧਾਰੇ, *ਵਾ:-* ਬੁਰਿਆਂ ਵਿਸ਼ਿਆਂ ਨੂੰ ਨਾ ਚਖੇ, *ਅਥਵਾ:-* ਜੇਕਰ ਸਰੂਪ-ਘਰ ਨੂੰ ਰਖਿਆ ਚਾਹਵੇ ਤਾਂ ਬੁਰਿਆਂ ਸੰਕਲਪਾਂ ਨੂੰ ਨਾ ਧਾਰੇ, ਤਾਂ ਉਹ ਜੀਵ-ਇਸਤ੍ਰੀ ਆਪਣੇ ਪਤੀ-ਪਰਮਾਤਮਾ ਨੂੰ ਪਿਆਰੀ ਹੁੰਦੀ ਹੈ॥ ੨॥

## ਜੇ ਤੂੰ ਪੜਿਆ ਪੰਡਿਤੁ ਬੀਨਾ ਦੁਇ ਅਖਰ ਦੁਇ ਨਾਵਾ॥

ਜੇ ਕਰ ਤੂੰ ਪੜ੍ਹਿਆ ਹੋਇਆ ਬੀਨਾ= ਚਤੁਰ ਪੰਡਿਤ ਹੈਂ ਤਾਂ ਇਹ ਗੱਲ ਪੱਕੀ ਸਮਝ ਲੈ ਰਕਾਰ ਮਕਾਰ ਰੂਪ, *ਵਾ:-* ਹਾਹਾ ਰਾਰਾ= ਹਰੀ ਰੂਪ ਜੇਹੜੇ ਦੋ ਅੱਖਰ ਹਨ ਓਹੀ ਦੋ ਅੱਖਰ ਜੀਵ ਦੇ ਪਾਰ ਕਰਨ ਨੂੰ ਨਾਵਾ= ਬੇੜੀ ਰੂਪ ਹਨ।

## ਪ੍ਰਣਵਤਿ ਨਾਨਕੁ ਏਕੁ ਲੰਘਾਏ ਜੇ ਕਰਿ ਸਚਿ ਸਮਾਵਾਂ॥ ੩ ॥ ੨ ॥ ੧੦ ॥

ਗੁਰੂ ਜੀ ਪ੍ਰਣਵਤਿ= ਉਚਾਰਦੇ ਹਨ— ਜੇ ਕਰ ਸ਼ਰਧਾ ਸਹਿਤ ਸੱਚੇ ਗੁਰ-ਉਪਦੇਸ਼ ਵਿਚ ਸਮਾਉਣਾ ਕਰੇ। *ਵਾ:-* ਸੱਚ ਦੇ ਸਿਮਰਨ ਵਿਚ ਸਮਾਵੇ ਤਾਂ ਇਕ ਅੱਖਰ ਹੀ ਇਸ ਜੀਵ ਨੂੰ ਸੰਸਾਰ ਤੋਂ ਪਾਰ ਲੰਘਾ ਦੇਂਦਾ ਹੈਂ॥ ੩॥ ੨॥ ੧੦॥

*ਯਥਾ:-* ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ॥ *(ਪੰਨਾ ੨੬੧)*

## ਬਸੰਤੁ ਹਿੰਡੋਲ ਮਹਲਾ ੧ ॥

ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਮੋਦੀਖਾਨਾ ਲੁਟਾ ਕੇ ਬਾਹਰ ਮਸਾਣਾਂ ਵਿਚ ਜਾ ਬੈਠੇ ਤੇ ਮੂਲ ਚੰਦ ਸਹੁਰੇ ਨੂੰ ਪਤਾ ਲੱਗਾ ਉਸ ਵੇਲੇ ਬਹੁਤ ਹੀ ਝੂਰਿਆ ਤੇ ਪਛਤਾਇਆ ਅਤੇ ਬੜੇ ਵੱਧ-ਘਟ ਬਚਨ ਕਹੇ ਕਿ ਮੈਂ ਬਿਨਾਂ ਦੇਖੇ (ਗੁਣਾਂ ਦੇ) ਪਰਖੇ ਆਪਣੀ ਲੜਕੀ ਵਿਆਹ ਦਿੱਤੀ ਹੈ ਤਾਂ ਹੀ ਮੈਂ ਦੁਖੀ ਹੋ ਰਿਹਾ ਹਾਂ। ਜੇ ਮੈਨੂੰ ਪਹਿਲੇ ਪਤਾ ਲੱਗ ਜਾਂਦਾ ਤਾਂ ਮੈਂ ਆਪਣੀ ਬੱਚੀ ਦਾ ਵਿਆਹ ਹੀ ਨਾ ਕਰਦਾ। 'ਗੁਰੂ ਨਾਨਕ ਸਾਹਿਬ ਆਪਣੇ ਸਤਕਾਰਯੋਗ ਸਹੁਰੇ ਨੂੰ ਪਿਤਾ ਸਮਾਨ ਸਮਝਕੇ ਉਹਨਾਂ ਦੇ ਕੌੜੇ-ਕਸੈਲੇ ਬੋਲ ਸੁਣ ਕੇ ਚੁੱਪ ਹੀ ਰਹੇ, ਸਾਹਮਣੇ ਕੋਈ ਉੱਤਰ ਨਾ ਦਿੱਤਾ। ਫੇਰ ਉਸ ਨੇ ਸ਼ਹਿਰ ਵਿਚ ਆ ਕੇ ਜਿਸ ਬ੍ਰਾਹਮਣ ਦੀ ਸੰਗਤ ਕਰਦੇ ਸੀ ਉਸ ਦੇ ਪਾਸ ਬੈਠ ਕੇ ਆਪਣੇ ਦੁੱਖ ਸੁਣਾਉਣ ਲੱਗ ਪਿਆ:

ਜਿਹ ਦਿਜ ਕੀ ਸੰਗਤਿ ਕਰਤਿ ਤਿਹ ਢਿਗ ਬੈਸਜੋ ਜਾਇ।
ਮਨ ਕੇ ਦੁਖ ਬਰਨਨ ਕਰੇ ਰੋਤ ਭਯੋ ਦੁਖ ਪਾਇ॥ ੧੨॥
ਸੋਰਠਾ- ਏਕ ਦਿਵਸ ਸੁਖ ਨਾਂਹਿ ਜਬ ਕੀ ਸੁਤਾ ਬਿਵਾਹਿ ਦੀ।
ਬੈਸਜੋ ਗੋਰਨ ਮਾਹਿ ਤਜਿ ਤਰੁਨੀ ਘਰ ਕਾਰ ਸਭਿ॥ ੧੩॥

*(ਸ੍ਰੀ ਗੁਰੂ ਨਾਨਕ ਪ੍ਰਕਾਸ਼, ਪੂਰਬਾਰਧ ਅਧਿ. ੩੦)*

ਏਹ ਗੱਲਾਂ ਸੁਣ ਕੇ ਬ੍ਰਾਹਮਣ ਨੇ ਕਿਹਾ— 'ਚਲੋ ਉਸ ਨੂੰ ਜਾ ਕੇ ਸਮਝਾਉਂਦੇ ਹਾਂ।' ਆ ਕੇ ਕਿਹਾ,

'ਨਾਨਕ ! ਜੇਹੜਾ ਤੂੰ ਮੋਦੀਖਾਨਾ ਲੁਟਾ ਆਇਆ ਹੈਂ ਏਹ ਚੰਗਾ ਕੰਮ ਨਹੀਂ ਕੀਤਾ ਆਪਣੇ ਪ੍ਰਵਾਰ ਵੱਲ ਤਾਂ ਦੇਖਣਾ ਸੀ, ਫਿਰ ਤੂੰ ਮਾਂ ਪਿਉ ਜੀ ਲੱਜਾ ਤਿਆਗ ਕੇ ਸਾਧੂਆਂ ਵਾਲਾ ਭੇਖ ਧਾਰ ਲਿਆ ਹੈ। ਏਹ ਦੱਸੋ-

***ਸੁਆਮੀ ਪੰਡਿਤਾ ਤੁਮ੍ ਦੇਹੁ ਮਤੀ॥ ਕਿਨ ਬਿਧਿ ਪਾਵਉ ਪ੍ਰਾਨਪਤੀ॥ ੧॥ ਰਹਾਉ॥***

ਪ੍ਰਾਨਪਤੀ= ਪਰਮਾਤਮਾ ਨੂੰ ਤੁਸੀਂ ਕਿਸ ਤਰ੍ਹਾਂ ਪਾਵੋਗੇ, ਜਾਂ ਅਸੀਂ ਪ੍ਰਾਨਪਤੀ= ਪਰਮਾਤਮਾ ਨੂੰ ਕਿਸ ਤਰ੍ਹਾਂ ਪਾਉਣਾ ਕਰੀਏ? *ਗੁਰ ਉੱਤਰ:-* ਹੇ ਪੰਡਿਤ ਜੀ ! ਸੁਆਮੀ= ਪਰਮਾਤਮਾ ਦੀ ਪ੍ਰਾਪਤੀ ਦੀ ਸਿਖਿਆ ਅਸੀਂ ਤੁਹਾਨੂੰ ਦੇਂਦੇ ਹਾਂ। ਹੇ ਪੰਡਿਤ ਜੀ ! ਜੀਵ ਦਾ ਤਰਨਾ ਬਹੁਤ ਮੁਸ਼ਕਲ ਹੈ ਕਿਉਂਕਿ-

**ਰਾਜਾ ਬਾਲਕੁ ਨਗਰੀ ਕਾਚੀ ਦੁਸਟਾ ਨਾਲਿ ਪਿਆਰੋ॥**

ਇਕ ਤਾਂ ਸਰੀਰ ਰੂਪ ਨਗਰੀ ਕੱਚੀ ਹੈ, ਦੂਜਾ ਇਸ ਵਿਚ ਰਹਿਣ ਵਾਲਾ ਰਾਜਾ-ਮਨ ਉਹ ਭੀ ਬਾਲਕੁ= ਅਗਿਆਤ ਹੈ, ਤੀਜਾ ਇਸ ਰਾਜੇ-ਮਨ ਦਾ ਕਾਮ ਕ੍ਰੋਧ ਆਦਿਕ ਦੁਸ਼ਟਾਂ ਨਾਲ ਪਿਆਰ ਹੈ।

**ਦੁਇ ਮਾਈ ਦੁਇ ਬਾਪਾ ਪੜੀਅਹਿ, ਪੰਡਿਤ ਕਰਹੁ ਬੀਚਾਰੋ॥ ੧॥**

ਇਸ ਮਨ ਦੀਆਂ ਦੋ ਮਾਵਾਂ ਆਸਾ ਤੇ ਤ੍ਰਿਸ਼ਨਾ ਹਨ ਤੇ ਦੋ ਹੀ ਪਿਉ ਰਾਗ ਤੇ ਦ੍ਵੈਸ਼।

*ਵਾ:-* ਲਬ ਤੇ ਲੋਭ ਪੜ੍ਹੀਂਦੇ ਹਨ।

*ਅਥਵਾ:-* ਦੁਇ= ਦ੍ਵੈਤ ਹੀ ਇਸ ਦੀ ਮਾਂ ਤੇ ਦੁਇ= ਦ੍ਵੈਤ ਹੀ ਪਿਉ ਪੜ੍ਹੀਂਦਾ ਹੈ।

*ਅਥਵਾ:-* ਮਾਇਆ ਤੇ ਅਵਿਦਿਆ ਏਹ ਦੋ ਇਸ ਦੀਆਂ ਮਾਵਾਂ ਹਨ ਅਤੇ ਜੀਵ ਤੇ ਈਸ਼੍ਵਰ ਏਹ ਦੋ ਬਾਪ ਇਸ ਮਨ ਦੇ ਪੜੀਅਹਿ= ਕਹੇ ਜਾਂਦੇ ਹਨ, ਕਿਉਂਕਿ ਚੇਤਨ ਦੇ ਆਸਰੇ ਹੀ ਸਾਰੀ ਮਨ ਦੀ ਚੇਸਟਾ ਹੈ।

*ਅਥਵਾ:-* ਦੋ ਅੱਖਾਂ, ਏਹ ਦੋ ਮਾਵਾਂ ਹਨ; ਦੋ ਕੰਨ, ਏਹੋ ਦੋ ਬਾਪ ਮਨ ਦੇ ਕਹੇ ਜਾਂਦੇ ਹਨ, ਕਿਉਂਕਿ ਇਹਨਾਂ ਦੁਆਰੇ ਹੀ ਮਨ ਬਾਹਰ ਨਿਕਲਦਾ ਹੈ। ਅਰਥਾਤ ਵਸਤੂ ਨੂੰ ਦੇਖ ਕੇ ਜਾਂ ਸੁਣ ਕੇ ਜੀਵ ਦਾ ਸੰਕਲਪ ਹੁੰਦਾ ਹੈ, ਉਹ ਸੰਕਲਪ ਹੀ ਮਨ ਦਾ ਸਰੂਪ ਹੈ।

ਹੇ ਪੰਡਿਤ ! ਅਜੇਹੇ ਮਨ ਦੇ ਮਾਰਨ ਦਾ ਵਿਚਾਰ ਕਰ, ਏਹ ਮਨ ਕਿਵੇਂ ਮਰਦਾ ਹੈ? ਜਿਵੇਂ ਲੋਹੇ ਨੂੰ ਲੋਹਾ ਕਟਦਾ ਹੈ, ਗਰਮੀ ਨੂੰ ਗਰਮੀ ਕਟਦੀ ਹੈ। ਤਿਵੇਂ ਜਿਸ ਕ੍ਰਿਸ਼ਨ ਦੀਆਂ ਦੋ ਮਾਵਾਂ ਸਨ ਜਸ਼ੋਧਾਂ ਤੇ ਦੇਵਕੀ ਅਤੇ ਦੋ ਹੀ ਬਾਪ ਬਾਸੁਦੇਵ ਤੇ ਨੰਦ ਕਹੇ ਜਾਂਦੇ ਹਨ, ਉਸ ਦੀ ਉਪਾਸ਼ਨਾ ਕਰ ਤਾਂ ਏਹ ਮਨ ਮਰਦਾ ਹੈ।

**ਸੁਆਮੀ ਪੰਡਿਤਾ ਤੁਮ੍ ਦੇਹੁ ਮਤੀ॥**
**ਕਿਨ ਬਿਧਿ ਪਾਵਉ ਪ੍ਰਾਨਪਤੀ॥ ੧॥ ਰਹਾਉ॥**

ਹੇ ਪੰਡਿਤ ਜੀ! ਜੋ ਸੁਆਮੀ= ਪਰਮਾਤਮਾ ਹੈ ਉਸ ਦੀ ਪ੍ਰਾਪਤੀ ਦੀ ਏਹ ਤੁਹਾਨੂੰ ਅਸਾਂ ਨੇ ਮਤੀ= ਸਿਖਿਆ ਦਿੱਤੀ ਹੈ। ਇਸ ਤਰ੍ਹਾਂ ਹੀ ਤੁਸੀਂ ਪ੍ਰਾਨਪਤੀ= ਪਰਮਾਤਮਾ ਨੂੰ ਪਾਓਗੇ। ਨਹੀਂ ਤਾਂ ਹੋਰ ਕਿਸ ਵਿਧੀ ਨਾਲ ਤੁਸੀਂ ਪਰਮੇਸ਼ਰ ਨੂੰ ਪਾਓਗੇ?

ਇਸ ਤੁਕ ਵਿਚ ਪਰਮੇਸ਼ਰ ਦੀ ਸਮਰੱਥਾ ਕਹਿੰਦੇ ਹਨ-

**ਭੀਤਰਿ ਅਗਨਿ ਬਨਾਸਪਤਿ ਮਉਲੀ ਸਾਗਰੁ ਪੰਡੈ ਪਾਇਆ॥**

ਬਨਾਸਪਤੀ= ਲੱਕੜੀ (ਜੰਗਲਾਤ) ਭੀਤਰਿ= ਵਿਚ ਅੱਗ ਹੈ ਫੇਰ ਬਨਾਸਪਤੀ ਮਉਲੀ= ਖਿੜ ਰਹੀ ਹੈ।★

**ਚੰਦੁ ਸੂਰਜੁ ਦੁਇ ਘਰ ਹੀ ਭੀਤਰਿ ਐਸਾ ਗਿਆਨੁ ਨ ਪਾਇਆ॥ ੨॥**

ਉਸ ਪ੍ਰਭੂ ਨੇ ਸੰਸਾਰਕ ਮਰਯਾਦਾ ਚਲਾਉਣ ਲਈ ਸੰਸਾਰ-ਘਰ ਵਿਚ ਸੂਰਜ ਤੇ ਚੰਦ੍ਰਮਾ ਰੂਪ ਦੋ ਦੀਵੇ ਜਗਾ ਰੱਖੇ ਹਨ, ਪਰ ਜੀਵ ਨੇ ਐਸਾ ਗਿਆਨੁ= ਜਾਣਨਾ ਨਹੀਂ ਪਾਇਆ। ਵਾ:- ਅਜੇਹੇ ਪ੍ਰਭੂ ਦਾ ਗਿਆਨ ਨਹੀਂ ਪਾਇਆ।

*ਅਥਵਾ :-* ਹੇ ਪੰਡਿਤ ! ਤੇਰੇ ਅੰਤਹਕਰਨ ਰੂਪੀ ਘਰੇ ਵਿਚ ਦੋ ਚੰਦੁ ਸੂਰਜੁ= ਵੈਰਾਗ ਗਿਆਨ ਰੂਪੀ ਦੀਵੇ ਹਨ ਪਰ ਤੂੰ ਉਹਨਾਂ ਦਾ ਗਿਆਨੁ= ਜਾਣਨਾ ਨਹੀਂ ਪਾਇਆ ॥ ੨॥

ਪੰਡਿਤ ਨੇ ਕਿਹਾ— ਮੈਂ ਰਾਮ ਨਾਮ ਕਹਿੰਦਾ ਰਹਿੰਦਾ ਹਾਂ। ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ—

**ਰਾਮ ਰਵੰਤਾ ਜਾਣੀਐ ਇਕ ਮਾਈ ਭੋਗੁ ਕਰੇਇ॥**

ਰਾਮ ਦੇ ਰਵੰਤਾ= ਉਚਾਰਨ ਵਾਲਾ ਤਦ ਜਾਣਿਆ ਜਾਂਦਾ ਹੈ ਜਾਂ ਇਕ ਮਾਈ= ਮਾਇਆ ਦਾ ਭੋਗ ਪਾ ਦੇਣਾ ਕਰੇ ਅਰਥਾਤ ਮਾਇਆ ਤਿਆਗ ਦੇਵੇ।

*ਅਥਵਾ :-* ਇਕ ਮਾਇਆ ਵਾਲੇ ਪ੍ਰਭੂ ਦਾ ਭੋਗ ਕਰੇ ਅਰਥਾਤ ਅਭੇਦਤਾ ਦਾ ਅਨੰਦ ਲੈਣਾ ਕਰੇ।

*ਪ੍ਰਸ਼ਨ-* ਏਹ ਲਛਣ ਕਿਸ ਵਿਚ ਜਾਣੇ ਜਾਂਦੇ ਹਨ? *ਗੁਰ ਉੱਤਰ-*

**ਤਾ ਕੇ ਲਖਣ ਜਾਣੀਅਹਿ ਖਿਮਾ ਧਨੁ ਸੰਗ੍ਰਹੇਇ॥ ੩॥**

ਏਹ ਸ਼ੁਭ ਲੱਖਣ ਉਸ ਵਿਚ ਜਾਣੇ ਹਨ ਜੋ ਖਿਮਾ ਰੂਪ ਧਨ ਨੂੰ ਸੰਗ੍ਰਹੇਇ= ਇਕੱਠਾ ਕਰਦਾ ਹੈ॥ ੩॥

ਜੀਵ ਦੇ ਅੰਦਰ, ਤਰਨ ਦਾ ਕੋਈ ਭੀ ਚੰਗਾ ਕਰਤਬ ਨਹੀਂ ਦਿਸਦਾ-

**ਕਹਿਆ ਸੁਣਹਿ ਨ ਖਾਇਆ ਮਾਨਹਿ ਤਿਨ੍ਾ ਹੀ ਸੇਤੀ ਵਾਸਾ॥**

ਬੁਢੇਪੇ ਦੇ ਆਉਣ ਕਰ ਕੇ ਜੋ ਸੰਬੰਧੀ ਇਸ ਜੀਵ ਦਾ ਕਿਹਾ ਨਹੀਂ ਸੁਣਦੇ ਅਤੇ ਜੁਆਨੀ ਉਮਰ ਵਿਚ ਜੋ ਇਸ ਨੇ ਕਮਾ ਕੇ ਖਵਾਇਆ ਸੀ ਉਸ ਖਵਾਏ ਨੂੰ ਮੰਨਦੇ ਨਹੀਂ ਹਨ, ਉਹਨਾਂ ਹੀ ਸੰਬੰਧੀਆਂ ਨਾਲ ਜੀਵ ਦਾ ਵਾਸਾ ਹੋ ਰਿਹਾ ਹੈ। ਜੋ ਸੰਬੰਧੀ ਖਿਨ ਵਿਚ ਤੋਲਾ ਤੇ ਖਿਨ ਵਿਚ ਮਾਸਾ ਹੋ ਜਾਂਦੇ ਹਨ। ਜਦੋਂ ਕੋਈ ਪਦਾਰਥ ਲੈ ਆਉਂਦਾ ਹੈ ਉਸ ਵੇਲੇ ਤੋਲੇ ਵਾਂਗ ਵੱਡੇ ਹੋ ਬੈਠਦੇ ਹਨ, ਜਿਸ ਵੇਲੇ ਕੋਈ ਪਦਾਰਥ ਨਹੀਂ ਲਿਆਉਂਦਾ ਮਾਸੇ ਦੀ ਤਰ੍ਹਾਂ ਛੋਟੇ ਭਾਵ ਦਿਲ ਢਾਹ ਕੇ ਬਹਿ ਜਾਂਦੇ ਹਨ।

*ਅਥਵਾ :-* ਜੋ ਇੰਦ੍ਰੀਏ ਅਤੇ ਮਨ ਇਸ ਜੀਵ ਦਾ ਕਿਹਾ ਸੁਣਦੇ ਨਹੀਂ ਹਨ ਅਤੇ ਨਾ ਹੀ ਖਵਾਇਆ ਹੋਇਆ ਪਦਾਰਥ ਮੰਨਦੇ ਹਨ, ਉਹਨਾਂ ਹੀ ਇੰਦ੍ਰੀਆਂ ਅਤੇ ਮਨ ਦੇ ਨਾਲ ਜੀਵ ਦਾ ਵਾਸਾ ਹੋ ਰਿਹਾ ਹੈ।

**ਪ੍ਰਣਵਤਿ ਨਾਨਕੁ ਦਾਸਨਿ ਦਾਸਾ ਖਿਨੁ ਤੋਲਾ ਖਿਨੁ ਮਾਸਾ॥੪॥੩॥੧੧॥**

---

*★ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ॥ (ਪੰਨਾ ੬੧੭)*

*ਸਮੁੰਦਰ ਧਰਤੀ ਨਾਲੋਂ ਅਠ ਜੋਜਨ (੩੨ ਕੋਹ) ਉੱਚਾ ਹੈ ਪਰ ਉਸ ਨੇ ਆਪਣੇ ਹੁਕਮ ਰੂਪੀ ਪੰਡ ਵਿਚ ਬੰਨ੍ਹ ਪਾਇਆ ਹੈ, ਏਹ ਉਸ ਪ੍ਰਭੂ ਦੀ ਸ਼ਕਤੀ ਹੈ, ਉੱਚਾ ਹੁੰਦਿਆਂ ਭੀ ਉਸ ਦੇ ਹੁਕਮ ਤੋਂ ਬਿਨਾਂ ਸੰਸਾਰ ਨੂੰ ਤਬਾਹ ਨਹੀਂ ਕਰ ਸਕਦਾ।*

ਜੋ ਮਨ ਖਿਨ ਵਿਚ ਤੋਲਾ ਤੇ ਖਿਨ ਵਿਚ ਮਾਸਾ ਹੋ ਜਾਂਦਾ ਹੈ, ਪਦਾਰਥ ਮਿਲ ਗਿਆ ਤਾਂ ਤੋਲੇ ਵਾਂਗ ਵਜ਼ਨੀ ਹੋ ਗਿਆ ਜੇ ਨਾ ਮਿਲਿਆ ਤਾਂ ਮਾਸੇ ਸਮਾਨ ਹਲਕਾ ਹੋ ਗਿਆ ਕਿਉਂਕਿ ਮਨ ਦੀ ਦਸ਼ਾ ਹੀ ਅਜਿਹੀ ਕਹੀ ਹੈ।- 'ਖਿਨੇ ਤੁਸ਼ਟਾ ਖਿਨੇ ਰੁਸ਼ਟਾ।' *ਪ੍ਰਸ਼ਨ-* ਏਹ ਕਿਵੇਂ ਤਰ ਸਕਦਾ ਹੈ? *ਗੁਰ ਉੱਤਰ-*

ਗੁਰੂ ਜੀ ਪ੍ਰਣਵਤਿ= ਕਥਨ ਕਰਦੇ ਹਨ—ਜੇਕਰ ਇਹ ਜੀਵ ਹੰਗਤਾ ਮਮਤਾ ਛੱਡ ਕੇ ਪਰਮੇਸ਼ਰ ਦੇ ਪਿਆਰੇ ਜੋ ਸੇਵਕ ਹਨ, ਉਨ੍ਹਾਂ ਦਾ ਦਾਸ ਬਣੇ ਤਾਂ ਤਰ ਸਕਦਾ ਹੈ।

## ਬਸੰਤੁ ਹਿੰਡੋਲ ਮਹਲਾ ੧ ॥

***ਮਤ ਭੂਲਹਿ ਰੇ ਮਨ ਚੇਤਿ ਹਰੀ॥***

ਹੇ ਮਨ ! ਵਾਹਿਗੁਰੂ ਨੂੰ ਯਾਦ ਕਰ, ਉਸ ਦੇ ਸਿਮਰਨ ਵਲੋਂ ਮਤਾਂ ਭੁੱਲ !

***ਬਿਨੁ ਗੁਰ ਮੁਕਤਿ ਨਹੀ ਤ੍ਰੈ ਲੋਈ ਗੁਰਮੁਖਿ ਪਾਈਐ ਨਾਮੁ ਹਰੀ॥ ੧॥ ਰਹਾਉ॥***

(ਇਹ ਨਿਸ਼ਚੇ ਕਰ ਲੈ ਕਿ) ਗੁਰੂ ਤੋਂ ਬਿਨਾਂ (ਹੋਰ ਕਿਤੋਂ) ਮੁਕਤੀ ਨਹੀਂ ਮਿਲਣੀ, ਭਾਵੇਂ ਤਿੰਨਾਂ ਲੋਕਾਂ ਵਿਚ ਫਿਰ ਕੇ ਵੇਖ ਲੈ, ਵਾਹਿਗੁਰੂ ਦਾ ਨਾਮ ਗੁਰੂ- ਮੁਖ ਦੁਆਰਾ ਹੀ ਪ੍ਰਾਪਤ ਹੁੰਦਾ ਹੈ।

**ਸਾਚਾ ਸਾਹੁ ਗੁਰੁ ਸੁਖਦਾਤਾ ਹਰਿ ਮੇਲੇ ਭੁਖ ਗਵਾਏ॥**

ਗੁਰੂ ਹੀ ਇਕ ਸੱਚਾ ਸ਼ਾਹ ਹੈ ਆਤਮਕ-ਸੁਖ ਦੇ ਦੇਣ ਵਾਲਾ ਵਾਹਿਗੁਰੂ ਨਾਲ ਮੇਲ ਕੇ ਪਦਾਰਥਾਂ ਦੀ ਭੁਖ= ਚਾਹ ਖ਼ਤਮ ਕਰ ਦਿੰਦਾ ਹੈ।

**ਕਰਿ ਕਿਰਪਾ ਹਰਿ ਭਗਤਿ ਦ੍ਰਿੜਾਏ ਅਨਦਿਨੁ ਹਰਿ ਗੁਣ ਗਾਏ॥ ੧॥**

ਜਿਸ ਤੇ ਕਿਰਪਾ ਕਰ ਕੇ ਪਰਮੇਸ਼ਰ ਦੀ ਭਗਤੀ ਕਰਨੀ ਦ੍ਰਿੜ੍ਹ ਕਰਾਉਂਦਾ ਹੈ, ਓਹ ਰਾਤ ਦਿਨ ਪ੍ਰਭੂ ਦੇ ਗੁਣ ਗਾਉਂਦਾ ਹੈ।

**ਮਤ ਭੂਲਹਿ ਰੇ ਮਨ ਚੇਤਿ ਹਰੀ॥**

ਹੇ ਮਨ ! ਪਰਮੇਸ਼ਰ ਨੂੰ ਯਾਦ ਕਰ, ਉਸ ਦੇ ਸਿਮਰਨ ਵਲੋਂ ਮਤਾਂ ਭੁੱਲ !

**ਬਿਨੁ ਗੁਰ ਮੁਕਤਿ ਨਾਹੀ ਤ੍ਰੈ ਲੋਈ ਗੁਰਮੁਖਿ ਪਾਈਐ ਨਾਮੁ ਹਰੀ॥੧॥ਰਹਾਉ॥**

(ਇਹ ਨਿਸਚੇ ਕਰ ਲੈ ਕਿ) ਗੁਰੂ ਤੋਂ ਬਿਨਾਂ (ਹੋਰ ਕਿਤੋਂ) ਮੁਕਤੀ ਨਹੀਂ ਮਿਲਣੀ ਭਾਵੇਂ ਤਿੰਨਾਂ ਲੋਕਾਂ ਵਿਚ ਫਿਰ ਕੇ ਵੇਖ ਲੈ। ਵਾਹਿਗੁਰੂ ਦਾ ਨਾਮ ਗੁਰੂ- ਮੁਖ ਦੁਆਰਾ ਹੀ ਪ੍ਰਾਪਤ ਹੁੰਦਾ ਹੈ॥ ੧॥ ਰਹਾਉ॥

**ਬਿਨੁ ਭਗਤੀ ਨਹੀ ਸਤਿਗੁਰੁ ਪਾਈਐ ਬਿਨੁ ਭਾਗਾ ਨਹੀ ਭਗਤਿ ਹਰੀ॥**

ਅੰਨਵੇਂ:- ਭਾਗਾਂ ਤੋਂ ਬਿਨਾਂ ਪੂਰੇ ਸਤਿਗੁਰੂ ਨਹੀਂ ਪਾਏ ਜਾਂਦੇ, ਸਤ੍ਗੁਰੂ ਤੋਂ ਬਿਨਾਂ ਭਗਤੀ ਨਹੀਂ ਪਾਈ ਜਾਂਦੀ, ਭਗਤੀ ਤੋਂ ਬਿਨਾਂ ਹਰੀ ਪ੍ਰਾਪਤ ਨਹੀਂ ਹੁੰਦਾ। *ਅਥਵਾ:-* ਭਗਤੀ ਤੋਂ ਬਿਨਾਂ ਸਤਿਗੁਰੂ= ਤ੍ਰੈ ਕਲਿ ਅਬਾਧ ਚੇਤਨ ਦੀ ਪ੍ਰਾਪਤੀ ਨਹੀਂ ਹੁੰਦੀ।

**ਬਿਨੁ ਭਾਗਾ ਸਤਸੰਗੁ ਨ ਪਾਈਐ ਕਰਮਿ ਮਿਲੈ ਹਰਿ ਨਾਮੁ ਹਰੀ॥ ੨॥**

(ਉੱਤਮ) ਭਾਗਾਂ ਤੋਂ ਬਿਨਾਂ ਸਤਸੰਗ ਭੀ ਨਹੀਂ ਪਾਈਦਾ, ਸਤਸੰਗ ਦੀ ਕਰਮਿ= ਕਿਰਪਾ ਨਾਲ ਹਰੀ

ਦਾ ਹਰੀ ਨਾਮ ਮਿਲਦਾ ਹੈ। ਜਾਂ ਸਤਸੰਗ ਦੀ ਕਰਮਿ= ਕਿਰਪਾ ਨਾਲ ਹਰੀ-ਨਾਮ ਮਿਲਦਾ ਹੈ, ਹਰੀ ਨਾਮ ਦੇ ਮਿਲਣ ਕਰ ਕੇ ਹਰੀ ਦਾ ਦਰਸ਼ਨ ਹੁੰਦਾ ਹੈ॥ ੨॥

**ਘਟਿ ਘਟਿ ਗੁਪਤੁ ਉਪਾਏ ਵੇਖੈ ਪਰਗਟੁ ਗੁਰਮੁਖਿ ਸੰਤ ਜਨਾ॥**

ਜੋ ਪ੍ਰਭੂ ਹਰੇਕ ਘਟ ਵਿਚ ਗੁਪਤ ਵਸਦਾ ਹੈ, ਫੇਰ ਆਪ ਹੀ ਜਗਤ ਨੂੰ ਪੈਦਾ ਕਰ ਕੇ ਵੇਖੈ= ਪਾਲਦਾ ਹੈ, ਵਾ:- ਸਭ ਨੂੰ ਵੇਖਦਾ ਹੈ, ਉਹ ਪ੍ਰਭੂ ਗੁਰਾਂ ਦੁਆਰੇ ਸੰਤ ਜਨਾਂ ਨੂੰ ਪਰਗਟ ਹੁੰਦਾ ਹੈ।

**ਹਰਿ ਹਰਿ ਕਰਹਿ ਸੁ ਹਰਿ ਰੰਗਿ ਭੀਨੇ ਹਰਿ ਜਲੁ ਅੰਮ੍ਰਿਤ ਨਾਮੁ ਮਨਾ॥ ੩॥**

ਜੋ ਹਰੀ ਦੇ ਰੰਗਿ= ਪ੍ਰੇਮ ਵਿਚ ਭਿੱਜੇ ਹੋਏ ਹਰ ਵੇਲੇ ਹਰਿ ਹਰਿ ਨਾਮ ਦਾ ਸਿਮਰਨ ਕਰਦੇ ਹਨ, ਉਹ ਮਨ= ਜੀਵ ਹਰ ਨਾਮ-ਜਲ ਨੂੰ ਪੀ ਕੇ ਅੰਮ੍ਰਿਤ= ਮੌਤ ਤੋਂ ਰਹਿਤ, ਭਾਵ ਮੁਕਤ ਰੂਪ ਹੋਏ ਹਨ॥ ੩॥

[ਪੰਨਾ ੧੧੭੨]

**ਜਿਨ ਕਉ ਤਖਤਿ ਮਿਲੈ ਵਡਿਆਈ ਗੁਰਮੁਖਿ ਸੇ ਪਰਧਾਨ ਕੀਏ॥**

ਜਿਨ੍ਹਾਂ ਨੂੰ ਸਤਸੰਗ ਤਖ਼ਤ ਵਿੱਚੋਂ ਵਡਿਆਈ ਮਿਲਦੀ ਹੈ, ਜਾਂ ਸਰੂਪ= ਤਖ਼ਤ ਦੀ ਵਡਿਆਈ ਮਿਲਦੀ ਹੈ, ਉਹ ਗੁਰਮੁਖ ਜਗਤ ਵਿਚ ਪਰਧਾਨ ਕੀਤੇ ਜਾਂਦੇ ਹਨ।

**ਪਾਰਸੁ ਭੇਟਿ ਭਏ ਸੇ ਪਾਰਸ ਨਾਨਕ ਹਰਿ ਗੁਰਿ ਸੰਗਿ ਥੀਏ॥ ੪॥ ੪॥ ੧੨॥**

ਗੁਰੂ ਜੀ ਕਥਨ ਕਰਦੇ ਹਨ— ਉਹ ਪਾਰਸ ਰੂਪ ਗੁਰੂ ਨਾਲ ਮਿਲ ਕੇ ਪਾਰਸ ਰੂਪ ਹੀ ਹੋ ਗਏ ਹਨ ਅਤੇ ਗੁਰਿ= ਪੂਜਨੀਕ ਹਰੀ ਦੇ ਨਾਲ ਹੀ ਅਭੇਦ ਕੀਏ= ਹੋਏ ਹਨ॥ ੪॥ ੪॥ ੧੨॥

**ਬਸੰਤੁ ਮਹਲਾ ੩ ਘਰੁ ੧ ਦੁਤੁਕੇ ੴ ਸਤਿਗੁਰ ਪ੍ਰਸਾਦਿ॥**

**ਮਾਹਾ ਰੁਤੀ ਮਹਿ ਸਦ ਬਸੰਤੁ॥ ਜਿਤੁ ਹਰਿਆ ਸਭੁ ਜੀਅ ਜੰਤੁ॥**

ਹੇ ਬਸੰਤੁ= ਚੇਤਨ ਦੇਵ ! ਤੂੰ ਬਾਰਾਂ ਮਾਹਾ= ਮਹੀਨਿਆਂ ਤੇ ਛੇ ਰੁੱਤਾਂ ਵਿਚ ਸਦਾ ਹੀ ਬਸੰਤੁ= ਵਸ ਰਿਹਾ ਹੈਂ। ਜਿਸ ਤੇਰੀ ਸੱਤਾ ਨੂੰ ਪਾ ਕੇ ਸਾਰੇ ਸੂਖਮ ਅਸਥੂਲ ਜੀਵ ਜੰਤੂ ਹਰਿਆ= ਅਨੰਦ ਰਹਿੰਦਾ ਹੈ।

**ਕਿਆ ਹਉ ਆਖਾ ਕਿਰਮ ਜੰਤੁ॥ ਤੇਰਾ ਕਿਨੈ ਨ ਪਾਇਆ ਆਦਿ ਅੰਤੁ॥ ੧॥**

ਹਉ= ਮੈਂ ਕਿਰਮ= ਕੀੜਾ ਹੋਇਆ ਨੀਚ ਜੀਵ ਤੇਰਾ ਜਸ ਕੀ ਆਖ ਸਕਦਾ ਹਾਂ? (ਅੱਜ ਤੱਕ) ਆਪ ਜੀ ਦਾ ਆਦ ਅੰਤ ਕਿਸੇ ਵੀ ਜੀਵ ਨੇ ਨਹੀਂ ਪਾਇਆ॥ ੧॥

**ਤੈ ਸਾਹਿਬ ਕੀ ਕਰਹਿ ਸੇਵ॥ ਪਰਮ ਸੁਖ ਪਾਵਹਿ ਆਤਮ ਦੇਵ॥ ੧॥ ਰਹਾਉ॥**

ਹੇ ਸਾਹਿਬ= ਪਰਮਾਤਮਾ ! ਜੋ ਪੁਰਸ਼ ਆਪ ਜੀ ਦੀ ਸੇਵਾ ਕਰਦੇ ਹਨ। ਉਹ ਆਤਮ ਦੇਵ= ਪਰਮਾਤਮਾ ਦੇ ਬ੍ਰਹਮ ਗਿਆਨ ਕਰ ਕੇ ਸੁਖਾਂ ਨੂੰ ਪਾਉਂਦੇ ਹਨ॥ ੧॥ ਰਹਾਉ॥

**ਕਰਮੁ ਹੋਵੈ ਤਾਂ ਸੇਵਾ ਕਰੈ॥ ਗੁਰ ਪਰਸਾਦੀ ਜੀਵਤ ਮਰੈ॥**

ਆਪ ਜੀ ਦਾ ਕਰਮੁ= ਅਨਿਗ੍ਰਹੁ ਹੋਵੇ ਜਾਂ ਪੂਰਬਲਾ ਕਰਮ ਚੰਗਾ ਹੋਵੇ ਤਾਂ ਏਹ ਜੀਵ ਗੁਰੂ ਦੀ ਸੇਵਾ ਕਰਦਾ ਹੈ ਅਤੇ ਗੁਰੂ ਦੀ ਕਿਰਪਾ ਨਾਲ ਹੀ ਜੀਵਤ ਭਾਵ ਤੋਂ ਮਰਦਾ ਹੈ।

## ਅਨਦਿਨੁ ਸਾਚੁ ਨਾਮੁ ਉਚਰੈ ॥ ਇਨ ਬਿਧਿ ਪ੍ਰਾਣੀ ਦੁਤਰੁ ਤਰੈ ॥ ੨ ॥

ਫਿਰ ਉਹ ਰਾਤ ਦਿਨ ਸੱਚ ਨਾਮ ਨੂੰ ਉਚਾਰਦਾ ਹੈ। ਇਸ ਜੁਗਤੀ ਨਾਲ ਉਹ ਪੁਰਸ਼ ਦੁਤਰੁ= ਕਠਿਨ ਸੰਸਾਰ ਤੋਂ ਤਰ ਜਾਂਦਾ ਹੈ॥ ੨॥

## ਬਿਖੁ ਅੰਮ੍ਰਿਤੁ ਕਰਤਾਰਿ ਉਪਾਏ ॥ ਸੰਸਾਰ ਬਿਰਖ ਕਉ ਦੁਇ ਫਲ ਲਾਏ ॥

ਬਿਖੁ ਅੰਮ੍ਰਿਤੁ= ਦੁੱਖ ਤੇ ਸੁਖ ਏਹ ਕਰਤਾਰ ਨੇ ਆਪ ਹੀ ਪੈਦਾ ਕੀਤੇ ਹਨ। ਫੇਰ ਸੰਸਾਰ ਰੂਪ ਬਿਰਖ= ਦਰਖ਼ਤ ਨੂੰ ਉਪਾਏ= ਪੈਦਾ ਕਰ ਕੇ ਏਹ ਦੁੱਖ ਤੇ ਸੁਖ ਰੂਪ ਦੋ ਫਲ ਲਗਾਏ ਹਨ।

## ਆਪੇ ਕਰਤਾ ਕਰੇ ਕਰਾਏ ॥ ਜੋ ਤਿਸੁ ਭਾਵੈ ਤਿਸੈ ਖਵਾਏ ॥ ੩ ॥

ਕਰਤਾ ਪੁਰਖ ਆਪ ਹੀ ਜੀਵਾਂ ਨੂੰ ਪੈਦਾ ਕਰਦਾ ਹੈ, ਆਪ ਹੀ ਜੀਵਾਂ ਪਾਸੋਂ ਕਰਮ ਕਰਾਉਂਦਾ ਹੈ। ਜਿਸ ਜਿਸ ਨੂੰ ਜੇਹੜਾ ਜੇਹੜਾ ਫਲ ਖੁਆਇਆ ਭਾਵੈ= ਚਾਹੁੰਦਾ ਹੈ, ਉਸ ਨੂੰ ਓਹੀ ਫਲ ਖੁਆਉਂਦਾ ਹੈ॥ ੩॥

## ਨਾਨਕ ਜਿਸ ਨੋ ਨਦਰਿ ਕਰੇਇ ॥ ਅੰਮ੍ਰਿਤ ਨਾਮੁ ਆਪੇ ਦੇਇ ॥

ਗੁਰੂ ਜੀ ਕਥਨ ਕਰਦੇ ਹਨ— ਜਿਸ ਉੱਤੇ ਉਹ ਪ੍ਰਭੂ ਕਿਰਪਾ ਦ੍ਰਿਸ਼ਟੀ ਕਰਦਾ ਹੈ। ਉਸ ਜੀਵ ਨੂੰ ਆਪ ਹੀ ਨਾਮ-ਅੰਮ੍ਰਿਤ ਦੇਂਦਾ ਹੈ।

## ਬਿਖਿਆ ਕੀ ਬਾਸਨਾ ਮਨਹਿ ਕਰੇਇ ॥
## ਅਪਣਾ ਭਾਣਾ ਆਪਿ ਕਰੇਇ ॥ ੪ ॥ ੧ ॥

ਵਿਸ਼ਿਆਂ ਦੀ ਵਾਸ਼ਨਾ ਵਲੋਂ ਉਹ ਆਪ ਹੀ ਮਨਹਿ= ਹਟਾਉਣਾ ਕਰਦਾ ਹੈ ਅਤੇ ਆਪਣੇ ਭਾਣੇ ਨੂੰ ਆਪ ਹੀ ਮਨਵਾਉਣਾ ਕਰਦਾ ਹੈ॥ ੪॥ ੧॥

## ਬਸੰਤੁ ਮਹਲਾ ੩ ॥

## ਰਾਤੇ ਸਾਚਿ ਹਰਿ ਨਾਮਿ ਨਿਹਾਲਾ ॥ ਦਇਆ ਕਰਹੁ ਪ੍ਰਭ ਦੀਨ ਦਇਆਲਾ ॥

ਹੇ ਸੱਚੇ ਹਰੀ ! ਜੋ ਆਪ ਜੀ ਦੇ ਨਾਮ-ਸਿਮਰਨ ਵਿਚ ਰੱਤੇ ਹਨ, ਉਹ ਨਿਹਾਲਾ= ਦੁੱਖਾਂ ਤੋਂ ਰਹਿਤ ਹੋਏ ਹਨ। ਹੇ ਦੀਨ ਦਿਆਲ ਪ੍ਰਭੂ ! ਮੇਰੇ ਉੱਤੇ ਭੀ ਆਪ ਦਇਆ ਦ੍ਰਿਸ਼ਟੀ ਕਰੋ!

## ਤਿਸੁ ਬਿਨੁ ਅਵਰੁ ਨਹੀ ਮੈ ਕੋਇ ॥ ਜਿਉ ਭਾਵੈ ਤਿਉ ਰਾਖੈ ਸੋਇ ॥ ੧ ॥

ਤਿਸੁ= ਆਪ ਜੀ ਤੋਂ ਬਿਨਾਂ ਮੈਨੂੰ ਹੋਰ ਕੋਈ ਆਸਰਾ ਨਹੀਂ ਹੈ। ਜਿਵੇਂ ਆਪ ਜੀ ਨੂੰ ਭਾਉਂਦਾ ਹੈ, ਓਵੇਂ ਆਪ ਮੈਨੂੰ ਰੱਖ ਲਓ॥ ੧॥

## ਗੁਰ ਗੋਪਾਲ ਮੇਰੈ ਮਨਿ ਭਾਏ ॥ ਰਹਿ ਨ ਸਕਉ ਦਰਸਨ ਦੇਖੇ ਬਿਨੁ, ਸਹਜਿ ਮਿਲਉ ਗੁਰੁ ਮੇਲਿ ਮਿਲਾਏ ॥ ੧ ॥ ਰਹਾਉ ॥

ਹੇ ਗੁਰ= ਪੂਜਨੀਕ ਗੋਪਾਲ ! ਆਪ ਮੇਰੇ ਮਨ ਵਿਚ ਭਾਉਂਦੇ ਹੋ। ਆਪ ਜੀ ਦੇ ਦਰਸ਼ਨ ਦੇਖੇ ਤੋਂ ਬਿਨਾਂ ਮੈਂ ਰਹਿ ਨਹੀਂ ਸਕਦਾ, ਜੇਕਰ ਗੁਰੂ ਸਾਹਿਬ ਜੀ ਆਪ ਜੀ ਦੇ ਮੇਲ ਨਾਲ ਮਿਲਾਉਣ ਤਾਂ ਸੁਭਾਵਕ ਹੀ ਆਪ ਜੀ ਨਾਲ ਮਿਲ ਜਾਵਾਂਗਾ॥ ੧॥ ਰਹਾਉ॥

**ਇਹੁ ਮਨੁ ਲੋਭੀ ਲੋਭਿ ਲੁਭਾਨਾ॥ ਰਾਮ ਬਿਸਾਰਿ ਬਹੁਰਿ ਪਛੁਤਾਨਾ॥**

ਇਹ ਲੋਭੀ ਮਨ ਪਦਾਰਥਾਂ ਦੇ ਲੋਭ ਵਿਚ ਲੁਭਾਏਮਾਨ ਹੋ ਰਿਹਾ ਹੈ। ਰਾਮ ਨਾਮ ਨੂੰ ਭੁਲਾ ਕੇ ਫੇਰ ਅੰਤ ਨੂੰ ਪਛਤਾਉਂਦਾ ਹੈ।

**ਬਿਛੁਰਤ ਮਿਲਾਇ ਗੁਰ ਸੇਵ ਰਾਂਗੇ॥**
**ਹਰਿ ਨਾਮੁ ਦੀਓ ਮਸਤਕਿ ਵਡਭਾਗੇ॥ ੨॥**

ਜੋ ਗੁਰ ਸੇਵਾ ਵਿਚ ਰੰਗੇ ਗਏ ਹਨ, ਉਨ੍ਹਾਂ ਵਿਛੁੜਿਆਂ ਨੂੰ ਹਰੀ ਨੇ ਮਿਲਾ ਲਿਆ ਹੈ। ਕਿਉਂਕਿ ਉਨ੍ਹਾਂ ਦੇ ਮੱਥੇ ਦੇ ਵੱਡੇ ਭਾਗ ਸਨ ਇਸ ਲਈ ਉਨ੍ਹਾਂ ਨੂੰ ਗੁਰਾਂ ਨੇ ਹਰੀ ਨਾਮ ਦਿੱਤਾ ਹੈ॥ ੨॥

**ਪਉਣ ਪਾਣੀ ਕੀ ਇਹ ਦੇਹ ਸਰੀਰਾ॥ ਹਉਮੈ ਰੋਗੁ ਕਠਿਨ ਤਨਿ ਪੀਰਾ॥**

ਪਉਣ= ਹਵਾ, ਪਾਣੀ, ਅੱਗ ਆਦਿਕ ਤੱਤਾਂ ਦੀ ਰਚੀ ਹੋਈ ਏਹ ਦੇਹ ਸਰੀਰਾ= ਸਥੂਲ ਦੇਹੀ ਹੈ। ਹੌਮੈ ਰੂਪੀ ਰੋਗ ਦੇ ਹੋਣ ਕਰ ਕੇ ਇਸ ਸਥੂਲ ਸਰੀਰ ਵਿਚ ਜਨਮ ਮਰਨ ਦੀ ਕਠਿਨ= ਬੜੀ ਪੀੜ ਹੋ ਰਹੀ ਹੈ।

**ਗੁਰਮੁਖਿ ਰਾਮ ਨਾਮ ਦਾਰੂ ਗੁਣ ਗਾਇਆ॥**

ਜਿਨ੍ਹਾਂ ਗੁਰਮੁਖਾਂ ਨੇ ਰਾਮ ਨਾਮ ਜਪਣ ਰੂਪ ਅਤੇ ਗੁਣਾਂ ਦੇ ਗਾਉਣ ਰੂਪ ਦਾਰੂ= ਔਸ਼ਧੀ ਨੂੰ ਖਾਧਾ ਹੈ।

**ਕਰਿ ਕਿਰਪਾ ਗੁਰਿ ਰੋਗੁ ਗਵਾਇਆ ॥ ੩॥**

ਗੁਰੂ ਨੇ ਕਿਰਪਾ ਦ੍ਰਿਸ਼ਟੀ ਕਰ ਕੇ ਉਨ੍ਹਾਂ ਦਾ ਹਉਮੈ, ਵਾ:- ਅਗਿਆਨ ਰੂਪੀ ਰੋਗ ਗੁਆ ਦਿੱਤਾ ਹੈ॥ ੩॥

**ਚਾਰਿ ਨਦੀਆ ਅਗਨੀ ਤਨਿ ਚਾਰੇ॥ ਤ੍ਰਿਸਨਾ ਜਲਤ ਜਲੇ ਅਹੰਕਾਰੇ॥**

(ਹੰਸੁ, ਹੇਤੁ, ਲੋਭੁ, ਕੋਪੁ ਚਾਰੇ ਨਦੀਆ ਅਗਿ) ਏਹ ਚਾਰੇ ਅੱਗ ਦੀਆਂ ਨਦੀਆਂ ਤਨ ਨੂੰ ਚਾਰੇ= ਚਰਦੀਆਂ (ਸਾੜਦੀਆਂ) ਹਨ। ਪਦਾਰਥਾਂ ਦੀ ਤ੍ਰਿਸਨਾ ਭੀ ਜਲਤ= ਸਾੜਦੀ ਹੈ ਅਤੇ ਜ਼ਾਤੀ ਹੰਕਾਰ ਭੀ ਸਾੜਦਾ ਹੈ।

**ਗੁਰਿ ਰਾਖੇ ਵਡਭਾਗੀ ਤਾਰੇ॥ ਜਨ ਨਾਨਕ ਉਰਿ ਹਰਿ ਅੰਮ੍ਰਿਤੁ ਧਾਰੇ॥੪॥੨॥**

ਗੁਰੂ ਜੀ ਕਥਨ ਕਰਦੇ ਹਨ— ਜਿਨ੍ਹਾਂ ਪੁਰਸ਼ਾਂ ਨੇ ਹਰੀ ਨਾਮ-ਅੰਮ੍ਰਿਤ ਨੂੰ ਹਿਰਦੇ ਵਿਚ ਧਾਰਿਆ ਹੈ, ਉਨ੍ਹਾਂ ਵਡਭਾਗੀਆਂ ਦੇ ਗੁਰੂ ਰਾਖੇ ਹੋਏ ਹਨ ਅਤੇ ਗੁਰਾਂ ਨੇ ਹੀ ਉਨ੍ਹਾਂ ਵਡਭਾਗੀਆਂ ਨੂੰ ਚਾਰੇ ਨਦੀਆਂ ਤੋਂ ਤਾਰ ਲਿਆ ਹੈ॥ ੪॥ ੨॥

## ਬਸੰਤੁ ਮਹਲਾ ੩॥

**ਹਰਿ ਸੇਵੇ ਸੋ ਹਰਿ ਕਾ ਲੋਗੁ॥ ਸਾਚੁ ਸਹਜੁ ਕਦੇ ਨ ਹੋਵੈ ਸੋਗੁ॥**

ਜੋ ਹਰੀ ਨੂੰ ਸੇਂਵਦਾ ਹੈ ਉਹ ਹਰੀ ਦਾ ਲੋਗ ਹੈ। ਉਸ ਨੂੰ ਸੱਚ ਸਹਜੁ= ਗਿਆਨ ਹੋਣ ਕਰ ਕੇ ਕਦੇ ਭੀ ਸੋਗੁ= ਗਮ ਨਹੀਂ ਹੁੰਦਾ।

[ਪੰਨਾ ੧੧੭੩]

**ਮਨਮੁਖ ਮੁਏ, ਨਾਹੀ ਹਰਿ ਮਨ ਮਾਹਿ॥**
**ਮਰਿ ਮਰਿ ਜੰਮਹਿ ਭੀ ਮਰਿ ਜਾਹਿ॥ ੧॥**

ਜਿਨ੍ਹਾਂ ਦੇ ਮਨ ਵਿਚ ਹਰੀ ਦਾ ਨਾਮ ਨਹੀਂ ਹੈ ਉਹ ਮਨਮੁਖ ਮਰ ਗਏ ਹਨ। ਉਹ ਮੁੜ-ਮੁੜ ਕੇ ਮਰਦੇ ਜੰਮਦੇ ਹਨ ਅਤੇ ਫਿਰ ਭੀ ਜਨਮ ਮਰਨ ਵਿਚ ਆਉਂਦੇ ਜਾਂਦੇ ਹਨ॥ ੧॥

**ਸੇ ਜਨ ਜੀਵੇ ਜਿਨ ਹਰਿ ਮਨ ਮਾਹਿ॥**
**ਸਾਚੁ ਸਮ੍ਾਲਹਿ ਸਾਚਿ ਸਮਾਹਿ॥ ੧॥ ਰਹਾਉ॥**

ਜਿਨ੍ਹਾਂ ਦੇ ਮਨ ਵਿਚ ਹਰੀ ਦਾ ਨਾਮ ਹੈ ਉਹ ਪੁਰਸ਼ ਜੀਉਂਦੇ ਹਨ। ਕਿਉਂਕਿ ਜੇਹੜੇ ਸਚ ਨੂੰ ਸੰਮ੍ਾਲਦੇ ਹਨ, ਉਹ ਸਚ ਵਿਚ ਸਮਾ ਜਾਂਦੇ ਹਨ॥ ੧॥ ਰਹਾਉ॥

**ਹਰਿ ਨ ਸੇਵਹਿ ਤੇ ਹਰਿ ਤੇ ਦੂਰਿ॥ ਦਿਸੰਤਰੁ ਭਵਹਿ ਸਿਰਿ ਪਾਵਹਿ ਧੂਰਿ॥**

ਜੇਹੜੇ ਹਰੀ ਨੂੰ ਸੇਂਵਦੇ, ਉਹ ਪੁਰਸ਼ ਹਰੀ ਤੋਂ ਦੂਰ ਰਹਿੰਦੇ ਹਨ। ਜੋ ਦੇਸਾਂਤਰਾਂ ਵਿਚ ਭੌਂਦੇ ਹਨ, ਉਨ੍ਹਾਂ ਦੇ ਸਿਰ ਵਿਚ ਲਾਹਨਤਾ ਰੂਪੀ ਧੂੜ (ਖੇਹ) ਪੈਂਦੀ ਹੈ।

**ਹਰਿ ਆਪੇ ਜਨ ਲੀਏ ਲਾਇ॥ ਤਿਨ ਸਦਾ ਸੁਖੁ ਹੈ ਤਿਲੁ ਨ ਤਮਾਇ॥ ੨॥**

ਹਰੀ ਨੇ ਆਪਣਿਆਂ ਸੇਵਕ ਜਨਾਂ ਨੂੰ ਨਾਮ-ਸਿਮਰਨ ਵਿਚ ਲਗਾ ਲਿਆ ਹੈ। ਇਸ ਕਰ ਕੇ ਉਨ੍ਹਾਂ ਨੂੰ ਹਮੇਸ਼ਾ ਸੁਖ ਅਨੰਦ ਹੈ, ਤਿਲ ਮਾਤ੍ਰ ਭੀ ਤਮਾਇ= ਤਮੋ ਗੁਣ (ਗੁੱਸਾ) ਨਹੀਂ ਹੈ। ਵਾ:- ਅਗਿਆਨ ਰੂਪ ਤਮ= ਹਨੇਰਾ ਨਹੀਂ ਹੈ॥ ੨॥

**ਨਦਰਿ ਕਰੇ ਚੂਕੈ ਅਭਿਮਾਨੁ॥ ਸਾਚੀ ਦਰਗਹ ਪਾਵੈ ਮਾਨੁ॥**

ਜਿਸ ਉੱਤੇ ਵਾਹਿਗੁਰੂ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਸ ਦਾ ਹੰਕਾਰ ਚੂਕੈ= ਦੂਰ ਹੋ ਜਾਂਦਾ ਹੈ ਅਤੇ ਉਹ ਸੱਚੀ ਦਰਗਾਹ ਵਿਚ ਮਾਨੁ= ਸਤਕਾਰ ਪਾਉਂਦਾ ਹੈ।

**ਹਰਿ ਜੀਉ ਵੇਖੈ ਸਦ ਹਜੂਰਿ॥ ਗੁਰ ਕੈ ਸਬਦਿ ਰਹਿਆ ਭਰਪੂਰਿ॥ ੩॥**

ਉਹ ਹਰਿ ਜੀਉ ਨੂੰ ਸਦਾ ਹਾਜ਼ਰਾ ਹਜ਼ੂਰ ਦੇਖਦਾ ਹੈ। ਗੁਰਾਂ ਦੇ ਉਪਦੇਸ਼ ਦੁਆਰਾ ਜਿਸ ਦਾ ਅੰਤਹਕਰਨ ਸ਼ੁਭ ਗੁਣਾਂ ਨਾਲ ਭਰਪੂਰ ਹੋ ਰਿਹਾ ਹੈ।

**ਜੀਅ ਜੰਤ ਕੀ ਕਰੇ ਪ੍ਰਤਿਪਾਲ॥ ਗੁਰ ਪਰਸਾਦੀ ਸਦ ਸਮ੍ਾਲ॥**

ਜੋ ਸੂਖਮ ਸਥੂਲ ਜੀਵ ਜੰਤਾਂ ਦੀ ਪ੍ਰਤਿਪਾਲ= ਰੋਜ਼ਾਨਾ ਪਾਲਣਾ ਕਰਦਾ ਹੈ। ਗੁਰਾਂ ਦੀ ਕਿਰਪਾ ਦੁਆਰੇ ਉਸ ਪ੍ਰਭੂ ਨੂੰ ਸਦਾ ਸੰਮ੍ਾਲਣਾ ਕਰ!

**ਦਰਿ ਸਾਚੈ ਪਤਿ ਸਿਉ ਘਰਿ ਜਾਇ॥ ਨਾਨਕ ਨਾਮਿ ਵਡਾਈ ਪਾਇ॥ ੪॥ ੩॥**

ਸਤਸੰਗ ਰੂਪ ਸੱਚੇ ਦਰਵਾਜ਼ੇ ਅੰਦਰ ਜਾ ਕੇ ਜੋ ਪਤਿ ਸਿਉ= ਇੱਜ਼ਤ ਨਾਲ ਸਰੂਪ-ਘਰ ਵਿਚ ਜਾਂਦੇ ਹਨ।

ਗੁਰੂ ਜੀ ਕਥਨ ਕਰਦੇ ਹਨ— ਉਹ ਪੁਰਸ਼ ਨਾਮਿ= ਨਾਮੀ (ਪਰਮਾਤਮਾ) ਤੋਂ ਵਡਿਆਈ ਪਾਉਂਦੇ ਹਨ॥ ੪॥ ੩॥

**ਬਸੰਤੁ ਮਹਲਾ ੩॥**
**ਅੰਤਰਿ ਪੂਜਾ ਮਨ ਤੇ ਹੋਇ॥ ਏਕੋ ਵੇਖੈ ਅਉਰੁ ਨ ਕੋਇ॥**

ਅੰਤਹਕਰਨ ਵਿਚ ਨਾਮ ਦੇ ਮਨ ਤੇ= ਮੰਨਨ ਕਰਨ ਨਾਲ ਪ੍ਰਭੂ ਦੀ ਪੂਜਾ ਹੈ। ਅੰਤਰਿ= ਅੰਤ੍ਰੀਵ-ਪੂਜਾ ਏਹੋ ਹੈ ਜੇਹੜੀ ਮਨ ਕਰ ਕੇ ਹੁੰਦੀ ਹੈ, ਭਾਵ ਜੋ ਮਾਨਸਕ ਪੂਜਾ ਹੈ। *ਅਥਵਾ:*- ਮਨ ਤੇ= ਮਨ ਦੇ ਸ਼ੁੱਧ ਹੋਣ ਤੇ ਅੰਦਰ ਜੋ ਪ੍ਰਭੂ ਹੈ, ਉਸ ਦੀ ਪੂਜਾ ਹੁੰਦੀ ਹੈ। ਉਹ (ਮਨੁੱਖ) ਫਿਰ ਇਕ ਨੂੰ ਦੇਖਦਾ ਹੈ, ਹੋਰ ਕਿਸੇ ਨੂੰ ਨਹੀਂ ਜਾਣਦਾ।

**ਦੂਜੈ ਲੋਕੀ ਬਹੁਤੁ ਦੁਖੁ ਪਾਇਆ ॥ ਸਤਿਗੁਰਿ ਮੈਨੋ ਏਕੁ ਦਿਖਾਇਆ ॥ ੧ ॥**

ਦੂਜੈ= ਦ੍ਵੈਤ ਭਾਵ ਦੇ ਹੋਣ ਕਰ ਕੇ ਲੋਕਾਂ ਨੇ ਬਹੁਤ ਸਾਰਾ ਦੁੱਖ ਪਾਇਆ ਹੈ। ਸਤਿਗੁਰਾਂ ਨੇ ਮੈਨੂੰ ਤਾਂ ਇਕ ਅਦੁਤੀ ਪਰਮਾਤਮਾ ਵਿਖਾ ਦਿੱਤਾ ਹੈ॥ ੧ ॥

**ਮੇਰਾ ਪ੍ਰਭੁ ਮਉਲਿਆ ਸਦ ਬਸੰਤੁ ॥**

ਬਸੰਤੁ= ਅਨੰਦ ਰੂਪ ਮੇਰਾ ਪ੍ਰਭੂ ਸਦਾ ਮਉਲਿਆ= ਖਿੜਿਆ ਰਹਿੰਦਾ ਹੈ। *ਅਥਵਾ:*- ਮੇਰਾ ਪ੍ਰਭੂ ਸਾਰੇ ਮਉਲਿਆ= ਮਿਲ ਰਿਹਾ ਹੈ, ਜੋ ਸਦਾ ਹੀ ਸਾਰਿਆਂ ਵਿਚ ਬਸੰਤੁ= ਵਸ ਰਿਹਾ ਹੈ।

**ਇਹੁ ਮਨੁ ਮਉਲਿਆ ਗਾਇ ਗੁਣ ਗੋਬਿੰਦ ॥ ੧ ॥ ਰਹਾਉ ॥**

ਉਸ ਗੋਬਿੰਦ ਦੇ ਗੁਣ ਗਾ ਕੇ ਮੇਰਾ ਇਹ ਮਨ ਭੀ ਮਉਲਿਆ= ਖਿੜ ਪਿਆ ਹੈ।

**ਗੁਰ ਪੂਛਹੁ ਤੁਮ੍ ਕਰਹੁ ਬੀਚਾਰੁ ॥ ਤਾਂ ਪ੍ਰਭ ਸਾਚੇ ਲਗੈ ਪਿਆਰੁ ॥**

ਤੁਸੀਂ ਭੀ ਗੁਰਾਂ ਤੋਂ ਪੁੱਛ ਕੇ ਸ਼ੁਭ ਵਿਚਾਰ ਨੂੰ ਕਰੋ। ਤਾਂ ਤੁਹਾਡਾ ਸੱਚੇ ਪ੍ਰਭੂ ਨਾਲ ਪਿਆਰ ਲੱਗ ਜਾਵੇਗਾ।

**ਆਪੁ ਛੋਡਿ ਹੋਇ ਦਾਸਤ ਭਾਇ ॥ ਤਉ ਜਗਜੀਵਨੁ ਵਸੈ ਮਨਿ ਆਇ ॥ ੨ ॥**

ਆਪੁ= ਹੰਕਾਰ ਛੱਡ ਕੇ ਦਾਸਾ ਭਾਵ ਵਾਲਾ ਹੋਣਾ ਕਰ। ਤਦ ਹੀ ਜਗਜੀਵਨੁ= ਪਰਮਾਤਮਾ ਤੇਰੇ ਮਨ ਵਿਚ ਆ ਕੇ ਵਸੇਗਾ॥ ੨ ॥

**ਭਗਤਿ ਕਰੇ ਸਦ ਵੇਖੈ ਹਜੂਰਿ ॥ ਮੇਰਾ ਪ੍ਰਭੁ ਸਦ ਰਹਿਆ ਭਰਪੂਰਿ ॥**

(ਜੋ ਮਨੁੱਖ) ਭਗਤੀ ਕਰਦਾ ਹੈ, ਉਹ ਪੁਰਸ਼ ਪ੍ਰਭੂ ਨੂੰ ਸਦਾ ਨੇੜੇ ਵੇਖਦਾ ਹੈ। ਅਤੇ ਜਾਣਦਾ ਹੈ ਕਿ ਮੇਰਾ ਪ੍ਰਭੂ ਸਦਾ ਹੀ ਸਾਰੇ ਭਰਪੂਰਿ= ਪੂਰਨ ਹੋ ਰਿਹਾ ਹੈ।

**ਇਸੁ ਭਗਤੀ ਕਾ ਕੋਈ ਜਾਣੈ ਭੇਉ ॥ ਸਭੁ ਮੇਰਾ ਪ੍ਰਭੁ ਆਤਮ ਦੇਉ ॥ ੩ ॥**

ਜੇਹੜਾ ਕੋਈ ਪੁਰਸ਼ ਇਸ ਪ੍ਰੇਮਾ ਭਗਤੀ ਦਾ ਭੇਦ ਜਾਣਦਾ ਹੈ। ਉਹ ਇਸ ਤਰ੍ਹਾਂ ਨਿਸਚੇ ਕਰਦਾ ਹੈ ਕਿ ਮੇਰਾ ਪ੍ਰਭੂ ਹੀ ਸਭਨਾਂ ਵਿਚ ਆਤਮਾ ਰੂਪ ਹੋ ਕੇ ਦੇਉ= ਪ੍ਰਕਾਸ਼ ਰਿਹਾ ਹੈ॥ ੩ ॥

**ਆਪੇ ਸਤਿਗੁਰੁ ਮੇਲਿ ਮਿਲਾਏ ॥ ਜਗਜੀਵਨ ਸਿਉ ਆਪਿ ਚਿਤੁ ਲਾਏ ॥**

ਉਹ ਪ੍ਰਭੂ ਆਪ ਹੀ ਸਤਿਗੁਰੂ ਰੂਪ ਹੋ ਕੇ ਜਗਿਆਸੂ ਨੂੰ ਸਤਸੰਗਤ ਦੇ ਮੇਲ ਵਿਚ ਮਿਲਾਉਂਦਾ ਹੈ। ਫਿਰ ਆਪ ਹੀ ਜਗਿਆਸੂ ਦੇ ਚਿਤ ਨੂੰ ਜਗਜੀਵਨ= ਪਰਮਾਤਮਾ ਨਾਲ ਲਗਾਉਂਦਾ ਹੈ।

**ਮਨੁ ਤਨੁ ਹਰਿਆ ਸਹਜਿ ਸੁਭਾਏ ॥ ਨਾਨਕ ਨਾਮਿ ਰਹੇ ਲਿਵ ਲਾਏ ॥ ੪ ॥ ੪ ॥**

ਉਨ੍ਹਾਂ ਦਾ ਮਨ ਤਨ ਸੁਤੇ ਸਿਧ ਸ਼ੁਭਗੁਣਾਂ ਨਾਲ ਹਰਿਆ ਰਹਿੰਦਾ ਹੈ। ਗੁਰੂ ਜੀ ਕਥਨ ਕਰਦੇ ਹਨ—

ਜੋ ਨਾਮੀ ਦੇ ਨਾਮ ਵਿਚ ਲਿਵ ਲਗਾ ਰਹੇ ਹਨ॥ ੪॥ ੪॥

## ਬਸੰਤੁ ਮਹਲਾ ੩ ॥

**ਭਗਤਿ ਵਛਲੁ ਹਰਿ ਵਸੈ ਮਨਿ ਆਇ॥ ਗੁਰ ਕਿਰਪਾ ਤੇ ਸਹਜ ਸੁਭਾਇ॥**

ਭਗਤਾਂ ਦਾ ਵਛਲੁ= ਪਿਆਰਾ ਹਰੀ ਗੁਰਾਂ ਦੀ ਕਿਰਪਾ ਕਰ ਕੇ ਸੁਤੇ ਸਿਧ ਗੁਰਮੁਖਾਂ ਦੇ ਮਨ ਵਿਚ ਆ ਕੇ ਵਸਦਾ ਹੈ।

**ਭਗਤਿ ਕਰੇ ਵਿਚਹੁ ਆਪੁ ਖੋਇ॥ ਤਦ ਹੀ ਸਾਚਿ ਮਿਲਾਵਾ ਹੋਇ॥ ੧॥**

ਪ੍ਰੇਮਾ ਭਗਤੀ ਕਰੇ ਅਤੇ ਹਿਰਦੇ ਵਿੱਚੋਂ ਆਪੁ= ਹੰਕਾਰ ਨੂੰ ਖੋਇ= ਨਾਸ ਕਰੇ। ਤਦ ਹੀ ਸਚ ਸਰੂਪ ਪਰਮਾਤਮਾ ਨਾਲ ਮਿਲਾਪ ਹੁੰਦਾ ਹੈ॥ ੧॥

**ਭਗਤ ਸੋਹਹਿ ਸਦਾ ਹਰਿ ਪ੍ਰਭ ਦੁਆਰਿ॥**

ਉਹ ਭਗਤ ਹਮੇਸ਼ਾਂ ਹਰੀ-ਪ੍ਰਭੂ ਦੇ ਦੁਆਰੇ ਸੋਭਾ ਪਾਉਂਦੇ ਹਨ, ਜਿਨ੍ਹਾਂ ਭਗਤਾਂ ਦਾ-

**ਗੁਰ ਕੈ ਹੇਤਿ ਸਾਚੈ ਪ੍ਰੇਮ ਪਿਆਰਿ॥ ੧॥ ਰਹਾਉ॥**

ਗੁਰਾਂ ਵਿਚ ਹੇਤਿ= ਪ੍ਰੇਮ ਹੈ, ਸੱਚੇ ਪ੍ਰਭੂ ਵਿਚ ਭੀ ਪ੍ਰੇਮ ਹੈ ਅਤੇ ਨਾਮ-ਸਿਮਰਨ ਵਿਚ ਭੀ ਪਿਆਰ ਹੈ। *ਅਥਵਾ:-* ਕਲਿਆਣ ਹੋਣ ਹੇਤਿ= ਵਾਸਤੇ ਗੁਰਾਂ ਦੇ ਉਪਦੇਸ਼ ਦੁਆਰਾ ਜਿਨ੍ਹਾਂ ਦਾ ਸੱਚੇ ਵਾਹਿਗੁਰੂ ਵਿਚ ਪ੍ਰੇਮ ਪਿਆਰ ਹੈ॥ ੧॥ ਰਹਾਉ॥

**ਭਗਤਿ ਕਰੇ ਸੋ ਜਨੁ ਨਿਰਮਲੁ ਹੋਇ॥ ਗੁਰ ਸਬਦੀ ਵਿਚਹੁ ਹਉਮੈ ਖੋਇ॥**

ਜੇਹੜਾ ਭਗਤੀ ਕਰਦਾ ਹੈ ਓਹੀ ਪੁਰਸ਼ ਨਿਰਮਲ ਹੁੰਦਾ ਹੈ ਅਤੇ ਉਹ ਗੁਰ-ਸ਼ਬਦੀਆ ਗੁਰ-ਸ਼ਬਦ ਦੀ ਤਾਕਤ ਨਾਲ ਹਿਰਦੇ ਵਿੱਚੋਂ ਹੋਮੈ ਨੂੰ ਖੋਹ ਦੇਂਦਾ ਹੈ।

**ਹਰਿ ਜੀਉ ਆਪਿ ਵਸੈ ਮਨਿ ਆਇ॥**

**ਸਦਾ ਸਾਂਤਿ ਸੁਖਿ ਸਹਜਿ ਸਮਾਇ॥ ੨॥**

ਜਿਸ ਦੇ ਮਨ ਵਿਚ ਹਰਿ ਜੀਉ ਆਪ ਆ ਕੇ ਵਸਦਾ ਹੈ। ਉਹ ਹਮੇਸ਼ਾਂ ਸਹਜਿ= ਸੁਭਾਵਕ ਹੀ ਸ਼ਾਂਤੀ ਸੁਖ ਵਿਚ ਸਮਾਉਂਦਾ ਹੈ॥ ੨॥

**ਸਾਚਿ ਰਤੇ ਤਿਨ੍ ਸਦ ਬਸੰਤ॥ ਮਨੁ ਤਨੁ ਹਰਿਆ ਰਵਿ ਗੁਣ ਗੁਵਿੰਦ॥**

ਜੇਹੜੇ ਸੱਚ ਨਾਮ ਵਿਚ ਰਤੇ= ਜੁੜੇ ਹਨ, ਉਨ੍ਹਾਂ ਨੂੰ ਸਦਾ ਹੀ ਬਸੰਤ= ਅਨੰਦ ਬਣਿਆ ਰਹਿੰਦਾ ਹੈ। ਗੋਬਿੰਦ ਦੇ ਗੁਣ ਰਵਿ= ਉਚਾਰਨ ਨਾਲ (ਉਹਨਾਂ ਦਾ) ਮਨ ਤਨ ਸ਼ੁਭ ਗੁਣਾਂ ਨਾਲ ਹਰਿਆ ਰਹਿੰਦਾ ਹੈ।

**ਬਿਨੁ ਨਾਵੈ ਸੂਕਾ ਸੰਸਾਰੁ॥ ਅਗਨਿ ਤ੍ਰਿਸਨਾ ਜਲੈ ਵਾਰੋ ਵਾਰ॥ ੩॥**

ਨਾਮ-ਸਿਮਰਨ ਤੋਂ ਬਿਨਾਂ ਸਾਰਾ ਸੰਸਾਰ ਸੂਕਾ= ਦੁਖੀ ਰਹਿੰਦਾ ਹੈ। ਵਾ:- ਸੁੱਕਾ ਰਹਿੰਦਾ ਹੈ ਅਤੇ ਪਦਾਰਥਾਂ ਦੀ ਤ੍ਰਿਸ਼ਨਾ-ਅੱਗ ਵਿਚ ਮੁੜ-ਮੁੜ ਕੇ ਜਲੈ= ਸੜਦਾ ਹੈ।

**ਸੋਈ ਕਰੇ ਜਿ ਹਰਿ ਜੀਉ ਭਾਵੈ॥ ਸਦਾ ਸੁਖੁ ਸਰੀਰਿ ਭਾਣੈ ਚਿਤੁ ਲਾਵੈ॥**

(ਉਹ) ਓਹੀ ਕੰਮ ਕਰਦਾ ਹੈ ਜਿਹੜਾ ਕੰਮ ਹਰਿ ਜੀਉ ਨੂੰ ਭਾਉਂਦਾ ਹੈ। *ਅਥਵਾ:-* ਜਿਹੜੀ ਗੱਲ ਹਰਿ ਜੀਉ ਨੂੰ ਭਾਉਂਦੀ ਹੈ, ਗੁਰਮੁਖ ਓਹੀ ਗੱਲ ਕਰਦੇ ਹਨ। ਜੋ ਪ੍ਰਭੂ ਦੇ ਭਾਣੇ ਵਿਚ ਚਿਤ ਬਿਰਤੀ ਨੂੰ ਲਗਾਉਂਦਾ ਹੈ, ਉਸ ਦੇ ਸਰੀਰ ਵਿਚ ਸਦਾ ਸੁਖ ਰਹਿੰਦਾ ਹੈ।

**ਅਪਣਾ ਪ੍ਰਭੁ ਸੇਵੇ ਸਹਜਿ ਸੁਭਾਇ॥**

**ਨਾਨਕ ਨਾਮੁ ਵਸੈ ਮਨਿ ਆਇ॥ ੪॥ ੫॥**

ਗੁਰੂ ਜੀ ਕਥਨ ਕਰਦੇ ਹਨ— ਜੋ ਸਹਜਿ ਸੁਭਾਇ= ਸੁਤੇ ਸਿਧ ਆਪਣੇ ਪ੍ਰਭੂ ਦੀ ਸੇਵਾ ਕਰਦਾ ਹੈ। ਉਸ ਦੇ ਮਨ ਵਿਚ ਨਾਮ ਆ ਕੇ ਵਸਦਾ ਹੈ॥ ੪॥ ੫॥

**ਬਸੰਤੁ ਮਹਲਾ ੩॥**

**ਮਾਇਆ ਮੋਹੁ ਸਬਦਿ ਜਲਾਏ॥ ਮਨੁ ਤਨੁ ਹਰਿਆ ਸਤਿਗੁਰ ਭਾਏ॥**

ਗੁਰ-ਉਪਦੇਸ਼ ਦੁਆਰਾ ਮਾਇਆ ਦੇ ਮੋਹ ਨੂੰ ਜਲਾਏ= ਸਾੜਨਾ ਕਰੇ। ਸਤਿਗੁਰਾਂ ਦੇ ਭਾਏ= ਪ੍ਰੇਮ ਨਾਲ ਮਨ ਤਨ ਸ਼ੁਭਗੁਣਾਂ ਕਰ ਕੇ ਹਰਿਆ ਹੁੰਦਾ ਹੈ।

**ਸਫਲਿਉ ਬਿਰਖੁ ਹਰਿ ਕੈ ਦੁਆਰਿ॥ ਸਾਚੀ ਬਾਣੀ ਨਾਮ ਪਿਆਰਿ॥ ੧॥**

ਹਰੀ ਦੇ ਸਤਸੰਗ ਦੁਆਰੇ ਵਿਚ ਸਤਿਗੁਰੂ ਸਹਿਤ ਫਲਾਂ ਦੇ ਬ੍ਰਿਛ ਹਨ। ਜਿਨ੍ਹਾਂ ਸਤਿਗੁਰਾਂ ਦਾ ਸੱਚੀ ਨਾਮ ਬਾਣੀ ਨਾਲ ਅਤੁੱਟ ਪਿਆਰ ਹੈ॥ ੧॥

**ਏ ਮਨ ਹਰਿਆ ਸਹਜ ਸੁਭਾਇ॥**

ਏਹ ਮਨ ਸਹਜ ਸੁਭਾਇ= ਸ਼ਾਤੀ ਸੁਭਾਵ ਕਰ ਕੇ ਹਰਿਆ ਹੋਇਆ ਹੈ।

**ਸਚ ਫਲੁ ਲਾਗੈ ਸਤਿਗੁਰ ਭਾਇ॥ ੧॥ ਰਹਾਉ॥**

ਸਤਿਗੁਰਾਂ ਵਿਚ ਭਾਇ= ਪ੍ਰੇਮ ਕਰਨ ਨਾਲ ਸਚ ਦੀ ਪਰਾਪਤੀ ਰੂਪ ਫਲ ਲਗਦਾ ਹੈ॥ ੧॥ ਰਹਾਉ॥

**ਆਪੇ ਨੇੜੈ ਆਪੇ ਦੂਰਿ॥ ਗੁਰ ਕੈ ਸਬਦਿ ਵੇਖੈ ਸਦ ਹਜੂਰਿ॥**

ਉਹ ਪਰਮੇਸ਼ਰ ਆਪ ਹੀ (ਗੁਰਮੁਖਾਂ ਦੇ) ਨੇੜੇ ਹੈ, ਆਪ ਹੀ (ਮਨਮੁਖਾਂ ਤੋਂ) ਦੂਰ ਹੈ। *ਵਾ:-* ਆਪ ਨੇੜੇ ਰੂਪ ਹੋ ਰਿਹਾ ਹੈ। *ਵਾ:-* ਨੇੜੇ ਅਸਥਾਨਾਂ ਵਿਚ ਭੀ ਆਪ ਹੈ, ਦੂਰ ਅਸਥਾਨਾਂ ਵਿਚ ਭੀ ਆਪ ਹੈ। *ਵਾ:-* ਆਪ ਹੀ ਨੇੜੈ= ਜੀਵ ਰੂਪ ਹੋ ਰਿਹਾ ਹੈ ਆਪ ਹੀ ਦੂਰ= ਈਸ਼੍ਵਰ ਰੂਪ ਹੋ ਰਿਹਾ ਹੈ। ਜੋ ਗੁਰਾਂ ਦੇ ਉਪਦੇਸ਼ ਦੁਆਂਰਾ ਵੇਖਦਾ ਹੈ, ਉਹ ਪ੍ਰਭੂ ਨੂੰ ਸਦਾ ਹਾਜ਼ਰਾ-ਹਜ਼ੂਰ ਜਾਣਦਾ ਹੈ।

**ਛਾਵ ਘਣੀ ਫੂਲੀ ਬਨਰਾਇ॥ ਗੁਰਮੁਖਿ ਬਿਗਸੈ ਸਹਜਿ ਸੁਭਾਇ॥ ੨॥**

ਸ਼ੁਭਗੁਣਾਂ ਰੂਪੀ ਬਨਰਾਇ= ਬਨਸਪਤੀ ਪ੍ਰਫੁੱਲਤ ਹੋ ਰਹੀ ਹੈ, ਇਸ ਕਰ ਕੇ ਗੁਰਮੁਖਾਂ ਦੇ ਹਿਰਦੇ ਵਿਚ ਸ਼ਾਂਤੀ ਰੂਪੀ ਛਾਇਆ ਘਣੀ= ਬਹੁਤ ਹੈ। ਗੁਰਮੁਖ ਜਨ ਸ਼ਾਂਤੀ ਸੁਭਾਅ ਕਰ ਕੇ ਬਿਗਸੈ= ਅਨੰਦ ਰਹਿੰਦੇ ਹਨ॥ ੨॥

**ਅਨਦਿਨੁ ਕੀਰਤਨੁ ਕਰਹਿ ਦਿਨ ਰਾਤਿ ॥**
**ਸਤਿਗੁਰਿ ਗਵਾਈ ਵਿਚਹੁ ਜੂਠਿ ਭਰਾਂਤਿ ॥**

ਜੋ ਦਿਨ ਰਾਤ ਅਨਦਿਨੁ= ਇਕ ਰਸ ਅਖੰਡ ਕੀਰਤਨ ਕਰਦੇ ਹਨ। ਸਤਿਗੁਰਾਂ ਨੇ ਕਿਰਪਾ ਕਰ ਕੇ ਉਨ੍ਹਾਂ ਦੇ ਹਿਰਦੇ ਵਿਚੋਂ ਭ੍ਰਾਂਤੀ ਰੂਪੀ ਜੂਠ ਦੂਰ ਕਰ ਦਿੱਤੀ ਹੈ। ਵਾ:- ਜੂਠਿ= ਅਪਵਿੱਤ੍ਰਤਾ ਤੇ ਭ੍ਰਾਂਤੀ ਹਿਰਦੇ ਵਿੱਚੋਂ ਗਵਾ ਦਿੱਤੀ ਹੈ।

[ਪੰਨਾ ੧੧੭੪]

**ਪਰਪੰਚ ਵੇਖਿ ਰਹਿਆ ਵਿਸਮਾਦੁ ॥ ਗੁਰਮੁਖਿ ਪਾਈਐ ਨਾਮ ਪ੍ਰਸਾਦੁ ॥ ੩ ॥**

ਜੋ ਸਾਰੇ ਪ੍ਰਪੰਚ ਨੂੰ ਵਿਸਮਾਦੁ= ਦੁੱਖ ਰੂਪ, ਵਾ:- ਮਿਥਿਆ ਰੂਪ ਕਰ ਕੇ ਵੇਖ ਰਿਹਾ ਹੈ। ਉਸ ਮੁਖ ਗੁਰੂ ਦੀ ਪ੍ਰਸਾਦੁ= ਕਿਰਪਾ ਨਾਲ ਹੀ ਨਾਮ-ਸਿਮਰਨ ਪਾਈਦਾ ਹੈ॥ ੩॥

**ਆਪੇ ਕਰਤਾ ਸਭਿ ਰਸ ਭੋਗ ॥ ਜੋ ਕਿਛੁ ਕਰੇ ਸੋਈ ਪਰੁ ਹੋਗ ॥**

ਉਹ ਕਰਤਾ= ਪਰਮਾਤਮਾ ਆਪ ਹੀ ਸਾਰਿਆਂ ਰਸਾਂ ਨੂੰ ਭੋਗਦਾ ਹੈ। ਉਹ ਜੋ ਕੁਝ ਕਰਨਾ ਚਾਹੁੰਦਾ ਹੈ, ਓਹੀ ਪਰੁ= ਭਲੀ ਪ੍ਰਕਾਰ ਭਲਾ ਹੁੰਦਾ ਹੈ।

**ਵਡਾ ਦਾਤਾ ਤਿਲੁ ਨ ਤਮਾਇ ॥ ਨਾਨਕ ਮਿਲੀਐ ਸਬਦੁ ਕਮਾਇ ॥੪ ॥੬ ॥**

ਜੋ ਸਾਰਿਆਂ ਤੋਂ ਵੱਡਾ ਦਾਤਾ ਹੈ, ਤਿਲ ਮਾਤ੍ਰ ਭੀ ਜਿਸ ਨੂੰ ਤਮਾਇ= ਖ੍ਵਾਹਿਸ਼ ਨਹੀਂ ਹੈ। ਗੁਰੂ ਜੀ ਕਥਨ ਕਰਦੇ ਹਨ— ਉਹ ਪ੍ਰਭੂ ਗੁਰ-ਸ਼ਬਦ ਦੀ ਕਮਾਈ ਕਮਾਉਣ ਨਾਲ ਮਿਲਦਾ ਹੈ॥ ੪॥ ੬॥

## ਬਸੰਤੁ ਮਹਲਾ ੩ ॥

**ਪੂਰੈ ਭਾਗਿ ਸਚੁ ਕਾਰ ਕਮਾਵੈ ॥ ਏਕੋ ਚੇਤੈ ਫਿਰਿ ਜੋਨਿ ਨ ਆਵੈ ॥**

ਜੋ ਪੂਰਿਆਂ ਭਾਗਾਂ ਵਾਲਾ ਸੱਚੀ ਭਗਤੀ ਰੂਪ ਕਾਰ ਨੂੰ ਕਮਾਉਂਦਾ ਹੈ ਤੇ ਇਕ ਨੂੰ ਚੇਤੈ= ਸਿਮਰਦਾ ਹੈ, ਉਹ ਮੁੜ ਕੇ ਜੂਨਾਂ ਵਿਚ ਨਹੀਂ ਆਉਂਦਾ।

**ਸਫਲ ਜਨਮੁ ਇਸੁ ਜਗ ਮਹਿ ਆਇਆ ॥**
**ਸਾਚਿ ਨਾਮਿ ਸਹਜਿ ਸਮਾਇਆ ॥ ੧ ॥**

ਉਸ ਦਾ ਮਨੁੱਖਾ ਜਨਮ ਸਫਲ ਹੈ ਤੇ ਇਸ ਜਗਤ ਵਿਚ ਓਸੇ ਦਾ ਆਇਆ= ਆਉਣਾ ਸਫਲ= ਕਿਰਤਾਰਥ ਹੈ। ਜੋ ਸਹਜੇ ਹੀ ਸੱਚ ਨਾਮ ਵਿਚ ਸਮਾਇਆ= ਲੀਣ ਰਹਿੰਦਾ ਹੈ॥ ੧॥

**ਗੁਰਮੁਖਿ ਕਾਰ ਕਰਹੁ ਲਿਵ ਲਾਇ ॥**

ਚਿਤ ਬਿਰਤੀ ਨੂੰ ਲਗਾ ਕੇ ਮੁਖ ਗੁਰਾਂ ਦੀ ਸੇਵਾ ਕਰੋ। ਅਤੇ

**ਹਰਿ ਨਾਮੁ ਸੇਵਹੁ ਵਿਚਹੁ ਆਪੁ ਗਵਾਇ ॥ ੧ ॥ ਰਹਾਉ ॥**

ਹਿਰਦੇ ਵਿਚੋਂ ਆਪੁ= ਹੰਕਾਰ ਨੂੰ ਗਵਾ ਕੇ ਹਰੀ ਨਾਮ ਨੂੰ ਸਿਮਰਨਾ ਕਰੋ॥ ੧॥ ਰਹਾਉ॥

**ਤਿਸੁ ਜਨ ਕੀ ਹੈ ਸਾਚੀ ਬਾਣੀ॥ ਗੁਰ ਕੈ ਸਬਦਿ ਜਗ ਮਾਹਿ ਸਮਾਣੀ॥**

ਜਿਸ ਨੇ ਗੁਰਾਂ ਦੇ ਉਪਦੇਸ਼ ਨੂੰ ਗ੍ਰਹਿਣ ਕੀਤਾ ਹੈ, ਉਸ ਪੁਰਸ਼ ਦੀ ਬਾਣੀ ਸੱਚੀ ਹੈ ਅਤੇ ਉਹ ਬਾਣੀ ਸਾਰੇ ਜਗਤ ਵਿਚ ਸਮਾ ਰਹੀ ਹੈ।

**ਚਹੁ ਜੁਗ ਪਸਰੀ ਸਾਚੀ ਸੋਇ॥ ਨਾਮਿ ਰਤਾ ਜਨੁ ਪਰਗਟੁ ਹੋਇ॥ ੨॥**

ਚਾਰਿਆਂ ਜੁਗਾਂ ਵਿਚ ਉਸ ਦੀ ਸੱਚੀ ਸੋਇ= ਸੋਭਾ ਪਸਰੀ= ਫੈਲੀ ਹੋਈ ਹੈ। ਨਾਮ ਵਿਚ ਰੱਤਾ ਹੋਇਆ ਪੁਰਸ਼ ਹਰ ਥਾਂ 'ਤੇ ਪਰਗਟੁ ਹੋਇ= ਮਸ਼ਹੂਰ ਹੋਇ= ਹੁੰਦਾ ਹੈ॥ ੨॥

**ਇਕਿ ਸਾਚੈ ਸਬਦਿ ਰਹੇ ਲਿਵ ਲਾਇ॥ ਸੇ ਜਨ ਸਾਚੇ ਸਾਚੈ ਭਾਇ॥**

ਜੇਹੜੇ ਇਕ ਸੱਚੇ ਗੁਰ-ਉਪਦੇਸ਼ ਵਿਚ ਲਿਵ ਨੂੰ ਲਗਾ ਰਹੇ ਹਨ। ਉਹ ਸੱਚੇ ਪੁਰਸ਼ ਸੱਚੇ ਪਰਮਾਤਮਾ ਨੂੰ ਭਾਇ= ਚੰਗੇ ਲੱਗੇ ਹਨ।

**ਸਾਚੁ ਧਿਆਇਨਿ ਦੇਖਿ ਹਜੂਰਿ॥ ਸੰਤ ਜਨਾ ਕੀ ਪਗ ਪੰਕਜ ਧੂਰਿ॥ ੩॥**

ਜੋ ਸੱਚ ਨਾਮ ਨੂੰ ਧਿਆਉਂਦੇ ਹਨ, ਉਹ ਸਦਾ ਹੀ ਪ੍ਰਭੂ ਨੂੰ ਨੇੜੇ ਵੇਖਦੇ ਹਨ। ਮੈਂ ਅਜੇਹੇ ਸੰਤ ਜਨਾਂ ਦੇ ਚਰਨ ਕੰਵਲਾਂ ਦੀ ਧੂੜੀ ਹਾਂ॥ ੩॥

**ਏਕੋ ਕਰਤਾ ਅਵਰੁ ਨ ਕੋਇ॥ ਗੁਰ ਸਬਦੀ ਮੇਲਾਵਾ ਹੋਇ॥**

ਇਕੋ ਕਰਤਾ ਪੁਰਖ ਸਭ ਕੁਝ ਕਰਦਾ ਹੈ, ਉਸ ਵਰਗਾ ਹੋਰ ਕੋਈ ਨਹੀਂ ਹੈ। ਗੁਰ-ਸ਼ਬਦੀਆਂ ਦੁਆਰੇ ਉਸ ਨਾਲ ਮਿਲਾਪ ਹੁੰਦਾ ਹੈ।

**ਜਿਨਿ ਸਚੁ ਸੇਵਿਆ ਤਿਨਿ ਰਸੁ ਪਾਇਆ॥**
**ਨਾਨਕ ਸਹਜੇ ਨਾਮਿ ਸਮਾਇਆ॥ ੪॥ ੭॥**

ਜਿਸ ਨੇ ਸੱਚ ਨੂੰ ਸਿਮਰਿਆ ਹੈ ਉਸ ਨੇ ਆਤਮ-ਰਸ ਨੂੰ ਪਾਇਆ ਹੈ। ਗੁਰੂ ਜੀ ਕਥਨ ਕਰਦੇ ਹਨ— ਉਹ ਸਹਜੇ ਹੀ ਨਾਮਿ= ਨਾਮੀ (ਪਰਮਾਤਮਾ) ਵਿਚ ਸਮਾਇਆ ਹੈ॥ ੪॥ ੭॥

**ਬਸੰਤੁ ਮਹਲਾ ੩॥**

**ਭਗਤਿ ਕਰਹਿ ਜਨ ਦੇਖਿ ਹਜੂਰਿ॥ ਸੰਤ ਜਨਾ ਕੀ ਪਗ ਪੰਕਜ ਧੂਰਿ॥**

ਸ਼ਰਧਾਵਾਨ ਜਗਿਆਸੂ ਜਨ ਪ੍ਰਭੂ ਦੀ ਭਗਤੀ ਕਰਦੇ ਹੋਏ ਉਸ ਨੂੰ ਆਪਣੇ ਨੇੜੇ ਦੇਖਦੇ ਹਨ ਅਤੇ ਸੰਤ ਜਨਾਂ ਦੇ ਚਰਨ ਕੰਵਲਾਂ ਦੀ ਧੂੜੀ ਨੂੰ ਮਲਦੇ ਹਨ। ਤੇ-

**ਹਰਿ ਸੇਤੀ ਸਦ ਰਹਹਿ ਲਿਵ ਲਾਇ॥ ਪੂਰੈ ਸਤਿਗੁਰਿ ਦੀਆ ਬੁਝਾਇ॥੧॥**

ਸਦੀਵ ਕਾਲ ਹਰੀ ਨਾਲ ਲਿਵ ਲਗਾ ਰਹਿੰਦੇ ਹਨ। ਪਰ ਏਹ ਭੇਦ ਪੂਰਿਆਂ ਸਤਿਗੁਰਾਂ ਨੇ ਸਮਝਾ ਦਿੱਤਾ ਹੈ॥ ੧॥

**ਦਾਸਾ ਕਾ ਦਾਸੁ ਵਿਰਲਾ ਕੋਈ ਹੋਇ॥**
**ਊਤਮ ਪਦਵੀ ਪਾਵੈ ਸੋਇ॥ ੧॥ ਰਹਾਉ॥**

ਅਜੇਹਾ ਕੋਈ ਵਿਰਲਾ ਹੀ ਦਾਸਾਂ ਦਾ ਦਾਸ ਹੁੰਦਾ ਹੈ ਅਤੇ ਉਹ ਦਾਸ ਉਤਮ= ਆਤਮ-ਪਦਵੀ ਨੂੰ ਪਾਉਂਦਾ ਹੈ। ਵਾ:- ਉਤਮ ਪਦਵੀ= ਕੈਵਲ ਮੁਕਤੀ ਨੂੰ ਪਾਉਂਦਾ ਹੈ॥ ੧॥ ਰਹਾਉ॥

**ਏਕੋ ਸੇਵਹੁ ਅਵਰੁ ਨ ਕੋਇ॥ ਜਿਤੁ ਸੇਵਿਐ ਸਦਾ ਸੁਖੁ ਹੋਇ॥**

ਇਕ ਅਦੁਤੀ ਪ੍ਰਭੂ ਨੂੰ ਸੇਵਨਾ ਕਰੋ, ਜਿਸ ਵਰਗਾ ਹੋਰ ਕੋਈ ਨਹੀਂ ਹੈ। ਜਿਸ ਦੀ ਸੇਵਾ ਕੀਤਿਆਂ ਸਦਾ= ਨਿਤ ਸੁਖ ਪਰਾਪਤ ਹੁੰਦਾ ਹੈ।

**ਨਾ ਓਹੁ ਮਰੈ ਨ ਆਵੈ ਜਾਇ॥ ਤਿਸੁ ਬਿਨੁ ਅਵਰੁ ਸੇਵੀ ਕਿਉ ਮਾਇ॥ ੨॥**

ਉਹ ਪ੍ਰਭੂ ਨਾ ਮਰਦਾ ਹੈ, ਨਾ ਹੀ ਜੰਮਦਾ ਹੈ, ਨਾ ਆਉਂਦਾ ਹੈ ਨਾ ਜਾਂਦਾ ਹੈ। ਹੇ ਮਾਇ= ਭਾਈ ! ਉਸ ਤੋਂ ਬਿਨਾਂ ਹੋਰ ਕਿਸੇ ਨੂੰ ਕਿਉਂ ਸਿਮਰਨਾ ਹੈ?॥ ੨॥

**ਸੇ ਜਨ ਸਾਚੇ ਜਿਨੀ ਸਾਚੁ ਪਛਾਣਿਆ॥**
**ਆਪੁ ਮਾਰਿ ਸਹਜੇ ਨਾਮਿ ਸਮਾਣਿਆ॥**

ਉਹ ਪੁਰਸ਼ ਸੱਚੇ ਹਨ, ਜਿਨ੍ਹਾਂ ਨੇ ਸੱਚ ਨੂੰ ਪਛਾਣਿਆ ਹੈ। ਜਿਨ੍ਹਾਂ ਨੇ ਆਪੁ= ਹੰਕਾਰ ਨੂੰ ਮਾਰਿਆ ਹੈ ਉਹ ਸਹਜੇ ਨਾਮਿ= ਨਾਮੀ (ਪਰਮਾਤਮਾ) ਵਿਚ ਅਭੇਦ ਹੋਏ ਹਨ।

**ਗੁਰਮੁਖਿ ਨਾਮੁ ਪਰਾਪਤਿ ਹੋਇ॥ ਮਨੁ ਨਿਰਮਲੁ ਨਿਰਮਲ ਸਚੁ ਸੋਇ॥ ੩॥**

ਜਿਸ ਗੁਰਮੁਖ ਨੂੰ ਗੁਰਾਂ ਦੁਆਰੇ ਨਾਮ ਪਰਾਪਤ ਹੁੰਦਾ ਹੈ। ਉਸ ਦਾ ਮਨ ਨਿਰਮਲੁ= ਸ਼ੁੱਧ ਹੋ ਜਾਂਦਾ ਹੈ ਅਤੇ ਸਚੁ= ਨਿਸਚੇ ਕਰ ਕੇ ਉਸ ਦੀ ਸੋਇ= ਸੋਭਾ ਨਿਰਮਲ= ਉੱਜਲ ਹੁੰਦੀ ਹੈ।

**ਜਿਨਿ ਗਿਆਨੁ ਕੀਆ ਤਿਸੁ ਹਰਿ ਤੂ ਜਾਣੁ॥**
**ਸਾਚ ਸਬਦਿ ਪ੍ਰਭੁ ਏਕੁ ਸਿਞਾਣੁ॥**

ਜਿਸ ਪਰਮਾਤਮਾ ਨੇ ਤੈਨੂੰ ਸਭ ਚੀਜ਼ਾਂ ਦਾ ਗਿਆਨ ਦੇਣਾ ਕੀਤਾ ਹੈ, ਉਸ ਹੀ ਨੂੰ ਤੂੰ ਜਾਣਨਾ ਕਰ ਅਤੇ ਸੱਚੇ ਗੁਰਾਂ ਦੇ ਉਪਦੇਸ਼ ਕਰ ਕੇ ਇਕ ਪ੍ਰਭੂ ਨੂੰ ਸਿਞਾਣ= ਪਛਾਣ ਲੈ।

**ਹਰਿ ਰਸੁ ਚਾਖੈ ਤਾਂ ਸੁਧਿ ਹੋਇ॥ ਨਾਨਕ ਨਾਮਿ ਰਤੇ ਸਚੁ ਸੋਇ॥ ੪॥ ੮॥**

ਜੇ ਤੂੰ ਹਰੀ ਨਾਮ-ਰਸ ਨੂੰ ਚਖੇਂਗਾ ਤਾਂ ਤੈਨੂੰ ਸਾਰੀ ਸੁਧਿ= ਸੋਝੀ (ਖਬਰ) ਹੋਵੇਗੀ। ਗੁਰੂ ਜੀ ਕਥਨ ਕਰਦੇ ਹਨ— ਨਾਮੀ ਦੇ ਨਾਮ ਵਿਚ ਤਦਾਕਾਰ ਹੋਣ ਕਰ ਕੇ ਸੱਚਮੁਚ ਸੋਇ= ਸੋਭਾ ਹੁੰਦੀ ਹੈ॥ ੪॥ ੮॥

## ਬਸੰਤੁ ਮਹਲਾ ੩॥

**ਨਾਮਿ ਰਤੇ ਕੁਲਾਂ ਕਾ ਕਰਹਿ ਉਧਾਰੁ॥ ਸਾਚੀ ਬਾਣੀ ਨਾਮ ਪਿਆਰੁ॥**

ਜੋ ਪਰਮਾਤਮਾ ਦੇ ਨਾਮ ਵਿਚ ਰੱਤੇ ਹਨ, ਉਹ ਆਪਣੀਆਂ ਕੁਲਾਂ ਦਾ ਉਧਾਰ ਕਰ ਲੈਂਦੇ ਹਨ ਅਤੇ ਉਹ ਹਰ ਵੇਲੇ ਸੱਚੀ ਨਾਮ-ਬਾਣੀ ਨਾਲ ਪਿਆਰ ਕਰਦੇ ਰਹਿੰਦੇ ਹਨ।

**ਮਨਮੁਖ ਭੂਲੇ ਕਾਹੇ ਆਏ॥ ਨਾਮਹੁ ਭੂਲੇ ਜਨਮੁ ਗਵਾਏ॥ ੧॥**

ਮਨਮੁਖ ਪੁਰਸ਼ ਪ੍ਰਭੂ ਤੋਂ ਭੁੱਲੇ ਹੋਏ ਕਿਸ ਵਾਸਤੇ ਆਏ ਹਨ? ਨਾਮ ਤੋਂ ਭੁੱਲੇ ਹੋਏ ਆਪਣੇ ਅਮੋਲਕ ਜਨਮ

ਨੂੰ ਨਿਸਫਲ ਗਵਾਉਂਦੇ ਹਨ॥ ੧ ॥

**ਜੀਵਤ ਮਰੈ ਮਰਿ ਮਰਣੁ ਸਵਾਰੈ॥**
**ਗੁਰ ਕੈ ਸਬਦਿ ਸਾਚੁ ਉਰ ਧਾਰੈ॥ ੧ ॥ ਰਹਾਉ॥**

ਜੋ ਜੀਵਤ ਭਾਵ ਤੋਂ ਮਰਦਾ ਹੈ, ਉਹ ਮਰ ਕੇ ਆਪਣੇ ਜਨਮ ਮਰਨ ਨੂੰ ਸਵਾਰ ਲੈਂਦਾ ਹੈ ਅਤੇ ਗੁਰਾਂ ਦੇ ਉਪਦੇਸ਼ ਕਰ ਕੇ ਸੱਚ ਨਾਮ ਨੂੰ ਹਿਰਦੇ ਵਿਚ ਧਾਰ ਲੈਂਦਾ ਹੈ॥ ੧ ॥ ਰਹਾਉ॥

**ਗੁਰਮੁਖਿ ਸਚੁ ਭੋਜਨੁ ਪਵਿਤੁ ਸਰੀਰਾ॥ ਮਨੁ ਨਿਰਮਲੁ ਸਦ ਗੁਣੀ ਗਹੀਰਾ॥**

ਸੱਚ ਨਾਮ ਰੂਪੀ ਭੋਜਨ ਦੇ ਖਾਣ ਕਰ ਕੇ ਗੁਰਮੁਖਾਂ ਦਾ ਸਰੀਰ ਪਵਿੱਤਰ ਹੈ। ਮਨ ਭੀ ਨਿਰਮਲ ਹੈ ਅਤੇ ਸਦਾ ਹੀ ਸ਼ੁਭ ਗੁਣਾਂ ਦਾ ਗਹੀਰਾ= ਸਮੁੰਦਰ ਹੋ ਜਾਂਦਾ ਹੈ।

**ਜੰਮੈ ਮਰੈ ਨ ਆਵੈ ਜਾਇ॥ ਗੁਰ ਪਰਸਾਦੀ ਸਾਚਿ ਸਮਾਇ॥ ੨ ॥**

ਉਹ ਜਨਮ ਮਰਨ ਵਿਚ ਆਉਂਦਾ ਜਾਂਦਾ ਨਹੀਂ ਹੈ। ਗੁਰਾਂ ਦੀ ਕਿਰਪਾ ਨਾਲ ਸੱਚ ਸਰੂਪ ਵਿਚ ਸਮਾ ਰਹਿੰਦਾ ਹੈ॥ ੨ ॥

**ਸਾਚਾ ਸੇਵਹੁ ਸਾਚੁ ਪਛਾਣੈ॥ ਗੁਰ ਕੈ ਸਬਦਿ ਹਰਿ ਦਰਿ ਨੀਸਾਣੈ॥**

ਜੋ ਗੁਰਾਂ ਦੇ ਉਪਦੇਸ਼ ਕਰ ਕੇ ਸੱਚ ਨੂੰ ਸੇਵਹੁ= ਸਿਮਰਦਾ ਹੈ ਅਤੇ ਸੱਚ ਨੂੰ ਪਛਾਣਦਾ ਹੈ, ਉਸ ਦੇ ਦਰਿ= ਅੰਦਰ ਹੀ ਹਰੀ ਨੀਸਾਣੈ= ਪਰਗਟ ਹੁੰਦਾ ਹੈ।

[ਪੰਨਾ ੧੧੭੫]

**ਦਰਿ ਸਾਚੈ ਸਚੁ ਸੋਭਾ ਹੋਇ॥ ਨਿਜ ਘਰਿ ਵਾਸਾ ਪਾਵੈ ਸੋਇ॥ ੩ ॥**

ਸੱਚੇ ਦਰਬਾਰ ਵਿਚ ਸੱਚਮੁਚ ਉਸ ਦੀ ਸੱਚੀ ਸੋਭਾ ਹੁੰਦੀ ਹੈ ਅਤੇ ਉਹ ਆਪਣੇ ਸਰੂਪ-ਘਰ ਵਿਚ ਵਾਸਾ ਪਾਉਂਦਾ ਹੈ॥ ੩ ॥

**ਆਪਿ ਅਭੁਲੁ ਸਚਾ ਸਚੁ ਸੋਇ॥ ਹੋਰਿ ਸਭਿ ਭੂਲਹਿ ਦੂਜੈ ਪਤਿ ਖੋਇ॥**

ਸਚੁ= ਨਿਸਚੇ ਕਰ ਕੇ, ਵਾ:- ਸੱਚਮੁਚ ਉਹ ਸੱਚਾ ਪ੍ਰਭੂ ਆਪ ਅਭੁੱਲ ਹੈ। ਹੋਰ ਸਾਰੇ ਜੀਵ ਦ੍ਵੈਤ ਭਾਵ ਵਿਚ ਭੁੱਲੇ ਹੋਏ ਆਪਣੀ ਇੱਜ਼ਤ ਨਾਸ ਕਰ ਰਹੇ ਹਨ।

**ਸਾਚਾ ਸੇਵਹੁ ਸਾਚੀ ਬਾਣੀ॥ ਨਾਨਕ ਨਾਮੇ ਸਾਚਿ ਸਮਾਣੀ॥ ੪ ॥ ੯ ॥**

ਸੱਚੀ ਉਪਦੇਸ਼ ਬਾਣੀ ਦੁਆਰੇ ਸੱਚੇ ਵਾਹਿਗੁਰੂ ਨੂੰ ਸੇਵਹੁ= ਸਿਮਰੋ। ਵਾ:- ਸੱਚ ਨੂੰ ਸੇਵਨਾ ਕਰੋ, ਸੱਚੀ ਬਾਣੀ ਪੜ੍ਹਨਾ ਕਰੋ। ਗੁਰੂ ਜੀ ਕਥਨ ਕਰਦੇ ਹਨ—ਤਾਂ ਸੱਚੇ ਨਾਮੀ ਵਿਚ ਬੁੱਧੀ ਸਮਾਣੀ= ਅਭੇਦ ਹੁੰਦੀ ਹੈ॥ ੪ ॥ ੯ ॥

**ਬਸੰਤੁ ਮਹਲਾ ੩ ॥**

**ਬਿਨੁ ਕਰਮਾ ਸਭ ਭਰਮਿ ਭੁਲਾਈ॥ ਮਾਇਆ ਮੋਹਿ ਬਹੁਤੁ ਦੁਖੁ ਪਾਈ॥**

ਸ਼ੁਭ ਕਰਮਾਂ ਤੋਂ ਬਿਨਾਂ ਸਭ ਦੁਨੀਆਂ ਭਰਮ ਵਿਚ ਭੁੱਲੀ ਹੋਈ ਹੈ ਅਤੇ ਮਾਇਆ ਦੇ ਮੋਹ ਕਰ ਕੇ ਏਹ ਦੁਨੀਆਂ ਬਹੁਤੁ= ਬੜਾ ਦੁੱਖ ਪਾਉਂਦੀ ਹੈ।

**ਮਨਮੁਖ ਅੰਧੇ ਠਉਰ ਨ ਪਾਈ॥**
**ਬਿਸਟਾ ਕਾ ਕੀੜਾ ਬਿਸਟਾ ਮਾਹਿ ਸਮਾਈ॥ ੧ ॥**

ਅੰਨ੍ਹੇ ਮਨਮੁਖ ਠਹਿਰਨਾ ਨਹੀਂ ਪਾਉਂਦੇ। ਵਾ:- ਅੰਨ੍ਹੇ ਮਨਮੁਖ ਸਰੂਪ- ਜਗ੍ਹਾ ਨੂੰ ਨਹੀਂ ਪਾਉਂਦੇ। ਗੂੰਹ ਦਾ ਕੀੜਾ ਬਣ ਕੇ ਗੂੰਹ ਦੇ ਵਿਚ ਹੀ ਸਮਾਈ ਕਰਦਾ ਹੈ॥ ੧॥

**ਹੁਕਮੁ ਮੰਨੇ ਸੋ ਜਨੁ ਪਰਵਾਣੁ॥**
**ਗੁਰ ਕੈ ਸਬਦਿ ਨਾਮਿ ਨੀਸਾਣੁ॥ ੧ ॥ ਰਹਾਉ ॥**

ਜੋ ਹੁਕਮ ਨੂੰ ਮੰਨਦਾ ਹੈ, ਉਹ ਪੁਰਸ਼ ਪ੍ਰਮਾਨੀਕ ਹੁੰਦਾ ਹੈ ਅਤੇ ਗੁਰਾਂ ਦੇ ਉਪਦੇਸ਼ ਕਰ ਕੇ ਉਸ ਨੂੰ ਨਾਮਿ= ਨਾਮੀ (ਪਰਮਾਤਮਾ) ਨੀਸਾਣੁ= ਪਰਗਟ ਹੁੰਦਾ ਹੈ॥ ੧॥ ਰਹਾਉ॥

**ਸਾਚਿ ਰਤੇ ਜਿਨ੍ਹਾ ਧੁਰਿ ਲਿਖਿ ਪਾਇਆ॥ ਹਰਿ ਕਾ ਨਾਮੁ ਸਦਾ ਮਨਿ ਭਾਇਆ॥**

ਜਿਨ੍ਹਾਂ ਦੇ ਮੱਥੇ ਪਰ ਧੁਰ ਰੂਪ ਪਰਮਾਤਮਾ ਨੇ ਸ਼ੁਭ ਲੇਖ ਲਿਖ ਪਾਇਆ ਹੈ ਉਹ ਸੱਚ ਨਾਮ ਵਿਚ ਰੱਤੇ ਰਹਿੰਦੇ ਹਨ। ਉਹਨਾਂ ਦੇ ਮਨ ਵਿਚ ਸਦਾ ਹੀ ਹਰੀ ਦਾ ਨਾਮ ਭਾਇਆ= ਚੰਗਾ ਲੱਗਦਾ ਹੈ।

**ਸਤਿਗੁਰ ਕੀ ਬਾਣੀ ਸਦਾ ਸੁਖੁ ਹੋਇ॥ ਜੋਤੀ ਜੋਤਿ ਮਿਲਾਏ ਸੋਇ॥ ੨ ॥**

ਸਤਿਗੁਰਾਂ ਦੀ ਬਾਣੀ ਪੜ੍ਹਨ ਵਾਲੇ ਨੂੰ ਹਮੇਸ਼ਾਂ ਸੁਖ ਪਰਾਪਤ ਹੁੰਦਾ ਹੈ ਅਤੇ ਉਹ ਜੋਤੀ-ਪਰਮਾਤਮਾ ਉਸ ਦੀ ਜੋਤ ਨੂੰ ਆਪਣੇ ਨਾਲ ਮਿਲਾਉਂਦਾ ਹੈ॥ ੨॥

**ਏਕੁ ਨਾਮੁ ਤਾਰੇ ਸੰਸਾਰੁ॥ ਗੁਰ ਪਰਸਾਦੀ ਨਾਮ ਪਿਆਰੁ॥**

ਇਕ ਪ੍ਰਭੂ ਦਾ ਨਾਮ ਹੀ ਸੰਸਾਰ- ਸਮੁੰਦਰ ਤੋਂ ਤਾਰਦਾ ਹੈ ਅਤੇ ਗੁਰਾਂ ਦੀ ਕਿਰਪਾ ਨਾਲ ਨਾਮ-ਸਿਮਰਨ ਨਾਲ ਪਿਆਰ ਲੱਗਦਾ ਹੈ।

**ਬਿਨੁ ਨਾਮੈ ਮੁਕਤਿ ਕਿਨੈ ਨ ਪਾਈ॥ ਪੂਰੇ ਗੁਰ ਤੇ ਨਾਮੁ ਪਲੈ ਪਾਈ॥ ੩ ॥**

ਨਾਮ ਜਪੇ ਤੋਂ ਬਿਨਾਂ ਕਿਸੇ ਨੇ ਭੀ ਮੁਕਤੀ ਨਹੀਂ ਪਾਈ। ਪੂਰਿਆਂ ਗੁਰਾਂ ਪਾਸੋਂ ਪ੍ਰਭੂ ਦਾ ਨਾਮ ਬੁੱਧੀ ਰੂਪ ਪੱਲੇ ਵਿਚ ਪੈਂਦਾ ਹੈ॥ ੩॥

**ਸੋ ਬੂਝੈ ਜਿਸੁ ਆਪਿ ਬੁਝਾਏ॥ ਸਤਿਗੁਰ ਸੇਵਾ ਨਾਮੁ ਦ੍ਰਿੜ੍ਹਾਏ॥**

ਉਹ ਪੁਰਸ਼ ਸਮਝਦਾ ਹੈ, ਜਿਸ ਨੂੰ ਪ੍ਰਭੂ ਆਪ ਸਮਝਾਉਂਦਾ ਹੈ। ਸਤਿਗੁਰਾਂ ਦੀ ਸੇਵਾ ਵਿਚ ਲਗਾ ਕੇ ਸਤਿਨਾਮੁ ਮੰਤ੍ਰ ਦ੍ਰਿੜ੍ਹ ਕਰਵਾ ਦੇਂਦਾ ਹੈ।

**ਜਿਨ ਇਕੁ ਜਾਤਾ ਸੇ ਜਨ ਪਰਵਾਣੁ॥**
**ਨਾਨਕ ਨਾਮਿ ਰਤੇ ਦਰਿ ਨੀਸਾਣੁ॥ ੪॥ ੧੦॥**

ਜਿਨ੍ਹਾਂ ਨੇ ਇਕ ਅਦੁਤੀ ਪਰਮਾਤਮਾ ਨੂੰ ਜਾਣਿਆ ਹੈ, ਉਹ ਪੁਰਸ਼ ਪਰਵਾਣ ਹਨ। ਗੁਰੂ ਜੀ ਕਥਨ ਕਰਦੇ ਹਨ—ਜੋ ਨਾਮੀ ਦੇ ਨਾਮ-ਸਿਮਰਨ ਵਿਚ ਰੱਤੇ ਰਹਿੰਦੇ ਹਨ, ਉਹ ਪਰਮੇਸ਼ਰ ਦੇ ਦਰਬਾਰ ਅੰਦਰ ਨੀਸਾਣੁ= ਪਰਗਟ ਹੁੰਦੇ ਹਨ॥ ੪॥ ੧੦॥

## ਬਸੰਤੁ ਮਹਲਾ ੩ ॥

**ਕ੍ਰਿਪਾ ਕਰੇ ਸਤਿਗੁਰੂ ਮਿਲਾਏ ॥ ਆਪੇ ਆਪਿ ਵਸੈ ਮਨਿ ਆਏ ॥**

ਪ੍ਰਭੂ ਕਿਰਪਾ ਦ੍ਰਿਸ਼ਟੀ ਕਰੇ ਤਾਂ ਪੂਰਿਆਂ ਸਤਿਗੁਰਾਂ ਨਾਲ ਮਿਲਾਉਂਦਾ ਹੈ। ਫੇਰ ਆਪਣੇ ਆਪ ਹੀ ਮਨ ਵਿਚ ਆ ਕੇ ਵਸਦਾ ਹੈ।

**ਨਿਹਚਲ ਮਤਿ ਸਦਾ ਮਨ ਧੀਰ ॥ ਹਰਿ ਗੁਣ ਗਾਵੈ ਗੁਣੀ ਗਹੀਰ ॥ ੧ ॥**

ਉਸ ਦੀ ਮਤਿ= ਬੁੱਧੀ ਨਿਹਚਲ= ਸਥਿਰ ਤੇ ਸਦਾ ਹੀ ਮਨ ਵਿਚ ਧੀਰਜ ਹੁੰਦਾ ਹੈ। ਸ਼ੁਭ ਗੁਣਾਂ ਦਾ ਗਹੀਰ= ਸਮੁੰਦਰ ਜੋ ਹਰੀ ਹੈ, ਉਸ ਦੇ ਗੁਣ ਗਾਉਂਦਾ ਹੋਇਆ ਉਹ ਆਪ ਹੀ ਗੁਣਾਂ ਦਾ ਸਮੁੰਦਰ ਹੋ ਜਾਂਦਾ ਹੈ॥ ੧ ॥

**ਨਾਮਹੁ ਭੂਲੇ ਮਰਹਿ ਬਿਖੁ ਖਾਇ ॥**
**ਬ੍ਰਿਥਾ ਜਨਮੁ ਫਿਰਿ ਆਵਹਿ ਜਾਇ ॥ ੧ ॥ ਰਹਾਉ ॥**

ਜੋ ਪ੍ਰਭੂ ਦੇ ਨਾਮ ਤੋਂ ਭੁੱਲੇ ਹੋਏ ਵਿਕਾਰਾਂ ਰੂਪ ਬਿਖੁ= ਜ਼ਹਿਰ ਨੂੰ ਖਾ ਕੇ ਮਰਦੇ ਹਨ। ਉਹਨਾਂ ਦਾ ਮਨੁੱਖਾ ਜਨਮ ਨਿਸਫਲ ਹੈ ਅਤੇ ਉਹ ਮੁੜ-ਮੁੜ ਕੇ ਆਵਹਿ ਜਾਇ= ਜੰਮਦੇ ਮਰਦੇ ਹਨ॥ ੧ ॥ ਰਹਾਉ ॥

**ਬਹੁ ਭੇਖ ਕਰਹਿ ਮਨਿ ਸਾਂਤਿ ਨ ਹੋਇ ॥**
**ਬਹੁ ਅਭਿਮਾਨਿ ਅਪਣੀ ਪਤਿ ਖੋਇ ॥**

ਜੋ ਬਹੁਤਿਆਂ ਭੇਖਾਂ ਨੂੰ ਧਾਰਨ ਕਰਦੇ ਹਨ, ਉਹਨਾਂ ਦੇ ਮਨ ਵਿਚ ਸ਼ਾਂਤੀ ਨਹੀਂ ਹੁੰਦੀ। ਉਹ ਬਹੁਤੇ ਅਭਿਮਾਨਿ= ਹੰਕਾਰ ਕਰ ਕੇ ਆਪਣੀ ਇੱਜ਼ਤ ਗੁਆ ਲੈਂਦੇ ਹਨ।

**ਸੇ ਵਡਭਾਗੀ ਜਿਨ ਸਬਦੁ ਪਛਾਣਿਆ ॥**
**ਬਾਹਰਿ ਜਾਦਾ ਘਰ ਮਹਿ ਆਣਿਆ ॥ ੨ ॥**

ਉਹ ਪੁਰਸ਼ ਵਡਿਆਂ ਭਾਗਾਂ ਵਾਲੇ ਹਨ ਜਿਨ੍ਹਾਂ ਨੇ ਗੁਰ-ਉਪਦੇਸ਼ ਨੂੰ, ਵਾ:- ਸਬਦੁ= ਬ੍ਰਹਮ ਨੂੰ ਪਛਾਣਿਆ ਹੈ ਅਤੇ ਬਾਹਰ ਜਾਂਦੇ ਹੋਏ ਮਨ ਨੂੰ ਅੰਤਹਕਰਨ ਰੂਪੀ ਘਰ ਵਿਚ ਲੈ ਆਂਦਾ ਹੈ ਭਾਵ ਅੰਤ੍ਰਮੁਖ ਕੀਤਾ ਹੈ॥ ੨ ॥

**ਘਰ ਮਹਿ ਵਸਤੁ ਅਗਮ ਅਪਾਰਾ ॥ ਗੁਰਮਤਿ ਖੋਜਹਿ ਸਬਦਿ ਬੀਚਾਰਾ ॥**

ਅਗਮ= ਬੇਅੰਤ ਤੇ ਅਪਾਰਾ= ਪਾਰਾਵਾਰ ਤੋਂ ਰਹਿਤ ਜੋ ਪਰਮਾਤਮਾ ਰੂਪੀ ਵਸਤੂ ਅੰਤਹਕਰਨ ਰੂਪੀ ਘਰ ਦੇ ਵਿਚ ਹੀ ਹੈ। ਪਰ ਗੁਰਮਤੀਏ ਪੁਰਸ਼ ਗੁਰ-ਸ਼ਬਦ ਦੀ ਵਿਚਾਰ ਕਰ ਕੇ ਉਸ ਆਤਮ-ਵਸਤੂ ਨੂੰ ਖੋਜਹਿ= ਲੱਭ ਲੈਂਦੇ ਹਨ।

**ਨਾਮੁ ਨਵ ਨਿਧਿ ਪਾਈ ਘਰ ਹੀ ਮਾਹਿ ॥**
**ਸਦਾ ਰੰਗਿ ਰਾਤੇ ਸਚਿ ਸਮਾਹਿ ॥ ੩ ॥**

ਜਿਨ੍ਹਾਂ ਨੇ ਅੰਤਹਕਰਨ ਰੂਪ ਜਾਂ ਸਰੀਰ-ਘਰ ਦੇ ਵਿੱਚੋਂ ਹੀ ਨਾਮ ਰੂਪ ਨੌਂ ਨਿਧੀ ਪਾਈ ਹੈ। ਉਹ ਸੱਚੇ

ਸਮਾਹਿ= ਅਨੰਦ ਦੇ ਰੰਗ ਵਿਚ ਸਦਾ ਹੀ ਰੱਤੇ ਰਹਿੰਦੇ ਹਨ। ਜਾਂ ਸਦਾ ਰੰਗਿ= ਪ੍ਰੇਮ ਵਿਚ ਰਹਿਣ ਕਰ ਕੇ ਉਹ ਸੱਚੇ ਸਮਾਹਿ= ਅਨੰਦ ਵਿਚ ਰਤੇ ਰਹਿੰਦੇ ਹਨ॥ ੩॥

**ਆਪਿ ਕਰੇ ਕਿਛੁ ਕਰਣੁ ਨ ਜਾਇ॥ ਆਪੇ ਭਾਵੈ ਲਏ ਮਿਲਾਇ॥**

ਉਹ ਪਰਮੇਸ਼ਰ ਆਪ ਹੀ ਸਭ ਕੁਝ ਕਰਦਾ ਹੈ, ਉਸ ਤੋਂ ਬਿਨਾਂ ਸਾਡੇ ਪਾਸੋਂ ਕੁਝ ਨਹੀਂ ਕੀਤਾ ਜਾਂਦਾ। ਉਹ ਪ੍ਰਭੂ ਜਿਸ ਨੂੰ ਭਾਵੈ= ਚਾਹੁੰਦਾ ਹੈ, ਉਸ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ।

**ਤਿਸ ਤੇ ਨੇੜੈ ਨਾਹੀ ਕੋ ਦੂਰਿ॥**

**ਨਾਨਕ ਨਾਮਿ ਰਹਿਆ ਭਰਪੂਰਿ॥ ੪॥ ੧੧॥**

ਉਸ ਤੋਂ ਸਭ ਕੋਈ ਨੇੜੇ ਹੈ, ਕੋਈ ਭੀ ਦੂਰ ਨਹੀਂ ਹੈ। ਗੁਰੂ ਜੀ ਕਥਨ ਕਰਦੇ ਹਨ—ਉਹ ਨਾਮਿ= ਨਾਮੀ ਪਰਮਾਤਮਾ ਸਾਰਿਆਂ ਵਿਚ ਭਰਪੂਰ ਹੋ ਰਿਹਾ ਹੈ। *ਅਥਵਾ:-* ਜਿਸ ਨੂੰ ਆਪਣੇ ਨਾਲ ਮਿਲਾਉਂਦਾ ਹੈ ਉਸ ਦੇ ਨੇੜੇ ਰਹਿੰਦਾ ਹੈ ਕੋਈ ਭੀ ਸਮਾਂ ਉਸ ਤੋਂ ਦੂਰ ਨਹੀਂ ਹੁੰਦਾ। ਉਹ ਫਿਰ ਨਾਮੀ (ਪਰਮਾਤਮਾ) ਨੂੰ ਸਾਰਿਆਂ ਵਿਚ ਭਰਪੂਰ ਹੋ ਰਿਹਾ ਨਿਸਚੇ ਕਰਦਾ ਹੈ॥ ੪॥ ੧੧॥

## ਬਸੰਤੁ ਮਹਲਾ ੩॥

**ਗੁਰ ਸਬਦੀ ਹਰਿ ਚੇਤਿ ਸੁਭਾਇ॥ ਰਾਮ ਨਾਮ ਰਸਿ ਰਹੈ ਅਘਾਇ॥**

ਗੁਰ-ਸ਼ਬਦੀਏ ਸੁਭਾਵਕ ਹੀ ਸ੍ਰੇਸ਼ਟ ਪ੍ਰੇਮ ਨਾਲ ਹਰੀ ਨੂੰ ਚੇਤਦੇ ਰਹਿੰਦੇ ਹਨ ਅਤੇ ਰਾਮ ਨਾਮ-ਰਸ ਵਿਚ ਅਘਾਇ= ਰੱਜੇ ਰਹਿੰਦੇ ਹਨ।

**ਕੋਟ ਕੋਟੰਤਰ ਕੇ ਪਾਪ ਜਲਿ ਜਾਹਿ॥**

**ਜੀਵਤ ਮਰਹਿ ਹਰਿ ਨਾਮਿ ਸਮਾਹਿ॥ ੧॥**

ਉਹਨਾਂ ਦੇ ਅੰਦਰਲੇ ਕ੍ਰੋੜਾਨ ਕ੍ਰੋੜ ਪਾਪ ਜਲਿ ਜਾਹਿ= ਸੜ ਜਾਂਦੇ ਹਨ। ਫਿਰ ਉਹ ਜੀਵਤ ਭਾਵ ਤੋਂ ਮਰ ਕੇ ਹਰੀ ਨਾਮੀ ਵਿਚ ਸਮਾਹਿ= ਅਭੇਦ ਹੁੰਦੇ ਹਨ॥ ੧॥

**ਹਰਿ ਕੀ ਦਾਤਿ ਹਰਿ ਜੀਉ ਜਾਣੈ॥**

ਹਰੀ ਦੀ ਦਾਤ ਨੂੰ ਹਰਿ ਜੀਉ ਆਪ ਹੀ ਜਾਣਦਾ ਹੈ।

**ਗੁਰ ਕੈ ਸਬਦਿ ਇਹੁ ਮਨੁ ਮਉਲਿਆ**

**ਹਰਿ ਗੁਣ ਦਾਤਾ ਨਾਮੁ ਵਖਾਣੈ॥ ੧॥ ਰਹਾਉ॥**

ਜੋ ਗੁਰਾਂ ਦੇ ਉਪਦੇਸ਼ ਕਰ ਕੇ ਗੁਣਾਂ ਦੇ ਦਾਤੇ ਹਰੀ ਦੇ ਨਾਮ ਨੂੰ ਕਹਿੰਦਾ (ਜਪਦਾ) ਹੈ, ਉਸ ਦਾ ਇਹ ਮਨ ਸ਼ੁਭ ਗੁਣਾਂ ਨਾਲ ਮਉਲਿਆ= ਖਿੜਿਆ ਹੈ। *ਅਥਵਾ:-* ਜਿਸ ਦਾ ਏਹ ਮਨ ਗੁਰਾਂ ਦੇ ਸ਼ਬਦ ਵਿਚ ਮਉਲਿਆ= ਮਿਲਿਆ ਹੈ, ਉਹ ਗੁਣਦਾਤਾ= ਹਰੀ ਦੇ ਨਾਮ ਨੂੰ ਵਖਾਣੈ= ਕਥਨ ਕਰਦਾ ਹੈ।

**ਭਗਵੈ ਵੇਸਿ ਭ੍ਰਮਿ ਮੁਕਤਿ ਨ ਹੋਇ॥ ਬਹੁ ਸੰਜਮਿ ਸਾਂਤਿ ਨ ਪਾਵੈ ਕੋਇ॥**

ਭਗਵੇਂ ਭੇਖ ਬਣਾ ਕੇ ਭ੍ਰਮਿ= ਫਿਰਿਆਂ ਭੀ ਮੁਕਤੀ ਨਹੀਂ ਹੁੰਦੀ। ਬਹੁਤੇ ਸੰਜਮਿ= ਸਾਧਨਾਂ ਨੂੰ ਕਰ ਕੇ

ਭੀ ਕੋਈ ਸ਼ਾਂਤੀ ਨੂੰ ਨਹੀਂ ਪਾਉਂਦਾ।

**ਗੁਰਮਤਿ ਨਾਮੁ ਪਰਾਪਤਿ ਹੋਇ ॥ ਵਡਭਾਗੀ ਹਰਿ ਪਾਵੈ ਸੋਇ ॥ ੨ ॥**

ਗੁਰ-ਸਿਖਿਆ ਦੁਆਰੇ ਜਿਸ ਨੂੰ ਨਾਮ ਪਰਾਪਤ ਹੁੰਦਾ ਹੈ। ਉਹ ਵਡਭਾਗੀ ਪੁਰਸ਼ ਹਰੀ ਨੂੰ ਪਾ ਲੈਂਦਾ ਹੈ॥ ੨ ॥

**ਕਲਿ ਮਹਿ ਰਾਮ ਨਾਮਿ ਵਡਿਆਈ ॥ ਗੁਰ ਪੂਰੇ ਤੇ ਪਾਇਆ ਜਾਈ ॥**

**[ਪੰਨਾ ੧੧੭੬]**

ਕਲਜੁਗ ਵਿਚ ਇਕ ਰਾਮ ਨਾਮ ਹੀ ਵਡਿਆਈ ਦੇਣ ਵਾਲਾ ਹੈ। ਪੂਰਿਆਂ ਗੁਰਾਂ ਤੋਂ ਰਾਮ ਨਾਮ ਪਾਇਆ ਜਾਂਦਾ ਹੈ।

**ਨਾਮਿ ਰਤੇ ਸਦਾ ਸੁਖੁ ਪਾਈ ॥ ਬਿਨੁ ਨਾਮੈ ਹਉਮੈ ਜਲਿ ਜਾਈ ॥ ੩ ॥**

ਨਾਮ ਵਿਚ ਤਦਾਕਾਰ ਹੋਣ ਵਾਲੇ ਪੁਰਸ਼ ਨੇ ਨਿਤ ਸੁਖ ਨੂੰ ਪਾਇਆ ਹੈ। ਨਾਮ-ਸਿਮਰਨ ਤੋਂ ਬਿਨਾਂ ਜੀਵ ਹੌਮੈ ਦੀ ਅੱਗ ਵਿਚ ਸੜ ਜਾਂਦਾ ਹੈ॥ ੩ ॥

**ਵਡਭਾਗੀ ਹਰਿ ਨਾਮੁ ਬੀਚਾਰਾ ॥ ਛੂਟੈ ਰਾਮ ਨਾਮਿ ਦੁਖੁ ਸਾਰਾ ॥**

ਜੋ ਵਡਭਾਗੀ ਪੁਰਸ਼ ਹਰੀ ਨਾਮ ਦਾ ਵੀਚਾਰ ਕਰਦਾ ਹੈ। ਰਾਮ ਨਾਮ ਦੇ ਸਿਮਰਨ ਕਰ ਕੇ ਉਸ ਦਾ ਸਾਰਾ ਦੁੱਖ ਛੁੱਟ ਜਾਂਦਾ ਹੈ।

**ਹਿਰਦੈ ਵਸਿਆ ਸੁ ਬਾਹਰਿ ਪਾਸਾਰਾ ॥**

**ਨਾਨਕ ਜਾਣੈ ਸਭੁ ਉਪਾਵਣਹਾਰਾ ॥ ੪ ॥ ੧੨ ॥**

ਜਿਸ ਨੇ ਬਾਹਰ ਸੰਸਾਰ ਪਸਾਰੇ ਨੂੰ ਪਸਾਰਨਾ ਕੀਤਾ ਹੈ, ਓਹੀ ਹਿਰਦੇ ਅੰਦਰ ਵਸ ਰਿਹਾ ਹੈ। ਗੁਰੂ ਜੀ ਕਥਨ ਕਰਦੇ ਹਨ—ਉਹ ਉਤਪਤੀ ਕਰਨ ਵਾਲਾ ਪ੍ਰਭੂ ਹੀ ਸਭਨਾਂ ਦਾ ਹਾਲ ਜਾਣਦਾ ਹੈ॥ ੪ ॥ ੧੨ ॥

**ਬਸੰਤੁ ਮਹਲਾ ੩ ਇਕ ਤੁਕੇ ॥**

**ਤੇਰਾ ਕੀਆ ਕਿਰਮ ਜੰਤੁ ॥ ਦੇਹਿ ਤ ਜਾਪੀ ਆਦਿ ਮੰਤੁ ॥ ੧ ॥**

ਹੇ ਭਗਵਾਨ ! ਇਹ ਕਿਰਮ ਜੰਤੁ= ਨਿਮਾਣਾ ਤੁਛ ਜੀਵ ਤੇਰਾ ਪੈਦਾ ਕੀਤਾ ਹੋਇਆ ਹੈ। ਹੇ ਆਦ ਰੂਪੀ ਹਰੀ ! ਜੇ ਤੂੰ ਕਿਰਪਾ ਕਰ ਕੇ ਦੇਵੇਂ ਤਾਂ ਏਹ ਗੁਰ-ਮੰਤ੍ਰ ਜਪਦਾ ਹੈ॥ ੧ ॥

**ਗੁਣ ਆਖਿ ਵੀਚਾਰੀ ਮੇਰੀ ਮਾਇ ॥**

**ਹਰਿ ਜਪਿ ਹਰਿ ਕੈ ਲਗਉ ਪਾਇ ॥ ੧ ॥ ਰਹਾਉ ॥**

ਹੇ ਮੇਰੀ ਮਾਇ= ਮੇਰੇ ਭਾਈ ! ਬਾਣੀ ਦੁਆਰੇ ਗੁਣਾਂ ਨੂੰ ਆਖਣਾ ਕਰ, ਹਿਰਦੇ ਕਰ ਕੇ ਵਿਚਾਰਨਾ ਕਰ। ਰਸਨਾ ਨਾਲ ਹਰੀ ਨਾਮ ਨੂੰ ਜਪਣਾ ਕਰ, ਤਨ ਕਰ ਕੇ ਹਰੀ ਸਰੂਪ ਗੁਰਾਂ ਦੇ ਚਰਨੀਂ ਲੱਗਣਾ ਕਰ॥ ੧ ॥ ਰਹਾਉ ॥

**ਗੁਰ ਪ੍ਰਸਾਦਿ ਲਾਗੇ ਨਾਮ ਸੁਆਦਿ ॥**

**ਕਾਹੇ ਜਨਮੁ ਗਵਾਵਹੁ ਵੈਰਿ ਵਾਦਿ ॥ ੨ ॥**

ਗੁਰਾਂ ਦੀ ਕਿਰਪਾ ਨਾਲ ਨਾਮ ਦੇ ਸੁਆਦ ਵਿਚ ਲੱਗੇ ਰਹੋ। ਵੈਰਿ ਵਾਦਿ= ਵੈਰ ਵਿਰੋਧ ਵਿਚ ਲੱਗ ਕੇ ਕਿਸ ਵਾਸਤੇ ਅਮੋਲਕ ਜਨਮ ਨੂੰ ਵਿਅਰਥ ਗੁਆਉਂਦੇ ਹੋ? ॥ ੨ ॥

**ਗੁਰਿ ਕਿਰਪਾ ਕੀਨ੍ਹੀ ਚੂਕਾ ਅਭਿਮਾਨੁ ॥**

**ਸਹਜ ਭਾਇ ਪਾਇਆ ਹਰਿ ਨਾਮੁ ॥ ੩ ॥**

ਜਿਸ ਉੱਤੇ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਕੀਤੀ ਹੈ, ਉਸ ਦਾ ਹੰਕਾਰ ਦੂਰ ਹੋਇਆ ਹੈ। ਉਸ ਨੇ ਸਹਜ ਭਾਇ= ਸੁਤੇ ਸਿਧ ਹਰੀ ਨਾਮ ਪਾਇਆ ਹੈ॥ ੩ ॥

**ਊਤਮੁ ਊਚਾ ਸਬਦ ਕਾਮੁ ॥ ਨਾਨਕੁ ਵਖਾਣੈ ਸਾਚੁ ਨਾਮੁ ॥ ੪ ॥ ੧ ॥ ੧੩ ॥**

ਗੁਰ-ਸ਼ਬਦ ਦਾ ਜਾਪ ਕਰਨ ਰੂਪ ਕੰਮ ਸਾਰਿਆਂ ਸਾਧਨਾਂ ਤੋਂ ਉੱਚਾ ਤੇ ਉੱਤਮ ਹੈ। ਗੁਰੂ ਜੀ ਕਥਨ ਕਰਦੇ ਹਨ—(ਇਸ ਕਰ ਕੇ) ਗੁਰ-ਸ਼ਬਦ ਦੁਆਰਾ ਸੱਚ ਨਾਮ ਨੂੰ ਵਖਾਣੈ= ਕਥਨ ਕਰ! ॥ ੪ ॥ ੧ ॥ ੧੩ ॥

**ਬਸੰਤੁ ਮਹਲਾ ੩ ॥**

**ਬਨਸਪਤਿ ਮਉਲੀ ਚੜਿਆ ਬਸੰਤੁ ॥**

ਜਿਵੇਂ ਬਸੰਤ ਰੁੱਤ ਦੇ ਚੜ੍ਹਨ ਕਰ ਕੇ ਸਾਰੀ ਬਨਸਪਤਿ= ਜੰਗਲਾਤ ਖਿੜ ਜਾਂਦੀ ਹੈ।

**ਇਹੁ ਮਨੁ ਮਉਲਿਆ ਸਤਿਗੁਰੂ ਸੰਗਿ ॥ ੧ ॥**

ਤਿਵੇਂ ਸਤਿਗੁਰਾਂ ਦੇ ਸੰਗ ਕਰ ਕੇ ਏਹ ਮਨ ਮਉਲਿਆ= ਖਿੜ ਜਾਂਦਾ ਹੈ॥ ੧ ॥

**ਤੁਮ੍ ਸਾਚੁ ਧਿਆਵਹੁ ਮੁਗਧ ਮਨਾ ॥**

**ਤਾਂ ਸੁਖੁ ਪਾਵਹੁ ਮੇਰੇ ਮਨਾ ॥ ੧ ॥ ਰਹਾਉ ॥**

ਹੇ ਮੂਰਖ ਮਨ ! ਤੂੰ ਸੱਚ ਨੂੰ ਧਿਆਉਣਾ ਕਰ। ਹੇ ਮੇਰੇ ਮਨਾ ! ਤਦ ਹੀ ਤੂੰ ਸੁਖ ਪਾਵੇਂਗਾ ॥ ੧ ॥ ਰਹਾਉ ॥

**ਇਤੁ ਮਨਿ ਮਉਲਿਐ ਭਇਆ ਅਨੰਦੁ ॥**

**ਅੰਮ੍ਰਿਤ ਫਲੁ ਪਾਇਆ ਨਾਮੁ ਗੋਬਿੰਦ ॥ ੨ ॥**

ਗੁਰਾਂ ਨਾਲ ਮਉਲਿਐ= ਮਿਲਣ ਕਰ ਕੇ ਇਸ ਮਨ ਵਿਚ ਅਨੰਦ ਹੋਇਆ ਹੈ। ਜਾਂ ਇਸ ਮਨ ਦੇ ਖਿੜਿਆਂ ਹੀ ਅਨੰਦ ਹੋਇਆ ਹੈ। ਗੋਬਿੰਦ ਦੇ ਨਾਮ ਨੂੰ ਜਪਿਆਂ ਤਾਂ ਗਿਆਨ, ਵਾ:- ਮੁਕਤੀ ਰੂਪ ਅੰਮ੍ਰਿਤ ਫਲ ਨੂੰ ਪਾਇਆ॥ ੨ ॥

**ਏਕੋ ਏਕੁ ਸਭੁ ਆਖਿ ਵਖਾਣੈ ॥ ਹੁਕਮੁ ਬੂਝੈ ਤਾਂ ਏਕੋ ਜਾਣੈ ॥ ੩ ॥**

ਆਖਿ= ਮੂੰਹੋਂ ਤਾਂ ਸਭ ਕੋਈ ਇਕ ਹੀ ਇਕ ਕਹਿੰਦਾ ਹੈ। ਜਾਂ ਹੁਕਮ ਨੂੰ ਬੁੱਝਣਾ ਕਰੇ ਅਰਥਾਤ ਭਾਣਾ ਮੰਨੇ ਤਾਂ ਇਕ ਅਦੁਤੀ ਬ੍ਰਹਮ ਨੂੰ ਜਾਣ ਲੈਂਦਾ ਹੈ॥ ੩ ॥

**ਕਹਤ ਨਾਨਕੁ ਹਉਮੈ ਕਹੈ ਨ ਕੋਇ॥**
**ਆਖਣੁ ਵੇਖਣੁ ਸਭੁ ਸਾਹਿਬ ਤੇ ਹੋਇ॥ ੪॥ ੨॥ ੧੪॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਵੇਲੇ ਏਹ ਜੀਵ ਸਮਝਦਾ ਹੈ, ਕਿ ਆਖਣੁ= ਬੋਲਣਾ ਤੇ ਵੇਖਣਾ ਇਤਆਦਿਕ ਸਾਰੇ ਕਰਤਬ ਸਾਹਿਬ ਦੇ ਹੁਕਮ ਵਿਚ ਹੀ ਹੋ ਰਹੇ ਹਨ, ਤਾਂ ਫਿਰ ਹੌਮੈ ਦੀ ਗੱਲ ਨੂੰ ਕੋਈ ਨਹੀਂ ਕਹਿੰਦਾ॥ ੪॥ ੨॥ ੧੪॥

**ਬਸੰਤੁ ਮਹਲਾ ੩॥**

**ਸਭਿ ਜੁਗ ਤੇਰੇ ਕੀਤੇ ਹੋਏ॥ ਸਤਿਗੁਰੁ ਭੇਟੈ ਮਤਿ ਬੁਧਿ ਹੋਏ॥ ੧॥**

ਸਾਰੇ ਜੁਗ ਤੇਰੇ ਪੈਦਾ ਕੀਤੇ ਹੋਏ ਹਨ, ਭਾਵ ਆਪ ਜੀ ਦੇ ਬਣਾਏ ਹੋਏ ਹਨ। ਸਤਿਗੁਰਾਂ ਦੇ ਮਿਲਣ ਕਰ ਕੇ ਬੁੱਧੀ ਵਿਚ ਆਪ ਦੀ ਪ੍ਰਾਪਤੀ ਦੀ ਮਤਿ= ਸਿਖਿਆ ਮਿਲਦੀ ਹੈ। ਵਾ:- ਸਤਿਗੁਰਾਂ ਦੇ ਮਿਲਣ ਕਰ ਕੇ ਬੁੱਧੀ ਵਿਚ ਇਹ ਮਤਿ= ਅਕਲ ਪੈਦਾ ਹੁੰਦੀ ਹੈ॥ ੧॥

**ਹਰਿ ਜੀਉ ਆਪੇ ਲੈਹੁ ਮਿਲਾਇ॥**
**ਗੁਰ ਕੈ ਸਬਦਿ ਸਚ ਨਾਮਿ ਸਮਾਇ॥ ੧॥ ਰਹਾਉ॥**

ਹੇ ਹਰਿ ਜੀਉ ! ਤੁਸੀਂ ਆਪਣੇ ਨਾਲ ਮੈਨੂੰ ਮਿਲਾ ਲਵੋ ਅਤੇ ਗੁਰਾਂ ਦੇ ਉਪਦੇਸ਼ ਦੁਆਰਾ ਸੱਚ ਨਾਮ-ਸਿਮਰਨ ਵਿਚ ਸਮਾਇ= ਅਭੇਦ ਕਰ ਦਿਓ॥ ੧॥ ਰਹਾਉ॥

**ਮਨਿ ਬਸੰਤੁ ਹਰੇ ਸਭਿ ਲੋਇ॥**
**ਫਲਹਿ ਫੁਲੀਅਹਿ ਰਾਮ ਨਾਮਿ ਸੁਖੁ ਹੋਇ॥ ੨॥**

ਜਿਸ ਦੇ ਮਨ ਵਿਚ ਬਸੰਤੁ= ਚੇਤਨ ਦੇਵ, ਬਸੰਤੁ= ਵਸਿਆ ਹੈ ਉਸ ਦੇ ਭਾਣੇ ਸਾਰੇ ਲੋਕ ਹਰੇ= ਅਨੰਦ ਹੋਏ ਹਨ। ਰਾਮ ਨਾਮ ਜਪ ਕੇ ਧਰਮ ਰੂਪੀ ਫੁੱਲ ਤੇ ਗਿਆਨ ਰੂਪ ਫਲ ਕਰ ਕੇ ਪ੍ਰਫੁੱਲਤ ਹੋਈਏ ਤਾਂ ਸਾਰੇ ਪਰਵਾਰ ਦਾ ਸੁਖ ਅਤੇ ਆਤਮ-ਸੁਖ ਪਰਾਪਤ ਹੁੰਦਾ ਹੈ॥ ੨॥

**ਸਦਾ ਬਸੰਤੁ ਗੁਰ ਸਬਦੁ ਵੀਚਾਰੇ॥ ਰਾਮ ਨਾਮੁ ਰਾਖੈ ਉਰ ਧਾਰੇ॥ ੩॥**

ਉਹਨਾਂ ਨੂੰ ਸਦਾ ਹੀ ਬਸੰਤੁ= ਅਨੰਦ ਹੈ, ਜੋ ਗੁਰ-ਸ਼ਬਦ ਨੂੰ ਵੀਚਾਰਦੇ ਹਨ ਅਤੇ ਰਾਮ ਦਾ ਨਾਮ ਹਿਰਦੇ ਵਿਚ ਧਾਰੀ ਰੱਖਦੇ ਹਨ॥ ੩॥

**ਮਨਿ ਬਸੰਤੁ ਤਨੁ ਮਨੁ ਹਰਿਆ ਹੋਇ॥**

ਜਿਸ ਵੇਲੇ ਬਸੰਤੁ= ਚੇਤਨ ਦੇਵ ਮਨ ਵਿਚ ਬਸੰਤੁ= ਵਸਦਾ ਹੈ ਤਾਂ ਤਨ ਮਨ ਨੂੰ ਹਰਿਆ= ਅਨੰਦ ਹੁੰਦਾ ਹੈ। ਵਾ:- ਤਨ ਮਨ ਸ਼ੁਭ ਗੁਣਾਂ ਨਾਲ ਹਰਿਆ ਹੁੰਦਾ ਹੈ।

**ਨਾਨਕ ਇਹੁ ਤਨੁ ਬਿਰਖੁ ਰਾਮ ਨਾਮੁ ਫਲੁ ਪਾਏ ਸੋਇ॥ ੪॥ ੩॥ ੧੫॥**

ਗੁਰੂ ਜੀ ਕਥਨ ਕਰਦੇ ਹਨ—ਏਹ ਸਰੀਰ ਤਾਂ ਬ੍ਰਿਛ ਹੈ, ਜੇਹੜਾ ਕੋਈ ਪੁਰਸ਼ ਗੁਰੁ ਉਪਦੇਸ਼ ਰੂਪ ਜਲ ਦੇ ਕੇ ਰਾਮ ਨਾਮ ਰੂਪ ਫੁੱਲਾਂ ਨੂੰ ਲਗਾਉਂਦਾ ਹੈ, ਓਹੀ ਪੁਰਸ਼ ਗਿਆਨ ਰੂਪੀ ਫਲ ਨੂੰ ਪਾਉਂਦਾ ਹੈ॥ ੪॥ ੩॥ ੧੫॥

## ਬਸੰਤੁ ਮਹਲਾ ੩ ॥

### ਤਿਨ੍ ਬਸੰਤੁ ਜੋ ਹਰਿ ਗੁਣ ਗਾਇ ॥ ਪੂਰੈ ਭਾਗਿ ਹਰਿ ਭਗਤਿ ਕਰਾਇ ॥ ੧ ॥

ਬਸੰਤੁ= ਅਨੰਦ ਉਹਨਾਂ ਪੁਰਸ਼ਾਂ ਨੂੰ ਹੈ, ਜੋ ਹਰੀ ਦੇ ਜਸ ਰੂਪ ਗੁਣਾਂ ਨੂੰ ਗਾਉਂਦੇ ਹਨ। ਪੂਰੇ ਭਾਗ ਹੀ ਉਹਨਾਂ ਪੁਰਸ਼ਾਂ ਤੋਂ ਹਰੀ ਦੀ ਭਗਤੀ ਕਰਵਾਉਂਦੇ ਹਨ॥ ੧ ॥

### ਇਸੁ ਮਨ ਕਉ ਬਸੰਤ ਕੀ ਲਗੈ ਨ ਸੋਇ ॥

ਭਗਤੀ ਕੀਤੇ ਤੋਂ ਬਿਨਾਂ ਇਸ ਮਨ ਨੂੰ ਬਸੰਤ= ਚੇਤਨ ਦੇਵ ਦੀ ਸੋਇ= ਕੰਨਸੋ ਨਹੀਂ ਲਗਦੀ। ਅਥਵਾ:- ਇਸ ਮਨ ਨੂੰ ਬਸੰਤ= ਅਨੰਦ ਦੀ ਸੋਇ= ਖ਼ਬਰ ਨਹੀਂ ਲਗਦੀ।

### ਇਹੁ ਮਨੁ ਜਲਿਆ ਦੂਜੈ ਦੋਇ ॥ ੧ ॥ ਰਹਾਉ ॥

ਏਹ ਮਨ ਦੂਜੈ= ਦ੍ਵੈਤ ਭਾਵ ਕਰ ਕੇ ਜਲਿਆ= ਸੜ ਰਿਹਾ ਹੈ, ਇਸ ਕਰ ਕੇ ਇਸ ਨੂੰ ਦੋਇ= ਦੋ ਜਨਮ ਮਰਨ, ਵਾ:- ਦੋ ਸੁਖ ਦੁੱਖ ਪਰਾਪਤ ਹੁੰਦੇ ਹਨ॥ ੧ ॥ ਰਹਾਉ ॥

### ਇਹੁ ਮਨੁ ਧੰਧੈ ਬਾਂਧਾ ਕਰਮ ਕਮਾਇ ॥
### ਮਾਇਆ ਮੂਠਾ ਸਦਾ ਬਿਲਲਾਇ ॥ ੨ ॥

ਏਹ ਮਨ ਧੰਦਿਆਂ ਵਿਚ ਬੱਧਾ ਹੋਇਆ ਸ਼ਕ੍ਰਾਮ ਕਰਮਾਂ ਨੂੰ ਕਮਾਉਂਦਾ ਹੈ। ਮਾਇਆ ਦਾ ਮੂਠਾ= ਠੱਗਿਆ ਹੋਣ ਕਰ ਕੇ ਸਦਾ ਹੀ ਵਿਰਲਾਪ ਕਰਦਾ ਹੈ ਅਰਥਾਤ ਰੋਂਦਾ॥ ੨ ॥

### ਇਹੁ ਮਨੁ ਛੂਟੈ ਜਾਂ ਸਤਿਗੁਰੁ ਭੇਟੈ ॥
### ਜਮਕਾਲ ਕੀ ਫਿਰਿ ਆਵੈ ਨ ਫੇਟੈ ॥ ੩ ॥

ਜਾਂ ਸਤਿਗੁਰਾਂ ਨੂੰ ਮਿਲ ਜਾਵੇ ਤਾਂ ਹੀ ਏਹ ਮਨ ਬੰਧਨਾਂ ਤੋਂ ਛੁੱਟਦਾ ਹੈ। ਫੇਰ ਇਹ ਜਮਕਾਲ ਦੀ ਫੇਟੈ= ਮਾਰ ਹੇਠਾਂ ਨਹੀਂ ਆਉਂਦਾ॥ ੩ ॥

### ਇਹੁ ਮਨੁ ਛੂਟਾ ਗੁਰਿ ਲੀਆ ਛਡਾਇ ॥
### ਨਾਨਕ ਮਾਇਆ ਮੋਹੁ ਸਬਦਿ ਜਲਾਇ ॥ ੪ ॥ ੪ ॥ ੧੬ ॥

ਜਾਂ ਗੁਰਾਂ ਨੇ ਛੁਡਾ ਲਿਆ ਤਾਂ ਹੀ ਏਹ ਮਨ ਦੁੱਖਾਂ ਤੋਂ ਛੁੱਟ ਗਿਆ ਹੈ। ਗੁਰੂ ਜੀ ਕਥਨ ਕਰਦੇ ਹਨ— ਮਾਇਆ ਦਾ ਮੋਹ ਗੁਰਾਂ ਦੇ ਸ਼ਬਦ ਨੇ ਜਲਾਇ= ਸਾੜ ਦਿੱਤਾ ਹੈ॥ ੪ ॥ ੪ ॥ ੧੬ ॥

## ਬਸੰਤੁ ਮਹਲਾ ੩ ॥

### ਬਸੰਤੁ ਚੜਿਆ ਫੂਲੀ ਬਨਰਾਇ ॥

ਜਿਵੇਂ ਬਸੰਤ ਰੁੱਤ ਦੇ ਚੜ੍ਹਨ ਕਰ ਕੇ ਸਾਰੀ ਬਨਾਸਪਤੀ ਫੂਲੀ= ਪ੍ਰਫੁੱਲਤ ਹੁੰਦੀ ਹੈ।

### ਏਹਿ ਜੀਅ ਜੰਤ ਫੂਲਹਿ ਹਰਿ ਚਿਤੁ ਲਾਇ ॥ ੧ ॥

ਤਿਵੇਂ ਹਰੀ ਨਾਲ ਚਿਤ ਬਿਰਤੀ ਲਗਾ ਕੇ ਏਹ ਸਾਰੇ ਜੀਅ ਜੰਤ ਫੂਲਹਿ= ਪ੍ਰਫੁੱਲਤ ਅਰਥਾਤ ਉਤਸ਼ਾਹ

ਸਹਿਤ ਹੋਏ ਹਨ॥ ੧ ॥

[ਪੰਨਾ ੧੧੭੭]

**ਇਨ ਬਿਧਿ ਇਹੁ ਮਨੁ ਹਰਿਆ ਹੋਇ॥**

ਇਸ ਵਿਧੀ ਕਰ ਕੇ ਏਹ ਮਨ ਹਰਿਆ= ਅਨੰਦ ਹੁੰਦਾ ਹੈ।

**ਹਰਿ ਹਰਿ ਨਾਮੁ ਜਪੈ ਦਿਨੁ ਰਾਤੀ**

**ਗੁਰਮੁਖਿ ਹਉਮੈ ਕਢੈ ਧੋਇ॥ ੧ ॥ ਰਹਾਉ ॥**

ਗੁਰਾਂ ਦੁਆਰੇ ਦਿਨ ਰਾਤ ਹਰਿ ਹਰਿ ਨਾਮ ਨੂੰ ਜਪਣਾ ਕਰੇ, ਤਾਂ ਮੁਖ ਗੁਰੂ ਹੌਮੈ ਦੀ ਮੈਲ ਨੂੰ ਧੋ ਕੇ ਬਾਹਰ ਕੱਢ ਦੇਂਦੇ ਹਨ॥ ੧॥ ਰਹਾਉ॥

**ਸਤਿਗੁਰ ਬਾਣੀ ਸਬਦੁ ਸੁਣਾਏ॥**

**ਇਹੁ ਜਗੁ ਹਰਿਆ ਸਤਿਗੁਰ ਭਾਏ॥ ੨ ॥**

ਸਤਿਗੁਰੂ ਜੀ ਆਪਣੀ ਬਾਣੀ ਦੁਆਰ ਸਬਦੁ= ਬ੍ਰਹਮ ਦਾ ਵਿਚਾਰ ਸੁਣਾਉਂਦੇ ਹਨ। ਸਤਿਗੁਰਾਂ ਵਿਚ ਭਾਏ= ਪ੍ਰੇਮ ਕਰਨ ਨਾਲ ਇਸ ਜਗੁ= ਜੀਵ ਨੂੰ ਹਰਿਆ= ਅਨੰਦ ਹੁੰਦਾ ਹੈ॥ ੨॥

**ਫਲ ਫੂਲ ਲਾਗੇ ਜਾਂ ਆਪੇ ਲਾਏ॥**

**ਮੂਲਿ ਲਗੈ ਤਾਂ ਸਤਿਗੁਰੁ ਪਾਏ॥ ੩ ॥**

ਜਾਂ ਗੁਰਾਂ ਨੇ, ਵਾ:- ਹਰੀ ਨੇ ਕਿਰਪਾ ਕਰ ਕੇ ਲਗਾਏ ਤਾਂ ਹੀ ਧਰਮ ਰੂਪੀ ਫੁੱਲ ਤੇ ਗਿਆਨ ਰੂਪ ਫਲ ਲੱਗੇ ਹਨ। ਜਾਂ ਸਤਿਗੁਰਾਂ ਨੂੰ ਪਾਇਆ ਤਾਂ ਹੀ ਮੂਲਿ= ਆਸਰਾ ਰੂਪ ਨਾਲ ਲੱਗ ਗਏ॥ ੩॥

**ਆਪਿ ਬਸੰਤੁ ਜਗਤੁ ਸਭੁ ਵਾੜੀ॥**

**ਨਾਨਕ ਪੂਰੈ ਭਾਗਿ ਭਗਤਿ ਨਿਰਾਲੀ॥ ੪ ॥ ੫ ॥ ੧੭ ॥**

ਏਹ ਸਾਰਾ ਜਗਤ ਵਾੜੀ= ਬਗੀਚੀ ਹੈ, ਇਸ ਨੂੰ ਉਹ ਪਰਮੇਸ਼ਰ ਆਪ ਹੀ ਬਸੰਤ ਰੁੱਤ ਵਾਂਗ ਬਸੰਤੁ= ਖਿੜਾਉਣ ਵਾਲਾ ਹੈ। ਗੁਰੂ ਜੀ ਕਥਨ ਕਰਦੇ ਹਨ—ਸੰਸਾਰ ਤੋਂ ਨਿਰਾਲਿਆਂ ਕਰਨ ਵਾਲੀ ਭਗਤੀ ਪੂਰਿਆਂ ਭਾਗਾਂ ਕਰ ਕੇ ਪਰਾਪਤ ਹੁੰਦੀ ਹੈ॥ ੪॥ ੫॥ ੧੭॥

**ਬਸੰਤੁ ਹਿੰਡੋਲ ਮਹਲਾ ੩ ਘਰੁ ੨ ੧ਓ ਸਤਿਗੁਰ ਪ੍ਰਸਾਦਿ॥**

**ਗੁਰ ਕੀ ਬਾਣੀ ਵਿਟਹੁ ਵਾਰਿਆ ਭਾਈ ਗੁਰ ਸਬਦ ਵਿਟਹੁ ਬਲਿ ਜਾਈ॥**

ਹੇ ਭਾਈ ! ਗੁਰਾਂ ਦੀ ਉਪਦੇਸ਼ ਬਾਣੀ ਉੱਪਰੋਂ ਵਾਰਨੇ ਜਾਂਦਾ ਹਾਂ ਅਤੇ ਗੁਰਾਂ ਦੇ ਮਹਾਂ ਵਾਕ ਰੂਪ ਸ਼ਬਦ ਤੋਂ ਭੀ ਬਲਿਹਾਰ ਜਾਂਦਾ ਹਾਂ।

**ਗੁਰੁ ਸਾਲਾਹੀ ਸਦ ਅਪਣਾ ਭਾਈ ਗੁਰ ਚਰਣੀ ਚਿਤੁ ਲਾਈ॥ ੧ ॥ ਰਹਾਉ॥**

ਹੇ ਭਾਈ ! ਆਪਣੇ ਗੁਰੂ ਦੀ ਸਦਾ ਉਪਮਾ ਕਰਦਾ ਹਾਂ ਅਤੇ ਗੁਰੂ ਦੇ ਚਰਨਾਂ ਨਾਲ ਚਿਤ ਬਿਰਤੀ ਨੂੰ

ਲਗਾਉਂਦਾ ਹਾਂ॥ ੧॥

**ਮੇਰੇ ਮਨ ਰਾਮ ਨਾਮਿ ਚਿਤੁ ਲਾਇ॥**

ਹੇ ਮੇਰੇ ਮਨ ! ਤੂੰ ਭੀ ਰਾਮ ਨਾਮ ਵਿਚ ਚਿਤ ਨੂੰ ਲਗਾਈ ਰੱਖ।

**ਮਨੁ ਤਨੁ ਤੇਰਾ ਹਰਿਆ ਹੋਵੈ ਇਕੁ ਹਰਿ ਨਾਮਾ ਫਲੁ ਪਾਇ॥੧॥ਰਹਾਉ॥**

ਤਦ ਤੇਰਾ ਮਨ ਤਨ ਹਰਿਆ= ਅਨੰਦ ਹੋਵੇਗਾ ਅਤੇ ਇਕ ਨਾਮ ਨੂੰ ਜਪ ਕੇ ਮੋਖ ਰੂਪੀ ਫਲ ਨੂੰ ਪਾਉਣਾ ਕਰ॥ ੧॥ ਰਹਾਉ॥

**ਗੁਰਿ ਰਾਖੇ ਸੇ ਉਬਰੇ ਭਾਈ ਹਰਿ ਰਸੁ ਅੰਮ੍ਰਿਤੁ ਪੀਆਇ॥**

ਹੇ ਭਾਈ ! ਗੁਰੂ ਨੇ ਜਿਨ੍ਹਾਂ ਨੂੰ ਹੱਥ ਦੇ ਕੇ ਰਖਿਆ ਹੈ ਅਤੇ ਹਰੀ ਨਾਮ-ਅੰਮ੍ਰਿਤ-ਰਸ ਪਿਲਾਇਆ ਹੈ, ਸੇ ਉਬਰੇ= ਉਹ (ਜਮਾਂ ਤੋਂ) ਬਚ ਗਏ ਹਨ।

**ਵਿਚਹੁ ਹਉਮੈ ਦੁਖੁ ਉਠਿ ਗਇਆ ਭਾਈ ਸੁਖੁ ਵੁਠਾ ਮਨਿ ਆਇ॥੨॥**

ਹੇ ਭਾਈ ! ਉਹਨਾਂ ਦੇ ਹਿਰਦੇ ਵਿੱਚੋਂ ਹੌਮੇ ਦਾ ਦੁੱਖ ਉਠ ਗਿਆ ਹੈ ਅਤੇ ਮਨ ਵਿਚ ਸੁਖ ਆ ਕੇ ਵਸਿਆ ਹੈ॥ ੨॥

**ਧੁਰਿ ਆਪੇ ਜਿਨ੍ਹਾ ਨੋ ਬਖਸਿਓਨੁ ਭਾਈ ਸਬਦੇ ਲਇਅਨੁ ਮਿਲਾਇ॥**

ਹੇ ਭਾਈ ! ਜਿਨ੍ਹਾਂ ਨੂੰ ਧੁਰਿ= ਮੁੱਢ ਤੋਂ ਆਪ ਹੀ ਗੁਰ-ਸ਼ਬਦ ਦੁਆਰਾ ਬਖਸ਼ ਲੀਤਾ ਹੈ, ਉਹਨਾਂ ਨੂੰ ਆਪਣੇ ਨਾਲ ਮਿਲਾ ਲੀਤਾ ਹੈ।

**ਧੂੜਿ ਤਿਨ੍ਹਾ ਕੀ ਅਘੁਲੀਐ ਭਾਈ ਸਤਸੰਗਤਿ ਮੇਲਿ ਮਿਲਾਇ॥੩॥**

ਹੇ ਭਾਈ ! ਉਹਨਾਂ ਦੀ ਚਰਨ ਧੂੜੀ ਕਰ ਕੇ ਦੁੱਖਾਂ ਤੋਂ ਅਘੁਲੀਐ= ਛੁਟਕਾਰਾ ਹੁੰਦਾ ਹੈ ਅਤੇ ਉਨ੍ਹਾਂ ਦੀ ਸਤਸੰਗਤ ਵਿਚ ਮਿਲਾ ਕੇ ਵਾਹਿਗੁਰੂ ਆਪਣੇ ਨਾਲ ਮਿਲਾ ਲੈਂਦਾ ਹੈ॥ ੩॥

**ਆਪਿ ਕਰਾਏ ਕਰੇ ਆਪਿ ਭਾਈ ਜਿਨਿ ਹਰਿਆ ਕੀਆ ਸਭੁ ਕੋਇ॥**

ਹੇ ਭਾਈ ! ਜਿਸ ਪਰਮੇਸ਼ਰ ਨੇ ਆਪਣੀ ਚੇਤਨ ਸੱਤਾ ਪਾ ਕੇ ਸਭ ਕਿਸੇ ਨੂੰ ਹਰਿਆਂ ਕੀਤਾ ਹੈ, ਉਹ ਪਰਮੇਸ਼ਰ ਪਹਿਲੇ ਆਪ (ਬ੍ਰਹਮਾ ਆਦਿਕਾਂ ਨੂੰ ਪੈਦਾ) ਕਰਦਾ ਹੈ, ਫਿਰ ਆਪ ਹੀ ਉਹਨਾਂ ਤੋਂ (ਸ੍ਰਿਸ਼ਟੀ ਦੀ ਪੈਦਾਇਸ਼, ਪਰਵਰਿਸ਼ ਤੇ ਸੰਘਾਰ) ਕਰਾਉਂਦਾ ਹੈ।

**ਨਾਨਕ ਮਨਿ ਤਨਿ ਸੁਖੁ ਸਦਾ ਵਸੈ ਭਾਈ**

**ਸਬਦਿ ਮਿਲਾਵਾ ਹੋਇ॥੪॥੧॥੧੮॥੧੨॥੧੮॥੩੦॥**

ਗੁਰੂ ਜੀ ਕਥਨ ਕਰਦੇ ਹਨ—ਹੇ ਭਾਈ ! ਜੇਕਰ ਉਸ ਸਬਦਿ= ਬ੍ਰਹਮ ਨਾਲ ਮਿਲਾਪ ਹੋ ਜਾਵੇ, ਤਾਂ ਮਨ ਤਨ ਵਿਚ ਸਦਾ ਆਤਮ-ਸੁਖ ਵਸਦਾ ਹੈ॥ ੪॥ ੧॥ ੧੮॥ ੧੨॥ ੧੮॥ ੩੦॥

**ਰਾਗੁ ਬਸੰਤੁ ਮਹਲਾ ੪ ਘਰੁ ੧ ਇਕ ਤੁਕੇ ੧ਓ ਸਤਿਗੁਰ ਪ੍ਰਸਾਦਿ॥**

**ਜਿਉ ਪਸਰੀ ਸੂਰਜ ਕਿਰਣਿ ਜੋਤਿ॥**

ਜਿਵੇਂ ਜੋਤੀਆਂ ਵਿੱਚੋਂ ਸੂਰਜ ਜੋਤੀ ਦੀਆਂ ਕਿਰਣਾਂ ਸਾਰੇ ਪਸਰੀ= ਫੈਲ ਰਹੀਆਂ ਹਨ।

**ਤਿਉ ਘਟਿ ਘਟਿ ਰਮਈਆ ਓਤਿ ਪੋਤਿ॥ ੧॥**

ਤਿਵੇਂ ਸਾਰਿਆਂ ਘਟਾਂ ਵਿਚ ਉਹ ਰਮਈਆ ਓਤਿ ਪੋਤਿ= ਤਾਣੇ-ਪੇਟੇ ਵਾਂਗ ਵਿਆਪਕ ਹੋ ਰਿਹਾ ਹੈ॥ ੧॥

**ਏਕੋ ਹਰਿ ਰਵਿਆ ਸ੍ਰਬ ਥਾਇ॥**

**ਗੁਰ ਸਬਦੀ ਮਿਲੀਐ ਮੇਰੀ ਮਾਇ॥ ੧॥ ਰਹਾਉ॥**

ਇਕ ਹਰੀ ਸਾਰੀਆਂ ਜਗ੍ਹਾਂ ਪਰ ਰਵਿਆ= ਪੂਰਨ ਹੋ ਰਿਹਾ ਹੈ। ਹੇ ਮੇਰੇ ਭਾਈ ! ਗੁਰਾਂ ਦੇ ਉਪਦੇਸ਼ ਦੁਆਰਾ ਉਸ ਨਾਲ ਮਿਲਾਪ ਹੁੰਦਾ ਹੈ॥ ੧॥ ਰਹਾਉ॥

**ਘਟਿ ਘਟਿ ਅੰਤਰਿ ਏਕੋ ਹਰਿ ਸੋਇ॥**

**ਗੁਰਿ ਮਿਲਿਐ ਇਕੁ ਪ੍ਰਗਟੁ ਹੋਇ॥ ੨॥**

ਉਹ ਇਕ ਹਰੀ ਸਾਰਿਆਂ ਘਟਾਂ ਅੰਦਰ ਸੋਇ= ਸੋਭ ਰਿਹਾ ਹੈ। ਪਰ ਗੁਰੂ ਨਾਲ ਮਿਲਿਆਂ ਹੀ ਇਕ ਹਰੀ ਪਰਗਟ ਹੁੰਦਾ ਹੈ॥ ੨॥

**ਏਕੋ ਏਕੁ ਰਹਿਆ ਭਰਪੂਰਿ॥ ਸਾਕਤ ਨਰ ਲੋਭੀ ਜਾਣਹਿ ਦੂਰਿ॥ ੩॥**

ਇਕੋ ਇਕ ਅਦੁਤੀ ਬ੍ਰਹਮ ਭਰਪੂਰ ਤਾਂ ਸਾਰੇ ਹੋ ਰਿਹਾ ਹੈ। ਪਰ ਸਾਕਤ ਲੋਭੀ ਪੁਰਸ਼ ਉਸ ਨੂੰ ਦੂਰ ਜਾਣਦੇ ਹਨ॥ ੩॥

**ਏਕੋ ਏਕੁ ਵਰਤੈ ਹਰਿ ਲੋਇ॥ ਨਾਨਕ ਹਰਿ ਏਕੋੁ ਕਰੇ ਸੁ ਹੋਇ॥ ੪॥ ੧॥**

ਸਾਰਿਆਂ (ਲੋਕਾਂ) ਵਿਚ ਇਕੋ ਇਕ ਹਰੀ ਵਰਤ ਰਿਹਾ ਹੈ। ਜਾਂ ਇਕ ਅਦੁਤੀ ਪਰਮਾਤਮਾ ਹਰ ਇਕ ਲੋਕਾਂ ਵਿਚ ਵਰਤ ਰਿਹਾ ਹੈ। ਗੁਰੂ ਜੀ ਕਥਨ ਕਰਦੇ ਹਨ—ਜੋ ਇਕ ਹਰੀ ਕਰਦਾ ਹੈ, ਓਹੀ ਹੁੰਦਾ॥ ੪॥ ੧॥

**ਬਸੰਤੁ ਮਹਲਾ ੪॥**

**ਰੈਣਿ ਦਿਨਸੁ ਦੁਇ ਸਦੇ ਪਏ॥**

ਰੈਣਿ ਦਿਨਸੁ= ਰਾਤ ਤੇ ਦਿਨ ਏਹ ਦੋਵੇਂ ਕਾਲ ਦੇ ਸੱਦੇ ਜੀਵਾਂ ਨੂੰ ਪੈ ਰਹੇ ਹਨ, ਕਿ ਜਿਵੇਂ ਸਾਡਾ ਚੱਕਰ ਬੱਝਾ ਹੋਇਆ ਹੈ, ਤਿਵੇਂ ਨਾਮ ਹੀਣ ਜੀਵਾਂ ਦੇ ਜਨਮ ਮਰਨ ਦਾ ਚੱਕਰ ਬੱਝਾ ਰਹਿੰਦਾ ਹੈ।

**ਮਨ ਹਰਿ ਸਿਮਰਹੁ ਅੰਤਿ ਸਦਾ ਰਖਿ ਲਏ॥ ੧॥**

ਹੇ ਮਨ! ਹਰੀ ਨੂੰ ਸਿਮਰਨਾ ਕਰ, ਉਹ ਤੈਨੂੰ ਸਦਾ ਅੰਤ ਵੇਲੇ ਜਮਾਂ ਤੋਂ ਰੱਖ ਲਏਗਾ॥ ੧॥

**ਹਰਿ ਹਰਿ ਚੇਤਿ ਸਦਾ ਮਨ ਮੇਰੇ॥**

ਹੇ ਮੇਰੇ ਮਨ ! ਤੂੰ ਸਦਾ ਹੀ ਹਰਿ ਹਰਿ ਨਾਮ ਨੂੰ ਚੇਤਨਾ ਕਰ।

**ਸਭੁ ਆਲਸੁ ਦੂਖ ਭੰਜਿ ਪ੍ਰਭੁ ਪਾਇਆ**

**ਗੁਰਮਤਿ ਗਾਵਹੁ ਗੁਣ ਪ੍ਰਭ ਕੇਰੇ॥ ੧॥ ਰਹਾਉ॥**

ਗੁਰਾਂ ਦੀ ਸਿਖਿਆ ਦੁਆਰੇ ਪ੍ਰਭੂ ਦੇ ਗੁਣ ਗਾਉਣਾ ਕਰੋ, ਜਿਨ੍ਹਾਂ ਨੇ ਪ੍ਰਭੂ ਦੇ ਗੁਣਾਂ ਨੂੰ ਗਾਇਆ ਹੈ, ਉਹਨਾਂ ਪੁਰਸ਼ਾਂ ਨੇ ਸਾਰੇ ਆਲਸ ਤੇ ਦੁੱਖਾਂ ਦੇ ਨਾਸ ਕਰਨ ਵਾਲੇ ਨੂੰ ਪ੍ਰਭੂ ਨੂੰ ਪਾਇਆ ਹੈ॥ ੧॥ ਰਹਾਉ॥

**ਮਨਮੁਖ ਫਿਰਿ ਫਿਰਿ ਹਉਮੈ ਮੁਏ॥**

**[ਪੰਨਾ ੧੧੭੮] ਕਾਲਿ ਦੈਤਿ ਸੰਘਾਰੇ ਜਮ ਪੁਰਿ ਗਏ॥ ੨॥**

ਮਨਮੁਖ ਪੁਰਸ਼ ਹੌਮੇ ਵਿਚ ਲੱਗ ਕੇ ਫਿਰਿ ਫਿਰਿ= ਮੁੜ-ਮੁੜ ਕੇ ਮਰਦੇ ਹਨ। ਉਹ ਕਾਲ ਰੂਪੀ ਦੈਂਤ ਦੇ ਸੰਘਾਰੇ= ਮਾਰੇ ਹੋਏ ਜਮਪੁਰੀ ਵਿਚ ਗਏ ਹਨ॥ ੨॥

**ਗੁਰਮੁਖਿ ਹਰਿ ਹਰਿ ਹਰਿ ਲਿਵ ਲਾਗੇ॥**

**ਜਨਮ ਮਰਣ ਦੋਊ ਦੁਖ ਭਾਗੇ॥ ੩॥**

ਜੇਹੜੇ ਗੁਰਮੁਖ ਹਰ ਇਕ ਜੀਵ ਦੇ ਹਰਿਆਂ ਕਰਨ ਵਾਲੇ ਹਰੀ ਦੀ ਲਿਵ ਵਿਚ ਲੱਗੇ ਰਹਿੰਦੇ ਹਨ। ਵਾ:- ਮਨ, ਬਾਣੀ, ਸਰੀਰ ਕਰ ਕੇ ਹਰੀ ਦੀ ਲਿਵ ਵਿਚ ਲੱਗੇ ਰਹਿੰਦੇ ਹਨ। ਉਨ੍ਹਾਂ ਦੇ ਜਨਮ ਮਰਨ ਰੂਪ ਦੋਵੇਂ ਦੁੱਖ ਦੌੜ ਗਏ ਹਨ॥ ੩॥

**ਭਗਤ ਜਨਾ ਕਉ ਹਰਿ ਕਿਰਪਾ ਧਾਰੀ॥**

**ਗੁਰੁ ਨਾਨਕੁ ਤੁਠਾ ਮਿਲਿਆ ਬਨਵਾਰੀ॥ ੪॥ ੨॥**

ਭਗਤ ਜਨਾਂ ਨੂੰ ਹਰੀ ਨੇ ਆਪਣੀ ਕਿਰਪਾ ਦ੍ਰਿਸ਼ਟੀ ਕੀਤੀ ਹੈ। ਜਿਨ੍ਹਾਂ ਉੱਤੇ ਗੁਰੂ ਨਾਨਕ ਤੁਠਾ= ਪ੍ਰਸੰਨ ਹੋਇਆ ਹੈ, ਉਨ੍ਹਾਂ ਨੂੰ ਸੰਸਾਰ-ਬਨ ਦਾ ਮਾਲਕ ਪ੍ਰਭੂ ਮਿਲਿਆ ਹੈ॥ ੪॥ ੨॥

**ਬਸੰਤੁ ਹਿੰਡੋਲ ਮਹਲਾ ੪ ਘਰੁ ੨ ੧ੴ ਸਤਿਗੁਰ ਪ੍ਰਸਾਦਿ॥**

**ਰਾਮ ਨਾਮੁ ਰਤਨ ਕੋਠੜੀ ਗੜ ਮੰਦਰਿ ਏਕ ਲੁਕਾਨੀ॥**

ਅਸਥੂਲ ਸਰੀਰ ਰੂਪੀ ਗੜ= ਕਿਲ੍ਹੇ ਮੰਦਰਿ= ਅੰਦਰ ਜੋ ਸ਼ੁੱਧ ਬੁੱਧੀ ਰੂਪੀ ਕੋਠੀ ਹੈ, ਉਸ ਵਿਚ ਰਤਨ= ਅਮੋਲਕ ਇਕ ਰਾਮ ਨਾਮ ਰੂਪੀ ਵਸਤੂ ਲੁਕੀ ਹੋਈ ਹੈ। ਵਾ:- ਰਾਮ ਦਾ ਨਾਮ ਰਤਨਾਂ ਦੀ ਕੋਠੀ ਹੈ, ਜੋ ਅਸਥੂਲ ਸਰੀਰ ਰੂਪੀ ਕਿਲ੍ਹੇ ਦੇ ਅੰਤਹਕਰਨ ਰੂਪੀ ਮੰਦਰ ਵਿਚ ਇਕ ਪ੍ਰਭੂ ਨੇ ਲੁਕਾਈ ਹੋਈ ਹੈ।

**ਸਤਿਗੁਰੁ ਮਿਲੈ ਤ ਖੋਜੀਐ ਮਿਲਿ ਜੋਤੀ ਜੋਤਿ ਸਮਾਨੀ॥ ੧॥**

ਸਤਿਗੁਰੂ ਮਿਲਣ ਤਾਂ ਉਹ ਰਾਮ ਨਾਮ ਰੂਪੀ ਵਸਤੂ ਖੋਜੀਦੀ ਹੈ, ਜਿਸ ਨੇ ਉਹ ਵਸਤੂ ਲੱਭ ਲਈ ਹੈ, ਉਸ ਦੀ ਜੋਤਿ= ਸੁਰਤ ਜੋਤੀ ਨਾਲ ਮਿਲ ਕੇ ਅਭੇਦ ਹੋਈ ਹੈ॥ ੧॥

**ਮਾਧੋ ਸਾਧੂ ਜਨ ਦੇਹੁ ਮਿਲਾਇ॥**

ਹੇ ਮਾਧੋ= ਮਾਇਆ ਪਤੀ (ਪਰਮਾਤਮਾ) ! ਉਨ੍ਹਾਂ ਸੰਤ ਜਨਾਂ ਨਾਲ ਮੈਨੂੰ ਮਿਲਾ ਦਿਓ।

**ਦੇਖਤ ਦਰਸੁ ਪਾਪ ਸਭਿ ਨਾਸਹਿ ਪਵਿਤ੍ਰ ਪਰਮ ਪਦੁ ਪਾਇ॥ ੧॥ ਰਹਾਉ॥**

ਜਿਨ੍ਹਾਂ ਦੇ ਦਰਸ਼ਨ ਦੇਖਦਿਆਂ ਹੀ ਸਾਰੇ ਪਾਪ ਨੱਸ ਜਾਂਦੇ ਹਨ ਅਤੇ ਪਵਿੱਤਰ ਪਰਮ ਪਦ ਨੂੰ ਪਾਉਂਦਾ ਹੈ॥ ੧॥ ਰਹਾਉ॥

**ਪੰਚ ਚੋਰ ਮਿਲਿ ਲਾਗੇ ਨਗਰੀਆ ਰਾਮ ਨਾਮ ਧਨੁ ਹਿਰਿਆ॥**

(ਕਾਮ, ਕਰੋਧ, ਆਦਿਕ) ਪੰਜ ਚੋਰ ਮਿਲਿ= ਇਕੱਠੇ ਹੋ ਕੇ ਇਸ ਸਰੀਰ ਰੂਪੀ ਨਗਰੀ ਵਿਚ ਚੋਰੀ ਕਰਨ ਲੱਗੇ ਹੋਏ ਹਨ, ਉਨ੍ਹਾਂ ਚੋਰਾਂ ਨੇ ਰਾਮ ਨਾਮ ਰੂਪੀ ਧਨ ਹਿਰਿਆ= ਚੁਰਾ ਲਿਆ ਹੈ।

ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ॥ *(ਮਹਲਾ ੩, ਪੰਨਾ ੬੦੦)*

**ਗੁਰਮਤਿ ਖੋਜ ਪਰੇ ਤਬ ਪਕਰੇ ਧਨੁ ਸਾਬਤੁ ਰਾਸਿ ਉਬਰਿਆ॥ ੨॥**

ਜਿਸ ਵੇਲੇ ਗੁਰਾਂ ਦੀ ਸਿਖਿਆ ਦੁਆਰੇ ਉਨ੍ਹਾਂ ਦੇ ਖੋਜ= ਪਿੱਛੇ ਪਏ, ਤਦ (ਉਹ ਕਾਮ ਆਦਿਕ ਚੋਰ) ਪਕੜੇ ਗਏ ਅਤੇ ਰਾਸਿ= ਸੱਚਾ ਰਾਮ ਨਾਮ ਰੂਪੀ ਧਨ ਸਾਬਤੁ= ਜਿਉਂ ਕਾ ਤਿਉਂ ਉਬਰਿਆ= ਬਚ ਗਿਆ। (ਜਿਨ੍ਹਾਂ ਨੂੰ ਗੁਰਾਂ ਦਾ ਸੰਗ ਨਹੀਂ ਮਿਲਿਆ-)

**ਪਾਖੰਡ ਭਰਮ ਉਪਾਵ ਕਰਿ ਥਾਕੇ ਰਿਦ ਅੰਤਰਿ ਮਾਇਆ ਮਾਇਆ॥**

ਉਹ ਗੁਰੂ ਤੋਂ ਹੀਣੇ ਪੁਰਸ਼ ਪਖੰਡ, ਭਰਮ ਅਤੇ ਕਈ ਤਰ੍ਹਾਂ ਦੇ ਸੰਸਾਰਕ ਜਤਨ ਕਰ-ਕਰ ਕੇ ਥੱਕ ਗਏ ਪਰ ਉਹ ਚੋਰਾਂ ਨੂੰ ਫੜ ਨਹੀਂ ਸਕੇ, ਕਿਉਂਕਿ ਉਨ੍ਹਾਂ ਦੇ ਹਿਰਦੇ ਅੰਦਰ ਮਾਇਆ= ਛਲ ਰੂਪ ਮਾਇਆ ਦੀ ਵਾਸ਼ਨਾ ਹੈ। *ਅਥਵਾ:-* ਹਾਏ ਮਾਇਆ ਹਾਏ ਮਾਇਆ ਕਰਦੇ ਰਹਿੰਦੇ ਹਨ।

ਮਾਇਆ ਮਨਹੁ ਨ ਵੀਸਰੈ ਮਾਂਗੈ ਦੰਮਾਂ ਦੰਮ॥ *(ਪੰਨਾ ੧੪੨੬)*

**ਸਾਧੂ ਪੁਰਖੁ ਪੁਰਖ ਪਤਿ ਪਾਇਆ ਅਗਿਆਨ ਅੰਧੇਰੁ ਗਵਾਇਆ॥ ੩॥**

ਜਿਸ ਨੇ ਸਾਧੂ ਪੁਰਖਾਂ ਨਾਲ ਮਿਲ ਕੇ ਅਗਿਆਨ ਰੂਪ ਹਨੇਰੇ ਨੂੰ ਗਵਾਇਆ= ਦੂਰ ਕੀਤਾ ਹੈ, ਉਸ ਨੇ ਪੁਰਖਪਤਿ= ਪਰਮਾਤਮਾ ਨੂੰ ਪਾਇਆ ਹੈ॥ ੩॥

**ਜਗੰਨਾਥ ਜਗਦੀਸ ਗੁਸਾਈ ਕਰਿ ਕਿਰਪਾ ਸਾਧੁ ਮਿਲਾਵੈ॥**

ਉਹ ਜਗੰਨਾਥ= ਪਰਮਾਤਮਾ ਸਾਰੇ ਜਗਤ ਦਾ ਈਸ਼ਵਰ ਤੇ ਗੁਸਾਈ= ਪ੍ਰਿਥਵੀ ਦਾ ਮਾਲਕ ਹੈ, ਓਹੀ ਕਿਰਪਾ ਦ੍ਰਿਸ਼ਟੀ ਕਰ ਕੇ ਸੰਤਾਂ ਨਾਲ ਮਿਲਾਉਂਦਾ ਹੈ।

**ਨਾਨਕ ਸਾਂਤਿ ਹੋਵੈ ਮਨ ਅੰਤਰਿ ਨਿਤ ਹਿਰਦੈ ਹਰਿ ਗੁਣ ਗਾਵੈ ॥੪ ॥੧ ॥੩ ॥**

ਗੁਰੂ ਜੀ ਕਥਨ ਕਰਦੇ ਹਨ— ਸੰਤਾਂ ਨਾਲ ਮਿਲ ਕੇ ਨਿਤਾਪ੍ਰਤੀ ਹਿਰਦੇ ਅੰਦਰ ਹਰੀ ਦੇ ਗੁਣ ਗਾਉਣਾ ਕਰੇ, ਤਾਂ ਮਨ ਅੰਦਰ ਸ਼ਾਂਤੀ ਪਰਾਪਤ ਹੁੰਦੀ ਹੈ॥ ੪॥ ੧॥ ੩

**ਬਸੰਤੁ ਮਹਲਾ ੪ ਹਿੰਡੋਲ॥**

**ਤੁਮ੍ ਵਡ ਪੁਰਖ ਵਡ ਅਗਮ ਗੁਸਾਈ ਹਮ ਕੀਰੇ ਕਿਰਮ ਤੁਮਨਛੇ॥**

ਹੇ ਅਗਮ ਗੁਸਾਈ ! ਆਪ ਵੱਡਿਆਂ ਤੋਂ ਵੱਡੇ ਪੁਰਖ ਹੋ, *ਵਾ:-* ਆਪ ਵੱਡਿਆਂ ਪੁਰਖਾਂ ਨਾਲੋਂ ਭੀ ਵੱਡੇ ਹੋ, ਹਮ= ਅਸੀਂ ਤੁਮਨਛੇ= ਆਪ ਜੀ ਦੇ ਕੀਰੇ ਕਿਰਮ= ਦਾਸਾਂ ਦੇ ਦਾਸ ਹਾਂ। *ਵਾ:-* ਕੀਰੇ ਕਿਰਮ= ਤੁੱਛ ਦਾਸ ਹਾਂ।

## ਹਰਿ ਦੀਨ ਦਇਆਲ ਕਰਹੁ ਪ੍ਰਭ ਕਿਰਪਾ
## ਗੁਰ ਸਤਿਗੁਰ ਚਰਣ ਹਮ ਬਨਛੇ ॥ ੧ ॥

ਹੇ ਦੀਨ ਦਿਆਲ ਹਰੀ ਪ੍ਰਭੂ ! ਆਪ ਕਿਰਪਾ ਦ੍ਰਿਸ਼ਟੀ ਕਰੋ, ਅਸੀਂ ਗੁਰ= ਪੂਜਨੀਕ ਸਤਿਗੁਰਾਂ ਦੇ ਚਰਨਾਂ ਨੂੰ ਪਰਸਨਾ ਬਨਛੇ= ਚਾਹੁੰਦੇ ਹਾਂ॥ ੧ ॥

## ਗੋਬਿੰਦ ਜੀਉ ਸਤਸੰਗਤਿ ਮੇਲਿ ਕਰਿ ਕ੍ਰਿਪਛੇ ॥

ਹੇ ਗੋਬਿੰਦ ਜੀਉ ! ਕ੍ਰਿਪਛੇ= ਕਿਰਪਾ ਦ੍ਰਿਸ਼ਟੀ ਕਰ ਕੇ ਸਤ ਸੰਗਤ ਨਾਲ ਮੇਲਣਾ ਕਰੋ।

## ਜਨਮ ਜਨਮ ਕੇ ਕਿਲਵਿਖ ਮਲੁ ਭਰਿਆ
## ਮਿਲਿ ਸੰਗਤਿ ਕਰਿ ਪ੍ਰਭ ਹਨਛੇ ॥ ੧ ॥ ਰਹਾਉ ॥

ਹੇ ਪ੍ਰਭੂ ! ਜਨਮਾਂ ਜਨਮਾਂ ਦੇ ਕਿਲਵਿਖ= ਪਾਪਾਂ ਦੀ ਮੈਲ ਨਾਲ ਭਰਿਆ ਹੋਇਆ ਸਾਡਾ ਅੰਤਹਕਰਨ ਸਤ ਸੰਗਤ ਨਾਲ ਮੇਲ ਕੇ ਹਨਛੇ= ਹੱਛਾ ਭਾਵ ਸ਼ੁਧ ਕਰ ਦਿਓ॥ ੧ ॥ ਰਹਾਉ ॥

## ਤੁਮ੍ਰਾ ਜਨੁ ਜਾਤਿ ਅਵਿਜਾਤਾ ਹਰਿ ਜਪਿਓ ਪਤਿਤ ਪਵੀਛੇ ॥

ਹੇ ਹਰੀ ! ਤੁਹਾਡਾ ਸੇਵਕ ਜਨ ਚਾਹੇ ਉੱਚੀ ਜ਼ਾਤੀ ਵਿਚੋਂ, ਭਾਵੇਂ ਅਵਿਜਾਤਾ= ਨੀਚ ਜ਼ਾਤੀ ਵਿਚੋਂ ਹੈ, ਜਿਸ ਨੇ ਹਰੀ-ਨਾਮ ਨੂੰ ਜਪਿਆ ਹੈ, ਉਹ ਪਾਪੀ ਭੀ ਪਵੀਛੇ= ਪਵਿੱਤਰ ਹੋ ਗਿਆ ਹੈ।

## ਹਰਿ ਕੀਓ ਸਗਲ ਭਵਨ ਤੇ ਊਪਰਿ ਹਰਿ ਸੋਭਾ ਹਰਿ ਪ੍ਰਭ ਦਿਨਛੇ ॥ ੨ ॥

ਹੇ ਹਰਿ ਹਰਿ ਪ੍ਰਭੂ ! ਜਿਨ੍ਹਾਂ ਨੂੰ ਆਪ ਜੀ ਨੇ ਸੋਭਾ ਕਰਨੀ ਦਿਨਛੇ= ਦਿੱਤੀ ਹੈ, ਹੇ ਹਰੀ ! ਉਨ੍ਹਾਂ ਨੂੰ ਤੁਸਾਂ ਨੇ ਸਾਰਿਆਂ ਭਵਨਾਂ ਤੋਂ ਊਪਰਿ= ਉੱਚਾ ਕਰ ਦਿੱਤਾ ਹੈ॥ ੨ ॥

ਜਿਵੇਂ ਬਾਲਮੀਕ ਦੀ ਭਗਤੀ ਵੇਖ ਕੇ ਕ੍ਰਿਸ਼ਨ ਜੀ ਨੇ ਰਾਜੇ ਯੁਧਿਸਟਰ ਨੂੰ ਕਿਹਾ ਸੀ— "ਅੰਕ ਭਰ ਭਾਈ ਹੈ! ਏਹ ਤੇਰਾ ਭਰਾ ਹੈ ਇਸ ਨੂੰ ਜੱਫੀ ਪਾ ਕੇ ਮਿਲ।" ਇਸ ਤਰ੍ਹਾਂ ਕਹਿ ਕੇ ਸਭ ਤੋਂ ਬਾਲਮੀਕ ਨੂੰ ਉੱਚਾ ਕਰ ਦਿੱਤਾ। ਏਸੇ ਕਰ ਕੇ ਕਿਹਾ ਹੈ-

ੳ) ਜਿਸੁ ਨੀਚ ਕਉ ਕੋਈ ਨ ਜਾਨੈ॥ ਨਾਮੁ ਜਪਤ ਉਹੁ ਚਹੁ ਕੁੰਟ ਮਾਨੈ॥ *(ਪੰਨਾ ੩੮੬)*

ਅ) ਸੁਆਨ ਸਤ੍ਰੁ ਅਜਾਤੁ ਸਭ ਤੇ ਕ੍ਰਿਸ੍ਨ ਲਾਵੈ ਹੇਤੁ॥
ਲੋਗੁ ਬਪੁਰਾ ਕਿਆ ਸਰਾਹੈ ਤੀਨਿ ਲੋਕ ਪ੍ਰਵੇਸ॥ ੨ ॥ *(ਪੰਨਾ ੧੧੨੪)*

## ਜਾਤਿ ਅਜਾਤਿ ਕੋਈ ਪ੍ਰਭ ਧਿਆਵੈ ਸਭਿ ਪੂਰੇ ਮਾਨਸ ਤਿਨਛੇ ॥

ਚਾਹੇ ਜਾਤਿ= ਗਿਆਤ ਸਹਿਤ, ਭਾਵੇਂ ਅਜਾਤਿ= ਅਗਿਆਤ, ਵਾ:- ਚਾਹੇ ਉੱਚੀ ਜ਼ਾਤੀ ਜਾਂ ਅਜਾਤਿ= ਨੀਚ ਜ਼ਾਤੀ ਵਿਚੋਂ ਕੋਈ ਭੀ ਪ੍ਰਭੂ ਨੂੰ ਧਿਆ ਲਵੇ, ਤਾਂ ਤਿਨਛੇ= ਉਨ੍ਹਾਂ ਦੇ ਸਾਰੇ ਮਨ ਦੇ ਮਾਨਸ= ਸੰਕਲਪ (ਮਨੋਰਥ) ਪੂਰੇ ਹੋ ਜਾਂਦੇ ਹਨ।

## ਸੇ ਧੰਨਿ ਵਡੇ ਵਡ ਪੂਰੇ ਹਰਿ ਜਨ ਜਿਨ੍ ਹਰਿ ਧਾਰਿਓ ਹਰਿ ਉਰਛੇ ॥ ੩ ॥

ਉਹ ਹਰੀ ਦੇ ਸੇਵਕ ਜਨ ਵਡਿਆਂ ਤੋਂ ਵਡੇ ਤੇ ਪੂਰੇ ਧੰਨਤਾ ਜੋਗ ਹਨ, ਜਿਨ੍ਹਾਂ ਨੇ ਹਰ ਵੇਲੇ ਹਰਿ ਹਰਿ

ਨਾਮ ਨੂੰ ਉਰਛੇ= ਹਿਰਦੇ ਵਿਚ ਧਾਰਿਆ ਹੈ॥ ੩॥

## ਹਮ ਢੀਂਢੇ ਢੀਮ ਬਹੁਤੁ ਅਤਿ ਭਾਰੀ ਹਰਿ ਧਾਰਿ ਕ੍ਰਿਪਾ ਪ੍ਰਭ ਮਿਲਛੇ॥

ਮੈਂ ਢੀਂਢੇ= ਨੀਚ (ਨਿਊਣ) ਹਾਂ, ਵਾ:- ਮਨ ਦਾ ਕਠੋਰ ਹਾਂ ਅਤੇ ਢੀਮ= ਮਿੱਟੀ ਦੇ ਡਲੇ ਸਮਾਨ ਬਹੁਤ ਕਰੜਾ ਤੇ ਪਾਪਾਂ ਕਰ ਕੇ ਬੜਾ ਭਾਰੀ ਹਾਂ, ਪਰ ਹੇ ਹਰੀ ਪ੍ਰਭੂ! ਆਪ ਕਿਰਪਾ ਦ੍ਰਿਸ਼ਟੀ ਧਾਰ ਕੇ ਮੈਨੂੰ ਮਿਲ ਪਵੋ।

## ਜਨ ਨਾਨਕ ਗੁਰੁ ਪਾਇਆ ਹਰਿ ਤੂਠੇ
## ਹਮ ਕੀਏ ਪਤਿਤ ਪਵੀਛੇ॥ ੪॥ ੨॥ ੪॥

ਗੁਰੂ ਜੀ ਕਥਨ ਕਰਦੇ ਹਨ—ਹਰੀ ਦੇ ਤੂਠੇ= ਪ੍ਰਸੰਨ ਹੋਣ 'ਤੇ ਮੈਂ ਸੇਵਕ ਜਨ ਨੇ ਗੁਰੂ ਨੂੰ ਪਾਇਆ ਹੈ, ਜਿਸ ਗੁਰੂ ਨੇ ਮੇਰੇ ਵਰਗੇ ਪਾਪੀਆਂ ਨੂੰ ਪਵੀਛੇ= ਪਵਿੱਤਰ ਕਰ ਦਿੱਤਾ ਹੈ॥ ੪॥ ੨॥ ੪॥

## ਬਸੰਤੁ ਹਿੰਡੋਲ ਮਹਲਾ ੪॥

## ਮੇਰਾ ਇਕੁ ਖਿਨੁ ਮਨੂਆ ਰਹਿ ਨ ਸਕੈ ਨਿਤ ਹਰਿ ਹਰਿ ਨਾਮ ਰਸਿ ਗੀਧੇ॥

ਨਿਤਾਪ੍ਰਤੀ ਹਰਿ ਹਰਿ ਨਾਮ-ਰਸ ਵਿਚ ਗੀਧੇ= ਤਦਾਕਾਰ ਹੋਣ ਕਰ ਕੇ, ਮੇਰਾ ਮਨ ਇਕ ਖਿਨ ਮਾਤ੍ਰ ਭੀ ਹਰੀ ਨਾਮ ਤੋਂ ਬਿਨਾਂ ਰਹਿ ਨਹੀਂ ਸਕਦਾ।

## ਜਿਉ ਬਾਰਿਕੁ ਰਸਕਿ ਪਰਿਓ ਥਨਿ ਮਾਤਾ ਥਨਿ ਕਾਢੇ ਬਿਲਲ ਬਿਲੀਧੇ॥੧॥

ਜਿਵੇਂ ਛੋਟਾ ਬੱਚਾ ਰਸਕਿ= ਤਦਾਕਾਰ ਹੋ ਕੇ ਮਾਂ ਦੇ ਥਣਾਂ ਨੂੰ ਪੈਂਦਾ ਹੈ, ਜਾਂ ਥਣਾਂ ਦੇ ਰਸਕਿ= ਰਸ ਵਿਚ ਪਿਆ ਹੁੰਦਾ ਹੈ, ਜਿਸ ਵੇਲੇ ਮਾਂ ਬੱਚੇ ਦੇ ਮੂੰਹ ਵਿਚੋਂ ਥਣ ਨੂੰ ਕੱਢਦੀ ਹੈ ਤਾਂ ਬੱਚਾ ਬਿਲਲਿਆਂ ਵਾਂਗ ਵਿਰਲਾਪ ਕਰਦਾ ਹੈ। ਤਿਵੇਂ ਮੈਂ ਆਪ ਜੀ ਦਾ ਬੱਚਾ ਆਪ ਜੀ ਦੇ ਨਾਮ ਰੂਪ ਥਣ ਵਿਚ ਤਦਾਕਾਰ ਹਾਂ, ਨਾਮ ਤੋਂ ਬਿਨਾਂ ਬਿਲਲਿਆਂ ਦੀ ਤਰ੍ਹਾਂ ਵਿਰਲਾਪ ਕਰਦਾ ਹਾਂ॥ ੧॥

## ਗੋਬਿੰਦ ਜੀਉ ਮੇਰੇ ਮਨ ਤਨ ਨਾਮ ਹਰਿ ਬੀਧੇ॥

ਹੇ ਗੋਬਿੰਦ ਜੀਉ ! ਮੇਰੇ ਮਨ ਤਨ ਆਦਿਕ ਚਾਰੇ ਅੰਤਹਕਰਨ ਹਰੀ ਨਾਮ-ਸਿਮਰਨ ਵਿਚ ਹੀ ਬੀਧੇ= ਵਿੰਨ੍ਹੇ (ਮਿਲੇ) ਹੋਏ ਹਨ।

## ਵਡੈ ਭਾਗਿ ਗੁਰੁ ਸਤਿਗੁਰੁ ਪਾਇਆ

[ਪੰਨਾ ੧੧੭੯]

## ਵਿਚਿ ਕਾਇਆ ਨਗਰ ਹਰਿ ਸੀਧੇ॥ ੧॥ ਰਹਾਉ॥

ਵੱਡਿਆਂ ਭਾਗਾਂ ਕਰ ਕੇ ਜਿਸ ਵੇਲੇ ਗੁਰੂ= ਪੂਜਨੀਕ ਸਤਿਗੁਰਾਂ ਨੂੰ ਪਾਇਆ, ਤਾਂ ਕਾਇਆ= ਸਰੀਰ-ਨਗਰ ਦੇ ਵਿਚ ਹੀ ਹਰੀ ਨੂੰ ਸੀਧੇ= ਸਿਧ (ਜ਼ਾਹਰ) ਕਰ ਲਿਆ॥ ੧॥ ਰਹਾਉ॥

## ਜਨ ਕੇ ਸਾਸ ਸਾਸ ਹੈ ਜੇਤੇ ਹਰਿ ਬਿਰਹਿ ਪ੍ਰਭੂ ਹਰਿ ਬੀਧੇ॥

ਸੇਵਕ ਜਨਾਂ ਦੇ ਜਿੰਨੇ-ਕੁ ਸੁਆਸ ਬਾਹਰ ਆਉਂਦੇ ਹਨ ਤੇ ਜਿੰਨੇ-ਕੁ ਸੁਆਸ ਅੰਦਰ ਜਾਂਦੇ ਹਨ, ਉਹ ਸਾਰੇ

ਸ੍ਵਾਸ ਹੀ ਹਰਿ ਹਰਿ ਪ੍ਰਭੂ ਦੇ ਬਿਰਹਿ= ਪ੍ਰੇਮ ਵਿਚ ਬੀਧੇ= ਤਦਾਕਾਰ (ਮਿਲੇ) ਹੋਏ ਹਨ।

**ਜਿਉ ਜਲ ਕਮਲ ਪ੍ਰੀਤਿ ਅਤਿ ਭਾਰੀ ਬਿਨੁ ਜਲ ਦੇਖੇ ਸੁਕਲੀਧੇ॥ ੨ ॥**

ਜਿਵੇਂ ਪਾਣੀ ਨਾਲ ਕੌਲ ਫੁੱਲ ਦੀ ਅਤਿ ਭਾਰੀ= ਬਹੁਤ ਹੀ ਪਰੀਤੀ ਹੁੰਦੀ ਹੈ, ਪਾਣੀ ਨੂੰ ਵੇਖੇ ਤੋਂ ਬਿਨਾਂ ਕੌਲ ਫੁੱਲ ਸੁਕਲੀਧੇ= ਸੁੱਕ ਜਾਂਦੇ ਹਨ। ਜਾਂ ਵੇਖਣਾ ਕਰੋ, ਜਲ ਤੋਂ ਬਿਨਾਂ ਕੌਲ ਫੁੱਲ ਸੁੱਕ ਜਾਂਦੇ ਹਨ॥ ੨ ॥

**ਜਨ ਜਪਿਓ ਨਾਮੁ ਨਿਰੰਜਨੁ ਨਰਹਰਿ ਉਪਦੇਸਿ ਗੁਰੂ ਹਰਿ ਪ੍ਰੀਧੇ॥**

ਤਿਵੇਂ ਗੁਰਮੁਖ ਜਨਾਂ ਨੇ ਨਿਰੰਜਨੁ ਨਰਹਰਿ= ਪਰਮਾਤਮਾ ਦੇ ਨਾਮ ਨੂੰ ਜਪਣਾ ਕੀਤਾ ਹੈ ਅਤੇ ਗੁਰਾਂ ਦੇ ਉਪਦੇਸ਼ ਦੁਆਰਾ ਹਰੀ ਨੂੰ ਹਿਰਦੇ ਵਿਚ ਪ੍ਰੀਧੇ= ਪਰੋਸਿਆ ਹੈ।

**ਜਨਮ ਜਨਮ ਕੀ ਹਉਮੈ ਮਲੁ ਨਿਕਸੀ ਹਰਿ ਅੰਮ੍ਰਿਤਿ ਹਰਿ ਜਲਿ ਨੀਧੇ॥ ੩ ॥**

ਨੀਧੇ= ਨਿਧੀ ਰੂਪ ਹਰਿ ਹਰਿ ਦੇ ਨਾਮ-ਅੰਮ੍ਰਿਤ-ਜਲ ਕਰ ਕੇ, ਅਨੇਕਾਂ ਜਨਮਾਂ ਦੀ ਹੌਮੈ ਰੂਪੀ ਮੈਲ ਨਿਕਲ ਗਈ ਹੈ॥ ੩ ॥

**ਹਮਰੇ ਕਰਮ ਨ ਬਿਚਰਹੁ ਠਾਕੁਰ ਤੁਮ੍ ਪੈਜ ਰਖਹੁ ਅਪਨੀਧੇ॥**

ਹੇ ਠਾਕੁਰ ! ਤੁਸੀਂ ਸਾਡੇ ਮੰਦ ਕਰਮਾਂ ਨੂੰ ਨਾ ਵਿਚਾਰਨਾ ਕਰੋ; ਤੁਸੀਂ ਅਪਨੀਧੇ= ਆਪਣੀ ਪੈਜ ਰੱਖਣਾ ਕਰੋ। *ਅਥਵਾ*:- ਤੁਸੀਂ ਆਪਣਾ ਪਤਿਤ ਪਾਵਨ ਬਿਰਦ ਜਾਣ ਕੇ ਸਾਡੀ ਪੈਜ= ਇੱਜ਼ਤ ਰੱਖਣਾ ਕਰੋ।

**ਹਰਿ ਭਾਵੈ ਸੁਣਿ ਬਿਨਉ ਬੇਨਤੀ ਜਨ ਨਾਨਕ ਸਰਣਿ ਪਵੀਧੇ॥ ੪ ॥ ੩ ॥ ੫ ॥**

ਗੁਰੂ ਜੀ ਕਥਨ ਕਰਦੇ ਹਨ—ਹੇ ਹਰੀ ! ਜੇਕਰ ਆਪ ਜੀ ਨੂੰ ਭਾਵੇ ਤਾਂ ਦਾਸ ਦੀ ਬਿਨਉ= ਸਨਿਮਰ ਬੇਨਤੀ ਸੁਣੋ, ਮੈਂ ਦਾਸ ਜਨ ਆਪ ਜੀ ਦੀ ਸ਼ਰਨ ਵਿਚ ਪਵੀਧੇ= ਪਿਆ ਹਾਂ॥ ੪ ॥ ੩ ॥ ੫ ॥

## ਬਸੰਤੁ ਹਿੰਡੋਲ ਮਹਲਾ ੪ ॥

**ਮਨੁ ਖਿਨੁ ਖਿਨੁ ਭਰਮਿ ਭਰਮਿ ਬਹੁ ਧਾਵੈ ਤਿਲੁ ਘਰਿ ਨਹੀ ਵਾਸਾ ਪਾਈਐ॥**

ਏਹ ਚੰਚਲ ਮਨ ਫਿਰ-ਫਿਰ ਕੇ, *ਵਾ*:- ਭਰਮ ਦਾ ਭਰਮਾਇਆ ਹੋਇਆ ਖਿਨ-ਖਿਨ ਵਿਚ ਬਹੁਤ ਸਾਰਾ ਧਾਵੈ= ਦੌੜਦਾ ਹੈ, ਇਕ ਤਿਲ ਜਿੰਨਾਂ ਭੀ ਸਰੂਪ-ਘਰ ਵਿਚ ਨਿਵਾਸ ਨਹੀਂ ਪਾਉਂਦਾ।

**ਗੁਰਿ ਅੰਕਸੁ ਸਬਦੁ ਦਾਰੂ ਸਿਰਿ ਧਾਰਿਓ**

**ਘਰਿ ਮੰਦਰਿ ਆਣਿ ਵਸਾਈਐ॥ ੧ ॥**

ਗੁਰਾਂ ਨੇ ਆਪਣੇ ਸਬਦੁ= ਉਪਦੇਸ਼ ਰੂਪ ਅੰਕਸੁ= ਕੁੰਡੇ ਨੂੰ ਮਸਤ ਮਨ ਰੂਪੀ ਦਾਰੂ= ਦੂਰਦ (ਹਾਥੀ) ਦੇ ਸਿਰ ਉੱਤੇ ਧਾਰਿਓ= ਟਿਕਾਇਆ ਹੈ, *ਅਥਵਾ*- ਗੁਰਾਂ ਨੇ ਆਪਣੇ ਉਪਦੇਸ਼ ਰੂਪੀ ਕੁੰਡੇ ਨੂੰ ਮਨ ਰੂਪ ਹਾਥੀ ਦੇ ਵਸ ਕਰਨ ਲਈ, *ਵਾ*:- ਦਾਰੂ= ਵਿੰਨ੍ਹਣੇ ਨੂੰ ਸਿਰ ਉੱਤੇ ਟਿਕਾਇਆ ਹੈ ਤੇ ਅਗਿਆਨ ਰੂਪ ਰੋਗ ਦੀ ਨਵਿਰਤੀ ਵਾਸਤੇ ਨਾਮ ਰੂਪ ਦਾਰੂ ਪਿਲਾਇਆ ਹੈ, ਇਸ ਤਰ੍ਹਾਂ ਮਨ ਨੂੰ ਸਰੂਪ-ਘਰ ਦੇ ਅੰਦਰ ਲਿਆ ਵਸਾਇਆ ਹੈ॥ ੧ ॥

**ਗੋਬਿੰਦ ਜੀਉ ਸਤਸੰਗਤਿ ਮੇਲਿ ਹਰਿ ਧਿਆਈਐ॥**

ਹੇ ਗੋਬਿੰਦ ਜੀਉ ! ਸਤਸੰਗਤ ਵਿਚ ਮੇਲਣਾ ਕਰ, ਜਿਸ ਤੇ ਹਰੀ ਨਾਮ ਨੂੰ ਧਿਆਉਣਾ ਕਰੀਏ

**ਹਉਮੈ ਰੋਗੁ ਗਇਆ ਸੁਖੁ ਪਾਇਆ**
**ਹਰਿ ਸਹਜਿ ਸਮਾਧਿ ਲਗਾਈਐ॥੧॥ ਰਹਾਉ॥**

ਜਿਸ ਦਾ ਹੌਮੈ ਰੂਪੀ ਰੋਗ ਨਵਿਰਤ ਹੋ ਗਿਆ ਹੈ ਉਸ ਨੇ ਆਤਮਕ ਸੁਖ ਪਾਇਆ ਹੈ ਅਤੇ ਉਸ ਨੇ ਹਰੀ ਵਿਚ ਸਹਜਿ ਸਮਾਧਿ= ਨਿਰ-ਵਿਕਲਪ ਸਮਾਧੀ ਨੂੰ ਲਗਾਉਣਾ ਕੀਤਾ ਹੈ।

**ਘਰਿ ਰਤਨ ਲਾਲ ਬਹੁ ਮਾਣਕ ਲਾਦੇ**
**ਮਨੁ ਭ੍ਰਮਿਆ ਲਹਿ ਨ ਸਕਾਈਐ॥**

ਅੰਤਹਕਰਨ ਰੂਪੀ ਘਰ ਵਿਚ ਰਤਨ= ਵੈਰਾਗ, ਲਾਲ= ਪ੍ਰੇਮ, ਮਾਣਕ= ਸ੍ਰਵਨ, ਮੰਨਨ, ਨਿਧਿਆਸਣ ਇਤਆਦਿਕ ਬਹੁਤ ਸਾਰੇ ਗੁਣ ਲਾਦੇ= ਭਰੇ ਪਏ ਹਨ; ਏਹ ਮਨ ਪਦਾਰਥਾਂ ਵਿਚ ਭਰਮਦਾ ਹੋਇਆ ਉਨ੍ਹਾਂ ਗੁਣਾਂ ਨੂੰ ਲਹਿ= ਜਾਣ ਨਹੀਂ ਸਕਦਾ।

**ਜਿਉ ਓਡਾ ਕੂਪੁ ਗੁਹਜ ਖਿਨ ਕਾਢੈ**
**ਤਿਉ ਸਤਿਗੁਰਿ ਵਸਤੁ ਲਹਾਈਐ॥੨॥**

ਜਿਵੇਂ ਓਡਾ= ਸੇਂਘਾ ਜ਼ਮੀਨ ਵਿਚ ਲੁਕੇ ਹੋਏ ਖੂਹ ਨੂੰ ਸੁੰਘ ਕੇ ਹੀ ਇਕ ਖਿਨ ਵਿਚ ਦਸ ਦੇਂਦਾ ਹੈ ਕਿ ਇਥੇ ਪੁਰਾਣਾ ਖੂਹ ਦੱਬਿਆ ਹੋਇਆ ਹੈ, ਇਥੇ ਪਾਣੀ ਮਿੱਠਾ ਹੈ ਜਾਂ ਕੌੜਾ। ਤਿਵੇਂ ਸਤਿਗੁਰੂ ਜੀ ਆਤਮਾ ਰੂਪ ਗੁਹਜ= ਅਲੱਭ ਵਸਤੂ ਨੂੰ ਲਭਾ ਦੇਂਦੇ ਹਨ।

**ਜਿਨ੍ ਐਸਾ ਸਤਿਗੁਰੁ ਸਾਧੁ ਨ ਪਾਇਆ ਤੇ ਧ੍ਰਿਗੁ ਧ੍ਰਿਗੁ ਨਰ ਜੀਵਾਈਐ॥**

ਜਿਨ੍ਹਾਂ ਨੇ ਅਜੇਹੇ ਸਾਧੁ= ਸ੍ਰੇਸ਼ਟ ਸਤਿਗੁਰਾਂ ਨੂੰ ਨਹੀਂ ਪਾਇਆ, ਉਹਨਾਂ ਨਰ= ਪੁਰਸ਼ਾਂ ਦੇ ਜੀਊਣੇ ਨੂੰ ਧ੍ਰਿਗਕਾਰ ਹੈ, ਧ੍ਰਿਗਕਾਰ ਹੈ।

**ਜਨਮੁ ਪਦਾਰਥੁ ਪੁੰਨਿ ਫਲੁ ਪਾਇਆ ਕਉਡੀ ਬਦਲੈ ਜਾਈਐ॥੩॥**

ਪਿਛਲੇ ਪੁੰਨਾਂ ਦੇ ਫਲ ਕਰ ਕੇ ਏਹ ਜਨਮ ਪਦਾਰਥ ਪਾਇਆ ਹੈ, ਜੋ ਵਿਸ਼ਿਆਂ ਰੂਪ ਕੌਡੀ ਦੇ ਬਦਲੇ ਨਿਸਫਲ ਜਾ ਰਿਹਾ ਹੈ॥ ੩॥ ਇਸ ਲਈ ਤੂੰ ਪ੍ਰਭੂ ਅੱਗੇ ਬੇਨਤੀ ਕਰ-

**ਮਧੁਸੂਦਨ ਹਰਿ ਧਾਰਿ ਪ੍ਰਭ ਕਿਰਪਾ ਕਰਿ ਕਿਰਪਾ ਗੁਰੂ ਮਿਲਾਈਐ॥**

ਹੇ ਮਧੂ ਦੈਂਤ ਦੇ ਨਾਸ ਕਰਨ ਵਾਲੇ ਹਰੀ ਪ੍ਰਭੂ! ਤੁਸੀਂ ਕਿਰਪਾ ਦ੍ਰਿਸ਼ਟੀ ਧਾਰ ਕੇ ਮੈਨੂੰ ਕਿਰਪਾ ਕਰਨ ਵਾਲੇ ਗੁਰੂ ਨਾਲ ਮਿਲਾਉਣਾ ਕਰੋ !

**ਜਨ ਨਾਨਕ ਨਿਰਬਾਣ ਪਦੁ ਪਾਇਆ**
**ਮਿਲਿ ਸਾਧੂ ਹਰਿ ਗੁਣ ਗਾਈਐ॥੪॥੪॥੬॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਨੇ ਸੰਤਾਂ ਨਾਲ ਮਿਲ ਕੇ ਹਰੀ ਦੇ ਗੁਣ ਗਾਏ ਹਨ, ਉਸ ਜਨ ਨੇ

ਨਿਰਬੰਧ ਪਦਵੀ ਨੂੰ ਪਾਉਣਾ ਕੀਤਾ ਹੈ॥ ੪॥ ੪॥ ੬॥

## ਬਸੰਤੁ ਹਿੰਡੋਲ ਮਹਲਾ ੪ ॥

**ਆਵਣ ਜਾਣੁ ਭਇਆ ਦੁਖੁ ਬਿਖਿਆ ਦੇਹ ਮਨਮੁਖ ਸੁੰਞੀ ਸੁੰਞੁ ॥**

ਦੁਖਦਾਈ ਵਿਸ਼ਿਆਂ ਕਰ ਕੇ ਇਸ ਜੀਵ ਦਾ ਆਉਣਾ ਜਾਣਾ ਭਾਵ ਜੰਮਣਾ ਮਰਨਾ ਹੋ ਰਿਹਾ ਹੈ ਤੇ ਸੁੰਞੇ ਮਨਮੁਖ ਦੀ ਦੇਹ ਸ਼ੁਭ ਗੁਣਾਂ ਤੋਂ ਸੁੰਞੀ= ਖਾਲੀ ਹੋ ਰਹੀ ਹੈ।

**ਰਾਮ ਨਾਮੁ ਖਿਨੁ ਪਲੁ ਨਹੀ ਚੇਤਿਆ ਜਮਿ ਪਕਰੇ ਕਾਲਿ ਸਲੁੰਞੁ ॥ ੧ ॥**

ਜਿਸ ਨੇ ਪਲ ਦਾ ਇਕ ਖਿਨ ਮਾਤ੍ਰ ਰਾਮ ਨਾਮ ਦਾ ਚਿੰਤਨ ਨਹੀਂ ਕੀਤਾ, ਉਸ ਨੂੰ ਜਮਕਾਲ ਸਲੁੰਞੁ= ਜੁੰਡਿਆਂ ਤੋਂ ਫੜਦਾ ਹੈ। ਜਾਂ ਜਮ ਨੇ ਅੰਤ ਸਮੇਂ ਕੇਸਾਂ ਤੋਂ ਫੜ ਕੇ ਖਿਚਿਆ॥ ੧॥

**ਗੋਬਿੰਦ ਜੀਉ ਬਿਖੁ ਹਉਮੈ ਮਮਤਾ ਮੁੰਞੁ ॥**

ਹੇ ਜੀਵ ! ਤੂੰ ਗੋਬਿੰਦ ਦੇ ਨਾਮ ਨੂੰ ਜਪ ਕੇ ਬਿਖੁ= ਜ਼ਹਿਰ ਰੂਪ ਹੰਗਤਾ ਮਮਤਾ ਨੂੰ ਮੁੰਞੁ= ਅਭਾਵ ਕਰ ਦੇਹ।

**ਸਤਸੰਗਤਿ ਗੁਰ ਕੀ ਹਰਿ ਪਿਆਰੀ**
**ਮਿਲਿ ਸੰਗਤਿ ਹਰਿ ਰਸੁ ਭੁੰਞੁ ॥ ੧ ॥ ਰਹਾਉ ॥**

ਗੁਰੂ ਦੀ ਸਤਸੰਗਤਿ ਹਰੀ ਨੂੰ ਪਿਆਰੀ ਲੱਗ ਰਹੀ ਹੈ, ਉਸ ਸਤਸੰਗਤਿ ਵਿਚ ਮਿਲ ਕੇ, ਹੇ ਪੁਰਸ਼ਾ ! ਤੂੰ ਹਰੀ-ਰਸ ਨੂੰ ਭੁੰਞੁ= ਭੋਗਣਾ ਕਰ॥ ੧॥ ਰਹਾਉ॥ ਅਤੇ ਇਸ ਤਰ੍ਹਾਂ ਬੇਨਤੀ ਕਰ-

**ਸਤਸੰਗਤਿ ਸਾਧ ਦਇਆ ਕਰਿ ਮੇਲਹੁ ਸਰਣਾਗਤਿ ਸਾਧੂ ਪੰਞੁ ॥**

ਹੇ ਹਰੀ ! ਦਇਆ ਦ੍ਰਿਸ਼ਟੀ ਕਰ ਕੇ ਮੈਨੂੰ ਸੰਤਾਂ ਦੀ ਸਤਸੰਗਤਿ ਵਿਚ ਮੇਲਣਾ ਕਰ! ਤਾਂ ਕਿ ਮੈਂ ਆਗਤਿ= ਆ ਕੇ ਸੰਤਾਂ ਦੀ ਸ਼ਰਨ ਵਿਚ ਪੰਞੁ= ਪਿਆ ਰਹਾਂ। *ਅਥਵਾ:-* ਗਤਿ= ਮੁਕਤੀ ਲੈਣ ਵਾਸਤੇ ਸਾਧੂਆਂ ਦੀ ਸ਼ਰਨ ਵਿਚ ਪਿਆ ਰਹਾਂ।

**ਹਮ ਡੂਬਦੇ ਪਾਥਰ ਕਾਢਿ ਲੇਹੁ ਪ੍ਰਭ, ਤੁਮ੍ ਦੀਨ ਦਇਆਲ ਦੁਖ ਭੰਞੁ ॥ ੨ ॥**

ਮੈਂ ਪੱਥਰਾਂ ਵਾਂਗ ਡੁੱਬ ਰਿਹਾ ਹਾਂ, ਹੇ ਪ੍ਰਭੂ! ਆਪ ਹੀ ਕੱਢ ਲੈਣਾ ਕਰੋ, ਤੁਸੀਂ ਦੀਨ ਦਿਆਲ ਹੋ ਅਤੇ ਦੁੱਖਾਂ ਦੇ ਭੰਞੁ= ਨਾਸ ਕਰਨ ਵਾਲੇ ਹੋ॥ ੨॥

**ਹਰਿ ਉਸਤਤਿ ਧਾਰਹੁ ਰਿਦ ਅੰਤਰਿ ਸੁਆਮੀ,**
**ਸਤਸੰਗਤਿ ਮਿਲਿ ਬੁਧਿ ਲੰਞੁ ॥**

ਹੇ ਹਰੀ ਸੁਆਮੀ ! ਆਪਣੀ ਉਸਤਤੀ ਮੇਰੇ ਹਿਰਦੇ ਅੰਦਰ ਧਾਰਨਾ ਕਰੋ, ਤਾਂ ਕਿ ਸਤਸੰਗਤ ਵਿਚ ਮਿਲ ਕੇ ਮੈਂ ਆਤਮ ਵਿਸ਼ੈਣੀ ਬੁੱਧੀ ਨੂੰ ਲੰਞੁ= ਲੈਣਾ ਕਰਾਂ।

**ਹਰਿ ਨਾਮੈ ਹਮ ਪ੍ਰੀਤਿ ਲਗਾਨੀ ਹਮ ਹਰਿ ਵਿਟਹੁ ਘੁਮਿ ਵੰਞੁ ॥ ੩ ॥**

ਹੇ ਹਰੀ ! ਆਪ ਜੀ ਦੇ ਨਾਮ ਵਿਚ ਅਸਾਂ ਨੇ ਪਰੀਤੀ ਲਗਾਈ ਹੈ, ਹੇ ਹਰੀ ! ਮੈਂ ਆਪ ਜੀ ਉਪਰੋਂ ਘੁਮਿ=

ਬਲਿਹਾਰ ਵੰਞੁ= ਜਾਂਦਾ ਹਾਂ॥ ੩॥

**ਜਨ ਕੇ ਪੂਰਿ ਮਨੋਰਥ ਹਰਿ ਪ੍ਰਭ, ਹਰਿ ਨਾਮੁ ਦੇਵਹੁ ਹਰਿ ਲੰਞੁ॥**

ਹੇ ਹਰੀ ਪ੍ਰਭੂ ! ਆਪ ਸੇਵਕ ਜਨਾਂ ਦੇ ਮਨੋਰਥ ਪੂਰੇ ਕਰਦੇ ਹੋ, ਮੈਨੂੰ ਭੀ ਹਰੀ-ਨਾਮ ਦਾਨ ਦੇਣਾ ਕਰੋ, ਤਾਂ ਕਿ ਮੈਂ ਹਰੀ-ਨਾਮ ਲੰਞੁ= ਲੈਣਾ ਕਰਾਂ।

**ਜਨ ਨਾਨਕ ਮਨਿ ਤਨਿ ਅਨਦੁ ਭਇਆ ਹੈ**

**ਗੁਰਿ ਮੰਤ੍ਰੁ ਦੀਓ ਹਰਿ ਭੰਞੁ॥ ੪॥ ੫॥ ੭॥ ੧੨॥ ੧੮॥ ੭॥ ੩੭॥**

ਗੁਰੂ ਜੀ ਕਥਨ ਕਰਦੇ ਹਨ—ਜਿਸ ਵੇਲੇ ਗੁਰੂ ਨੇ ਹਰੀ ਦੇ ਭੰਞੁ= ਭਜਨ-ਸਿਮਰਨ ਦਾ ਮੰਤ੍ਰ ਦਿੱਤਾ ਤਾਂ ਮਨ ਤਨ ਵਿਚ ਅਨੰਦ ਹੋ ਗਿਆ॥ ੪॥ ੫॥ ੭॥ ੧੨॥ ੧੮॥ ੭॥ ੩੭॥*

[ਪੰਨਾ ੧੧੮੦]

**ਬਸੰਤੁ ਮਹਲਾ ੫ ਘਰੁ ੧ ਦੁਤੁਕੇ ੴ ਸਤਿਗੁਰ ਪ੍ਰਸਾਦਿ॥**

**ਗੁਰੁ ਸੇਵਉ ਕਰਿ ਨਮਸਕਾਰ॥ ਆਜੁ ਹਮਾਰੈ ਮੰਗਲਚਾਰ॥**

ਨਮਸਕਾਰ ਕਰ ਕੇ ਅਸੀਂ ਆਪਣੇ ਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਸੇਂਵਦੇ ਹਾਂ, ਤੁਸੀਂ ਸੇਵਨਾ ਕਰੋ। ਜਿਨ੍ਹਾਂ ਦੀ ਕਿਰਪਾ ਕਰ ਕੇ ਅੱਜ ਸਾਡੇ ਘਰ ਵਿਚ ਸਭ ਤਰ੍ਹਾਂ ਦੇ ਮੰਗਲਚਾਰ ਪਰਾਪਤ ਹੋਏ ਹਨ।

**ਆਜੁ ਹਮਾਰੈ ਮਹਾ ਅਨੰਦ॥ ਚਿੰਤ ਲਥੀ ਭੇਟੇ ਗੋਬਿੰਦ॥ ੧॥**

ਅੱਜ ਸਾਡੇ ਘਰ ਵਿਚ ਬੜਾ ਅਨੰਦ ਹੋਇਆ ਹੈ। ਗੋਬਿੰਦ ਦੇ ਭੇਟੇ= ਮਿਲਣ ਕਰ ਕੇ ਸਾਰੀ ਚਿੰਤਾ ਲਹਿ ਗਈ ਹੈ॥ ੧॥

**ਆਜੁ ਹਮਾਰੈ ਗ੍ਰਿਹਿ ਬਸੰਤ॥ ਗੁਨ ਗਾਏ ਪ੍ਰਭ ਤੁਮ੍ ਬੇਅੰਤ॥ ੧॥ ਰਹਾਉ॥**

ਹੇ ਬੇਅੰਤ ਪ੍ਰਭੂ ! ਤੁਹਾਡੇ ਗੁਣ ਗਾਉਣ ਕਰ ਕੇ। ਅੱਜ ਸਾਡੇ ਘਰ ਵਿਚ ਬਸੰਤ ਰੁੱਤ ਵਾਂਗ ਬਸੰਤ= ਅਨੰਦ ਪਰਾਪਤ ਹੋਇਆ ਹੈ॥ ੧॥ ਰਹਾਉ॥

**ਆਜੁ ਹਮਾਰੈ ਬਨੇ ਫਾਗ॥ ਪ੍ਰਭ ਸੰਗੀ ਮਿਲਿ ਖੇਲਨ ਲਾਗ॥**

ਅੱਜ ਸਾਡੇ ਘਰ ਵਿਚ ਬਹੁਤ ਫਾਗ= ਅਨੰਦ ਬਣੇ ਹਨ। *ਅਥਵਾ:-* ਅੱਜ ਸਾਡੇ ਘਰ ਵਿਚ ਫਾਗ= ਹੌਲਾ ਬਣਿਆ ਹੈ। ਪ੍ਰਭੂ ਦੇ ਸੰਗੀ ਜੋ ਸੰਤ ਹਨ ਉਨ੍ਹਾਂ ਨਾਲ ਮਿਲ ਕੇ ਮੈਂ ਖੇਡਣ ਲੱਗਾ ਹਾਂ। ਜਾਂ ਪ੍ਰਭੂ ਦੇ ਸੰਗੀ ਜੋ ਸੰਤ ਹਨ ਉਹ ਆਪਸ ਵਿਚ ਮਿਲ ਕੇ ਖੇਡਣ ਲੱਗੇ ਹਨ।

**ਹੋਲੀ ਕੀਨੀ ਸੰਤ ਸੇਵ॥ ਰੰਗੁ ਲਾਗਾ ਅਤਿ ਲਾਲ ਦੇਵ॥ ੨॥**

ਸੰਤਾਂ ਦੀ ਸੇਵਾ ਕਰਨ ਰੂਪੀ ਹੋਲੀ ਅਸਾਂ ਨੇ ਖੇਡੀ ਹੈ। ਲਾਲਾਂ ਵਾਂਗ ਅਮੋਲਕ ਤੇ ਦੇਵ= ਪ੍ਰਕਾਸ਼ ਰੂਪ ਜੋ ਲਾਲ ਦੇਵ= ਪਰਮਾਤਮਾ ਹੈ ਉਸ ਦਾ ਅਤਿਅੰਤ (ਬੜਾ) ਰੰਗੁ= ਪ੍ਰੇਮ, ਵਾ:- ਅਨੰਦ ਲੱਗਾ ਹੈ। *ਅਥਵਾ:-* ਦੇਵ= ਪ੍ਰਕਾਸ਼ ਰੂਪ ਪਰਮਾਤਮਾ ਦਾ ਬਹੁਤਾ ਪ੍ਰੇਮ ਰੂਪੀ ਲਾਲ ਰੰਗ ਲੱਗਾ ਹੈ॥ ੨॥

---

**ਅਥਵਾ- ਹਰਿ ਭੰਞੁ= ਤਮਾਮ ਦੁੱਖਾਂ ਦੇ ਨਾਸ ਕਰਨ ਵਾਲਾ,*
*ਅਥਵਾ- ਹਰਿ= ਜਮ ਦੇ ਭੰਞੁ= ਭਜਾਉਣ ਵਾਲਾ ਗੁਰਾਂ ਨੇ ਮੰਤਰ ਦਿੱਤਾ ਤਾਂ ਮਨ ਵਿਚ ਅਨੰਦ ਹੋ ਗਿਆ।*

## ਮਨੁ ਤਨੁ ਮਉਲਿਓ ਅਤਿ ਅਨੂਪ ॥ ਸੂਕੈ ਨਾਹੀ ਛਾਵ ਧੂਪ ॥

ਪ੍ਰੇਮ ਰੂਪ ਕਲਪ ਬ੍ਰਿਛ ਦੇ ਹੋਣ ਕਰ ਕੇ, ਮਨ ਤੇ ਤਨ ਵੱਡਾ ਅਨੂਪੰ ਖਿੜ ਗਿਆ ਹੈ। ਛਾਵ= ਜੜ੍ਹਤਾ ਕਰ ਕੇ, ਤੇ ਧੂਪ= ਤਮੋ ਗੁਣ ਦੀ ਤਪਸ਼ਤਾ (ਗਰਮੀ) ਕਰ ਕੇ ਸੁੱਕਦਾ ਨਹੀਂ ਹੈ। *ਅਥਵਾ:-* ਪ੍ਰਤੱਖ ਛਾਂ ਤੇ ਧੁੱਪ ਕਰ ਕੇ ਭੀ ਸੁੱਕਦਾ ਨਹੀਂ ਹੈ। *ਵਾ:-* ਛਾਵ ਧੂਪ= ਹਰਖ ਸੋਗ, ਰਾਗ ਦਵੈਸ਼ ਕਰ ਕੇ ਸੁੱਕਦਾ ਨਹੀਂ ਹੈ। *ਅਥਵਾ:-* ਤਮੋਗੁਣ ਰੂਪੀ ਧੁੱਪ ਕਰ ਕੇ ਸੁੱਕਦਾ ਨਹੀਂ ਹੈ, ਸ਼ਾਂਤੀ ਰੂਪੀ ਛਾਂ ਦੇ ਸਹਿਤ ਰਹਿੰਦਾ ਹੈ।

## ਸਗਲੀ ਰੂਤੀ ਹਰਿਆ ਹੋਇ ॥ ਸਦ ਬਸੰਤ ਗੁਰ ਮਿਲੇ ਦੇਵ ॥ ੩ ॥

ਦੂਜੇ ਬ੍ਰਿਛ ਸੁੱਕ ਜਾਂਦੇ ਹਨ ਪਰ ਏਹ ਪ੍ਰੇਮ ਰੂਪੀ ਕਲਪ ਬ੍ਰਿਛ ਸਾਰੀਆਂ ਰੁੱਤਾਂ ਵਿਚ ਹਰਿਆ ਹੁੰਦਾ ਹੈ। ਦੇਵ= ਪ੍ਰਕਾਸ਼ ਰੂਪ ਗੁਰਦੇਵਾਂ ਦੇ ਮਿਲਣ ਕਰ ਕੇ ਸਦਾ ਹੀ ਬਸੰਤ= ਅਨੰਦ ਹੋਇਆ ॥ ੩ ॥

## ਬਿਰਖੁ ਜਮਿਓ ਹੈ ਪਾਰਜਾਤ ॥ ਫੂਲ ਲਗੇ ਫਲ ਰਤਨ ਭਾਂਤਿ ॥

ਅੰਤਹਕਰਨ ਰੂਪ ਧਰਤੀ ਤੇ ਪ੍ਰੇਮ ਰੂਪੀ ਪਾਰਜਾਤ= ਕਲਪ ਬ੍ਰਿਛ ਜੰਮਿਆ ਹੈ। ਜਿਸ ਬ੍ਰਿਛ ਨੂੰ ਰਤਨਾਂ ਦੀ ਭਾਂਤਿ= ਤਰ੍ਹਾਂ ਧਰਮ- ਫੁੱਲ ਤੇ ਗਿਆਨ ਰੂਪ ਫਲ ਲੱਗੇ ਹਨ। ਜਾਂ ਜਿਸ ਬ੍ਰਿਛ ਨੂੰ ਰਤਨ= ਵੈਰਾਗ ਰੂਪੀ ਫੁੱਲ ਤੇ ਭਾਂਤਿ= ਪ੍ਰਕਾਸ਼ ਅਰਥਾਤ ਗਿਆਨ ਰੂਪੀ ਫਲ ਲੱਗੇ ਹਨ।

## ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ ॥
## ਜਨ ਨਾਨਕ ਹਰਿ ਹਰਿ ਹਰਿ ਧਿਆਇ ॥ ੪ ॥ ੧ ॥

ਹਰੀ ਦੇ ਗੁਣ ਗਾਉਣ ਕਰ ਕੇ ਅਸੀਂ ਤ੍ਰਿਪਤ ਹੋ ਕੇ ਅਘਾਨੇ= ਰੱਜ ਗਏ ਹਾਂ। ਗੁਰੂ ਜੀ ਕਥਨ ਕਰਦੇ ਹਨ—ਸੇਵਕ ਜਨ ਮਨ, ਬਾਣੀ, ਸਰੀਰ ਦੁਆਰਾ ਹਰਿ ਹਰਿ ਨਾਮ ਨੂੰ ਧਿਆਉਂਦੇ ਹਨ। *ਵਾ:-* ਹਰ ਇਕ ਜੀਵਾਂ ਨੂੰ ਹਰਿਆਂ ਕਰਨ ਵਾਲੇ ਹਰੀ ਦਾ ਨਾਮ ਧਿਆਉਂਦੇ ਹਨ ॥ ੪ ॥ ੧ ॥

## ਬਸੰਤੁ ਮਹਲਾ ੫ ॥

## ਹਟਵਾਣੀ ਧਨ ਮਾਲ ਹਾਟੁ ਕੀਤੁ ॥ ਜੂਆਰੀ ਜੂਏ ਮਾਹਿ ਚੀਤੁ ॥

ਜਿਵੇਂ ਹਟਵਾਣੀ= ਹੱਟੀ ਵਾਲਾ ਦੁਕਾਨਦਾਰ (ਬਾਣੀਆਂ) ਹੱਟੀ ਵਿਚ ਧਨ ਮਾਲ ਦੇ ਇਕੱਠੇ ਕਰਨ ਵਿਚ ਪ੍ਰੇਮ ਕਰਦਾ ਹੈ ਅਤੇ ਜੂਆਰੀਏ ਦਾ ਚਿਤ ਜੂਆ ਖੇਡਣ ਵਿਚ ਲੱਗਾ ਹੋਇਆ ਹੁੰਦਾ ਹੈ।

## ਅਮਲੀ ਜੀਵੈ ਅਮਲੁ ਖਾਇ ॥ ਤਿਉ ਹਰਿ ਜਨੁ ਜੀਵੈ ਹਰਿ ਧਿਆਇ ॥ ੧ ॥

ਜਿਵੇਂ ਅਮਲੀ ਪੁਰਸ਼ ਅਮਲ ਵਾਲੀਆਂ ਚੀਜ਼ਾਂ ਨੂੰ ਖਾ ਜੀਊਂਦਾ ਹੈ। ਤਿਵੇਂ ਹਰੀ ਦੇ ਸੇਵਕ ਜਨ ਹਰੀ ਨਾਮ ਨੂੰ ਧਿਆ ਕੇ ਜੀਊਂਦੇ ਹਨ ॥ ੧ ॥

## ਅਪਨੈ ਰੰਗਿ ਸਭੁ ਕੋ ਰਚੈ ॥
## ਜਿਤੁ ਪ੍ਰਭਿ ਲਾਇਆ ਤਿਤੁ ਤਿਤੁ ਲਗੈ ॥ ੧ ॥ ਰਹਾਉ ॥

ਸਭ ਕੋਈ ਆਪੋ ਆਪਣੇ ਰੰਗਿ= ਅਨੰਦ ਵਿਚ ਰਚਿਆ ਹੋਇਆ ਹੈ। ਜਿਸ ਜਿਸ ਪਾਸੇ ਪ੍ਰਭੂ ਨੇ ਲਗਾਇਆ ਹੈ, ਓਧਰ ਓਧਰ ਹੀ ਸਭ ਕੋਈ ਲੱਗਾ ਹੋਇਆ ਹੈ ॥ ੧ ॥ ਰਹਾਉ ॥

**ਮੇਘ ਸਮੈ ਮੋਰ ਨਿਰਤਿਕਾਰ॥ ਚੰਦ ਦੇਖਿ ਬਿਗਸਹਿ ਕਉਲਾਰ॥**

ਜਿਵੇਂ ਮੇਘ= ਬੱਦਲਾਂ ਦੇ ਗਰਜਣ ਵੇਲੇ ਮੋਰ ਨਿਰਤਿਕਾਰ= ਨੱਚਦੇ ਹਨ ਅਰਥਾਤ ਪੈਲਾਂ ਪਾਉਂਦੇ ਹਨ। ਜਿਵੇਂ ਚੰਦ= ਚੰਦ੍ਰਮਾ ਨੂੰ ਦੇਖ ਕੇ ਕਉਲਾਰ= ਕਵੀਆਂ ਖਿੜਦੀਆਂ ਹਨ।

**ਮਾਤਾ ਬਾਰਿਕ ਦੇਖਿ ਅਨੰਦ॥ ਤਿਉ ਹਰਿ ਜਨ ਜੀਵਹਿ ਜਪਿ ਗੋਬਿੰਦ॥੨॥**

ਜਿਵੇਂ ਮਾਂ ਆਪਣੇ ਪੁੱਤਰ ਨੂੰ ਦੇਖ ਕੇ ਅਨੰਦ ਹੁੰਦੀ ਹੈ। ਤਿਵੇਂ ਹਰੀ ਦੇ ਸੇਵਕ ਜਨ ਗੋਬਿੰਦ ਨਾਮ ਨੂੰ ਜਪ ਕੇ ਅਨੰਦ ਨਾਲ ਜੀਉਂਦੇ ਹਨ॥ ੨॥

**ਸਿੰਘ ਰੁਚੈ ਸਦ ਭੋਜਨੁ ਮਾਸ॥ ਰਣੁ ਦੇਖਿ ਸੂਰੇ ਚਿਤ ਉਲਾਸ॥**

ਜਿਵੇਂ ਸਿੰਘ= ਸ਼ੇਰ ਮਾਸ ਦੇ ਭੋਜਨ ਖਾਣ ਦੀ ਸਦਾ ਰੁਚੀ ਕਰਦਾ ਹੈ। ਜਿਵੇਂ ਰਣ ਭੂਮਿਕਾ ਵਿਚ ਜੁੱਧ ਨੂੰ ਵੇਖ ਕੇ ਸੂਰਮੇ ਦੇ ਚਿਤ ਵਿਚ ਉਲਾਸ= ਉਤਸ਼ਾਹ ਹੁੰਦਾ ਹੈ।

**ਕਿਰਪਨ ਕਉ ਅਤਿ ਧਨ ਪਿਆਰੁ॥ ਹਰਿ ਜਨ ਕਉ ਹਰਿ ਹਰਿ ਆਧਾਰੁ॥੩॥**

ਜਿਵੇਂ ਕਿਰਪਨ= ਸ਼ੂਮ ਨੂੰ ਧਨ ਦਾ ਅਤਿ= ਬਹੁਤਾ ਪਿਆਰ ਹੁੰਦਾ ਹੈ। ਤਿਵੇਂ ਹਰੀ ਦੇ ਸੇਵਕ ਜਨ ਨੂੰ ਹਰੀ ਨਾਲ ਪਿਆਰ ਹੈ ਤੇ ਹਰਿ ਹਰਿ ਨਾਮ ਦਾ ਅਧਾਰੁ= ਆਸਰਾ ਹੈ॥ ੩॥

**ਸਰਬ ਰੰਗ ਇਕ ਰੰਗ ਮਾਹਿ॥ ਸਰਬ ਸੁਖਾ ਸੁਖ ਹਰਿ ਕੈ ਨਾਇ॥**

ਇਕ ਅਦੁਤੀ ਪ੍ਰਭੂ ਦੇ ਰੰਗ= ਅਨੰਦ ਵਿਚ ਹੀ ਸਾਰੇ ਅਨੰਦ ਹਨ। ਹਰੀ-ਨਾਮ ਦੇ ਸੁਖ ਵਿਚ ਹੀ ਸਾਰੇ ਸੁਖ ਹਨ।

**ਤਿਸਹਿ ਪਰਾਪਤਿ ਇਹੁ ਨਿਧਾਨੁ॥ ਨਾਨਕ ਗੁਰੁ ਜਿਸੁ ਕਰੇ ਦਾਨੁ॥੪॥੨॥**

ਇਹ ਨਿਧਾਨੁ= ਖਜ਼ਾਨਾ ਉਸ ਨੂੰ ਪਰਾਪਤ ਹੁੰਦਾ ਹੈ। ਗੁਰੂ ਜੀ ਕਥਨ ਕਰਦੇ ਹਨ—ਜਿਸ ਨੂੰ ਗੁਰੂ ਸਾਹਿਬ ਜੀ ਨਾਮ ਦਾਨ ਦੇਣਾ ਕਰਦੇ ਹਨ॥ ੪॥ ੨॥

## ਬਸੰਤੁ ਮਹਲਾ ੫॥

**ਤਿਸੁ ਬਸੰਤੁ ਜਿਸੁ ਪ੍ਰਭੁ ਕ੍ਰਿਪਾਲੁ॥ ਤਿਸੁ ਬਸੰਤੁ ਜਿਸੁ ਗੁਰੁ ਦਇਆਲੁ॥**

ਉਸ ਨੂੰ ਬਸੰਤੁ= ਅਨੰਦ ਹੈ, ਜਿਸ ਉੱਤੇ ਪ੍ਰਭੂ ਕਿਰਪਾਲੂ ਹੈ। ਉਸ ਨੂੰ ਬਸੰਤੁ= ਅਨੰਦ ਹੈ, ਜਿਸ ਉੱਤੇ ਗੁਰੂ ਸਾਹਿਬ ਜੀ ਦਿਆਲੂ ਹਨ।

**ਮੰਗਲੁ ਤਿਸ ਕੈ ਜਿਸੁ ਏਕੁ ਕਾਮੁ॥ ਤਿਸੁ ਸਦ ਬਸੰਤੁ ਜਿਸੁ ਰਿਦੈ ਨਾਮੁ॥੧॥**

ਉਸ ਦੇ ਘਰ ਵਿਚ ਸਦਾ ਮੰਗਲ ਹਨ, ਜਿਸ ਨੂੰ ਇਕ ਨਾਮ ਜਪਣ ਦਾ ਕੰਮ ਹੈ। ਵਾ:- ਏਕਤਾ ਦਾ ਕੰਮ ਹੈ। ਉਸ ਨੂੰ ਸਦਾ ਹੀ ਬਸੰਤੁ= ਅਨੰਦ ਹੈ, ਜਿਸ ਦੇ ਹਿਰਦੇ ਵਿਚ ਨਾਮ-ਸਿਮਰਨ ਬਸੰਤੁ= ਵਸਦਾ ਹੈ॥ ੧॥

**ਗ੍ਰਿਹਿ ਤਾ ਕੇ ਬਸੰਤੁ ਗਨੀ॥ ਜਾ ਕੈ ਕੀਰਤਨੁ ਹਰਿ ਧੁਨੀ॥੧॥ ਰਹਾਉ॥**

ਉਸ ਦੇ ਘਰ ਵਿਚ ਬਸੰਤੁ ਗਨੀ= ਅਨੰਦ ਵਿਚਾਰੀਦਾ ਹੈ, ਜਾਂ ਅਨੰਦ ਗਿਣਿਆਂ ਜਾਂਦਾ ਹੈ। ਜਿਸ ਦੇ

ਘਰ ਵਿਚ ਹਰੀ ਦੇ ਕੀਰਤਨ ਦੀ ਧੁਨੀ ਹੋ ਰਹੀ ਹੈ॥ ੧॥ ਰਹਾਉ॥

**ਪ੍ਰੀਤਿ ਪਾਰਬ੍ਰਹਮ ਮਉਲਿ ਮਨਾ॥ ਗਿਆਨੁ ਕਮਾਈਐ ਪੂਛਿ ਜਨਾਂ॥**

ਪਾਰਬ੍ਰਹਮ ਦੀ ਪਰੀਤੀ ਕਰ ਕੇ ਜਿਨ੍ਹਾਂ ਦਾ ਮਨ ਮਉਲਿ= ਖਿੜਿਆ ਹੈ। ਉਹਨਾਂ ਸੰਤ ਜਨਾਂ ਪਾਸੋਂ ਪੁੱਛ ਕੇ ਗਿਆਨ ਨੂੰ ਕਮਾਉਣਾ ਕਰੀਏ, ਅਰਥਾਤ ਗਿਆਨ ਦੀ ਪਰਾਪਤੀ ਦੇ ਸਾਧਨਾਂ ਨੂੰ ਕਰੀਏ।

**ਸੋ ਤਪਸੀ ਜਿਸੁ ਸਾਧਸੰਗੁ॥ ਸਦ ਧਿਆਨੀ ਜਿਸੁ ਗੁਰਹਿ ਰੰਗੁ॥ ੨॥**

ਉਹ ਅਸਲ ਤਪੱਸ੍ਵੀ ਹੈ, ਜਿਸ ਨੂੰ ਸੰਤਾਂ ਦਾ ਸੰਗ ਪਰਾਪਤ ਹੈ। ਉਹ ਸਦਾ ਹੀ ਧਿਆਨ ਵਿਚ ਜੁੜਨ ਵਾਲਾ ਧਿਆਨੀ ਹੈ, ਜਿਸ ਨੂੰ ਗੁਰਾਂ ਦਾ ਰੰਗੁ= ਪ੍ਰੇਮ ਹੈ॥ ੨॥

**ਸੇ ਨਿਰਭਉ ਜਿਨ੍ ਭਉ ਪਇਆ॥ ਸੋ ਸੁਖੀਆ ਜਿਸੁ ਭ੍ਰਮੁ ਗਇਆ॥**

ਉਹ ਪੁਰਸ਼ ਨਿਰਭਉ ਹੈ, ਜਿਸ ਨੂੰ ਪ੍ਰਭੂ ਦਾ ਭਉ= ਡਰ ਪਿਆ ਹੈ। ਉਹ ਪੁਰਸ਼ ਸਦਾ ਸੁਖੀ ਹੈ, ਜਿਸ ਦਾ ਭਰਮ ਦੂਰ ਹੋ ਗਿਆ ਹੈ।

**ਸੋ ਇਕਾਂਤੀ ਜਿਸੁ ਰਿਦਾ ਥਾਇ॥ ਸੋਈ ਨਿਹਚਲੁ ਸਾਚ ਠਾਇ॥ ੩॥**

ਉਹ ਪੁਰਸ਼ ਇਕਾਂਤੀ ਹੈ, ਜਿਸ ਦਾ ਹਿਰਦਾ ਥਾਇ= ਇਸਥਿਤ (ਅਡੋਲ) ਰਹਿੰਦਾ ਹੈ। ਅਤੇ ਓਹੀ ਪੁਰਸ਼ ਸੱਚੇ ਸਰੂਪ-ਥਾਂ 'ਪਰ ਅਚੱਲ ਰਹਿੰਦਾ ਹੈ। *ਅਥਵਾ:-* ਓਹੀ ਪੁਰਸ਼ ਅਚੱਲ ਹੈ, ਜਿਸ ਨੂੰ ਸੱਚਾ ਸਰੂਪ- ਥਾਂ ਪਰਾਪਤ ਹੋਇਆ ਹੈ॥ ੩॥

**ਏਕਾ ਖੋਜੈ ਏਕ ਪ੍ਰੀਤਿ॥ ਦਰਸਨ ਪਰਸਨ ਹੀਤ ਚੀਤਿ॥**

ਜਿਸ ਦੇ ਅੰਦਰ ਇਕ ਦੀ ਪਰੀਤੀ ਹੈ, ਉਹ ਇਕ ਪਰਮਾਤਮਾ ਨੂੰ ਖੋਜੈ= ਲੱਭਦਾ ਹੈ। ਜਿਸ ਦੇ ਚਿਤ ਵਿਚ ਹੀਤ= ਪ੍ਰੇਮ ਹੈ, ਉਹ ਪ੍ਰਭੂ ਦੇ ਦਰਸ਼ਨ ਪਰਸਨ ਕਰਦਾ ਹੈ। *ਅਥਵਾ:-* ਪ੍ਰੀਤੀ ਪੂਰਬਕ ਜੋ ਇਕੋ ਇਕ ਪਰਮਾਤਮਾ ਨੂੰ ਖੋਜਦਾ ਹੈ। ਓਹ ਚਿਤ ਦੇ ਹੀਤ= ਪ੍ਰੇਮ ਕਰ ਕੇ ਪ੍ਰਭੂ ਦੇ ਦਰਸ਼ਨ ਪਰਸਨ ਕਰਦਾ ਹੈ।

**ਹਰਿ ਰੰਗ ਰੰਗਾ ਸਹਜਿ ਮਾਣੁ॥ ਨਾਨਕ ਦਾਸ ਤਿਸੁ ਜਨ ਕੁਰਬਾਣੁ॥੪॥੩॥**

ਜੋ ਸੰਸਾਰਕ ਰੰਗਾਂ ਵਿਚੋਂ ਸਹਜੇ ਹਰੀ ਦੇ ਰੰਗ= ਅਨੰਦ ਨੂੰ ਭੋਗਦਾ ਹੈ। ਗੁਰੂ ਜੀ ਕਥਨ ਕਰਦੇ ਹਨ— ਉਸ ਗੁਰਮੁਖ ਜਨ ਤੋਂ ਮੈਂ (ਦਾਸ) ਸਦਾ ਬਲਿਹਾਰ ਜਾਂਦਾ ਹਾਂ॥ ੪॥ ੩॥

[ਪੰਨਾ ੧੧੮੧]

**ਬਸੰਤੁ ਮਹਲਾ ੫॥**

**ਜੀਅ ਪ੍ਰਾਣ ਤੁਮ੍ ਪਿੰਡ ਦੀਨ੍॥ ਮੁਗਧ ਸੁੰਦਰ ਧਾਰਿ ਜੋਤਿ ਕੀਨ੍॥**

ਹੇ ਪ੍ਰਭੂ ! ਤੁਸਾਂ ਨੇ ਆਪ ਜੀ ਜੀਵਾਂ ਦੇ ਪਿੰਡ= ਸਰੀਰਾਂ ਵਿਚ ਪ੍ਰਾਣ ਦਿੱਤੇ ਹਨ।

*ਅਥਵਾ-* ਤੁਸਾਂ ਨੇ ਆਪ ਹੀ ਜੀਵਾਂ ਨੂੰ ਪਿੰਡ= ਦੇਹ ਤੇ ਪ੍ਰਾਣ ਦਿੱਤੇ ਹਨ। ਆਪਣੀ ਜੋਤਿ= ਚੇਤਨ ਸੱਤਾ ਧਾਰ ਕੇ ਮੂਰਖਾਂ ਨੂੰ ਚਤਰ ਦੇ ਕੋੜ੍ਹਿਆਂ ਨੂੰ ਸੁੰਦਰ ਕੀਤਾ ਹੈ।

**ਸਭਿ ਜਾਚਿਕ ਪ੍ਰਭ ਤੁਮ੍ ਦਇਆਲ॥ ਨਾਮੁ ਜਪਤ ਹੋਵਤ ਨਿਹਾਲ॥ ੧॥**

ਹੇ ਪ੍ਰਭੂ ! ਸਾਰੇ ਜੀਵ ਤੇਰੇ ਦਰ ਦੇ ਜਾਚਿਕ= ਮੰਗਤੇ ਹਨ, ਪਰ ਤੁਸੀਂ ਦਿਆਲੂ ਸੁਭਾਅ ਵਾਲੇ ਹੋ। ਤੇਰਾ ਨਾਮ ਜਪਣ ਵਾਲੇ ਨਿਹਾਲ= ਦੁੱਖਾਂ ਤੋਂ ਰਹਿਤ ਹੋਏ ਹਨ॥ ੧॥

**ਮੇਰੇ ਪ੍ਰੀਤਮ ਕਾਰਣ ਕਰਣ ਜੋਗ॥**

**ਹਉ ਪਾਵਉ ਤੁਮ ਤੇ ਸਗਲ ਥੋਕ॥ ੧॥ ਰਹਾਉ॥**

ਹੇ ਸਾਰਿਆਂ ਕਾਰਨਾਂ ਦੇ ਕਰਨੇ ਜੋਗ ਮੇਰੇ ਪ੍ਰੀਤਮ ਪ੍ਰਭੂ ! ਹਉ= ਮੈਂ ਆਪ ਜੀ ਦੇ ਪਾਸੋਂ ਹੀ ਸਾਰਿਆਂ ਥੋਕ= ਪਦਾਰਥਾਂ ਨੂੰ ਪਾਉਂਦਾ ਹਾਂ॥ ੧॥ ਰਹਾਉ॥

**ਨਾਮੁ ਜਪਤ ਹੋਵਤ ਉਧਾਰ॥ ਨਾਮੁ ਜਪਤ ਸੁਖ ਸਹਜ ਸਾਰ॥**

ਆਪ ਜੀ ਦਾ ਨਾਮ ਜਪਦਿਆਂ ਸੰਸਾਰ-ਸਮੁੰਦਰ ਤੋਂ ਤਰਨਾ ਹੁੰਦਾ ਹੈ। ਆਪ ਜੀ ਦਾ ਨਾਮ ਜਪਦਿਆਂ ਹੀ ਸਹਜੇ ਸਾਰ= ਸ੍ਰੇਸ਼ਟ ਸੁਖ ਮਿਲਦਾ ਹੈ।

**ਨਾਮੁ ਜਪਤ ਪਤਿ ਸੋਭਾ ਹੋਇ॥ ਨਾਮੁ ਜਪਤ ਬਿਘਨੁ ਨਾਹੀ ਕੋਇ॥ ੨॥**

ਆਪ ਜੀ ਦਾ ਨਾਮ ਜਪਦਿਆਂ ਇਸ ਲੋਕ ਵਿਚ ਪਤਿ= ਇੱਜ਼ਤ ਤੇ ਪ੍ਰਲੋਕ ਵਿਚ ਸੋਭਾ ਹੁੰਦੀ ਹੈ। ਆਪ ਜੀ ਦਾ ਨਾਮ ਜਪਦਿਆਂ ਕੋਈ ਵਿਘਨ ਨਹੀਂ ਲਗਦਾ॥ ੨॥

**ਜਾ ਕਾਰਣਿ ਇਹ ਦੁਲਭ ਦੇਹ॥ ਸੋ ਬੋਲੁ ਮੇਰੇ ਪ੍ਰਭੂ ਦੇਹਿ॥**

ਜਿਸ ਨਾਮ ਜਪਣ ਦੇ ਕਾਰਨਿ= ਵਾਸਤੇ ਏਹ ਦੁਰਲੱਭ ਮਨੁੱਖਾ ਦੇਹ ਆਪ ਜੀ ਨੇ ਦਿੱਤੀ ਹੈ। ਹੇ ਮੇਰੇ ਪ੍ਰਭੂ ! ਓਹੀ ਨਾਮ ਜਪਣ ਦੇ ਬੋਲ ਮੈਨੂੰ ਦੇਣਾ ਕਰ।

**ਸਾਧਸੰਗਤਿ ਮਹਿ ਇਹੁ ਬਿਸ੍ਰਾਮੁ॥ ਸਦਾ ਰਿਦੈ ਜਪੀ ਪ੍ਰਭ ਤੇਰੋ ਨਾਮੁ॥ ੩॥**

ਇਹ ਬਿਸ੍ਰਾਮੁ= ਸੁਖ ਸਤਸੰਗਤ ਦੇ ਵਿਚ ਹੈ। ਇਸ ਲਈ ਹੇ ਪ੍ਰਭੂ ! ਮੈਂ ਸਦਾ ਆਪ ਜੀ ਦਾ ਨਾਮ ਜਪਦਾ ਹਾਂ॥ ੩॥

**ਤੁਝ ਬਿਨੁ ਦੂਜਾ ਕੋਇ ਨਾਹਿ॥ ਸਭੁ ਤੇਰੋ ਖੇਲੁ ਤੁਝ ਮਹਿ ਸਮਾਹਿ॥**

ਆਪ ਜੀ ਤੋਂ ਬਿਨਾਂ ਹੋਰ ਕੋਈ ਦੂਜਾ ਨਹੀਂ ਹੈ। ਸਾਰਾ ਜਗਤ ਤੇਰਾ ਆਪਣਾ ਖੇਲ ਹੈ, ਅੰਤ ਨੂੰ ਤੇਰੇ ਵਿਚ ਹੀ ਸਮਾ ਜਾਏਗਾ।

**ਜਿਉ ਭਾਵੈ ਤਿਉ ਰਾਖਿ ਲੇ॥ ਸੁਖੁ ਨਾਨਕ ਪੂਰਾ ਗੁਰੁ ਮਿਲੇ॥ ੪॥ ੪॥**

ਜਿਵੇਂ ਆਪ ਜੀ ਨੂੰ ਭਾਵੇ ਤਿਵੇਂ ਆਪ ਰੱਖ ਲੈਣਾ ਕਰੋ। ਗੁਰੂ ਜੀ ਕਥਨ ਕਰਦੇ ਹਨ—ਪੂਰਾ ਗੁਰੂ ਮਿਲੇ ਤਾਂ ਸੁਖ ਪਰਾਪਤ ਹੁੰਦਾ ਹੈ॥ ੪॥ ੪॥

**ਬਸੰਤੁ ਮਹਲਾ ੫॥**

**ਪ੍ਰਭ ਪ੍ਰੀਤਮ ਮੇਰੈ ਸੰਗਿ ਰਾਇ॥ ਜਿਸਹਿ ਦੇਖਿ ਹਉ ਜੀਵਾ ਮਾਇ॥**

ਮੇਰਾ ਪ੍ਰੀਤਮ ਪ੍ਰਭੂ ਰਾਜਾ ਮੇਰੇ ਨਾਲ ਹੈ। ਹੇ ਮਾਇ= ਭਾਈ! ਜਿਸ ਨੂੰ ਵੇਖ ਕੇ ਮੈਂ ਜੀਊਂਦਾ ਹਾਂ। *ਅਥਵਾ:-* ਹੇ ਮੇਰੇ ਅੰਗ-ਸੰਗ ਰਹਿਣ ਵਾਲੇ ਪ੍ਰਭੂ ਪ੍ਰੀਤਮ ਰਾਇ= ਪ੍ਰਕਾਸ਼ ਰੂਪ, ਮਾਇਆ-ਪਤੀ! ਜਿਸ ਆਪ ਜੀ ਨੂੰ ਦੇਖ

ਕੇ ਮੈਂ ਜੀਊਂਦਾ ਹਾਂ।

**ਜਾ ਕੈ ਸਿਮਰਨਿ ਦੁਖੁ ਨ ਹੋਇ॥**
**ਕਰਿ ਦਇਆ ਮਿਲਾਵਹੁ ਤਿਸਹਿ ਮੋਹਿ॥੧॥**

ਜਿਸ ਆਪ ਜੀ ਦੇ ਸਿਮਰਨ ਕੀਤਿਆਂ ਕੋਈ ਦੁੱਖ ਨਹੀਂ ਹੁੰਦਾ। ਦਇਆ ਦ੍ਰਿਸ਼ਟੀ ਕਰ ਕੇ ਤਿਸਹਿ= ਆਪਣੇ ਨਾਲ ਮੈਨੂੰ ਮਿਲਾ ਲਓ॥ ੧

**ਮੇਰੇ ਪ੍ਰੀਤਮ ਪ੍ਰਾਨ ਅਧਾਰ ਮਨ॥**
**ਜੀਉ ਪ੍ਰਾਨ ਸਭੁ ਤੇਰੋ ਧਨ॥੧॥ ਰਹਾਉ॥**

ਹੇ ਮੇਰੇ ਪ੍ਰਾਣਾਂ ਦੇ ਪ੍ਰੀਤਮ! ਆਪ ਹੀ ਮੇਰੇ ਮਨ ਦਾ ਆਸਰਾ ਰੂਪ ਹੋ। ਜੀਅ ਪ੍ਰਾਣ ਤੇ ਸਾਰਾ ਧਨ ਤੇਰਾ ਹੀ ਦਿੱਤਾ ਹੋਇਆ ਹੈ॥ ੧॥ ਰਹਾਉ॥

**ਜਾ ਕਉ ਖੋਜਹਿ ਸੁਰਿ ਨਰ ਦੇਵ॥ ਮੁਨਿ ਜਨ ਸੇਖ ਨ ਲਹਹਿ ਭੇਵ॥**

ਜਿਸ (ਪਰਮਾਤਮਾ) ਨੂੰ ਸੁਰਿ ਨਰ ਤੇ ਦੇਵਤੇ ਖੋਜਦੇ ਹਨ। ਬੜੇ-ਬੜੇ ਮੁਨੀ ਜਨ ਤੇ ਸੇਸ਼ਨਾਗ ਆਦਿਕ ਜਿਸ ਦੇ ਭੇਦ ਨੂੰ ਨਹੀਂ ਲੈ ਸਕਦੇ।

**ਜਾ ਕੀ ਗਤਿ ਮਿਤਿ ਕਹੀ ਨ ਜਾਇ॥**
**ਘਟਿ ਘਟਿ ਘਟਿ ਘਟਿ ਰਹਿਆ ਸਮਾਇ॥੨॥**

ਜਿਸ ਦੀ ਗਤੀ ਤੇ ਮਿਤਿ= ਮਰਯਾਦਾ ਕਹੀ ਨਹੀਂ ਜਾਂਦੀ। ਚਾਰੇ ਖਾਣੀਆਂ ਦੇ ਘਟਾਂ ਵਿਚ ਸਮਾ ਰਿਹਾ ਹੈ॥ ੨॥

**ਜਾ ਕੇ ਭਗਤ ਆਨੰਦ ਮੈ॥ ਜਾ ਕੇ ਭਗਤ ਕਉ ਨਾਹੀ ਖੈ॥**

ਜਿਸ (ਪਰਮਾਤਮਾ) ਦੇ ਭਗਤ ਆਨੰਦ ਮੈ= ਅਨੰਦ ਸਰੂਪ ਹਨ। ਜਿਸ (ਪਰਮਾਤਮਾ) ਦੇ ਭਗਤ ਨੂੰ ਕੋਈ ਖੈ= ਨਾਸ ਨਹੀਂ ਕਰ ਸਕਦਾ।

**ਜਾ ਕੇ ਭਗਤ ਕਉ ਨਾਹੀ ਭੈ॥ ਜਾ ਕੇ ਭਗਤ ਕਉ ਸਦਾ ਜੈ॥੩॥**

ਜਿਸ (ਪਰਮਾਤਮਾ) ਦੇ ਭਗਤ ਨੂੰ ਕਿਸੇ ਦਾ ਭੈ= ਡਰ ਨਹੀਂ ਹੈ। ਜਿਸ (ਪਰਮਾਤਮਾ) ਦੇ ਭਗਤ ਨੂੰ ਸਦਾ ਜੈ- ਜੈਕਾਰ ਹੁੰਦੀ ਹੈ॥ ੩॥

**ਕਉਨ ਉਪਮਾ ਤੇਰੀ ਕਹੀ ਜਾਇ॥ ਸੁਖਦਾਤਾ ਪ੍ਰਭੁ ਰਹਿਓ ਸਮਾਇ॥**

ਹੇ ਵਾਹਿਗੁਰੂ ! ਤੇਰੀ ਕੇਹੜੀ ਉਪਮਾ ਕਹੀ ਜਾ ਸਕਦੀ ਹੈ? ਹੇ ਸੁਖਦਾਤੇ ਪ੍ਰਭੂ ! ਤੂੰ ਸਾਰਿਆਂ ਵਿਚ ਸਮਾ ਰਿਹਾ ਹੈਂ।

**ਨਾਨਕੁ ਜਾਚੈ ਏਕੁ ਦਾਨੁ॥ ਕਰਿ ਕਿਰਪਾ ਮੋਹਿ ਦੇਹੁ ਨਾਮੁ॥੪॥੫॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਇਕ ਦਾਨ ਮੰਗਦਾ ਹਾਂ। ਆਪ ਕਿਰਪਾ ਦ੍ਰਿਸ਼ਟੀ ਕਰ ਕੇ ਮੈਨੂੰ ਉਹ ਨਾਮ ਦੇਣਾ ਕਰੋ॥ ੪॥ ੫॥

## ਬਸੰਤੁ ਮਹਲਾ ੫ ॥

## ਮਿਲਿ ਪਾਣੀ ਜਿਉ ਹਰੇ ਬੂਟ ॥ ਸਾਧਸੰਗਤਿ ਤਿਉ ਹਉਮੈ ਛੂਟ ॥

ਜਿਵੇਂ ਪਾਣੀ ਦੇ ਮਿਲਿਆਂ ਸਾਰੇ ਬੂਟੇ ਹਰੇ ਹੁੰਦੇ ਹਨ। ਤਿਵੇਂ ਸਤ ਸੰਗਤ ਦੇ ਮਿਲਿਆਂ ਹਉਮੈ ਤੋਂ ਛੁੱਟ ਜਾਈਦਾ ਹੈ।

## ਜੈਸੀ ਦਾਸੇ ਧੀਰ ਮੀਰ ॥ ਤੈਸੇ ਉਧਾਰਨ ਗੁਰਹ ਪੀਰ ॥ ੧ ॥

ਜਿਵੇਂ ਦਾਸੇ= ਦਾਸ (ਗ਼ੁਲਾਮ) ਨੂੰ ਮੀਰ= ਬਾਦਸ਼ਾਹ ਦੀ ਧੀਰਜਤਾ ਦਿੱਤੀ ਹੁੰਦੀ ਹੈ। ਉਸੇ ਤਰ੍ਹਾਂ ਗੁਰੂ ਸਾਹਿਬ ਜੀ ਜਨਮ ਮਰਨ ਦੀ ਪੀਰ=ਪੀੜਾ ਤੋਂ ਉਧਾਰਨ=ਬਚਾਉਣ ਵਾਲੇ ਹਨ॥ ੧ ॥

## ਤੁਮ ਦਾਤੇ ਪ੍ਰਭ ਦੇਨਹਾਰ ॥
## ਨਿਮਖ ਨਿਮਖ ਤਿਸੁ ਨਮਸਕਾਰ ॥ ੧ ॥ ਰਹਾਉ ॥

ਹੇ ਦੇਣ ਵਾਲੇ ਪ੍ਰਭੂ ! ਤੁਸੀਂ ਦਾਤੇ ਹੋ। ਤਿਸੁ= ਉਸ ਕਰ ਕੇ ਮੈਂ ਤੁਹਾਨੂੰ ਨਿਮਖ-ਨਿਮਖ ਕਾਲ ਨਮਸਕਾਰ ਕਰਦਾ ਹਾਂ॥ ੧ ॥ ਰਹਾਉ ॥

## ਜਿਸਹਿ ਪਰਾਪਤਿ ਸਾਧਸੰਗੁ ॥ ਤਿਸੁ ਜਨ ਲਾਗਾ ਪਾਰਬ੍ਰਹਮ ਰੰਗੁ ॥

ਜਿਸ ਪੁਰਸ਼ ਨੂੰ ਸੰਤਾਂ ਦਾ ਸੰਗ ਪਰਾਪਤ ਹੁੰਦਾ ਹੈ। ਉਸ ਪੁਰਸ਼ ਦਾ ਪਾਰਬ੍ਰਹਮ ਨਾਲ ਰੰਗੁ= ਪ੍ਰੇਮ ਲਗਦਾ ਹੈ।

## ਤੇ ਬੰਧਨ ਤੇ ਭਏ ਮੁਕਤਿ ॥ ਭਗਤ ਅਰਾਧਹਿ ਜੋਗ ਜੁਗਤਿ ॥ ੨ ॥

ਉਹ ਪੁਰਸ਼ ਸੰਸਾਰਕ ਬੰਧਨਾਂ ਤੋਂ ਮੁਕਤਿ= ਛੁੱਟੇ ਹਨ। ਜੋ ਭਗਤੀ ਜੋਗ ਵਿਚ ਜੁਗਤਿ= ਜੁੜ ਕੇ ਪ੍ਰਭੂ ਨੂੰ ਅਰਾਧਦੇ ਹਨ।

## ਨੇਤ੍ਰ ਸੰਤੋਖੇ ਦਰਸੁ ਪੇਖਿ ॥ ਰਸਨਾ ਗਾਏ ਗੁਣ ਅਨੇਕ ॥

ਦਰਸ਼ਨ ਦੇਖ ਕੇ ਅੱਖਾਂ ਨੂੰ ਸੰਤੋਖ ਹੋਇਆ ਹੈ ਅਤੇ ਅਨੇਕ ਸਰੂਪ ਪ੍ਰਭੂ ਦੇ ਗੁਣ ਗਾ ਕੇ ਰਸਨਾ ਨੂੰ ਸੰਤੋਖ ਹੋਇਆ ਹੈ।

## ਤ੍ਰਿਸਨਾ ਬੂਝੀ ਗੁਰ ਪ੍ਰਸਾਦਿ ॥ ਮਨੁ ਆਘਾਨਾ ਹਰਿ ਰਸਹਿ ਸੁਆਦਿ ॥ ੩ ॥

ਗੁਰਾਂ ਦੀ ਕਿਰਪਾ ਕਰ ਕੇ ਪਦਾਰਥਾਂ ਦੀ ਤ੍ਰਿਸ਼ਨਾ ਬੁਝ ਗਈ ਹੈ। ਹਰੀ ਨਾਮ-ਰਸ ਦੇ ਸੁਆਦ ਕਰ ਕੇ ਮਨ ਆਘਾਨਾ= ਰੱਜ ਗਿਆ ਹੈ॥ ੩ ॥

## ਸੇਵਕੁ ਲਾਗੋ ਚਰਣ ਸੇਵ ॥ ਆਦਿ ਪੁਰਖ ਅਪਰੰਪਰ ਦੇਵ ॥

ਹੇ ਆਦ ਪੁਰਖ ਅਪਰੰਪਰ ਪਰਮਾਤਮ ਦੇਵ ! ਮੈਂ ਆਪ ਜੀ ਦੇ ਸੇਵਕਾਂ ਦੇ ਚਰਨਾਂ ਦੀ ਸੇਵਾ ਵਿਚ ਲੱਗਾ ਹਾਂ।

## ਸਗਲ ਉਧਾਰਨ ਤੇਰੋ ਨਾਮੁ ॥ ਨਾਨਕ ਪਾਇਓ ਇਹੁ ਨਿਧਾਨੁ ॥ ੪ ॥ ੬ ॥

ਤੇਰਾ ਨਾਮ ਹੀ ਸਭ ਨੂੰ ਤਾਰਨ ਵਾਲਾ ਹੈ। ਗੁਰੂ ਜੀ ਕਥਨ ਕਰਦੇ ਹਨ—ਮੈਂ ਤਾਂ ਏਹ ਨਾਮ ਰੂਪ ਖਜ਼ਾਨਾ

ਪਾਇਆ ਹੈ॥ ੪ ॥ ੬ ॥

## ਬਸੰਤੁ ਮਹਲਾ ੫ ॥

## ਤੁਮ ਬਡ ਦਾਤੇ ਦੇ ਰਹੇ॥ ਜੀਅ ਪ੍ਰਾਣ ਮਹਿ ਰਵਿ ਰਹੇ॥

ਹੇ ਪ੍ਰਭੂ ! ਆਪ ਸਾਰਿਆਂ ਤੋਂ ਵੱਡੇ ਦਾਤੇ ਹੋ ਤੇ ਸਭ ਕੁਝ ਦੇ ਰਹੇ ਹੋ ਅਤੇ ਜੀਅ ਪ੍ਰਾਣ ਤੇ ਦੇਹ ਆਦਿਕਾਂ ਵਿਚ ਵਿਆਪਕ ਹੋ ਰਹੇ ਹੋ।

## ਦੀਨੇ ਸਗਲੇ ਭੋਜਨ ਖਾਨ॥ ਮੋਹਿ ਨਿਰਗੁਨ ਇਕੁ ਗੁਨੁ ਨ ਜਾਨ॥ ੧ ॥

ਤੁਸਾਂ ਨੇ ਖਾਣ ਵਾਸਤੇ ਸਾਰੇ ਭੋਜਨ ਦਿੱਤੇ ਹਨ। ਪਰ ਮੈਂ ਗੁਣ ਹੀਣੇ ਨੇ ਤੇਰਾ ਇਕ ਭੀ ਗੁਣ ਨਹੀਂ ਜਾਣਿਆਂ॥ ੧ ॥

## ਹਉ ਕਛੂ ਨ ਜਾਨਉ ਤੇਰੀ ਸਾਰ॥
## ਤੂ ਕਰਿ ਗਤਿ ਮੇਰੀ ਪ੍ਰਭ ਦਇਆਰ॥ ੧ ॥ ਰਹਾਉ ॥

ਹਉ= ਮੈਂ ਕੁਝ ਭੀ ਤੇਰੀ ਸਾਰ= ਸੰਭਾਲ ਜਾਣਦਾ ਨਹੀਂ ਹਾਂ। ਹੇ ਦਿਆਲੂ ਪ੍ਰਭੂ ! ਤੂੰ ਮੇਰੀ ਗਤੀ ਕਰ।

[ਪੰਨਾ ੧੧੮੨]

## ਜਾਪ ਨ ਤਾਪ ਨ ਕਰਮ ਕੀਤਿ॥ ਆਵੈ ਨਾਹੀ ਕਛੂ ਰੀਤਿ॥

ਨਾ ਮੈਂ ਜਪ ਕੀਤਾ ਹੈ, ਨਾ ਤਪ, ਨਾ ਹੀ ਕੋਈ ਸ਼ੁਭ ਕਰਮ ਕੀਤਾ ਹੈ ਅਤੇ ਕੁਝ ਉੱਤਮ ਰੀਤੀ ਭੀ ਕਰਨੀ ਨਹੀਂ ਆਉਂਦੀ।

## ਮਨ ਮਹਿ ਰਾਖਉ ਆਸ ਏਕ॥ ਨਾਮ ਤੇਰੇ ਕੀ ਤਰਉ ਟੇਕ॥ ੨ ॥

ਮੈਂ ਆਪਣੇ ਮਨ ਵਿਚ ਇਕ ਹੀ ਆਸ ਰਖਦਾ ਹਾਂ। ਕਿ ਤੇਰੇ ਨਾਮ ਦੀ ਓਟ ਕਰ ਕੇ ਸੰਸਾਰ-ਸਮੁੰਦਰ ਤੋਂ ਤਰ ਜਾਵਾਂਗਾ॥ ੨ ॥

## ਸਰਬ ਕਲਾ ਪ੍ਰਭ ਤੁਮ੍ ਪ੍ਰਬੀਨ॥ ਅੰਤੁ ਨ ਪਾਵਹਿ ਜਲਹਿ ਮੀਨ॥

ਹੇ ਪ੍ਰਭੂ !ਸਰਬ ਕਲਾ= ਸਾਰੀਆਂ ਸ਼ਕਤੀਆਂ ਕਰ ਕੇ ਆਪ ਪ੍ਰਬੀਨ= ਚਤੁਰ ਹੋ। ਜਿਵੇਂ ਮੀਨ= ਮੱਛੀ ਪਾਣੀ ਦਾ ਅੰਤ ਨਹੀਂ ਪਾਉਂਦੀ, ਤਿਵੇਂ ਆਪ ਜੀ ਦਾ ਅੰਤ ਕੋਈ ਨਹੀਂ ਪਾ ਸਕਦਾ।

## ਅਗਮ ਅਗਮ ਊਚਹ ਤੇ ਊਚ॥ ਹਮ ਥੋਰੇ ਤੁਮ ਬਹੁਤ ਮੂਚ॥ ੩ ॥

ਆਪ ਅਗਮ ਅਗਮ= ਬੇਅੰਤ ਤੋਂ ਬੇਅੰਤ ਅਤੇ ਉੱਚਿਆਂ ਤੋਂ ਉੱਚੇ ਹੋ। ਅਸੀਂ ਬਹੁਤ ਛੋਟੇ ਹਾਂ, ਤੁਸੀਂ ਬਹੁਤ ਮੂਚ= ਵੱਡੇ ਹੋ ਯਾ ਵਿਸਤਾਰ ਵਾਲੇ ਹੋ॥ ੩ ॥

## ਜਿਨ ਤੂ ਧਿਆਇਆ ਸੇ ਗਨੀ॥ ਜਿਨ ਤੂ ਪਾਇਆ ਸੇ ਧਨੀ॥

ਜਿਨ੍ਹਾਂ ਨੇ ਆਪ ਜੀ ਨੂੰ ਧਿਆਇਆ ਹੈ, ਉਹ ਪੁਰਸ਼ ਗਨੀ= ਗਿਣਤੀ ਵਿਚ ਹਨ। ਜਿਨ੍ਹਾਂ ਨੇ ਆਪ ਜੀ ਨੂੰ ਪਾਇਆ ਹੈ, ਉਹ ਪੁਰਸ਼ ਧਨੀ= ਧਨਾਢ (ਸ਼ਾਹੂਕਾਰ) ਹਨ।

**ਜਿਨਿ ਤੂ ਸੇਵਿਆ ਸੁਖੀ ਸੇ॥ ਸੰਤ ਸਰਣਿ ਨਾਨਕ ਪਰੇ॥ ੪॥ ੭॥**

ਜਿਨ੍ਹਾਂ ਨੇ ਆਪ ਜੀ ਨੂੰ ਸੇਵਿਆ ਹੈ, ਉਹ ਪੁਰਸ਼ ਸੁਖੀ ਹਨ। ਗੁਰੂ ਜੀ ਕਥਨ ਕਰਦੇ ਹਨ—ਮੈਂ ਉਨ੍ਹਾਂ ਸੰਤਾਂ ਦੀ ਸ਼ਰਨ ਪਿਆ ਹਾਂ॥ ੪॥ ੭॥

**ਬਸੰਤੁ ਮਹਲਾ ੫॥**

**ਤਿਸੁ ਤੂ ਸੇਵਿ ਜਿਨਿ ਤੂ ਕੀਆ॥ ਤਿਸੁ ਅਰਾਧਿ ਜਿਨਿ ਜੀਉ ਦੀਆ॥**

ਹੇ ਪੁਰਸ਼ਾ! ਤੂੰ ਉਸ ਨੂੰ ਸੇਵਨਾ ਕਰ, ਜਿਸ ਨੇ ਤੈਨੂੰ ਪੈਦਾ ਕੀਤਾ ਹੈ। ਹੇ ਪੁਰਸ਼ਾ ! ਤੂੰ ਉਸ ਨੂੰ ਅਰਾਧਣਾ ਕਰ, ਜਿਸ ਨੇ ਤੈਨੂੰ ਜੀਵਨ ਦਿੱਤਾ ਹੈ।

**ਤਿਸ ਕਾ ਚਾਕਰੁ ਹੋਹਿ ਫਿਰਿ ਡਾਨੁ ਨ ਲਾਗੈ॥**

ਜੇ ਤੂੰ ਉਸ ਪ੍ਰਭੂ ਦਾ ਚਾਕਰੁ= ਨੌਕਰ ਹੋਵੇਂਗਾ ਤਾਂ ਫਿਰ ਤੈਨੂੰ ਜਮਾਂ ਦਾ ਡੰਨ ਨਹੀਂ ਲੱਗੇਗਾ।

**ਤਿਸ ਕੀ ਕਰਿ ਪੋਤਦਾਰੀ ਫਿਰਿ ਦੂਖੁ ਨ ਲਾਗੈ॥ ੧॥**

ਉਸ ਪ੍ਰਭੂ ਦੀ ਤੂੰ ਪੋਤਦਾਰੀ= ਪਛਾਣ ਕਰ, ਵਾ:- ਭਗਤੀ ਰੂਪੀ ਖਜ਼ਾਨਚੀ ਦਾ ਕੰਮ ਕਰ ਤਾਂ ਫਿਰ ਤੈਨੂੰ ਕੋਈ ਦੁੱਖ ਨਹੀਂ ਲਗੇਗਾ॥ ੧॥

**ਏਵਡ ਭਾਗ ਹੋਹਿ ਜਿਸੁ ਪ੍ਰਾਣੀ॥**
**ਸੋ ਪਾਏ ਇਹੁ ਪਦੁ ਨਿਰਬਾਣੀ॥ ੧॥ ਰਹਾਉ॥**

ਜਿਸ ਪ੍ਰਾਣੀ ਦੇ ਏਡੇ ਵੱਡੇ ਭਾਗ ਹੁੰਦੇ ਹਨ। ਓਹੀ ਪੁਰਸ਼ ਇਸ ਨਿਰਬੰਧ ਪਦ ਨੂੰ ਪਾਉਂਦਾ ਹੈ॥ ੧॥ ਰਹਾਉ॥

**ਦੂਜੀ ਸੇਵਾ ਜੀਵਨੁ ਬਿਰਥਾ॥ ਕਛੂ ਨ ਹੋਈ ਹੈ ਪੂਰਨ ਅਰਥਾ॥**

ਪਰਮੇਸ਼ਰ ਤੋਂ ਬਿਨਾਂ ਦੂਜੇ ਪੁਰਸ਼ ਦੀ ਸੇਵਾ ਕਰਨ ਨਾਲ ਸਾਰਾ ਜੀਵਨ ਵਿਅਰਥ ਜਾਂਦਾ ਹੈ ਅਤੇ ਇਸ ਜੀਵ ਦਾ ਕੁਝ ਅਰਥਾ= ਮਤਲਬ ਪੂਰਾ ਨਹੀਂ ਹੁੰਦਾ।

**ਮਾਣਸ ਸੇਵਾ ਖਰੀ ਦੁਹੇਲੀ॥ ਸਾਧ ਕੀ ਸੇਵਾ ਸਦਾ ਸੁਹੇਲੀ॥ ੨॥**

ਮਨੁੱਖ ਦੀ ਸੇਵਾ ਕਰਨੀ ਖਰੀ ਦੁਹੇਲੀ= ਚੰਗੀ (ਬੜੀ) ਕਠਿਨ ਦੁੱਖ ਦਾਇਕ ਹੈ ਅਤੇ ਸੰਤਾਂ ਦੀ ਸੇਵਾ ਕਰਨੀ ਸਦਾ ਸੁਹੇਲੀ= ਸੁਖ ਦਾਇਕ ਹੈ॥ ੨॥

**ਜੇ ਲੋੜਹਿ ਸਦਾ ਸੁਖੁ ਭਾਈ॥ ਸਾਧੂ ਸੰਗਤਿ ਗੁਰਹਿ ਬਤਾਈ।**

ਹੇ ਭਾਈ ! ਜੇ ਤੂੰ ਸਦਾ ਹੀ ਸੁਖ ਪਾਉਣਾ ਚਾਹੁੰਦਾ ਹੈਂ। ਤਾਂ ਸੰਤਾਂ ਦੀ ਸੰਗਤ ਕਰ, ਇਹ ਗੱਲ ਗੁਰਾਂ ਨੇ ਬਤਾਈ= ਦੱਸੀ ਹੈ।

**ਊਹਾ ਜਪੀਐ ਕੇਵਲ ਨਾਮ॥ ਸਾਧੂ ਸੰਗਤਿ ਪਾਰਗਰਾਮ॥ ੩॥**

ਉਸ ਸਤਸੰਗਤ ਵਿਚ ਕੇਵਲ ਪ੍ਰਭੂ ਦਾ ਨਾਮ ਜਪਿਆ ਜਾਂਦਾ ਹੈ। ਸੰਤਾਂ ਦੀ ਸੰਗਤ ਕਰਨ ਨਾਲ ਪੁਰਸ਼ ਗਰਾਮ= ਸੰਸਾਰ ਤੋਂ ਪਾਰ ਹੁੰਦਾ ਹੈ॥ ੩॥

**ਸਗਲ ਤਤ ਮਹਿ ਤਤੁ ਗਿਆਨੁ ॥ ਸਰਬ ਧਿਆਨ ਮਹਿ ਏਕੁ ਧਿਆਨੁ ॥**

ਸਾਰਿਆਂ ਤਤ= ਸਿਧਾਂਤਾਂ ਵਿੱਚੋਂ ਤਤ ਵਸਤੂ ਦਾ ਗਿਆਨ ਹੀ ਸਭ ਤੋਂ ਵਧੀਆ ਹੈ। *ਅਥਵਾ:-* ਸਾਰਿਆਂ ਗਿਆਨਾਂ ਵਿਚੋਂ ਤਤ= ਸਿਧਾਂਤ ਰੂਪ ਪ੍ਰਭੂ ਦਾ ਤਤੁ= ਯਥਾਰਥ ਗਿਆਨ ਹੀ ਉੱਤਮ ਹੈ। ਸਾਰਿਆਂ ਧਿਆਨਾਂ ਵਿੱਚੋਂ ਇਕ ਪ੍ਰਭੂ ਦਾ ਧਿਆਨ ਕਰਨਾ ਹੀ ਸ੍ਰੇਸ਼ਟ ਹੈ।

**ਹਰਿ ਕੀਰਤਨ ਮਹਿ ਊਤਮ ਧੁਨਾ ॥**
**ਨਾਨਕ ਗੁਰ ਮਿਲਿ ਗਾਇ ਗੁਨਾ ॥ ੪ ॥ ੮ ॥**

ਤਮਾਮ ਕੀਰਤਨਾਂ ਦੇ ਵਿੱਚੋਂ ਹਰੀ ਜਸ ਦਾ ਜੇਹੜਾ ਧੁਨਾ= ਉਚਾਰਨਾ ਹੈ, ਏਹੋ ਉੱਤਮ ਹੈ। ਗੁਰੂ ਜੀ ਕਥਨ ਕਰਦੇ ਹਨ— ਇਸ ਵਾਸਤੇ ਗੁਰਾਂ ਨਾਲ ਮਿਲ ਕੇ ਹਰੀ ਦੇ ਗੁਣ ਗਾਉਣਾ ਕਰ॥ ੪ ॥ ੮ ॥

**ਬਸੰਤੁ ਮਹਲਾ ੫ ॥**

**ਜਿਸੁ ਬੋਲਤ ਮੁਖੁ ਪਵਿਤੁ ਹੋਇ ॥ ਜਿਸੁ ਸਿਮਰਤ ਨਿਰਮਲ ਹੈ ਸੋਇ ॥**

ਜਿਸ (ਵਾਹਿਗੁਰੂ–ਨਾਮ) ਦੇ ਬੋਲਣ ਕਰ ਕੇ ਮੂੰਹ ਪਵਿੱਤਰ ਹੁੰਦਾ ਹੈ। ਜਿਸ (ਵਾਹਿਗੁਰੂ ਨਾਮ) ਦੇ ਸਿਮਰਨੇ ਕਰ ਕੇ ਨਿਰਮਲ ਸੋਇ= ਸੋਭਾ ਹੁੰਦੀ ਹੈ।

**ਜਿਸੁ ਅਰਾਧੇ ਜਮੁ ਕਿਛੁ ਨ ਕਹੈ ॥ ਜਿਸ ਕੀ ਸੇਵਾ ਸਭੁ ਕਿਛੁ ਲਹੈ ॥ ੧ ॥**

ਜਿਸ ਨੂੰ ਅਰਾਧਣੇ ਕਰ ਕੇ ਜਮ ਕੁਝ ਨਹੀਂ ਕਹਿੰਦਾ। ਜਿਸ ਪ੍ਰਭੂ ਦੀ ਸੇਵਾ ਕਰ ਕੇ ਜੀਵ ਸਭ ਕੁਝ ਲੈ ਲੈਂਦਾ ਹੈ॥ ੧ ॥

**ਰਾਮ ਰਾਮ ਬੋਲਿ ਰਾਮ ਰਾਮ ॥**
**ਤਿਆਗਹੁ ਮਨ ਕੇ ਸਗਲ ਕਾਮ ॥ ੧ ॥ ਰਹਾਉ ॥**

ਮਨ ਕਰ ਕੇ ਰਾਮ ਰਾਮ ਬੋਲ, ਤਨ ਕਰ ਕੇ ਭੀ ਰਾਮ ਰਾਮ ਬੋਲ। ਮਨ ਦੇ ਸਾਰੇ ਕਾਮ= ਸੰਕਲਪ ਤਿਆਗ ਦਿਓ॥ ੧ ॥ ਰਹਾਉ ॥

**ਜਿਸ ਕੇ ਧਾਰੇ ਧਰਣਿ ਅਕਾਸੁ ॥ ਘਟਿ ਘਟਿ ਜਿਸ ਕਾ ਹੈ ਪ੍ਰਗਾਸੁ ॥**

ਧਰਤੀ ਤੇ ਅਕਾਸ਼ ਆਦਿਕ ਜਿਸ ਪ੍ਰਭੂ ਦੇ ਧਾਰੇ= ਬਣਾਏ ਹੋਏ ਹਨ। *ਵਾ:-* ਜਿਸ ਪ੍ਰਭੂ ਦੇ ਧਾਰੇ= ਆਸਰੇ ਹਨ। ਜਿਸ ਪ੍ਰਭੂ ਦਾ ਸਾਰਿਆਂ ਘਟਾਂ ਵਿਚ ਪ੍ਰਕਾਸ਼ ਹੈ।

**ਜਿਸੁ ਸਿਮਰਤ ਪਤਿਤ ਪੁਨੀਤ ਹੋਇ ॥**
**ਅੰਤ ਕਾਲਿ ਫਿਰਿ ਫਿਰਿ ਨ ਰੋਇ ॥ ੨ ॥**

ਜਿਸ ਦੇ ਨਾਮ ਸਿਮਰਨ ਕਰ ਕੇ ਸਾਰੇ ਪਤਿਤ= ਪਾਪੀ ਪਵਿੱਤਰ ਹੁੰਦੇ ਹਨ ਅਤੇ ਅੰਤ ਸਮੇਂ ਮੁੜ-ਮੁੜ ਕੇ ਨਹੀਂ ਰੋਂਦੇ॥ ੨ ॥

**ਸਗਲ ਧਰਮ ਮਹਿ ਊਤਮ ਧਰਮ ॥ ਕਰਮ ਕਰਤੂਤਿ ਕੈ ਊਪਰਿ ਕਰਮ ॥**

ਸਾਰਿਆਂ ਧਰਮਾਂ ਵਿਚੋਂ ਏਹੋ ਉੱਤਮ ਧਰਮ ਹੈ (ਜੇਹੜਾ ਨਾਮ ਜਪਦਾ ਹੈ)। ਨਾਮ ਜਪਣੇ ਰੂਪ ਜੋ ਕਰਮ

ਹੈ, ਏਹ ਸਭ ਕਰਮਾਂ ਦੀ ਕਰਤੂਤਿ= ਕਰਤਬਤਾ ਤੋਂ ਉੱਪਰ ਹੈ।

**ਜਿਸ ਕਉ ਚਾਹਹਿ ਸੁਰਿ ਨਰ ਦੇਵ॥ ਸੰਤ ਸਭਾ ਕੀ ਲਗਹੁ ਸੇਵ॥ ੩॥**

ਜਿਸ (ਪਰਮਾਤਮਾ) ਨੂੰ ਸੁਰਿ=ਸ੍ਰੇਸ਼ਟ ਮਨੁੱਖ ਅਤੇ ਦੇਵਤੇ ਚਾਹੁੰਦੇ ਹਨ। ਉਸ (ਪਰਮਾਤਮਾ) ਦੀ (ਪਰਾਪਤੀ) ਲਈ ਤੁਸੀਂ ਸੰਤ ਸਭਾ ਦੀ ਸੇਵਾ ਵਿਚ ਲੱਗੇ ਰਹੋ॥ ੩॥

**ਆਦਿ ਪੁਰਖਿ ਜਿਸੁ ਕੀਆ ਦਾਨੁ॥ ਤਿਸ ਕਉ ਮਿਲਿਆ ਹਰਿ ਨਿਧਾਨੁ॥**

ਜਿਸ ਨੂੰ ਆਦਿ ਪੁਰਖਿ= ਪਰਮਾਤਮਾ ਨੇ ਦਾਨ ਦੇਣਾ ਕੀਤਾ ਹੈ। ਉਸ ਪੁਰਸ਼ ਨੂੰ ਹਰੀ ਨਾਮ ਰੂਪ ਨਿਧਾਨੁ= ਖਜ਼ਾਨਾ ਮਿਲਿਆ ਹੈ।

**ਤਿਸ ਕੀ ਗਤਿ ਮਿਤਿ ਕਹੀ ਨ ਜਾਇ॥**
**ਨਾਨਕ ਜਨ ਹਰਿ ਹਰਿ ਧਿਆਇ॥ ੪॥ ੯॥**

ਗੁਰੂ ਜੀ ਕਥਨ ਕਰਦੇ ਹਨ—ਜਿਸ ਗੁਰਮੁਖ ਜਨ ਨੇ ਹਰਿ ਹਰਿ ਨਾਮ ਨੂੰ ਧਿਆਉਣਾ ਕੀਤਾ ਹੈ। ਉਸ ਦੀ ਗਤਿ= ਰੀਤੀ ਅਤੇ ਮਿਤਿ= ਮਰਯਾਦਾ ਕੁਛ ਕਹੀ ਨਹੀਂ ਜਾਂਦੀ॥ ੪॥ ੯॥

ਅਗਲੇ ਸ਼ਬਦ ਵਿਚ ਪ੍ਰਭੂ ਦੇ ਸਨਮੁਖ ਬੇਨਤੀ ਕਰਦੇ ਹਨ-

**ਬਸੰਤੁ ਮਹਲਾ ੫॥**

**ਮਨ ਤਨ ਭੀਤਰਿ ਲਾਗੀ ਪਿਆਸ॥ ਗੁਰਿ ਦਇਆਲਿ ਪੂਰੀ ਮੇਰੀ ਆਸ॥**

ਹੇ ਪ੍ਰਭੂ ! ਮੇਰੇ ਮਨ ਤਨ ਦੇ ਵਿਚ ਆਪ ਜੀ ਦੇ ਦਰਸ਼ਨਾਂ ਦੀ ਚਾਹਨਾ (ਇੱਛਾ) ਲੱਗ ਰਹੀ ਹੈ। ਪਰ ਦਿਆਲੂ ਗੁਰੂ ਨੇ ਹੀ ਮੇਰੀ ਆਸ ਪੂਰੀ ਕੀਤੀ ਹੈ।

**ਕਿਲਵਿਖ ਕਾਟੇ ਸਾਧਸੰਗਿ॥ ਨਾਮੁ ਜਪਿਓ ਹਰਿ ਨਾਮ ਰੰਗਿ॥ ੧॥**

ਸਤਸੰਗ ਵਿਚ ਬਿਠਾ ਕੇ ਮੇਰੇ ਸਾਰੇ ਕਿਲਵਿਖ= ਪਾਪ ਕੱਟ ਦਿੱਤੇ ਹਨ। ਨਾਮ= ਪਰਸਿੱਧ ਰੰਗਿ= ਪ੍ਰੇਮ ਕਰ ਕੇ ਹਰੀ ਨਾਮ ਜਪਿਆ ਹੈ॥ ੧॥

**ਗੁਰ ਪਰਸਾਦਿ ਬਸੰਤੁ ਬਨਾ॥**

ਗੁਰੂ ਦੀ ਪਰਸਾਦਿ= ਕਿਰਪਾ ਨਾਲ ਮੈਨੂੰ ਬਸੰਤੁ= ਅਨੰਦ ਬਣਿਆ ਹੈ।

**ਚਰਨ ਕਮਲ ਹਿਰਦੈ ਉਰਿ ਧਾਰੇ**
**ਸਦਾ ਸਦਾ ਹਰਿ ਜਸੁ ਸੁਨਾ॥ ੧॥ ਰਹਾਉ॥**

ਹਿਰਦੇ ਦੇ ਉਰਿ= ਵਿਚ ਗੁਰਾਂ ਦੇ ਚਰਨ ਕਮਲ ਧਾਰੇ= ਵਸਾਏ ਹਨ ਅਤੇ ਸਦਾ= ਨਿਤ ਰੂਪ ਹਰੀ ਦੇ ਜਸ ਨੂੰ ਸਦਾ ਸੁਣਿਆ ਹੈ। ਜਾਂ ਸਦਾ ਸਦਾ ਹਰੀ ਦੇ ਜਸ ਨੂੰ ਸੁਣਿਆ ਹੈ॥ ੧॥ ਰਹਾਉ॥

[ਪੰਨਾ ੧੧੮੩]

**ਸਮਰਥ ਸੁਆਮੀ ਕਾਰਣ ਕਰਣ॥ ਮੋਹਿ ਅਨਾਥ ਪ੍ਰਭ ਤੇਰੀ ਸਰਣ॥**

ਹੇ ਸੁਆਮੀ ! ਆਪ ਸਭ ਕਾਰਨਾਂ ਦੇ ਕਰਨੇ ਨੂੰ ਸਮਰੱਥ ਹੋ। ਹੇ ਪ੍ਰਭੂ ! ਮੈਂ ਅਨਾਥ= ਗ਼ਰੀਬ ਨੇ ਆ

ਜੀ ਦੀ ਸ਼ਰਨ ਲਈ ਹੈ।

**ਜੀਅ ਜੰਤ ਤੇਰੇ ਆਧਾਰਿ॥ ਕਰਿ ਕਿਰਪਾ ਪ੍ਰਭ ਲੇਹਿ ਨਿਸਤਾਰਿ॥ ੨॥**

ਸਾਰੇ ਸੂਖਮ ਸਥੂਲ ਜੀਆ ਜੰਤ ਆਪ ਜੀ ਦੇ ਆਧਾਰਿ= ਆਸਰੇ ਹਨ। ਹੇ ਪ੍ਰਭੂ ! ਕਿਰਪਾ ਦ੍ਰਿਸ਼ਟੀ ਕਰ ਕੇ ਮੈਨੂੰ ਸੰਸਾਰ ਤੋਂ ਤਾਰ ਲੈ॥ ੨॥

**ਭਵ ਖੰਡਨ ਦੁਖ ਨਾਸ ਦੇਵ॥ ਸੁਰਿ ਨਰ ਮੁਨਿ ਜਨ ਤਾ ਕੀ ਸੇਵ॥**

ਹੇ ਦੇਵ= ਪ੍ਰਕਾਸ਼ ਰੂਪ ਪ੍ਰਭੂ ! ਆਪ ਭਵ- ਖੰਡਨ= ਜਨਮ ਮਰਨ ਦੇ ਅਭਾਵ ਕਰਨ ਵਾਲੇ ਅਤੇ ਦੁੱਖਾਂ ਦੇ ਨਾਸ ਕਰਨ ਵਾਲੇ ਹੋ। ਸੁਰਿ ਨਰ= ਸ੍ਰੇਸ਼ਟ ਮਨੁੱਖ ਅਤੇ ਮੁਨੀ ਜਨ ਤਾ ਕੀ= ਤਿਸ ਆਪ ਜੀ ਦੀ ਸੇਵਾ ਕਰਦੇ ਹਨ।

**ਧਰਣਿ ਅਕਾਸੁ ਜਾ ਕੀ ਕਲਾ ਮਾਹਿ॥ ਤੇਰਾ ਦੀਆ ਸਭਿ ਜੰਤ ਖ੍ਹਾਹਿ॥ ੩॥**

ਧਰਤੀ ਤੇ ਅਕਾਸ਼ ਜਿਸ ਆਪ ਜੀ ਦੀ ਕਲਾ ਮਾਹਿ= ਸ਼ਕਤੀ ਵਿਚ ਹਨ ਅਤੇ ਆਪ ਜੀ ਦਾ ਦਿੱਤਾ ਹੋਇਆ ਪਦਾਰਥ ਸਾਰੇ ਜੀਅ ਜੰਤ ਖਾ ਰਹੇ ਹਨ॥ ੩॥

**ਅੰਤਰਜਾਮੀ ਪ੍ਰਭ ਦਇਆਲ॥ ਅਪਣੇ ਦਾਸ ਕਉ ਨਦਰਿ ਨਿਹਾਲਿ॥**

ਹੇ ਦਿਆਲੂ ਪ੍ਰਭੂ ! ਤੂੰ ਅੰਤਰਜਾਮੀ= ਸਭ ਦੇ ਅੰਦਰ ਦੀ ਗੱਲ ਜਾਣਦਾ ਹੈਂ। ਆਪਣੇ ਦਾਸ ਨੂੰ ਕਿਰਪਾ ਦ੍ਰਿਸ਼ਟੀ ਨਾਲ ਦੇਖਣਾ ਕਰ।

**ਕਰਿ ਕਿਰਪਾ ਮੋਹਿ ਦੇਹੁ ਦਾਨੁ॥**
**ਜਪਿ ਜੀਵੈ ਨਾਨਕੁ ਤੇਰੋ ਨਾਮੁ॥ ੪॥ ੧੦॥**

ਕਿਰਪਾ ਦ੍ਰਿਸ਼ਟੀ ਕਰ ਕੇ ਮੈਨੂੰ ਦਾਨ ਦੇਣਾ ਕਰੋ। ਗੁਰੂ ਜੀ ਕਥਨ ਕਰਦੇ ਹਨ- ਮੈਂ ਤੇਰਾ ਨਾਮ ਜਪ ਕੇ ਜੀਊਂਦਾ ਹਾਂ॥ ੪॥ ੧੦॥

**ਬਸੰਤੁ ਮਹਲਾ ੫॥**

**ਰਾਮ ਰੰਗਿ ਸਭ ਗਏ ਪਾਪ॥ ਰਾਮ ਜਪਤ ਕਛੁ ਨਹੀ ਸੰਤਾਪ॥**

ਰਾਮ ਨਾਮ ਵਿਚ ਰੰਗਿ= ਪ੍ਰੇਮ ਕਰਨ ਨਾਲ ਸਾਰੇ ਪਾਪ ਮਿਟ ਗਏ ਹਨ। ਰਾਮ ਨਾਮ ਜਪਣ ਕਰ ਕੇ ਕੁਝ ਭੀ ਸੰਤਾਪ= ਦੁੱਖ ਨਹੀਂ ਰਿਹਾ।

**ਗੋਬਿੰਦ ਜਪਤ ਸਭਿ ਮਿਟੇ ਅੰਧੇਰ॥ ਹਰਿ ਸਿਮਰਤ ਕਛੁ ਨਾਹਿ ਫੇਰ॥ ੧॥**

ਗੋਬਿੰਦ ਨਾਮ ਜਪਣ ਕਰ ਕੇ ਸਾਰੇ ਅਗਿਆਨ ਰੂਪ ਹਨੇਰੇ ਮਿਟ ਗਏ ਹਨ। ਹਰੀ ਨਾਮ ਦੇ ਸਿਮਰਨੇ ਕਰ ਕੇ ਚੁਰਾਸੀ ਲੱਖ ਜੂਨੀਆਂ ਦੇ ਕੁਝ ਫੇਰੇ ਨਹੀਂ ਰਹੇ॥ ੧॥

**ਬਸੰਤੁ ਹਮਾਰੈ ਰਾਮ ਰੰਗੁ॥ ਸੰਤ ਜਨਾ ਸਿਉ ਸਦਾ ਸੰਗੁ॥ ੧॥ ਰਹਾਉ॥**

ਜੋ ਰਾਮ ਦਾ ਰੰਗੁ= ਪ੍ਰੇਮ ਹੈ ਸਾਡੇ ਘਰ ਵਿਚ ਏਹੋ ਬਸੰਤ ਰੂਪ ਹੈ ਅਰਥਾਤ ਅਨੰਦ ਰੂਪ ਹੈ। ਸੰਤ ਜਨਾਂ ਦੇ ਨਾਲ ਸਾਡਾ ਸਦਾ ਸੰਗ ਹੋ ਰਿਹਾ ਹੈ॥ ੧॥ ਰਹਾਉ॥

**ਸੰਤ ਜਨੀ ਕੀਆ ਉਪਦੇਸੁ ॥ ਜਹ ਗੋਬਿੰਦ ਭਗਤੁ ਸੋ ਧੰਨਿ ਦੇਸੁ ॥**

ਸੰਤ ਜਨਾਂ ਨੇ ਏਹ ਉਪਦੇਸ਼ ਦੇਣਾ ਕੀਤਾ ਹੈ, ਕਿ ਜਿਥੇ ਗੋਬਿੰਦ ਦਾ ਭਗਤ ਵਸਦਾ ਹੈ, ਉਹ ਦੇਸ਼ ਧੰਨਤਾ ਦੇ ਜੋਗ ਹੈ।

**ਹਰਿ ਭਗਤਿਹੀਨ ਉਦਿਆਨ ਥਾਨੁ ॥**
**ਗੁਰ ਪ੍ਰਸਾਦਿ ਘਟਿ ਘਟਿ ਪਛਾਨੁ ॥ ੨ ॥**

ਜੋ ਅਸਥਾਨ ਹਰੀ ਦੀ ਭਗਤੀ ਤੋਂ ਬਿਨਾਂ ਹੈ ਉਹ ਉਜਾੜ ਰੂਪ ਹੈ। ਗੁਰੂ ਦੀ ਕਿਰਪਾ ਨਾਲ ਉਸ ਨੂੰ ਸਾਰਿਆਂ ਘਟਾਂ ਵਿਚ ਪਛਾਣਿਆ ਹੈ॥ ੨ ॥

**ਹਰਿ ਕੀਰਤਨ ਰਸ ਭੋਗ ਰੰਗੁ ॥ ਮਨ ਪਾਪ ਕਰਤ ਤੂ ਸਦਾ ਸੰਗੁ ॥**

ਹੇ ਪੁਰਸ਼ਾ ! ਮਨ ਕਰ ਕੇ ਹਰੀ ਦੇ ਰੰਗੁ= ਪ੍ਰੇਮ-ਰਸ ਨੂੰ ਭੋਗਣਾ ਕਰ ਤੇ ਬਾਣੀ ਦੁਆਰਾ ਹਰੀ ਦਾ ਕੀਰਤਨ ਕਰ। ਹੇ ਮਨ ! ਪਾਪ ਕਰਮਾਂ ਦੇ ਕਰਨ ਵਲੋਂ ਤੂੰ ਸੰਗੁ= ਸੰਗਣਾ ਕਰ, ਯਾਨੀ ਸੰਕੋਚ ਕਰ ਅਰਥਾਤ ਸ਼ਰਮ ਕਰ।

**ਨਿਕਟਿ ਪੇਖੁ ਪ੍ਰਭੁ ਕਰਣਹਾਰ ॥ ਈਤ ਊਤ ਪ੍ਰਭ ਕਾਰਜ ਸਾਰ ॥ ੩ ॥**

ਕਰਣਹਾਰ (ਪ੍ਰਭੂ) ਨੂੰ ਆਪਣੇ ਨੇੜੇ ਦੇਖਣਾ ਕਰ। ਤੇਰੇ ਈਤ ਊਤ= ਲੋਕ ਪਰਲੋਕ ਦੇ ਸਾਹਿਆਂ ਕੰਮਾਂ ਨੂੰ ਪ੍ਰਭੂ ਹੀ ਸਾਰ= ਪੂਰੇ ਕਰਦਾ ਹੈ॥ ੩ ॥

**ਚਰਨ ਕਮਲ ਸਿਉ ਲਗੋ ਧਿਆਨੁ ॥ ਕਰਿ ਕਿਰਪਾ ਪ੍ਰਭਿ ਕੀਨੋ ਦਾਨੁ ॥**

ਜਿਸ ਵੇਲੇ ਪ੍ਰਭੂ ਨੇ ਕਿਰਪਾ ਦ੍ਰਿਸ਼ਟੀ ਕਰ ਕੇ ਨਾਮ ਦਾਨ ਦੇਣਾ ਕੀਤਾ। ਉਸੇ ਵੇਲੇ ਚਰਨ ਕੰਵਲਾਂ ਨਾਲ ਧਿਆਨ ਲੱਗ ਗਿਆ।

**ਤੇਰਿਆ ਸੰਤ ਜਨਾ ਕੀ ਬਾਛਉ ਧੂਰਿ ॥**
**ਜਪਿ ਨਾਨਕ ਸੁਆਮੀ ਸਦ ਹਜੂਰਿ ॥ ੪ ॥ ੧੧ ॥**

ਹੇ ਵਾਹਿਗੁਰੂ ! ਮੈਂ ਤੇਰਿਆਂ ਸੰਤ ਜਨਾਂ ਦੀ ਚਰਨ-ਧੂੜੀ ਬਾਛਉ= ਚਾਹੁੰਦਾ ਹਾਂ ਅਤੇ ਗੁਰੂ ਜੀ ਕਥਨ ਕਰਦੇ ਹਨ—ਹੇ ਸੁਆਮੀ ! ਆਪ ਜੀ ਨੂੰ ਸਦਾ ਨੇੜੇ ਜਾਣ ਕੇ ਆਪ ਜੀ ਨੂੰ ਜਪਦਾ ਹਾਂ।

## ਬਸੰਤੁ ਮਹਲਾ ੫ ॥

**ਸਚੁ ਪਰਮੇਸਰੁ ਨਿਤ ਨਵਾ ॥ ਗੁਰ ਕਿਰਪਾ ਤੇ ਨਿਤ ਚਵਾ ॥**

ਸੱਚਾ ਪਰਮੇਸ਼ਰ ਨਿਤ ਹੀ ਨਵਾ= ਨਵੀਨ ਹੈ। ਗੁਰਾਂ ਦੀ ਕਿਰਪਾ ਨਾਲ ਮੈਂ ਉਸ ਨੂੰ ਨਿਤ ਹੀ ਚਵਾ= ਉਚਾਰਦਾ ਹਾਂ।

**ਪ੍ਰਭ ਰਖਵਾਲੇ ਮਾਈ ਬਾਪ ॥ ਜਾ ਕੈ ਸਿਮਰਣਿ ਨਹੀ ਸੰਤਾਪ ॥ ੧ ॥**

ਉਹ ਪ੍ਰਭੂ ਮਾਂ ਬਾਪ ਵਾਂਗ ਰਖਿਆ ਕਰਨ ਵਾਲਾ ਹੈ। ਜਿਸ ਪ੍ਰਭੂ ਦੇ ਸਿਮਰਨ ਕੀਤਿਆਂ ਕੋਈ ਸੰਤਾਪ= ਦੁੱਖ ਨਹੀਂ ਹੁੰਦਾ॥ ੧ ॥

**ਖਸਮੁ ਧਿਆਈ ਇਕ ਮਨਿ ਇਕ ਭਾਇ॥**
**ਗੁਰ ਪੂਰੇ ਕੀ ਸਦਾ ਸਰਣਾਈ**
**ਸਾਚੈ ਸਾਹਿਬਿ ਰਖਿਆ ਕੰਠਿ ਲਾਇ॥੧॥ ਰਹਾਉ॥**

ਅੰਨਵੇਂ:- ਪੂਰਿਆਂ ਗੁਰਾਂ ਦੀ ਸ਼ਰਨ ਵਿਚ ਆ ਕੇ ਸਦਾ ਹੀ, ਜਾਂ ਇਕ ਮਨ ਹੋ ਕੇ ਤੇ ਇਕ ਚਿਤ ਦੇ ਭਾਇ= ਪ੍ਰੇਮ ਨਾਲ ਖਸਮੁ= ਪਰਮਾਤਮਾ ਨੂੰ ਧਿਆਉਣਾ ਕੀਤਾ ਤਾਂ ਹੀ ਸਚੇ ਸਾਹਿਬ ਨੇ ਆਪਣੇ ਗਲ ਨਾਲ ਲਗਾ ਕੇ ਰੱਖਣਾ ਕੀਤਾ॥ ੧॥ ਰਹਾਉ॥

**ਅਪਣੇ ਜਨ ਪ੍ਰਭਿ ਆਪਿ ਰਖੇ॥ ਦੁਸਟ ਦੂਤ ਸਭਿ ਭ੍ਰਮਿ ਥਕੇ॥**

ਜਿਸ ਵੇਲੇ ਆਪਣੇ ਸੇਵਕ ਜਨਾਂ ਨੂੰ ਪ੍ਰਭੂ ਨੇ ਆਪ ਹੱਥ ਦੇ ਕੇ ਰੱਖਣਾ ਕੀਤੇ। ਉਸ ਵੇਲੇ ਸਾਰੇ ਦੁਸ਼ਟ ਦੂਤ ਭ੍ਰਮਿ= ਫਿਰ ਕੇ ਥੱਕ ਗਏ ਪਰ ਕੁਝ ਵਿਗਾੜ ਨਾ ਕਰ ਸਕੇ।

**ਬਿਨੁ ਗੁਰ ਸਾਚੇ ਨਹੀ ਜਾਇ॥ ਦੁਖੁ ਦੇਸ ਦਿਸੰਤਰਿ ਰਹੇ ਧਾਇ॥੨॥**

ਸੱਚੇ ਗੁਰੂ ਤੋਂ ਬਿਨਾਂ ਹੋਰ ਕੋਈ ਸੁਖ ਦੀ ਜਗ੍ਹਾ ਨਹੀਂ ਹੈ। ਮਨਮੁਖ ਪੁਰਸ਼ ਦੇਸ ਦਿਸੰਤਰਿ= ਦੇਸ਼ ਵਿਦੇਸ਼ ਵਿਚ ਦੌੜ ਕੇ ਦੁੱਖ ਭੋਗ ਰਹੇ ਹਨ॥ ੨॥

**ਕਿਰਤੁ ਓਨ੍ਾ ਕਾ ਮਿਟਸਿ ਨਾਹਿ॥**
**ਓਇ ਅਪਣਾ ਬੀਜਿਆ ਆਪਿ ਖਾਹਿ॥**

ਉਨ੍ਹਾਂ ਦਾ ਕੀਤਾ ਹੋਇਆ ਕਰਮ (ਭੋਗੇ ਬਿਨਾਂ ਕਦੇ) ਨਹੀਂ ਮਿਟਦਾ। ਉਹ ਆਪਣੇ ਬੀਜੇ ਹੋਏ ਕਰਮਾਂ ਦਾ ਫਲ ਆਪ ਹੀ ਖਾਂਦੇ ਹਨ।

**ਜਨ ਕਾ ਰਖਵਾਲਾ ਆਪਿ ਸੋਇ॥**
**ਜਨ ਕਉ ਪਹੁਚਿ ਨ ਸਕਸਿ ਕੋਇ॥੩॥**

ਉਹ ਪ੍ਰਭੂ ਆਪਣੇ ਸੇਵਕ ਜਨਾਂ ਦਾ ਆਪ ਹੀ ਰਖਵਾਲਾ ਹੈ। ਇਸ ਕਰ ਕੇ ਸੇਵਕ ਜਨਾਂ ਨੂੰ ਦੁੱਖ ਦੇਣ ਵਾਸਤੇ ਕੋਈ ਪਹੁਚਿ= ਪੁੱਜ ਨਹੀਂ ਸਕਦਾ॥ ੩॥

**ਪ੍ਰਭਿ ਦਾਸ ਰਖੇ ਕਰਿ ਜਤਨੁ ਆਪਿ॥ ਅਖੰਡ ਪੂਰਨ ਜਾ ਕੋ ਪ੍ਰਤਾਪੁ॥**

ਪ੍ਰਭੂ ਨੇ ਜਤਨ ਕਰ ਕੇ ਆਪਣੇ ਦਾਸ ਆਪ ਹੱਥ ਦੇ ਕੇ ਰੱਖ ਲਏ ਹਨ। ਜਿਸ ਪ੍ਰਭੂ ਦਾ ਪਰਤਾਪ ਅਖੰਡ= ਇਕ= ਰਸ ਪੂਰਨ ਹੈ।

**ਗੁਣ ਗੋਬਿੰਦ ਨਿਤ ਰਸਨ ਗਾਇ॥**
**ਨਾਨਕੁ ਜੀਵੈ ਹਰਿ ਚਰਣ ਧਿਆਇ॥੪॥੧੨॥**

ਅਸੀਂ ਤਾਂ ਨਿਤਾਪ੍ਰਤੀ ਗੋਬਿੰਦ ਦੇ ਗੁਣਾਂ ਨੂੰ ਰਸਨਾ ਨਾਲ ਗਾਉਂਦੇ ਹਾਂ। ਗੁਰੂ ਜੀ ਕਥਨ ਕਰਦੇ ਹਨ— ਹਰੀ ਦੇ ਚਰਨਾਂ ਨੂੰ ਧਿਆ ਕੇ ਜੀਉਂਦੇ ਹਾਂ॥ ੪॥ ੧੨॥

## ਬਸੰਤੁ ਮਹਲਾ ੫ ॥

**ਗੁਰ ਚਰਣ ਸਰੇਵਤ ਦੁਖੁ ਗਇਆ ॥ ਪਾਰਬ੍ਰਹਮਿ ਪ੍ਰਭਿ ਕਰੀ ਮਇਆ ॥**

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨਾਂ ਦੀ ਸੇਵਾ ਕਰਦਿਆਂ ਸਾਰਾ ਦੁੱਖ ਦੂਰ ਹੋ ਗਿਆ ਹੈ। ਗੁਰੂ ਦੀ ਕਿਰਪਾ ਹੋਣ ਕਰ ਕੇ ਪਾਰਬ੍ਰਹਮ ਪ੍ਰਭੂ ਨੇ ਭੀ ਮਇਆ= ਕਿਰਪਾ ਦ੍ਰਿਸ਼ਟੀ ਕੀਤੀ ਹੈ।

**ਸਰਬ ਮਨੋਰਥ ਪੂਰਨ ਕਾਮ ॥ ਜਪਿ ਜੀਵੈ ਨਾਨਕੁ ਰਾਮ ਨਾਮ ॥ ੧ ॥**

ਮਨ ਦੇ ਸਾਰੇ ਮਨੋਰਥ= ਸੰਕਲਪ ਅਤੇ ਘਰ ਦੇ ਸਾਰੇ ਕੰਮ ਪੂਰੇ ਹੋ ਗਏ ਹਨ। ਗੁਰੂ ਜੀ ਕਥਨ ਕਰਦੇ ਹਨ—ਮੈਂ ਰਾਮ ਨਾਮ ਨੂੰ ਜਪ ਕੇ ਜੀਊਂਦਾ ਹਾਂ॥ ੧॥

**ਸਾ ਰੁਤਿ ਸੁਹਾਵੀ ਜਿਤੁ ਹਰਿ ਚਿਤਿ ਆਵੈ ॥**

ਸਾਰੀਆਂ ਰੁੱਤਾਂ ਵਿੱਚੋਂ ਉਹ ਰੁੱਤ ਸੋਹਣੀ ਹੈ, ਜਿਸ ਰੁੱਤ ਵਿਚ ਹਰੀ ਚੇਤੇ ਆਉਂਦਾ ਹੈ।

**ਬਿਨੁ ਸਤਿਗੁਰ ਦੀਸੈ ਬਿਲਲਾਂਤੀ**
**ਸਾਕਤੁ ਫਿਰਿ ਫਿਰਿ ਆਵੈ ਜਾਵੈ ॥ ੧ ॥ ਰਹਾਉ ॥**

ਸਤਿਗੁਰਾਂ ਤੋਂ ਬਿਨਾਂ ਸਾਰੀ ਦੁਨੀਆਂ ਰੋਂਦੀ ਦਿਸਦੀ ਹੈ ਅਤੇ ਵਿਰਲਾਪ ਕਰਦੀ ਫਿਰਦੀ ਹੈ, ਇਸ ਲਈ ਸਾਕਤੁ= ਮਨਮੁਖ ਪੁਰਸ਼ ਮੁੜ-ਮੁੜ ਕੇ ਆਵੈ ਜਾਵੈ= ਜੰਮਦਾ ਮਰਦਾ ਹੈ॥ ੧॥ ਰਹਾਉ॥

[ਪੰਨਾ ੧੧੮੪]

**ਸੇ ਧਨਵੰਤ ਜਿਨ ਹਰਿ ਪ੍ਰਭੁ ਰਾਸਿ ॥ ਕਾਮ ਕ੍ਰੋਧ ਗੁਰ ਸਬਦਿ ਨਾਸਿ ॥**

ਉਹ ਪੁਰਸ਼ ਧਨਵੰਤ= ਧਨਾਢ ਹਨ, ਜਿਨ੍ਹਾਂ ਦੇ ਪਾਸ ਰਾਸਿ= ਸੱਚੇ ਹਰੀ ਪ੍ਰਭੂ ਦਾ ਨਾਮ-ਧਨ ਹੈ ਅਤੇ ਜਿਨ੍ਹਾਂ ਦੇ ਗੁਰ-ਉਪਦੇਸ਼ ਦੁਆਰਾ ਕਾਮ ਕਰੋਧ ਆਦਿਕਾਂ ਨੂੰ ਨਾਸ ਕੀਤਾ ਹੈ।

**ਭੈ ਬਿਨਸੇ ਨਿਰਭੈ ਪਦੁ ਪਾਇਆ ॥**
**ਗੁਰ ਮਿਲਿ ਨਾਨਕਿ ਖਸਮੁ ਧਿਆਇਆ ॥ ੨ ॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨਾਲ ਮਿਲ ਕੇ ਆਪਣੇ ਖਸਮੁ= ਮਾਲਕ ਪ੍ਰਭੂ ਨੂੰ ਧਿਆਇਆ ਹੈ। ਇਸ ਕਰ ਕੇ ਸਾਰੇ ਭੈ= ਡਰ ਬਿਨਸ ਗਏ ਹਨ ਤੇ ਨਿਰਭੈ ਪਦੁ= ਆਤਮ-ਪਦ ਨੂੰ ਪਾਇਆ ਹੈ॥ ੨॥

**ਸਾਧਸੰਗਤਿ ਪ੍ਰਭਿ ਕੀਓ ਨਿਵਾਸ ॥ ਹਰਿ ਜਪਿ ਜਪਿ ਹੋਈ ਪੂਰਨ ਆਸ ॥**

ਜਿਸ ਵੇਲੇ ਪ੍ਰਭੂ ਦੀ ਸਤਸੰਗਤ ਵਿਚ ਨਿਵਾਸ ਕੀਤਾ। ਜਾਂ ਪ੍ਰਭੂ ਨੇ ਕਿਰਪਾ ਕਰ ਕੇ ਸਾਡਾ ਸਤ-ਸੰਗਤ ਵਿਚ ਨਿਵਾਸ ਕੀਤਾ ਤੇ ਹਰੀ ਨਾਮ ਜਪ ਨੂੰ ਜਪਿਆ ਤਾਂ ਸਾਰੀ ਆਸਾ ਪੂਰਨ ਹੋ ਗਈ।

**ਜਲਿ ਥਲਿ ਮਹੀਅਲਿ ਰਵਿ ਰਹਿਆ ॥**
**ਗੁਰਿ ਮਿਲਿ ਨਾਨਕਿ ਹਰਿ ਹਰਿ ਕਹਿਆ ॥ ੩ ॥**

ਜੋ ਪ੍ਰਭੂ ਜਲਾਂ ਵਿਚ, ਥਲਾਂ ਵਿਚ, ਮਹੀ= ਪ੍ਰਿਥਵੀ, ਅਲਿ= ਅਕਾਸ਼ ਆਦਿਕਾਂ ਵਿਚ ਰਵਿ ਰਹਿਆ= ਵਿਆਪਕ ਹੋ ਰਿਹਾ ਹੈ। ਮੈਂ ਨਾਨਕ ਨੇ ਗੁਰਾਂ ਨਾਲ ਮਿਲ ਕੇ ਉਸ ਹਰਿ ਹਰਿ ਦੇ ਨਾਮ ਨੂੰ ਕਿਹਾ ਹੈ।

**ਅਸਟ ਸਿਧਿ ਨਵ ਨਿਧਿ ਏਹ ॥ ਕਰਮਿ ਪਰਾਪਤਿ ਜਿਸੁ ਨਾਮੁ ਦੇਹ ॥**

ਅੰਨਵੇਂ:- ਅੱਠ ਸਿਧੀਆਂ, ਨੌ ਨਿਧੀਆਂ ਏਹ ਉਸ ਨੂੰ ਪਰਾਪਤ ਹੁੰਦੀਆਂ ਹਨ। ਜਿਸ ਨੂੰ ਗੁਰੂ ਕਰਮਿ= ਕਿਰਪਾ ਕਰ ਕੇ ਨਾਮ ਦੀ ਦਾਤ ਦੇਂਦੇ ਹਨ। *ਅਥਵਾ-* ਗੁਰੂ ਸਾਹਿਬ ਜੀ ਕਰਮਿ= ਕਿਰਪਾ ਕਰ ਕੇ ਜਿਸ ਨੂੰ ਨਾਮ ਦੀ ਪ੍ਰਾਪਤੀ ਕਰ ਦੇਂਦੇ ਹਨ, ਉਸ ਦੇ ਭਾਣੇ ਏਹ ਨਾਮ ਹੀ ਅੱਠ ਸਿਧੀਆਂ ਤੇ ਨੌ ਨਿਧੀਆਂ ਆਦਿਕ ਬੇਅੰਤ ਪਦਾਰਥ ਹਨ।

**ਪ੍ਰਭ ਜਪਿ ਜਪਿ ਜੀਵਹਿ ਤੇਰੇ ਦਾਸ ॥**
**ਗੁਰ ਮਿਲਿ ਨਾਨਕਿ ਕਮਲ ਪ੍ਰਗਾਸ ॥ ੪ ॥ ੧੩ ॥**

ਹੇ ਪ੍ਰਭੂ ! ਤੇਰੇ ਦਾਸ ਤੇਰੇ ਨਾਮ ਨੂੰ ਜਪ-ਜਪ ਕੇ ਜੀਉਂਦੇ ਹਨ। ਨਾਨਕਿ= ਗੁਰੂ ਜੀ ਕਥਨ ਕਰਦੇ ਹਨ— ਪੂਰਿਆਂ ਗੁਰਾਂ ਨਾਲ ਮਿਲਣ ਕਰ ਕੇ ਹਿਰਦਾ ਕੌਲ-ਖਿੜਦਾ ਹੈ॥ ੪ ॥ ੧੩ ॥

**ਬਸੰਤੁ ਮਹਲਾ ੫ ਘਰੁ ੧ ਇਕ ਤੁਕੇ ੴ ਸਤਿਗੁਰ ਪ੍ਰਸਾਦਿ ॥**
**ਸਗਲ ਇਛਾ ਜਪਿ ਪੁੰਨੀਆ ॥ ਪ੍ਰਭਿ ਮੇਲੇ ਚਿਰੀ ਵਿਛੁੰਨਿਆ ॥ ੧ ॥**

ਵਾਹਿਗੁਰੂ-ਵਾਹਿਗੁਰੂ ਜਪਦਿਆਂ ਸਾਡੀਆਂ ਸਾਰੀਆਂ ਇੱਛਾਵਾਂ ਪੁੰਨੀਆ= ਪੂਰੀਆਂ ਹੋ ਗਈਆਂ ਹਨ। ਚਿਰੰਕਾਲ ਦੇ ਵਿਛੁੜੇ ਹੋਏ ਸੀ, ਪ੍ਰਭੂ ਨੇ ਆਪਣੇ ਨਾਲ ਮੇਲ ਲਿਆ ਹੈ।

**ਤੁਮ ਰਵਹੁ ਗੋਬਿੰਦੈ ਰਵਣ ਜੋਗੁ ॥**
**ਜਿਤੁ ਰਵਿਐ ਸੁਖ ਸਹਜ ਭੋਗੁ ॥ ੧ ॥ ਰਹਾਉ ॥**

ਹੇ ਭਾਈ ! ਤੁਸੀਂ ਰਵਣ ਜੋਗੁ= ਸਿਮਰਨ ਕਰਨੇ ਜੋਗ ਗੋਬਿੰਦ ਨੂੰ ਰਵਹੁ= ਸਿਮਰਨਾ ਕਰੋ। ਜਿਤੁ ਰਵਿਐ= ਜਿਸ ਦੇ ਸਿਮਰਨ ਕਰ ਕੇ ਸਹਜ ਸੁਖ= ਆਤਮ-ਸੁਖ ਭੋਗੀਦਾ ਹੈ।

**ਕਰਿ ਕਿਰਪਾ ਨਦਰਿ ਨਿਹਾਲਿਆ ॥**
**ਅਪਣਾ ਦਾਸੁ ਆਪਿ ਸਮ੍ਹਾਲਿਆ ॥ ੨ ॥**

ਜਿਸ ਵੇਲੇ ਨਦਰਿ= ਨਦਰੀ (ਪਰਮਾਤਮਾ) ਨੇ ਕਿਰਪਾ ਦ੍ਰਿਸ਼ਟੀ ਕਰ ਕੇ ਦੇਖਿਆ। ਤਾਂ ਮੈਂ ਜੋ ਉਸ ਦਾ ਆਪਣਾ ਦਾਸ ਸੀ, ਮੈਨੂੰ ਉਸ ਨੇ ਆਪ ਸੰਭਾਲਣਾ ਕੀਤਾ॥ ੨ ॥

**ਸੇਜ ਸੁਹਾਵੀ ਰਸਿ ਬਨੀ ॥ ਆਇ ਮਿਲੇ ਪ੍ਰਭ ਸੁਖ ਧਨੀ ॥ ੩ ॥**

ਰਸਿ= ਪ੍ਰੇਮ ਕਰ ਕੇ ਸਾਡੀ ਅੰਤਹਕਰਨ ਰੂਪ ਸੇਜਾ ਸੋਹਣੀ ਬਣੀ ਹੈ। ਸੁਖਾਂ ਦੇ ਧਨੀ= ਮਾਲਕ ਪ੍ਰਭੂ ਜੀ ਆ ਕੇ ਮੈਨੂੰ ਮਿਲੇ ਹਨ॥ ੩ ॥

**ਮੇਰਾ ਗੁਣੁ ਅਵਗਣੁ ਨ ਬੀਚਾਰਿਆ ॥**
**ਪ੍ਰਭ ਨਾਨਕ ਚਰਣ ਪੂਜਾਰਿਆ ॥ ੪ ॥ ੧ ॥ ੧੪ ॥**

ਉਸ ਨੇ ਮੇਰਾ ਗੁਣ ਔਗੁਣ ਕੁਝ ਭੀ ਵਿਚਾਰਿਆ ਨਹੀਂ ਹੈ। ਗੁਰੂ ਜੀ ਕਥਨ ਕਰਦੇ ਹਨ—ਇਸ ਲਈ ਮੈਂ ਉਸ ਪ੍ਰਭੂ ਦੇ ਚਰਨਾਂ ਨੂੰ ਪੂਜਣਾ ਕੀਤਾ ਹੈ॥ ੪॥ ੧॥ ੧੪॥

## ਬਸੰਤੁ ਮਹਲਾ ੫॥

## ਕਿਲਬਿਖ ਬਿਨਸੇ ਗਾਇ ਗੁਨਾ॥ ਅਨਦਿਨ ਉਪਜੀ ਸਹਜ ਧੁਨਾ॥ ੧॥

ਪ੍ਰਭੂ ਦੇ ਗੁਣ ਗਾਉਣ ਨਾਲ ਸਾਰੇ ਕਿਲਬਿਖ= ਪਾਪ ਨਾਸ ਹੋ ਗਏ ਹਨ ਅਤੇ ਅਨਦਿਨੁ= ਰਾਤ ਦਿਨੇ ਇਕ- ਰਸ ਸਹਜ= ਸ਼ਾਤੀ ਦਾਇਕ ਨਾਮ ਦੀ ਧੁਨੀ ਉਤਪਤ ਹੋਈ ਹੈ॥ ੧॥

## ਮਨੁ ਮਉਲਿਓ ਹਰਿ ਚਰਨ ਸੰਗਿ॥

ਹਰੀ ਦੇ ਚਰਨਾਂ ਨਾਲ ਮੇਰਾ ਮਨ ਮਉਲਿਓ= ਮਿਲ ਕੇ, ਮਉਲਿਓ= ਖਿੜਿਆ ਹੈ।

## ਕਰਿ ਕਿਰਪਾ ਸਾਧੂ ਜਨ ਭੇਟੇ ਨਿਤ ਰਾਤੌ ਹਰਿ ਨਾਮ ਰੰਗਿ॥ ੧॥ ਰਹਾਉ॥

ਕਿਰਪਾ ਦ੍ਰਿਸ਼ਟੀ ਕਰ ਕੇ ਸੰਤ ਜਨ ਮਿਲੇ ਹਨ, ਇਸ ਲਈ ਮੇਰਾ ਮਨ ਨਿਤਾਪ੍ਰਤੀ ਹਰੀ ਨਾਮ ਦੇ ਰੰਗ ਵਿਚ ਰਾਤੌ= ਰੰਗਿਆ ਰਹਿੰਦਾ ਹੈ॥ ੧॥ ਰਹਾਉ॥

## ਕਰਿ ਕਿਰਪਾ ਪ੍ਰਗਟੇ ਗੋੁਪਾਲ॥
## ਲੜਿ ਲਾਇ ਉਧਾਰੇ ਦੀਨ ਦਇਆਲ॥ ੨॥

ਗੋਪਾਲ ਜੀ ਆਪ ਕਿਰਪਾ ਕਰ ਕੇ ਪਰਗਟ ਹੋਏ ਹਨ। ਦੀਨ ਦਿਆਲ ਪ੍ਰਭੂ ਨੇ ਆਪਣੇ ਨਾਮ ਲੜਿ= ਪੱਲੇ ਨਾਲ ਲਗਾ ਕੇ ਉਧਾਰੇ= ਬਚਾਅ ਲਿਆ ਹੈ॥ ੨॥

## ਇਹੁ ਮਨੁ ਹੋਆ ਸਾਧ ਧੂਰਿ॥ ਨਿਤ ਦੇਖੈ ਸੁਆਮੀ ਹਜੂਰਿ॥ ੩॥

ਜਿਸ ਵੇਲੇ ਇਹ ਮਨ ਸੰਤਾਂ ਦੀ ਧੂੜ ਗ੍ਰਹਿਣ ਕਰਨ ਵਾਲਾ ਹੋ ਗਿਆ। ਤਾਂ ਨਿਤਾਪ੍ਰਤੀ ਸੁਆਮੀ ਪਰਮਾਤਮਾ ਨੂੰ ਆਪਣੇ ਹਜੂਰਿ= ਨੇੜੇ ਦੇਖਣ ਲੱਗ ਪਿਆ॥ ੩॥

## ਕਾਮ ਕ੍ਰੋਧ ਤ੍ਰਿਸਨਾ ਗਈ॥ ਨਾਨਕ ਪ੍ਰਭ ਕਿਰਪਾ ਭਈ॥ ੪॥ ੨॥ ੧੫॥

ਗੁਰੂ ਜੀ ਕਥਨ ਕਰਦੇ ਹਨ—ਜਿਸ ਵੇਲੇ ਪ੍ਰਭੂ ਦੀ ਕਿਰਪਾ ਹੋਈ। ਤਾਂ ਕਾਮ ਕ੍ਰੋਧ ਆਦਿਕਾਂ ਦੇ ਸਹਿਤ ਪਦਾਰਥਾਂ ਦੀ ਤ੍ਰਿਸ਼ਨਾ ਭੀ ਚਲੀ ਗਈ॥ ੪॥ ੨॥ ੧੫॥

## ਬਸੰਤੁ ਮਹਲਾ ੫॥

## ਰੋਗ ਮਿਟਾਏ ਪ੍ਰਭੂ ਆਪਿ॥ ਬਾਲਕ ਰਾਖੇ ਅਪਨੇ ਕਰ ਥਾਪਿ॥ ੧॥

ਪ੍ਰਭੂ ਨੇ ਆਪ ਕਿਰਪਾ ਕਰ ਕੇ ਹੌਮੈ ਤੇ ਅਗਿਆਨ ਆਦਿਕ ਸਾਰੇ ਰੋਗ ਮਿਟਾ ਦਿੱਤੇ ਹਨ। ਆਪਣੇ ਬਾਲਕ= ਜਗਿਆਸੂ ਸ਼ੁਭ ਗੁਣਾਂ ਨਾਲ ਥਾਪ ਕੇ, ਜਾਂ ਥਾਪੀ ਦੇ ਕੇ ਰੱਖ ਲਏ ਹਨ॥ ੧॥

## ਸਾਂਤਿ ਸਹਜ ਗ੍ਰਿਹਿ ਸਦ ਬਸੰਤੁ॥

ਸਦਾ ਹੀ ਸ਼ਾਂਤੀ ਤੇ ਸਹਜ= ਗਿਆਨ ਸਰੂਪ ਪਰਮਾਤਮਾ ਸਾਡੇ ਅੰਤਹਕਰਨ ਰੂਪ ਘਰ ਵਿਚ ਬਸੰਤੁ=

ਵਸਿਆ ਹੈ। ਅਥਵਾ- ਸਾਡੇ ਸਰੀਰ- ਘਰ ਵਿਚ ਸਦਾ ਸਾਂਤਿ ਸਹਜ= ਸ਼ਾਂਤੀ ਸੁਖ ਵਸਿਆ ਹੈ। ਵਾ:- ਸਦ= ਨਿਤ ਰੂਪ ਪਰਮਾਤਮਾ ਦੇ ਬਸੰਤੁ= ਵਸਣ ਕਰ ਕੇ ਘਰ ਵਿਚ ਸਹਜੇ ਸ਼ਾਂਤੀ ਹੋਈ ਹੈ।

**ਗੁਰ ਪੂਰੇ ਕੀ ਸਰਣੀ ਆਏ**

**ਕਲਿਆਣ ਰੂਪ ਜਪਿ ਹਰਿ ਹਰਿ ਮੰਤੁ ॥ ੧ ॥ ਰਹਾਉ ॥**

ਪੂਰੇ ਗੁਰੂ ਦੀ ਸ਼ਰਨ ਆ ਕੇ ਹਰਿ ਹਰਿ ਮੰਤ੍ਰ ਨੂੰ ਜਪਿ= ਜਪਿਆ ਤਾਂ ਕਲਿਆਣ ਸਰੂਪ ਹੋ ਗਏ॥ ੧ ॥ ਰਹਾਉ ॥

**ਸੋਗ ਸੰਤਾਪ ਕਟੇ ਪ੍ਰਭਿ ਆਪਿ ॥ ਗੁਰ ਅਪੁਨੇ ਕਉ ਨਿਤ ਨਿਤ ਜਾਪਿ ॥ ੨ ॥**

ਪ੍ਰਭੂ ਨੇ ਆਪ ਹੀ ਕਿਰਪਾ ਕਰ ਕੇ ਸਾਰੇ ਸੋਗ ਤੇ ਸੰਤਾਪ ਕੱਟ ਦਿਤੇ ਹਨ। ਆਪਣਿਆਂ ਗੁਰਾਂ ਨੂੰ ਨਿਤ ਨਿਤ= ਨਿਤਾਪ੍ਰਤੀ ਜਪਦੇ ਹਾਂ॥ ੨ ॥

**ਜੋ ਜਨੁ ਤੇਰਾ ਜਪੇ ਨਾਉ ॥ ਸਭਿ ਫਲ ਪਾਏ ਨਿਹਚਲ ਗੁਣ ਗਾਉ ॥ ੩ ॥**

ਹੇ ਨਿਸਚਲ ਸਰੂਪ ਪਰਮਾਤਮਾ ! ਜੇਹੜਾ ਪੁਰਸ਼ ਤੇਰਾ ਨਾਮ ਜਪਦਾ ਹੈ ਅਤੇ ਆਪ ਜੀ ਦੇ ਗੁਣਾਂ ਨੂੰ ਗਾਉਂਦਾ ਹੈ, ਉਹ ਸਾਰੇ ਫਲ ਪਾ ਕੇ ਨਿਹਚਲ= ਅਚੱਲ ਹੁੰਦਾ ਹੈ॥ ੩ ॥

**ਨਾਨਕ ਭਗਤਾ ਭਲੀ ਰੀਤਿ ॥**

**ਸੁਖਦਾਤਾ ਜਪਦੇ ਨੀਤ ਨੀਤਿ ॥ ੪ ॥ ੩ ॥ ੧੬ ॥**

ਗੁਰੂ ਜੀ ਕਥਨ ਕਰਦੇ ਹਨ—ਭਗਤਾਂ ਦੀ ਏਹੋ ਸਭ ਤੋਂ ਚੰਗੀ ਰੀਤੀ ਹੈ। ਜੋ ਨਿਤਾਪ੍ਰਤੀ ਸੁਖਦਾਤੇ (ਪ੍ਰਭੂ) ਨੂੰ ਜਪਦੇ ਰਹਿੰਦੇ ਹਨ॥ ੪ ॥ ੩ ॥ ੧੬ ॥

**ਬਸੰਤੁ ਮਹਲਾ ੫ ॥**

**ਹੁਕਮੁ ਕਰਿ ਕੀਨ੍ਹੇ ਨਿਹਾਲ ॥**

**ਅਪਨੇ ਸੇਵਕ ਕਉ ਭਇਆ ਦਇਆਲੁ ॥ ੧ ॥**

ਜਿਸ ਵੇਲੇ ਉਹ ਪਰਮੇਸ਼ਰ ਆਪਣੇ ਸੇਵਕ ਉੱਤੇ ਦਿਆਲੂ ਹੋਇਆ। ਤਾਂ ਆਪਣਾ ਹੁਕਮ ਕਰ ਕੇ ਅਰਥਾਤ ਆਪਣਾ ਹੁਕਮ ਮਨਾ ਕੇ ਨਿਹਾਲ ਕਰ ਦਿੱਤਾ॥ ੧ ॥

**ਗੁਰਿ ਪੂਰੈ ਸਭੁ ਪੂਰਾ ਕੀਆ ॥**

**ਅੰਮ੍ਰਿਤ ਨਾਮੁ ਰਿਦ ਮਹਿ ਦੀਆ ॥ ੧ ॥ ਰਹਾਉ ॥**

ਪੂਰੇ ਗੁਰੂ ਨੇ ਸਾਰਾ ਕਾਰਜ ਪੂਰਾ ਕਰ ਦਿੱਤਾ ਹੈ ਅਤੇ ਹਿਰਦੇ ਵਿਚ ਨਾਮ-ਅੰਮ੍ਰਿਤ ਵਸਾ ਦਿੱਤਾ ਹੈ॥ ੧ ॥ ਰਹਾਉ ॥

**ਕਰਮੁ ਧਰਮੁ ਮੇਰਾ ਕਛੁ ਨ ਬੀਚਾਰਿਓ ॥**

**ਬਾਹ ਪਕਰਿ ਭਵਜਲੁ ਨਿਸਤਾਰਿਓ ॥ ੨ ॥**

ਪ੍ਰਭੂ ਨੇ ਮੇਰਾ ਕੁਝ ਭੀ ਕਰਮ ਧਰਮ ਵਿਚਾਰਨਾ ਨਹੀਂ ਕੀਤਾ। ਆਪਣੇ ਬਿਰਦ ਅਨੁਸਾਰ ਬੁੱਧੀ ਰੂਪ ਬਾਂਹ ਤੋਂ ਫੜ ਕੇ ਸੰਸਾਰ- ਸਮੁੰਦਰ ਤੋਂ ਕੱਢ ਲਿਆ॥ ੨॥

[ਪੰਨਾ ੧੧੮੫]

## ਪ੍ਰਭਿ ਕਾਟਿ ਮੈਲੁ ਨਿਰਮਲ ਕਰੇ॥ ਗੁਰ ਪੂਰੇ ਕੀ ਸਰਣੀ ਪਰੇ॥ ੩ ॥

ਪ੍ਰਭੂ ਨੇ ਰਾਗ ਦਵੈਸ਼ ਦੀ ਮੈਲ ਕੱਟ ਕੇ ਹਿਰਦਾ ਨਿਰਮਲ ਕਰ ਦਿੱਤਾ ਹੈ। ਪ੍ਰਭੂ ਦੀ ਕਿਰਪਾ ਨਾਲ ਹੀ ਪੂਰੇ ਗੁਰੂ ਦੀ ਸ਼ਰਨ ਵਿਚ ਪਏ ਹਾਂ!

## ਆਪਿ ਕਰਹਿ ਆਪਿ ਕਰਣੈਹਾਰੇ॥
## ਕਰਿ ਕਿਰਪਾ ਨਾਨਕ ਉਧਾਰੇ॥ ੪ ॥ ੪ ॥ ੧੭ ॥

ਉਹ ਪ੍ਰਭੂ ਆਪ ਕਰਨੇ ਹਾਰ ਹੈ ਇਸ ਕਰ ਕੇ ਆਪ ਹੀ ਸਭ ਕੁਝ ਕਰਦਾ ਹੈ। *ਅਥਵਾ:-* ਜਿਸ ਵੇਲੇ ਆਪ ਕਰਣੈਹਾਰੇ= ਪ੍ਰਭੂ ਨੇ ਆਪਣਾ ਸੇਵਕ ਕੀਤਾ। ਗੁਰੂ ਜੀ ਕਥਨ ਕਰਦੇ ਹਨ— ਤਿਸ ਵੇਲੇ ਕਿਰਪਾ ਦ੍ਰਿਸ਼ਟੀ ਕਰ ਕੇ ਸੰਸਾਰ ਤੋਂ ਤਾਰ ਦਿੱਤਾ॥ ੪॥ ੪॥ ੧੭॥

## ਬਸੰਤੁ ਮਹਲਾ ੫ ੧ੴ ਸਤਿਗੁਰ ਪ੍ਰਸਾਦਿ॥

ਇਕ ਸਿੱਖ ਨੇ ਕਿਹਾ- "ਪ੍ਰਭੂ ਨਾਲ ਮਿਲਾਪ ਕਿਵੇਂ ਹੁੰਦਾ ਹੈ?" *ਉੱਤਰ:-* ਗੁਰਾਂ ਨਾਲ ਮਿਲ ਕੇ ਹਰੀ ਨਾਮ ਜਪਣ ਨਾਲ ਮਿਲਾਪ ਹੁੰਦਾ ਹੈ। *ਪ੍ਰਸ਼ਨ:-* ਫੁੱਲ ਕਿਥੇ ਖਿੜਦੇ ਹਨ। *ਉੱਤਰ:-* ਬਗੀਚੇ ਵਿਚ ਖਿੜਦੇ ਹਨ।

## ਦੇਖੁ ਫੂਲ ਫੂਲ ਫੂਲੇ॥ ਅਹੰ ਤਿਆਗਿ ਤਿਆਗੇ॥

ਇਸੇ ਤਰ੍ਹਾਂ ਸਤਸੰਗ ਰੂਪੀ ਇਕ ਬਗੀਚਾ ਹੈ, ਉਸ ਬਗੀਚੇ ਵਿਚ ਸ਼ੁਭ ਗੁਣਾਂ ਰੂਪੀ ਫੁੱਲ ਖਿੜ ਰਹੇ ਹਨ, ਉਨ੍ਹਾਂ ਫੁੱਲਾਂ ਨੂੰ ਦੇਖ ਕੇ ਤੂੰ ਫੂਲੇ= ਖਿੜਨਾ ਕਰ (ਅਨੰਦ ਹੋਣਾ ਕਰ)। ਸਤਸੰਗ ਰੂਪ ਬਗੀਚੇ ਵਿਚ ਆ ਕੇ ਸਭ ਨਾਲ ਮਿੱਤ੍ਰਤਾ ਕਰ, ਕਿਸੀ ਨਾਲ ਰਾਗ ਦਵੈਸ਼ ਨਾ ਕਰ। ਜਿਨ੍ਹਾਂ ਨੇ ਹੰਗਤਾ ਨੂੰ ਤਿਆਗਿਆ ਹੈ, ਉਨ੍ਹਾਂ ਦੁਆਰੇ ਤੂੰ ਭੀ ਹੰਗਤਾ ਨੂੰ ਤਿਆਗ ਦੇ। *ਅਥਵਾ:-* ਜਿਵੇਂ ਬਗੀਚੇ ਵਿਚ ਫੁੱਲ ਖਿੜੇ ਹੋਏ ਹੁੰਦੇ ਹਨ, ਉਸੇ ਤਰ੍ਹਾਂ ਇਨ੍ਹਾਂ ਪਦਾਰਥਾਂ ਨੂੰ ਫੁਲਿਆ ਦੇਖ ਭਾਵ ਨਾਸਵੰਤ ਸਮਝਣਾ ਕਰ। ਨਾਸਵੰਤ ਪਦਾਰਥਾਂ ਨੂੰ ਤਿਆਗ ਕੇ ਫੇਰ ਇਨ੍ਹਾਂ ਦੀ ਅਹੰ= ਹੰਗਤਾ ਨੂੰ ਭੀ ਤਿਆਗ ਦੇ ਅਰਥਾਤ ਤਿਆਗ ਦਾ ਭੀ ਤਿਆਗ ਕਰ ਦੇ।

## ਚਰਨ ਕਮਲ ਪਾਗੇ॥ ਤੁਮ ਮਿਲਹੁ ਪ੍ਰਭ ਸਭਾਗੇ॥
## ਹਰਿ ਚੇਤਿ ਮਨ ਮੇਰੇ॥ ਰਹਾਉ॥

ਹੇ ਸਭਾਗੇ= ਸ੍ਰੇਸ਼ਟ ਭਾਗਾਂ ਵਾਲਿਓ ! ਤੁਸੀਂ ਗੁਰਾਂ ਦੇ ਚਰਨ ਕਮਲਾਂ ਵਿਚ ਪਾਗੇ= ਰਪ ਕੇ (ਤਦਾਕਾਰ) ਹੋ ਕੇ ਪ੍ਰਭੂ ਨਾਲ ਮਿਲਣਾ ਕਰੋ। ਸਿੱਖ ਨੇ ਕਿਹਾ- ਕਿਵੇਂ ਮਿਲਣਾ ਕਰਾਂ?

*ਉੱਤਰ-* **ਹਰਿ ਚੇਤਿ ਮਨ ਮੇਰੇ।** ਹੇ ਮੇਰੇ ਮਨ= ਪਿਆਰੇ ! ਤੂੰ ਹਰੀ ਨਾਮ ਨੂੰ ਚੇਤਨਾ ਕਰ, ਤਾਂ ਤੇਰਾ ਉਸ ਪ੍ਰਭੂ ਨਾਲ ਮਿਲਾਪ ਹੋਵੇਗਾ॥ ਰਹਾਉ॥

## ਸਘਨ ਬਾਸੁ ਕੂਲੇ॥ ਇਕਿ ਰਹੇ ਸੂਕਿ ਕਠੂਲੇ॥

(ਜੇਹੜੇ ਪੁਰਸ਼ ਅਤਰ ਫੁਲੇਲ ਆਦਿਕ) ਸੰਘਣੀਆਂ ਵਾਸ਼ਨਾ-ਕੂ-ਲੇ= ਨੂੰ ਲੈ ਕੇ ਜਿਨ੍ਹਾਂ ਦੇ ਸਰੀਰ ਕੂਲੇ ਹੋ ਰਹੇ ਹਨ ਓਹ ਇਕ ਮਨਮੁਖ ਸ਼ੁਭ ਗੁਣਾਂ ਵਲੋਂ ਸੁੱਕ ਰਹੇ ਹਨ ਤੇ ਹਿਰਦੇ ਕਰ ਕੇ ਕਠੂਲੇ= ਕਠੋਰ ਹੋ ਰਹੇ ਹਨ।

## ਬਸੰਤ ਰੁਤਿ ਆਈ॥ ਪਰਫੂਲਤਾ ਰਹੇ॥ ੧॥

ਉਨ੍ਹਾਂ ਨੂੰ ਭਾਵੇਂ ਮਨੁੱਖਾ ਦੇਹ ਰੂਪ ਬਸੰਤ ਰੁੱਤ ਆ ਕੇ ਪਰਾਪਤ ਭੀ ਹੋਈ ਹੈ। ਤਾਂ ਭੀ ਉਹ ਸ਼ੁਭ ਗੁਣਾਂ ਨਾਲ ਪਰਫੂਲਤਾ= ਖਿੜਨ ਤੋਂ ਰਹਿ ਚੁੱਕੇ ਹਨ। *ਅਥਵਾ:-* ਜੇਹੜੇ ਗੁਰਮੁਖ ਭਗਤੀ ਰੂਪ ਸੰਘਣੀ ਵਾਸ਼ਨਾ ਨੂੰ ਲੈਂਦੇ ਹਨ ਉਹ ਬੜੇ ਕੂਲੇ= ਦਿਆਲੂ ਹਨ ਅਤੇ ਉਹ ਇਕ ਗੁਰਮੁਖ ਸੁੱਕਣ ਵੱਲੋਂ ਤੇ ਕਠੂਲੇ= ਕਠੋਰ ਸੁਭਾਅ ਵਲੋਂ ਰਹਿ ਗਏ ਹਨ। ਇਹ ਜੋ ਮਨੁੱਖਾ ਦੇਹ ਰੂਪ ਬਸੰਤ ਰੁੱਤ ਆ ਕੇ ਪਰਾਪਤ ਹੋਈ ਹੈ। ਇਸ ਵਿਚ ਖਾਸ ਕਰ ਕੇ ਗੁਰਮੁਖਾਂ ਰੂਪ ਫੁੱਲ ਖਿੜ ਰਹੇ ਹਨ॥ ੧॥

## ਅਬ ਕਲੂ ਆਇਓ ਰੇ॥ ਇਕੁ ਨਾਮੁ ਬੋਵਹੁ ਬੋਵਹੁ॥

ਹੇ ਭਾਈ ! ਹੁਣ ਕਲਜੁਗ ਆਇਆ ਹੈ, ਇਸ ਵਿਚ ਇਕ ਨਾਮ ਜਪਣ ਰੂਪ ਬੀਜ ਨੂੰ ਬੀਜਣਾ ਕਰ, ਬੀਜਣਾ ਕਰ।

## ਅਨ ਰੂਤਿ ਨਾਹੀ ਨਾਹੀ॥ ਮਤੁ ਭਰਮਿ ਭੂਲਹੁ ਭੂਲਹੁ॥

ਅਨ= ਹੋਰ ਕਿਸੇ ਕਰਮ ਧਰਮ ਦੇ ਕਰਨ ਦੀ ਰੁੱਤ ਨਹੀਂ ਹੈ, ਨਹੀਂ ਹੈ। ਮਤਾਂ ਭਰਮ ਵਿਚ ਭੁੱਲ ਜਾਇਓ, ਮਤਾਂ ਭੁੱਲ ਜਾਇਓ। *ਅਥਵਾ-* ਭੂਲਹੁ= ਭੁੱਲ ਕੇ ਭੀ ਕਿਸੇ ਭਰਮ ਵਿਚ ਮਤੁ ਭੂਲਹੁ= ਨਾ ਭੁੱਲ ਜਾਇਓ।

## ਗੁਰ ਮਿਲੇ ਹਰਿ ਪਾਏ॥ ਜਿਸੁ ਮਸਤਕਿ ਹੈ ਲੇਖਾ॥

ਜਿਸ ਪੁਰਸ਼ ਦੇ ਮੱਥੇ ਦਾ ਉੱਤਮ ਲੇਖ ਹੈ, ਉਸ ਨੇ ਗੁਰੂ ਨੂੰ ਮਿਲ ਕੇ ਹਰੀ ਨੂੰ ਪਾਇਆ ਹੈ।

## ਮਨ ਰੁਤਿ ਨਾਮ ਰੇ॥
## ਗੁਨ ਕਹੇ ਨਾਨਕ ਹਰਿ ਹਰੇ ਹਰਿ ਹਰੇ॥ ੨॥ ੧੮॥

ਹੇ ਮਨ= ਪਿਆਰੇ ! ਏਹ ਕਲਜੁਗ ਦਾ ਸਮਾਂ ਨਾਮ ਜਪਣਾ ਦੀ ਰੁੱਤ ਹੈ। ਗੁਰੂ ਜੀ ਕਥਨ ਕਰਦੇ ਹਨ— ਅਸਾਂ ਨੇ ਏਹ ਗੁਨ= ਲਾਭ ਦਾਇਕ ਬਚਨ ਕਹੇ ਹਨ, ਹੇ ਪੁਰਸ਼ਾ ! ਤੂੰ ਮਨ ਕਰ ਕੇ ਹਰੀ ਨਾਮ ਨੂੰ ਜਪ, ਤਨ ਕਰ ਕੇ ਹਰੀ ਨਾਮ ਨੂੰ ਜਪ, ਬਾਣੀ ਕਰਕੇ ਹਰੀ ਨਾਮ ਨੂੰ ਜਪ, ਤਾਂ ਸ਼ੁਭ ਗੁਣਾਂ ਨਾਲ ਹਰਿਆ ਹੋਵੇਂਗਾ। *ਅਥਵਾ:-* ਜੋ ਹਰੀ ਹਰੇਕ ਜੀਵ ਦੇ ਹਰਿਆ ਕਰਨਾ ਵਾਲਾ ਹੈ, ਉਸ ਹਰੀ ਦੇ ਗੁਣ ਕਹੇ= ਕਥਨ ਕਰ, *ਵਾ:-* ਹਰੀ ਦੇ ਗੁਣ ਕਹਿਣ ਨਾਲ ਦੁੱਖ ਹਰੇ= ਨਾਸ ਹੋ ਜਾਣਗੇ ਅਤੇ ਹਰੀ ਨਾਮ ਜਪਣ ਕਰ ਕੇ ਸ਼ੁਭ ਗੁਣਾਂ ਨਾਲ ਹਰੇ ਹੋਵੋਗੇ।

## ਬਸੰਤੁ ਮਹਲਾ ੫ ਘਰੁ ੨ ਹਿੰਡੋਲ ੧ੴ ਸਤਿਗੁਰ ਪ੍ਰਸਾਦਿ॥
## ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ॥

ਹੇ ਮੇਰੇ ਭਾਈ ! ਇਕਤ੍ਰ ਹੋ ਕੇ ਆਪਸ ਵਿਚ ਮੈਤਰੀ ਭਾਵ ਧਾਰ ਕੇ ਮਿਲੋ। ਦੁਬਿਧਾ= ਦ੍ਵੈਤ ਭਾਵ ਨੂੰ ਦੂਰ ਕਰ ਦਿਓ ਤੇ ਪ੍ਰਭੂ ਵਿਚ ਲਿਵ ਲਗਾਉਣਾ ਕਰੋ।

## ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ॥ ੧॥

ਹਰੀ ਨਾਮ ਦੇ ਜੋੜੀ= ਹਿਸੇਦਾਰ ਹੋਵੋ, ਜਾਂ ਹਰੀ ਨਾਮ ਵਿਖੇ ਜੋੜੀ= ਜੁੜਨ ਵਾਲੇ ਹੋਵੋ, *ਅਥਵਾ:-* ਹਰੀ ਨਾਮ ਜਪਣ ਦੇ ਜੋੜੀ= ਜੋਟੀਦਾਰ ਹੋਵੋ, ਗੁਰਾਂ ਦੁਆਰੇ ਗੁਰਮੁਖ ਹੋ ਕੇ ਮਨ ਦੀ ਸਫ਼ਾਈ ਰੂਪੀ ਸਫ ਨੂੰ ਵਿਛਾ ਕੇ ਬੈਠੋ॥ ੧॥

## ਇਨ੍ ਬਿਧਿ ਪਾਸਾ ਢਾਲਹੁ ਬੀਰ॥

ਹੇ ਬੀਰ= ਭਾਈ ! ਇਸ ਤਰ੍ਹਾਂ ਤਿੰਨਾਂ ਗੁਣਾਂ ਰੂਪੀ ਪਾਸੇ ਨੂੰ ਢਾਲਣਾ ਕਰ। ਜਾਂ ਹੇ ਭਾਈ ! ਇਸ ਵਿਧੀ ਨਾਲ ਪਾਸੇ ਨੂੰ ਢਾਲਣਾ ਕਰ, ਭਾਵ ਸੰਸਾਰ ਤੋਂ ਰਹਿਤ ਹੋਣਾ ਕਰ। *ਅਥਵਾ-* ਮਨ, ਬਾਣੀ, ਸਰੀਰ ਦੁਆਰਾ ਜੇਹੜਾ ਪ੍ਰਭੂ ਦੇ ਨਾਮ ਦਾ ਚਿੰਤਨ ਕਰਨਾ ਹੈ, ਏਹੋ ਪਾਸਾ ਢਾਲਣਾ ਕਰ।

## ਗੁਰਮੁਖਿ ਨਾਮੁ ਜਪਹੁ ਦਿਨੁ ਰਾਤੀ
## ਅੰਤ ਕਾਲਿ ਨਹ ਲਾਗੈ ਪੀਰ॥ ੧॥ ਰਹਾਉ॥

ਗੁਰਮੁਖਿ= ਗੁਰਾਂ ਦੁਆਰਾ ਦਿਨ ਰਾਤ ਨਾਮ ਜਪਣਾ ਕਰੋ, ਤਾਂ ਅੰਤ ਸਮੇਂ ਜਮਾਂ ਦੀ ਪੀਰ= ਪੀੜ ਨਹੀਂ ਲਗੇਗੀ। *ਅਥਵਾ:-* ਤਾਂ ਫਿਰ ਅੰਤ ਸਮੇਂ ਦਾ ਤੁਹਾਨੂੰ ਪੀਰ= ਦੁੱਖ ਨਹੀਂ ਲਗੇਗਾ॥ ੧॥ ਰਹਾਉ॥

## ਕਰਮ ਧਰਮ ਤੁਮ੍ ਚਉਪੜਿ ਸਾਜਹੁ ਸਤੁ ਕਰਹੁ ਤੁਮ੍ ਸਾਰੀ॥

ਨਿਸ਼ਕਾਮ ਕਰਮ ਅਤੇ ਆਪੋ ਆਪਣੇ ਵਰਨ ਆਸ਼੍ਰਮਾਂ ਦੇ ਜੋ ਧਰਮ ਹਨ, ਏਹੋ ਤੁਸੀਂ ਚੌਪੜ ਸਾਜਣਾ ਕਰੋ, ਸੱਤ ਦਾ ਨਿਸਚੇ ਕਰਨਾ, ਜਾਂ ਸਤ ਸੰਤੋਖ ਆਦਿਕ ਸ਼ੁਭ ਗੁਣਾਂ ਦਾ ਧਾਰਨਾ ਏਹ ਤੁਸੀਂ ਸਾਰੀ= ਨਰਦਾਂ ਬਨਾਉਣਾ ਕਰੋ।

## ਕਾਮੁ ਕ੍ਰੋਧੁ ਲੋਭੁ ਮੋਹੁ ਜੀਤਹੁ ਐਸੀ ਖੇਲ ਹਰਿ ਪਿਆਰੀ॥ ੨॥

ਕਾਮ, ਕਰੋਧ, ਲੋਭ ਅਤੇ ਮੋਹ ਨੂੰ ਜਿੱਤ ਲਓ ਅਜੇਹੀ ਖੇਡ ਹਰੀ ਨੂੰ ਪਿਆਰੀ ਲਗਦੀ ਹੈ॥ ੨॥

## ਉਠਿ ਇਸਨਾਨੁ ਕਰਹੁ ਪਰਭਾਤੇ ਸੋਏ ਹਰਿ ਆਰਾਧੇ॥

ਪਰਭਾਤੇ= ਸਵੇਰੇ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰੋ ਅਤੇ ਸੋਏ= ਸੌਣ ਵੇਲੇ ਭੀ ਹਰੀ ਨੂੰ ਅਰਾਧਣਾ ਕਰੋ।*

## ਬਿਖੜੇ ਦਾਉ ਲੰਘਾਵੈ ਮੇਰਾ ਸਤਿਗੁਰੁ ਸੁਖ ਸਹਜ ਸੇਤੀ ਘਰਿ ਜਾਤੇ॥ ੩॥

ਪ੍ਰਤਖ ਕਠਿਨ ਅਸਥਾਨਾਂ ਤੋਂ, *ਵਾ:-* ਜਮ ਰਸਤੇ ਤੋਂ, *ਅਥਵਾ:-* ਜਨਮ ਮਰਨ ਰੂਪ ਬਿਖੜੇ ਦਾਉ= ਕਠਿਨ ਅਸਥਾਨਾਂ ਤੋਂ ਮੇਰਾ ਸਤਿਗੁਰੂ ਤੁਹਾਨੂੰ ਪਾਰ ਲੰਘਾਵੇਗਾ ਅਤੇ ਸਹਸ= ਅੱਚੁਤ ਸੁਖ ਦੇ ਨਾਲ ਸਰੂਪ-ਘਰ ਵਿਚ ਚਲੇ ਜਾਓਗੇ॥ ੩॥

## ਹਰਿ ਆਪੇ ਖੇਲੈ ਆਪੇ ਦੇਖੈ ਹਰਿ ਆਪੇ ਰਚਨੁ ਰਚਾਇਆ॥

ਹਰੀ ਆਪ ਹੀ ਸੰਸਾਰਕ ਖੇਡਾਂ ਨੂੰ ਖੇਡ ਰਿਹਾ ਹੈ, ਆਪ ਹੀ ਆਸਰਾ ਰੂਪ ਹੋ ਕੇ ਦੇਖ ਰਿਹਾ ਹੈ ਅਤੇ

---

**ਵਾ:-ਸੋਇ= ਵਿਹਾਰ ਕਾਲ ਵਿਚ ਭੀ ਹਰੀ ਨੂੰ ਅਰਾਧਣਾ ਕਰੋ।*

*ਅਥਵਾ- ਜੇਹੜਾ ਸਵੇਰੇ ਉੱਠ ਕੇ ਇਸ਼ਨਾਨ ਕਰਦਾ ਹੈ, ਸੋਏ=ਓਹੀ ਪੁਰਸ਼ ਹਰੀ ਨੂੰ ਅਰਾਧਦਾ ਹੈ।*

ਹਰੀ ਨੇ ਆਪ ਹੀ ਸੰਸਾਰ-ਰਚਨਾ ਨੂੰ ਰਚਾਇਆ= ਬਣਾਇਆ ਹੈ।

**ਜਨ ਨਾਨਕ ਗੁਰਮੁਖਿ ਜੋ ਨਰੁ ਖੇਲੈ**

**ਸੋ ਜਿਣਿ ਬਾਜੀ ਘਰਿ ਆਇਆ ॥ ੪ ॥ ੧ ॥ ੧੯ ॥**

ਗੁਰੂ ਜੀ ਕਥਨ ਕਰਦੇ ਹਨ—ਜੋ ਪੁਰਸ਼ ਗੁਰਾਂ ਦੁਆਰੇ ਇਸ ਤਰ੍ਹਾਂ ਦੀ ਚੌਪੜ ਖੇਡਦਾ ਹੈ, ਉਹ ਮਨੁੱਖਾ ਦੇਹ ਰੂਪ ਬਾਜੀ ਨੂੰ ਜਿੱਤ ਕੇ ਸਰੂਪ-ਘਰ ਵਿਚ ਆਇਆ ਹੈ॥ ੪॥ ੧॥ ੧੯॥

## ਬਸੰਤੁ ਮਹਲਾ ੪ ਹਿੰਡੋਲ ॥

**ਤੇਰੀ ਕੁਦਰਤਿ ਤੂਹੈ ਜਾਣਹਿ ਅਉਰੁ ਨ ਦੂਜਾ ਜਾਣੈ ॥**

ਹੇ ਪ੍ਰਭੂ ! ਤੇਰੀ ਜੋ ਕੁਦਰਤਿ= ਸ਼ਕਤੀ ਜਾਂ ਮਾਇਆ ਹੈ; ਉਸ ਨੂੰ ਤੂੰ ਆਪ ਹੀ ਜਾਣਦਾ ਹੈਂ, ਹੋਰ ਕੋਈ ਦੂਜਾ ਨਹੀਂ ਜਾਣਦਾ।

**ਜਿਸ ਨੋ ਕ੍ਰਿਪਾ ਕਰਹਿ ਮੇਰੇ ਪਿਆਰੇ ਸੋਈ ਤੁਝੈ ਪਛਾਣੈ ॥ ੧ ॥**

ਹੇ ਮੇਰੇ ਪਿਆਰੇ ਪ੍ਰਭੂ ! ਜਿਸ ਉੱਤੇ ਤੂੰ ਕਿਰਪਾ ਦ੍ਰਿਸ਼ਟੀ ਕਰਦਾ ਹੈਂ, ਓਹੀ ਪੁਰਸ਼ ਆਪ ਜੀ ਨੂੰ ਪਛਾਣਦਾ ਹੈ॥ ੧॥

**ਤੇਰਿਆ ਭਗਤਾ ਕਉ ਬਲਿਹਾਰਾ ॥**

ਮੈਂ ਆਪ ਜੀ ਦੇ ਭਗਤਾਂ ਤੋਂ ਕੁਰਬਾਨ ਜਾਂਦਾ ਹੈ।

**ਥਾਨੁ ਸੁਹਾਵਾ ਸਦਾ ਪ੍ਰਭ ਤੇਰਾ ਰੰਗ ਤੇਰੇ ਆਪਾਰਾ ॥ ੧ ॥ ਰਹਾਉ ॥**

ਹੇ ਪ੍ਰਭੂ! ਆਪ ਜੀ ਦਾ ਸਤਸੰਗ, ਵਾ:- ਸਰੂਪ-ਅਸਥਾਨ ਸਦਾ ਸੋਹਣਾ ਹੈ ਅਤੇ ਤੇਰੇ ਰੰਗ ਭੀ ਆਪਾਰਾ= ਬੇਅੰਤ ਹਨ॥ ੧॥ ਰਹਾਉ॥

**ਤੇਰੀ ਸੇਵਾ ਤੁਝ ਤੇ ਹੋਵੈ ਅਉਰੁ ਨ ਦੂਜਾ ਕਰਤਾ ॥**

ਤੇਰੀ ਸੇਵਾ ਤੇਰੇ ਪਾਸੋਂ ਹੀ ਹੁੰਦੀ ਹੈ, ਜਾਂ ਤੇਰੀ ਕਿਰਪਾ ਨਾਲ ਹੀ ਹੁੰਦੀ ਹੈ, ਹੋਰ ਕੋਈ ਦੂਜਾ ਕਰਨ ਵਾਲਾ ਨਹੀਂ ਹੈ।

**ਭਗਤੁ ਤੇਰਾ ਸੋਈ, ਤੁਧੁ ਭਾਵੈ, ਜਿਸ ਨੋ ਤੂ ਰੰਗੁ ਧਰਤਾ ॥ ੨ ॥**

ਓਹੀ ਆਪ ਜੀ ਦਾ ਪੂਰਨ ਭਗਤ ਹੈ ਜੇਹੜਾ ਆਪ ਜੀ ਨੂੰ ਭਾਉਂਦਾ ਹੈ ਅਤੇ ਜਿਸ ਉੱਤੇ ਤੂੰ ਆਪਣਾ ਰੰਗ ਧਰਤਾ= ਚਾੜ੍ਹਦਾ ਹੈਂ, ਜਾਂ ਜਿਸ ਵਿਚ ਤੂੰ ਆਪਣਾ ਰੰਗੁ= ਪ੍ਰੇਮ ਧਾਰਦਾ ਹੈਂ, ਓਹੀ ਆਪ ਜੀ ਨੂੰ ਪਾਉਂਦਾ ਹੈ॥ ੨॥

[ਪੰਨਾ ੧੧੮੬]

**ਤੂ ਵਡ ਦਾਤਾ ਤੂ ਵਡ ਦਾਨਾ ਅਉਰੁ ਨਹੀ ਕੋ ਦੂਜਾ ॥**

ਤੂੰ ਵੱਡਾ ਦਾਤਾ ਹੈਂ, ਤੂੰ ਹੀ ਵੱਡੀ ਦਨਾਈ ਵਾਲਾ ਹੈਂ, ਤੇਰੇ ਵਰਗਾ ਹੋਰ ਕੋਈ ਦੂਜਾ ਨਹੀਂ ਹੈ।

## ਤੂ ਸਮਰਥੁ ਸੁਆਮੀ ਮੇਰਾ ਹਉ ਕਿਆ ਜਾਣਾ ਤੇਰੀ ਪੂਜਾ ॥ ੩ ॥

ਹੇ ਮੇਰੇ ਸਆਮੀ ! ਤੂੰ ਸਭਨਾਂ ਗੱਲਾਂ ਵਿਚ ਸਮਰੱਥ ਹੈਂ, ਹਉ= ਮੈਂ ਅਲਪਗ ਜੀਵ ਤੇਰੀ ਪੂਜਾ ਨੂੰ ਕੀ ਜਾਣ ਸਕਦਾ ਹਾਂ? ॥ ੩ ॥

## ਤੇਰਾ ਮਹਲੁ ਅਗੋਚਰੁ ਮੇਰੇ ਪਿਆਰੇ ਬਿਖਮੁ ਤੇਰਾ ਹੈ ਭਾਣਾ ॥

ਹੇ ਮੇਰੇ ਪਿਆਰੇ ਪ੍ਰਭੂ ! ਆਪ ਜੀ ਦਾ ਮਹਲੁ= ਸਰੂਪ ਅਗੋਚਰੁ= ਇੰਦ੍ਰੀਆਂ ਕਰ ਕੇ ਅਵਿਸ਼ੇ ਹੈ ਅਤੇ ਆਪ ਜੀ ਦਾ ਭਾਣਾ ਮੰਨਣਾ ਭੀ ਬੜਾ ਔਖਾ ਹੈ।

## ਕਹੁ ਨਾਨਕ ਢਹਿ ਪਇਆ ਦੁਆਰੈ ਰਖਿ ਲੇਵਹੁ ਮੁਗਧ ਅਜਾਣਾ ॥ ੪ ॥ ੨ ॥ ੨੦ ॥

ਗੁਰੂ ਜੀ ਕਥਨ ਕਰਦੇ ਹਨ—ਮੈਂ ਸੇਵਕ ਆਪ ਜੀ ਦੇ ਸਤਸੰਗ ਦੁਆਰੇ ਪਰ ਢਹਿ ਪਿਆ ਹਾਂ, ਮੈਨੂੰ ਅਜਾਣਾ= ਬੇ-ਸਮਝ ਮੂਰਖ ਨੂੰ ਆਪ ਰੱਖ ਲੈਣਾ ਕਰੋ॥ ੪ ॥ ੨ ॥ ੨੦ ॥

## ਬਸੰਤੁ ਹਿੰਡੋਲ ਮਹਲਾ ੫ ॥

## ਮੂਲੁ ਨ ਬੂਝੈ ਆਪੁ ਨ ਸੂਝੈ ਭਰਮਿ ਬਿਆਪੀ ਅਹੰ ਮਨੀ ॥ ੧ ॥

ਇਹ ਜੀਵ ਆਪਣੇ ਸਰੀਰ ਦੇ ਮੁੱਲ ਨੂੰ ਬੁਝਦਾ ਨਹੀਂ ਹੈ, ਕਿ ਇਸ ਦੀ ਉਤਪਤੀ ਰਕਤਬਿੰਦ ਤੋਂ ਹੈ,

ੳ) ਪਾਨੀ ਮੈਲਾ ਮਾਟੀ ਗੋਰੀ॥ ਇਸ ਮਾਟੀ ਕੀ ਪੁਤਰੀ ਜੋਰੀ॥ *(ਪੰਨਾ ੩੩੬)*

ਅ) ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ॥ *(ਪੰਨਾ ੬੩)*

*ਅਥਵਾ:-* ਇਹ ਜੀਵ ਆਪਣੇ ਮੂਲੁ= ਅਧਿਸਠਾਨ ਰੂਪ ਪਰਮਾਤਮਾ ਨੂੰ ਬੁਝਦਾ ਨਹੀਂ ਹੈ, ਇਸੇ ਲਈ ਆਪਣਾ ਸਰੂਪ ਸੁਝਦਾ ਨਹੀਂ ਹੈ। ਬੁੱਧੀ, *ਵਾ:-* ਜੀਵ ਰੂਪ ਇਸਤ੍ਰੀ ਭਰਮ ਵਿਚ ਬਿਆਪੀ= ਲੱਗਣ ਕਰ ਕੇ ਹੰਗਤਾ ਨੂੰ ਮੰਨਨ ਕਰ ਰਹੀਂ ਹੈ॥ ੧ ॥

## ਪਿਤਾ ਪਾਰਬ੍ਰਹਮ ਪ੍ਰਭ ਧਨੀ ॥
## ਮੋਹਿ ਨਿਸਤਾਰਹੁ ਨਿਰਗੁਨੀ ॥ ੧ ॥ ਰਹਾਉ ॥

ਹੇ ਪਾਰਬ੍ਰਹਮ ! ਤੂੰ ਮੇਰਾ ਪਿਤਾ ਹੈਂ ਤੇ ਪ੍ਰਭ= ਸਰਬ ਕਲਾ ਸਮਰੱਥ ਹੈਂ, *ਵਾ:-* ਪ੍ਰਭ= ਰੱਖਕ ਹੈਂ, ਫਿਰ ਤੂੰ ਸਾਰਿਆਂ ਦਾ ਧਨੀ= ਮਾਲਕ ਹੈਂ। ਮੈਂ ਨਿਰਗੁਨੀ= ਗੁਣ ਹੀਣੇ ਨੂੰ ਸੰਸਾਰ- ਸਮੁੰਦਰ ਤੋਂ ਨਿਸਤਾਰਹੁ= ਤਾਰ ਲੈਣਾ ਕਰੋ॥ ੧ ॥ ਰਹਾਉ ॥

## ਓਪਤਿ ਪਰਲਉ ਪ੍ਰਭ ਤੇ ਹੋਵੈ ਇਹ ਬੀਚਾਰੀ ਹਰਿ ਜਨੀ ॥ ੨ ॥

ਹਰੀ ਦੇ ਸੰਤ ਜਨਾਂ ਨੇ ਏਹ ਗੱਲ ਵੀਚਾਰੀ ਹੈ। ਕਿ ਸੰਸਾਰ ਦੀ ਉਤਪਤੀ ਤੇ ਪਰਲੋ ਪ੍ਰਭੂ ਦੇ ਹੁਕਮ ਤੋਂ ਹੁੰਦੀ ਹੈ॥ ੨ ॥

## ਨਾਮ ਪ੍ਰਭੂ ਕੇ ਜੋ ਰੰਗਿ ਰਾਤੇ ਕਲਿ ਮਹਿ ਸੁਖੀਏ ਸੇ ਗਨੀ ॥ ੩ ॥

ਜੋ ਪੁਰਸ਼ ਪ੍ਰਭੂ ਦੇ ਨਾਮ-ਰੰਗ ਵਿਚ ਰੰਗੇ ਰਹਿੰਦੇ ਹਨ, ਓਹੀ ਪੁਰਸ਼ ਕਲਜੁਗ ਵਿਚ ਸੁਖੀਏ= ਸੁਖਾਂ ਸਹਿਤ

ਗਿਣੇ ਜਾਂਦੇ ਹਨ॥ ੩॥

## ਅਵਰੁ ਉਪਾਉ ਨ ਕੋਈ ਸੂਝੈ ਨਾਨਕ ਤਰੀਐ ਗੁਰ ਬਚਨੀ॥ ੪॥ ੩॥ ੨੧॥

ਗੁਰੂ ਜੀ ਕਥਨ ਕਰਦੇ ਹਨ—ਸੰਸਾਰ ਤੋਂ ਤਰਨ ਦਾ ਅਵਰੁ= ਹੋਰ ਕੋਈ ਉਪਾਉ= ਜਤਨ ਦਿਸਦਾ ਨਹੀਂ ਹੈ, ਕੇਵਲ ਇਕ ਹੀ ਜਤਨ ਹੈ ਕਿ ਗੁਰਾਂ ਦੇ ਬਚਨਾਂ ਕਰ ਕੇ ਸੰਸਾਰ- ਸਮੁੰਦਰ ਤੋਂ ਤਰਨਾ ਹੁੰਦਾ ਹੈ॥ ੪॥ ੩॥ ੨੧॥

## ੧ੴ ਸਤਿਗੁਰ ਪ੍ਰਸਾਦਿ॥ ਰਾਗੁ ਬਸੰਤੁ ਹਿੰਡੋਲ ਮਹਲਾ ੯॥

ਤੀਰਥਾਂ ਦੇ ਅਰਾਧਣ ਅਤੇ ਸਿੱਖ- ਸੰਗਤਾਂ ਦੇ ਯਾਦ ਕਰਨ 'ਤੇ ਜਿਸ ਵੇਲੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤੀਰਥ-ਯਾਤਰਾ ਕਰਨ ਚਲੇ ਤਾਂ ਸੰਤ-ਮੰਡਲੀ ਭੀ ਨਾਲ ਚੱਲ ਪਈ, ਜਾਂਦਿਆਂ-ਜਾਂਦਿਆਂ ਰਾਹ ਵਿਚ ਸੰਤ ਮੰਡਲੀ ਨੂੰ ਉਪਦੇਸ਼ ਦੇਂਦੇ ਹਨ-

## ਸਾਧੋ ਇਹੁ ਤਨੁ ਮਿਥਿਆ ਜਾਨਉ॥

ਹੇ ਸੰਤੋ! ਇਸ ਪੰਜ ਭੂਤਕ ਸਰੀਰ ਨੂੰ ਮਿਥਿਆ= ਝੂਠਾ (ਅਨਿੱਤ) ਜਾਨਉ= ਜਾਨਣਾ ਕਰੋ।

## ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ॥ ੧॥ ਰਹਾਉ॥

ਯਾ= ਇਸ ਸਰੀਰ ਦੇ ਭੀਤਰਿ= ਵਿਚ ਜੋ ਰਾਮ ਪ੍ਰਭੂ ਬਸਤੁ= ਵਸ ਰਿਹਾ ਹੈ, ਉਸ ਨੂੰ ਸੱਚਾ ਪਛਾਣਨਾ ਕਰੋ॥ ੧॥ ਰਹਾਉ॥

## ਇਹੁ ਜਗੁ ਹੈ ਸੰਪਤਿ ਸੁਪਨੇ ਕੀ ਦੇਖਿ ਕਹਾ ਐਡਾਨੋ॥

ਇਸ ਜਗਤ ਦੀ ਜੋ ਭੀ ਸੰਪਦਾ ਹੈ ਉਹ ਸੁਪਨੇ ਦੇ ਪਦਾਰਥਾਂ ਵਾਂਗ ਮਿਥਿਆ ਹੈ, ਹੇ ਪੁਰਸ਼ਾ ! ਤੂੰ ਉਹਨਾਂ ਨੂੰ ਦੇਖ ਕੇ ਕਹਾ= ਕੀ, ਐਡਾਨੋ= ਆਕੜਦਾ ਹੈਂ?

## ਸੰਗਿ ਤਿਹਾਰੈ ਕਛੂ ਨ ਚਾਲੈ ਤਾਹਿ ਕਹਾ ਲਪਟਾਨੋ॥ ੧॥

ਤਿਹਾਰੈ= ਤੁਹਾਡੇ ਨਾਲ ਕੁਝ ਭੀ ਪਦਾਰਥ ਚਲੇਗਾ ਨਹੀਂ, ਉਹਨਾਂ ਮਿਥਿਆ ਪਦਾਰਥਾਂ ਨਾਲ ਤੂੰ ਕਿਉਂ ਲੰਪਟ ਹੋ ਰਿਹਾ ਹੈ॥ ੧॥

## ਉਸਤਤਿ ਨਿੰਦਾ ਦੋਊ ਪਰਹਰਿ ਹਰਿ ਕੀਰਤਿ ਉਰਿ ਆਨੋ॥

ਉਸਤਤੀ ਤੇ ਨਿੰਦਿਆ ਇਹਨਾਂ ਦੋਹਾਂ ਨੂੰ ਪਰਹਰਿ= ਤਿਆਗ ਕੇ ਹਿਰਦੇ ਵਿਚ ਹਰੀ ਦੀ ਕੀਰਤੀ ਆਨੋ= ਲਿਆਉਣਾ ਕਰ!

## ਜਨ ਨਾਨਕ ਸਭ ਹੀ ਮੈ ਪੂਰਨ ਏਕ ਪੁਰਖ ਭਗਵਾਨੋ॥ ੨॥ ੧॥

ਗੁਰੂ ਜੀ ਕਥਨ ਕਰਦੇ ਹਨ—ਇਕ ਭਗਵਾਨ ਪੁਰਖ ਹੀ ਸਾਰਿਆਂ ਵਿਚ ਪਰੀਪੂਰਨ ਹੈ॥ ੨॥ ੧॥

## ਬਸੰਤੁ ਮਹਲਾ ੯॥ ਪਾਪੀ ਹੀਐ ਮੈ ਕਾਮੁ ਬਸਾਇ॥

ਪਾਪੀ= ਵਿਸ਼ਈ ਮਨੁੱਖ ਦੇ ਹਿਰਦੇ ਵਿਚ ਕਾਮਦੇਵ ਵਸ ਰਿਹਾ ਹੈ।

**ਮਨੁ ਚੰਚਲੁ ਯਾ ਤੇ ਗਹਿਓ ਨ ਜਾਇ॥੧॥ ਰਹਾਉ॥**

ਉਸ ਕਰ ਕੇ ਮਨ ਚੰਚਲ ਹੋ ਰਿਹਾ ਹੈ ਜਤਨ ਕੀਤਿਆਂ ਭੀ ਏਹ ਚੰਚਲ ਮਨ ਗਹਿਓ= ਫੜਿਆ ਨਹੀਂ ਜਾਂਦਾ॥ ੧॥ ਰਹਾਉ॥

**ਜੋਗੀ ਜੰਗਮ ਅਰੁ ਸੰਨਿਆਸ॥ ਸਭ ਹੀ ਪਰਿ ਡਾਰੀ ਇਹ ਫਾਸ॥੧॥**

ਚਾਹੇ ਕੋਈ ਜੋਗੀ ਹੈ, ਚਾਹੇ ਕੋਈ ਜੰਗਮ ਹੈ ਅਤੇ ਚਾਹੇ ਕੋਈ ਸੰਨਿਆਸੀ ਹੈ। ਇਨ੍ਹਾਂ ਸਾਰਿਆਂ ਉੱਤੇ ਇਸ ਕਾਮਦੇਵ ਨੇ ਆਪਣੀ ਫਾਹੀ ਡਾਰੀ= ਪਾਈ ਹੋਈ ਹੈ॥ ੧॥

**ਜਿਹਿ ਜਿਹਿ ਹਰਿ ਕੋ ਨਾਮੁ ਸਮ੍ਾਰਿ॥**
**ਤੇ ਭਵ ਸਾਗਰ ਉਤਰੇ ਪਾਰਿ॥੨॥**

ਜਿਸ ਜਿਸ ਪੁਰਸ਼ ਨੇ ਹਰੀ ਨਾਮ ਨੂੰ ਸਮਾਰਿ= ਸਿਮਰਿਆ ਹੈ। ਉਹ ਪੁਰਸ਼ ਭਵ ਸਾਗਰ= ਸੰਸਾਰ-ਸਮੁੰਦਰ ਤੋਂ ਪਾਰ ਉਤਰ ਗਏ ਹਨ॥ ੨॥

**ਜਨ ਨਾਨਕ ਹਰਿ ਕੀ ਸਰਨਾਇ॥**
**ਦੀਜੈ ਨਾਮੁ ਰਹੈ ਗੁਨ ਗਾਇ॥੩॥੨॥**

ਗੁਰੂ ਜੀ ਕਥਨ ਕਰਦੇ ਹਨ— ਹੇ ਹਰੀ ! ਮੈਂ ਜਨ ਨੇ ਆਪ ਜੀ ਦੀ ਸ਼ਰਨ ਗ੍ਰਹਿਣ ਕੀਤੀ ਹੈ, ਆਪ ਮੈਨੂੰ ਨਾਮ ਦਾਨ ਦੇਣਾ ਕਰੋ, ਤਾਂ ਕਿ ਮੈਂ ਤੇਰੇ ਹੀ ਗੁਣ ਗਾਉਂਦਾ ਰਹਾਂ॥ ੩॥ ੨॥

**ਬਸੰਤੁ ਮਹਲਾ ੯॥ ਮਾਈ ਮੈ ਧਨੁ ਪਾਇਓ ਹਰਿ ਨਾਮੁ॥**

ਹੇ ਮਾਈ= ਭਾਈ (ਸੰਤ ਜਨੋ) ! ਮੈਂ ਹਰੀ ਨਾਮ ਰੂਪ ਧਨ ਪਾਇਆ ਹੈ।

**ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸ੍ਰਾਮੁ॥੧॥ ਰਹਾਉ॥**

ਇਸ ਲਈ ਮੇਰਾ ਮਨ ਦੌੜਨ ਤੋਂ ਹਟ ਗਿਆ ਹੈ ਅਤੇ ਅਰਾਮ ਕਰ ਕੇ ਬਹਿ ਗਿਆ ਹੈ। ਜਾਂ ਸਰੂਪ ਵਿਚ ਬਿਸ੍ਰਾਮੁ= ਇਸਥਿਤੀ ਕਰ ਬੈਠਾ ਹੈ॥ ੧॥ ਰਹਾਉ॥

**ਮਾਇਆ ਮਮਤਾ ਤਨ ਤੇ ਭਾਗੀ ਉਪਜਿਓ ਨਿਰਮਲ ਗਿਆਨੁ॥**

ਤਨ= ਸਰੀਰ ਤੋਂ ਮਾਇਆ ਦੀ ਮਮਤਾ ਭਾਗੀ= ਨੱਸ ਗਈ ਹੈ ਅਤੇ ਪ੍ਰਭੂ ਦਾ ਨਿਰਮਲ= ਸ਼ੁੱਧ ਗਿਆਨ ਪੈਦਾ ਹੋ ਗਿਆ ਹੈ।

**ਲੋਭ ਮੋਹ ਏਹ ਪਰਸਿ ਨ ਸਾਕੈ ਗਹੀ ਭਗਤਿ ਭਗਵਾਨ॥੧॥**

ਪਦਾਰਥਾਂ ਦਾ ਲੋਭ ਅਤੇ ਸੰਬੰਧੀਆਂ ਦਾ ਜੋ ਮੋਹ ਹੈ, ਇਹ ਮੈਨੂੰ ਪਰਸਿ= ਸਪਰਸ (ਛੋਹ) ਭੀ ਨਹੀਂ ਸਕਦੇ, ਕਿਉਂਕਿ ਮੈਂ ਭਗਵਾਨ ਦੀ ਪ੍ਰੇਮਾ ਭਗਤੀ ਗਹੀ= ਗ੍ਰਹਿਣ (ਧਾਰਨ) ਕੀਤੀ ਹੈ॥ ੧॥

**ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ॥**

ਜਦ ਤੋਂ ਰਤਨੁ= ਅਮੋਲਕ ਨਾਮ ਨੂੰ ਪਾਇਆ ਹੈ, ਤਦ ਤੋਂ ਅਨੇਕਾਂ ਜਨਮਾਂ ਦਾ ਸੰਸਾ ਚੂਕਾ= ਦੂਰ ਹੋ ਗਿਆ ਹੈ।

**ਤ੍ਰਿਸਨਾ ਸਗਲ ਬਿਨਾਸੀ ਮਨ ਤੇ ਨਿਜ ਸੁਖ ਮਾਹਿ ਸਮਾਇਆ॥ ੨॥**

ਮਨ ਤੋਂ ਸਾਰਿਆਂ ਪਦਾਰਥਾਂ ਦੀ ਤ੍ਰਿਸ਼ਨਾ ਨਾਸ ਹੋ ਗਈ ਹੈ ਅਤੇ ਮਨ ਨਿਜ ਸੁਖ= ਆਤਮਕ-ਸੁਖ ਵਿਚ ਸਮਾਇਆ ਹੈ॥ ੨॥

**ਜਾ ਕਉ ਹੋਤ ਦਇਆਲੁ ਕਿਰਪਾ ਨਿਧਿ ਸੋ ਗੋਬਿੰਦ ਗੁਨ ਗਾਵੈ॥**

ਕਿਰਪਾ ਨਿਧਿ= ਪਰਮਾਤਮਾ ਜਿਸ ਉੱਤੇ ਦਇਆਲੂ= ਕਿਰਪਾਲੂ ਹੁੰਦਾ ਹੈ, ਉਹ ਪੁਰਸ਼ ਗੋਬਿੰਦ ਦੇ ਗੁਣਾਂ ਨੂੰ ਗਾਉਂਦਾ ਹੈ।

**ਕਹੁ ਨਾਨਕ ਇਹ ਬਿਧਿ ਕੀ ਸੰਪੈ ਕੋਊ ਗੁਰਮੁਖਿ ਪਾਵੈ॥ ੩॥ ੩॥**

ਗੁਰੂ ਜੀ ਕਥਨ ਕਰਦੇ ਹਨ—ਇਸ ਤਰ੍ਹਾਂ ਦੀ ਸੰਪਦਾ ਨੂੰ ਕੋਈ ਵਿਰਲਾ ਗੁਰਮੁਖ ਹੀ ਪਾਉਂਦਾ ਹੈ॥ ੩॥ ੩॥

**ਬਸੰਤੁ ਹਮਲਾ ੯॥**

**ਮਨ ਕਹਾ ਬਿਸਾਰਿਓ ਰਾਮ ਨਾਮੁ॥**

**ਤਨੁ ਬਿਨਸੈ ਜਮ ਸਿਉ ਪਰੈ ਕਾਮੁ॥ ੧॥ ਰਹਾਉ॥**

ਹੇ ਮਨ ! ਤੂੰ ਰਾਮ ਦਾ ਨਾਮ ਕਿਉਂ ਭੁਲਾ ਦਿੱਤਾ ਹੈ? ਇਸ ਸਰੀਰ ਦੇ ਨਾਸ ਹੋਇਆਂ ਤੇਰਾ ਜਮਾਂ ਨਾਲ ਕੰਮ (ਵਾਹ) ਪਵੇਗਾ॥ ੧॥ ਰਹਾਉ॥

**ਇਹੁ ਜਗੁ ਧੂਏ ਕਾ ਪਹਾਰ॥**

**[ਪੰਨਾ ੧੧੮੭] ਤੈ ਸਾਚਾ ਮਾਨਿਆ ਕਿਹ ਬਿਚਾਰਿ॥ ੧॥**

ਇਹ ਸੰਸਾਰ ਤਾਂ ਧੂਏਂ ਦਾ ਪਹਾੜ ਹੈ ਭਾਵ ਧੂਏਂ ਦੇ ਪਹਾੜ ਵਾਂਗ ਨਾਸਵੰਤ ਹੈ। ਤੂੰ ਕਿਸ ਵਿਚਾਰ ਵਿਚ ਇਸ ਨੂੰ ਸੱਚਾ ਮੰਨਿਆ ਹੈ?॥ ੧॥

**ਧਨੁ ਦਾਰਾ ਸੰਪਤਿ ਗ੍ਰੇਹ॥**

**ਕਛੁ ਸੰਗਿ ਨ ਚਾਲੈ ਸਮਝ ਲੇਹ॥ ੨॥**

ਧਨ, ਦਾਰਾ= ਇਸਤ੍ਰੀ ਸੰਪਦਾ (ਹਾਥੀ, ਘੋੜੇ ਆਦਿਕ), ਗ੍ਰੇਹ= ਘਰ ਇਤਆਦਿਕ ਜੋ ਵੀ ਪਦਾਰਥ ਹਨ, ਇਨ੍ਹਾਂ ਵਿਚੋਂ ਕੁਝ ਭੀ ਨਾਲ ਨਹੀਂ ਚੱਲਣਾ, ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝ ਲੈਣਾ ਕਰ॥ ੨॥

**ਇਕ ਭਗਤਿ ਨਾਰਾਇਨ ਹੋਇ ਸੰਗਿ॥**

**ਕਹੁ ਨਾਨਕ ਭਜੁ ਤਿਹ ਏਕ ਰੰਗਿ॥ ੩॥ ੪॥**

ਇਕ ਨਰਾਇਣ ਦੀ ਭਗਤੀ ਨੇ ਹਰ ਵੇਲੇ ਤੇਰੇ ਸੰਗੀ ਹੋਣਾ ਹੈ। ਗੁਰੂ ਜੀ ਕਥਨ ਕਰਦੇ ਹਨ—ਇਸ ਲਈ ਇਕ ਰੰਗਿ= ਪ੍ਰੇਮ ਨਾਲ ਉਸ ਭਗਵਾਨ ਦੀ ਭਗਤੀ ਕਰ॥ ੩॥ ੪॥

**ਬਸੰਤੁ ਮਹਲਾ ੯ ॥ ਕਹਾ ਭੂਲਿਓ ਰੇ ਝੂਠੇ ਲੋਭ ਲਾਗ ॥**
**ਕਛੁ ਬਿਗਰਿਓ ਨਾਹਿਨ ਅਜਹੁ ਜਾਗ ॥ ੧ ॥ ਰਹਾਉ ॥**

ਰੇ= ਹੇ ਭਾਈ ! ਝੂਠਿਆਂ ਪਦਾਰਥਾਂ ਦੇ ਲੋਭ ਵਿਚ ਲੱਗ ਕੇ ਤੂੰ ਕਿਸ ਲਈ ਭੁੱਲਿਆ ਫਿਰਦਾ ਹੈਂ? ਅਜੇ ਭੀ ਕੁਝ ਵਿਗੜਿਆ ਨਹੀਂ ਹੈ, ਤੂੰ ਮੋਹ ਰੂਪੀ ਨੀਂਦ ਵੱਲੋਂ ਜਾਗ ਪੈ॥ ੧॥ ਰਹਾਉ॥

**ਸਮ ਸੁਪਨੈ ਕੈ ਇਹੁ ਜਗੁ ਜਾਨੁ ॥ ਬਿਨਸੈ ਛਿਨ ਮੈ ਸਾਚੀ ਮਾਨੁ ॥ ੧ ॥**

ਇਸ ਜਗਤ ਨੂੰ ਸੁਪਨੇ ਦੇ ਸਮਾਨ ਮਿਥਿਆ ਜਾਣ ਲੈ। (ਇਹ ਸੁਪਨਾ) ਇਕ ਛਿਨ ਵਿਚ ਨਾਸ ਹੋ ਜਾਏਗਾ, ਇਹ ਗੱਲ ਸੱਚੀ ਮੰਨ ਲੈ॥ ੧॥

**ਸੰਗਿ ਤੇਰੈ ਹਰਿ ਬਸਤ ਨੀਤ ॥ ਨਿਸ ਬਾਸੁਰ ਭਜੁ ਤਾਹਿ ਮੀਤ ॥ ੨ ॥**

ਨਿਤਾਪ੍ਰਤੀ ਹਰੀ ਤੇਰੇ ਨਾਲ ਵੱਸਦਾ ਹੈ। ਹੇ ਮਿੱਤਰਾ ! ਤੂੰ ਰਾਤ ਦਿਨ ਉਸ ਹਰੀ ਨੂੰ ਭਜੁ= ਚੇਤੇ ਕਰ॥ ੨॥

**ਬਾਰ ਅੰਤ ਕੀ ਹੋਇ ਸਹਾਇ ॥ ਕਹੁ ਨਾਨਕ ਗੁਨ ਤਾ ਕੇ ਗਾਇ ॥ ੩ ॥ ੫ ॥**

ਅੰਤ ਦੇ ਵੇਲੇ ਜਿਸ ਪ੍ਰਭੂ ਨੇ ਤੇਰਾ ਸਹਾਈ ਹੋਣਾ ਹੈ। ਗੁਰੂ ਜੀ ਕਥਨ ਕਰਦੇ ਹਨ— ਤੂੰ ਉਸ ਪ੍ਰਭੂ ਦੇ ਗੁਣ ਗਾਉਣਾ ਕਰ॥ ੩॥ ੫॥

## ਬਸੰਤੁ ਮਹਲਾ ੧ ਅਸਟਪਦੀਆ ਘਰੁ ੧ ਦੁਤੁਕੀਆ
## ੧ਓ ਸਤਿਗੁਰ ਪ੍ਰਸਾਦਿ ॥

ਏਹ ਅਸ਼ਟਪਦੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਗਲਾ ਦੀਪ ਦੇ ਰਾਜੇ ਸ਼ਿਵਨਾਭ ਦੇ ਬਾਗ਼ ਵਿਚ ਅਪੱਛਰਾਂ ਦੇ ਪ੍ਰਤੀ ਉਚਾਰ ਕੇ ਉਪਦੇਸ਼ ਦੇਣਾ ਕੀਤਾ ਹੈ।

**ਉਥਾਨਕਾ**- ਜਿਸ ਵੇਲੇ ਮਨਸੁਖ ਸ਼ਾਹੂਕਾਰ ਦੇ ਕਹਿਣ ਤੇ ਰਾਜੇ ਸ਼ਿਵਨਾਭ ਦੇ ਅੰਦਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨਾ ਦਾ ਪ੍ਰੇਮ ਲੱਗ ਗਿਆ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਡੀਕ ਵਿਚ ਹੀ ਬਿਹਬਲ ਹੋ ਕੇ ਸਾਰਾ ਸਾਰਾ ਦਿਨ ਬਿਤਾਇਆ ਕਰੇ। ਇਸ ਗੱਲ ਦਾ ਕਈਆਂ ਸਾਧੂਆਂ ਨੂੰ ਪਤਾ ਲੱਗਾ ਕਿ ਰਾਜਾ ਸ਼ਿਵਨਾਭ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਡੀਕ ਵਿਚ ਚਿੰਤਾਤੁਰ ਹੋਇਆ ਬੈਠਾ ਰਹਿੰਦਾ ਹੈ। ਉਸ ਵੇਲੇ ਕਈ ਸਾਧੂ ਆਪਣਾ ਨਾਮ ਗੁਰੂ ਨਾਨਕ ਦੱਸ ਕੇ ਰਾਜੇ ਤੋਂ ਸੇਵਾ ਕਰਾਉਣ ਲੱਗ ਪਏ। ਅੰਤ ਨੂੰ ਰਾਜੇ ਨੇ ਸੰਤਾਂ ਦੀ ਪ੍ਰੀਖਿਆ ਲੈਣ ਵਾਸਤੇ ਸੁੰਦਰ ਅਪੱਛਰਾਂ (ਨੌਜਵਾਨ ਖੂਬਸੂਰਤ ਲੜਕੀਆਂ) ਨੂੰ ਸੰਤਾਂ ਦੀ ਸੇਵਾ ਵਿਚ ਭੇਜਣਾ ਸ਼ੁਰੂ ਕਰ ਦਿੱਤਾ। ਅਪੱਛਰਾਂ ਦੇ ਸੁੰਦਰ ਸਰੂਪ ਨੂੰ ਦੇਖ ਕੇ ਸਭ ਸੰਤਾਂ ਦੇ ਮਨ ਫਿਰ ਗਏ, ਇਸ ਕਰ ਕੇ ਕਿਸੇ ਵੀ ਸੰਤ ਪਰ ਰਾਜੇ ਦਾ ਮਨ ਪਤੀਜਿਆ ਨਾ।

ਜਿਸ ਵੇਲੇ ਰਾਜੇ ਦੇ ਪ੍ਰੇਮ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਨ ਨੂੰ ਖਿੱਚ ਪਾਈ, ਤਾਂ ਪ੍ਰੇਮ ਦੇ ਖਿੱਚੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਚਲਦੇ-ਚਲਦੇ ਰਾਜੇ ਦੇ ਇਕ ਬਾਗ਼ ਵਿਚ ਜਾ ਪੁੱਜੇ ਜੋ ਬਾਗ਼ ਗੁਰੂ ਜੀ ਦੇ ਆਉਣ ਤੋਂ ਪਹਿਲਾਂ ਸੁੱਕਾ ਹੋਇਆ ਸੀ। ਗੁਰੂ ਜੀ ਦੇ ਚਰਨ ਪੈਂਦਿਆਂ ਸਾਰ ਸੁੱਕਾ ਬਾਗ਼ ਹਰਿਆ ਹੋ ਗਿਆ ਤਾਂ ਮਾਲੀ ਨੇ ਜਾ ਕੇ ਕਿਹਾ— 'ਰਾਜਨ ! ਆਪ ਜੀ ਦੇ ਬਾਗ ਵਿਚ ਤਿੰਨ ਫਕੀਰ ਆਏ ਹਨ, ਉਹਨਾਂ ਦੇ ਚਰਨ ਪੈਂਦਿਆਂ

-ਸਾਰ ਹੀ ਸੁੱਕਾ ਬਾਗ਼ ਹਰਿਆ ਹੋ ਗਿਆ ਹੈ। ਇਹ ਗੱਲ ਸੁਣ ਕੇ ਰਾਜਾ ਬੜਾ ਖੁਸ਼ ਹੋਇਆ, ਫਿਰ ਭੀ ਉਸ ਨੇ ਆਪਣੀ ਪੂਰੀ ਤਸੱਲੀ ਕਰਨ ਲਈ ਸੁੰਦਰ ਅਪੱਛਰਾਂ ਭੇਜੀਆਂ। ਉਹਨਾਂ ਨੇ ਆ ਕੇ ਗੁਰੂ ਜੀ ਨੂੰ ਮੋਹਣ ਲਈ ਬਥੇਰੇ ਹਾਵ ਭਾਵ ਕੀਤੇ ਸ਼ਾਂਤੀ ਸਰੂਪ ਸਤਿਗੁਰ ਜੀ ਅਡੋਲ ਹੀ ਰਹੇ।

ਫੇਰ ਉਹਨਾਂ ਅਪੱਛਰਾਂ ਨੇ ਕਿਹਾ—"ਮਹਾਂ ਪੁਰਸ਼ੋ ! ਅੱਜ ਤੋਂ ਪਹਿਲੇ ਜਿੰਨੇ ਭੀ ਸੰਤ ਮਹਾਤਮਾ ਆਏ ਹਨ ਸਾਰੇ ਹੀ ਕਿਹਾ ਕਰਦੇ ਸਨ, 'ਜੀਵ ਅਸੰਗ ਹੈ ਉਸ ਨੂੰ ਪਾਪ ਪੁੰਨ ਦਾ ਕੋਈ ਲੇਪ ਨਹੀ ਹੈ ਵਿਸ਼ੇ-ਭੋਗ ਭੋਗਦੇ ਸਨ, ਪਰ ਆਪ ਨੇ ਇਸ ਪਾਸਿਓਂ ਰੁਚੀ ਕਿਉਂ ਮੋੜੀ ਹੈ? ਅਸੀਂ ਆਪ ਜੀ ਦੀਆਂ ਦਾਸੀਆਂ ਹਾਂ, ਆਪ ਜਿਸ ਤਰ੍ਹਾਂ ਦੀ ਸੇਵਾ ਚਾਹੋ ਲੈ ਸਕਦੇ ਹੋ!" ਏਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ—'ਮੈਂ ਭੀ ਇਸਤ੍ਰੀ ਹਾਂ ਤੁਸੀਂ ਭੀ ਇਸਤ੍ਰੀਆਂ ਹੋ, ਇਸਤ੍ਰੀ, ਇਸਤ੍ਰੀ ਨੂੰ ਮੋਹਤ ਨਹੀਂ ਕਰ ਸਕਦੀ, ਇਸ ਕਰ ਕੇ ਤੁਸੀਂ ਚਲੀਆਂ ਜਾਓ।' ਪਰ ਉਹ ਫਿਰ ਭੀ ਨਾ ਗਈਆਂ। ਕਈ ਤਰ੍ਹਾਂ ਦੇ ਹਾਵ ਭਾਵ ਕਰਨ ਲੱਗ ਪਈਆਂ। ਆਖਿਰ ਗੁਰੂ ਜੀ ਨੇ ਕਿਹਾ—

***ਗਾਛਹੁ ਪੁਤ੍ਰੀ ਰਾਜ ਕੁਆਰਿ॥***

ਹੇ ਰਾਜ ਦਾਸੀਓ! ਹੇ ਪੁਤ੍ਰੀਓ! ਤੁਸੀਂ ਚਲੀਆਂ ਜਾਓ। ਪੁੱਤਰੀ ਸ਼ਬਦ ਸੁਣ ਕੇ ਹੈਰਾਨ ਹੋ ਗਈਆਂ ਤੇ ਕਹਿਣ ਲੱਗੀਆਂ, 'ਸਾਨੂੰ ਉਪਦੇਸ਼ ਦਿਓ।'

ਏਹ ਸੁਣ ਕੇ ਹੁਣ ਗੁਰੂ ਜੀ ਉਹਨਾਂ ਨੂੰ ਉਪਦੇਸ਼ ਦੇਂਦੇ ਹੈਨ

**ਜਗੁ ਕਊਆ ਨਾਮੁ ਨਹੀ ਚੀਤਿ॥ ਨਾਮੁ ਬਿਸਾਰਿ ਗਿਰੈ ਦੇਖੁ ਭੀਤਿ॥**

ਚਿਤ ਵਿਚ ਨਾਮ ਦੇ ਚੇਤੇ ਨਾ ਆਉਣ ਕਰ ਕੇ ਏਹ ਜਗੁ= ਜੀਵ ਕਊਆ= ਕਾਂ ਦੀ ਤਰ੍ਹਾਂ ਅੰਦਰੋਂ ਬਾਹਰੋਂ ਪਾਪਾਂ ਕਰ ਕੇ ਕਾਲਾ ਹੈ ਤੇ ਕਾਂ ਵਾਂਗ ਵਿਅਰਥ ਬੋਲਦਾ ਰਹਿੰਦਾ ਹੈ। ਨਾਮ-ਸਿਮਰਨ ਨੂੰ ਭੁਲਾਈ ਬੈਠਾ ਹੈ, ਜਿਥੇ ਵਿਸ਼ਿਆਂ ਰੂਪੀ ਭੀਤਿ= ਚੋਗ ਦੇਖਦਾ ਹੈ, ਓਥੇ ਹੀ ਡਿੱਗ ਪੈਂਦਾ ਹੈ।

**ਮਨੂਆ ਡੋਲੈ ਚੀਤਿ ਅਨੀਤਿ॥ ਜਗ ਸਿਉ ਤੂਟੀ ਝੂਠ ਪਰੀਤਿ॥੧॥**

ਅਨੀਤਿ= ਬਦਨੀਤੀਆਂ ਦੇ ਚਿਤਵਨ ਵਿਚ, ਜਾਂ ਅਨੀਤਿ= ਮਿਥਿਆ ਪਦਾਰਥਾਂ ਦੇ ਚਿਤਵਨ ਵਿਚ ਜੀਵ ਦਾ ਮਨ ਡੋਲ ਰਿਹਾ ਹੈ। ਏਹ ਗੱਲ ਸਮਝ ਕੇ ਸਾਡੀ ਤਾਂ ਝੂਠੇ ਜਗਤ ਨਾਲੋਂ ਪ੍ਰੀਤੀ ਟੁੱਟ ਗਈ ਹੈ॥ ੧॥

**ਕਾਮੁ ਕ੍ਰੋਧੁ ਬਿਖੁ ਬਜਰੁ ਭਾਰੁ॥ ਨਾਮ ਬਿਨਾ ਕੈਸੇ ਗੁਨ ਚਾਰੁ॥੧॥ ਰਹਾਉ॥**

ਜੀਵ ਦੇ ਸਿਰ ਉੱਤੇ ਕਾਮ ਕ੍ਰੋਧ ਆਦਿਕ ਵਿਸ਼ਿਆਂ ਦਾ ਬਜਰੁ ਭਾਰੁ= ਅਸਹਿ ਭਾਰ ਹੈ। ਜਾਂ ਕਾਮ ਕ੍ਰੋਧ ਆਦਿਕ ਵਿਸ਼ੇ ਬੱਜਰ ਵਾਂਗ ਭਾਰੇ ਹਨ ਭਾਵ ਨਵਿਰਤ ਹੋਣੇ ਬੜੇ ਕਠਿਨ ਹਨ। ਨਾਮ-ਸਿਮਰਨ ਤੋਂ ਬਿਨਾਂ ਚਾਰੁ= ਸੁੰਦਰ ਗੁਣ ਕਿਵੇਂ ਪਰਾਪਤ ਹੋ ਸਕਦੇ ਹਨ?॥ ੧॥ ਰਹਾਉ॥

**ਘਰੁ ਬਾਲੂ ਕਾ ਘੂਮਨ ਘੇਰਿ॥ ਬਰਖਸਿ ਬਾਣੀ ਬੁਦਬੁਦਾ ਹੇਰਿ॥**

ਜਿਵੇਂ ਬਾਲੂ= ਰੇਤੇ ਦਾ ਬਣਿਆ ਹੋਇਆ ਘਰ, ਸਮੁੰਦਰ ਦੀ ਘੁੰਮਣਘੇਰੀ ਵਿਚ ਆ ਜਾਵੇ ਤਾਂ ਉਸ ਦੇ ਖ਼ਤਮ ਹੁੰਦਿਆਂ ਦੇਰ ਨਹੀਂ ਲਗਦੀ। ਤਿਵੇਂ ਪੰਜਾਂ ਤੱਤਾਂ ਰੂਪੀ ਰੇਤੇ ਦਾ ਬਣਿਆ ਹੋਇਆ ਸਰੀਰ-ਘਰ, ਤਿੰਨਾਂ ਗੁਣਾਂ ਰੂਪ, ਵਾ:- ਕਾਲ ਰੂਪ ਘੁੰਮਣਘੇਰੀ ਵਿਚ ਆ ਜਾਵੇ ਤਾਂ ਉਸ ਦੇ ਨਾਸ ਹੋਣ ਵਿਚ ਦੇਰ ਨਈਂ ਲਗਦੀ। ਜਿਵੇਂ ਬਰਖਸਿ= ਵਸਦੇ ਮੀਂਹ ਵਿਚ ਬੁਦਬੁਦਿਆਂ ਦੀ ਬਾਣੀ= ਬਣਾਵਟ ਦੇਖਣ ਵਿਚ ਆਉਂਦੀ ਹੈ, ਬੁਦਬੁਦੇ ਉਠ ਕੇ ਝਟ ਨਾਸ ਹੋ ਜਾਂਦੇ ਹਨ, ਤਿਵੇਂ ਸਰੀਰ ਨਾਸਵੰਤ ਹੈ।

## ਮਾਤ੍ਰ ਬੂੰਦ ਤੇ ਧਰਿ ਚਕੁ ਫੇਰਿ॥ ਸਰਬ ਜੋਤਿ ਨਾਮੈ ਕੀ ਚੇਰਿ॥ ੨॥

ਜਿਵੇਂ ਘੁੰਮ੍ਹਿਆਰ ਦੇ ਚੱਕ ਦੇ ਫਿਰਿਆਂ ਉਸ ਤੋਂ ਬੂੰਦ ਮਾਤ੍ਰ= ਪਾਣੀ ਦੀ ਛਿੱਟ ਧਰਿ= ਧਰਤੀ 'ਤੇ ਡਿੱਗ ਕੇ ਸੁੱਕ ਜਾਂਦੀ ਹੈ। ਤਿਵੇਂ ਏਹ ਸਰੀਰ ਕਾਲ ਚੱਕ੍ਰ ਤੋਂ ਛਿਟ ਵਾਂਗ ਡਿੱਗਦਾ ਹੀ ਨਾਸ ਹੋ ਜਾਂਦਾ ਹੈ। ਜੋਤਿ= ਪ੍ਰਕਾਸ਼ ਰੂਪ ਜੋ ਨਾਮੀ ਹੈ ਸਾਰੀ ਸ੍ਰਿਸ਼ਟੀ ਉਸ ਦੀ ਚੇਰਿ= ਦਾਸੀ ਹੈ। *ਅਥਵਾ:-* ਸਾਰੇ (ਖਟ) ਜੋਤੀ ਨਾਮ ਜਪਣ ਵਾਲਿਆਂ ਦੇ ਚੇਰਿ= ਦਾਸ ਹਨ॥ ੨॥

## ਸਰਬ ਉਪਾਇ ਗੁਰੂ ਸਿਰਿ ਮੋਰੁ॥ ਭਗਤਿ ਕਰਉ ਪਗ ਲਾਗਉ ਤੋਰ॥

ਪਰਮੇਸ਼ਰ ਦੀ ਪਰਾਪਤੀ ਵਿਚ ਸਾਰਿਆਂ ਉਪਾਵਾਂ ਵਿੱਚੋਂ ਗੁਰੂ ਹੀ ਸਿਰਿ ਮੋਰੁ= ਸ਼੍ਰੋਮਣੀ ਉਪਾਅ ਰੂਪ ਹਨ। ਇਸ ਕਰ ਕੇ ਮੈਂ ਤੋਰ= ਆਪ ਜੀ ਦੀ ਭਗਤੀ ਕਰਦਾ ਹਾਂ ਅਤੇ ਆਪ ਜੀ ਦੀ ਚਰਨੀਂ ਲੱਗਦਾ ਹਾਂ।

## ਨਾਮਿ ਰਤੋ ਚਾਹਉ ਤੁਝ ਓਰੁ॥ ਨਾਮੁ ਦੁਰਾਇ ਚਲੈ ਸੋ ਚੋਰੁ॥ ੩॥

ਨਾਮ-ਸਿਮਰਨ ਵਿਚ ਤਦਾਕਾਰ ਹੋ ਕੇ ਆਪ ਜੀ ਦੀ ਓਰੁ= ਤਰਫ ਵੇਖਣਾ ਚਾਹੁੰਦਾ ਹਾਂ। ਜੋ ਨਾਮ ਨੂੰ ਦੁਰਾਇ= ਛੁਪਾ (ਲੁਕਾ ਕੇ) ਚਲਦੇ ਹਨ, ਉਹ ਅਸਲ ਚੋਰ ਹਨ॥ ੩॥

## ਪਤਿ ਖੋਈ ਬਿਖੁ ਅੰਚਲਿ ਪਾਇ॥
## ਸਾਚ ਨਾਮਿ ਰਤੋ ਪਤਿ ਸਿਉ ਘਰਿ ਜਾਇ॥

ਜਿਨ੍ਹਾਂ ਨੇ ਵਿਸ਼ੇ-ਵਾਸ਼ਨਾ ਬੁੱਧੀ ਰੂਪ ਅੰਚਲਿ= ਪੱਲੇ ਵਿਚ ਪਾਈ ਹੈ, ਉਹਨਾਂ ਨੇ ਪਤਿ= ਇੱਜ਼ਤ ਗਵਾ ਲਈ ਹੈ। ਜੋ ਸੱਚੇ ਨਾਮੀ ਦੇ ਨਾਮ ਵਿਚ ਰੱਤਾ ਹੈ, ਉਹ ਇੱਜ਼ਤ ਨਾਲ ਸਰੂਪ-ਘਰ ਵਿਚ ਜਾਂਦਾ ਹੈ।

## ਜੋ ਕਿਛੁ ਕੀਨ੍ਹਸਿ ਪ੍ਰਭੁ ਰਜਾਇ॥ ਭੈ ਮਾਨੈ ਨਿਰਭਉ ਮੇਰੀ ਮਾਇ॥ ੪॥

ਜੋ ਕੁਝ ਭੀ ਕੀਤਾ ਹੈ ਪ੍ਰਭੂ ਨੇ ਆਪਣੀ ਰਜਾਇ= ਆਗਿਆ ਵਿਚ ਕੀਤਾ ਹੈ। ਹੇ ਮੇਰੀ ਮਾਇ ! ਜੋ ਪੁਰਸ਼ ਉਸ ਪ੍ਰਭੂ ਦਾ ਭੈ= ਡਰ ਮੰਨਦਾ ਹੈ, ਉਹ ਜਮਾਂ ਦੇ ਡਰ ਤੋਂ ਰਹਿਤ ਹੁੰਦਾ ਹੈ॥ ੪॥

## ਕਾਮਨਿ ਚਾਹੈ ਸੁੰਦਰਿ ਭੋਗੁ॥ ਪਾਨ ਫੂਲ ਮੀਠੇ ਰਸ ਰੋਗ॥

ਕਾਮਨਿ= ਇਸਤ੍ਰੀ ਸੁੰਦਰ ਭੋਗਾਂ ਨੂੰ ਚਾਹੁੰਦੀ ਹੈ। ਪਰ ਇਹ ਪਾਨਾਂ ਦੇ ਬੀੜੇ, ਫੁੱਲਾਂ ਦੀਆਂ ਮਾਲਾਂ ਤੇ ਮਿੱਠ-ਮਿੱਠੇ ਰਸ ਲੈਣੇ ਸਾਰੇ ਹੀ ਰੋਗ ਰੂਪ ਹਨ ਅਰਥਾਤ ਦੁਖਦਾਈ ਹਨ।

## ਖੀਲੈ ਬਿਗਸੈ ਤੇਤੋ ਸੋਗ॥ ਪ੍ਰਭ ਸਰਣਾਗਤਿ ਕੀਨ੍ਹਸਿ ਹੋਗ॥ ੫॥

ਜਿੰਨਾਂ-ਕੁ ਇਸਤ੍ਰੀਆਂ ਨਾਲ ਖੇਡਣਾ ਤੇ ਬਿਗਸੈ= ਹੱਸਣਾ ਹੈ, ਉਤਨਾ ਹੀ ਵਿਛੋੜੇ ਕਰ ਕੇ ਫੇਰ ਸੋਗ ਹੁੰਦਾ ਹੈ। *ਅਥਵਾ:-* ਸੰਸਾਰਕ ਖੀਲੈ= ਖੇਡਾਂ ਵਿਚ ਜਿੰਨਾਂ-ਕੁ ਬਿਗਸੈ= ਪ੍ਰਸੰਨ ਹੁੰਦਾ ਹੈ ਵਿਛੋੜਾ ਹੋਣ ਤੇ ਓਨਾਂ ਹੀ ਸੋਗ ਹੁੰਦਾ ਹੈ। ਹੇ ਪੁਰਸ਼ਾ ! ਤੂੰ ਪ੍ਰਭੂ ਦੀ ਸ਼ਰਨ ਵਿਚ ਕਿਉਂ ਨਹੀਂ ਜਾਂਦਾ। ਜਾਂ ਪ੍ਰਭੂ ਦੀ ਸ਼ਰਨ ਗ੍ਰਹਿਣ ਕਰਨ ਨਾਲ ਕੀ ਵਸਤੂ ਪਰਾਪਤ ਨਹੀਂ ਹੁੰਦੀ ਅਰਥਾਤ ਸਭ ਚੀਜ਼ਾਂ ਪ੍ਰਾਪਤ ਹੁੰਦੀਆਂ ਹਨ॥ ੫॥

## ਕਾਪੜੁ ਪਹਿਰਸਿ ਅਧਿਕੁ ਸੀਗਾਰੁ॥ ਮਾਟੀ ਫੂਲੀ ਰੂਪੁ ਬਿਕਾਰੁ॥

ਸੋਹਣੇ ਸੋਹਣੇ ਕਪੜੇ ਪਹਿਰ ਕੇ ਅਧਿਕੁ= ਬਹੁਤ ਸ਼ਿੰਗਾਰ ਕਰਨੇ ਸਭ ਨਿਸਫਲ ਹਨ। ਜਿਸ ਸਰੀਰ ਦੇ

ਸੁੰਦਰ ਰੂਪ ਨੂੰ ਵੇਖ ਕੇ ਤੁਸੀਂ ਪ੍ਰਫੁੱਲਤ ਹੋ ਰਹੀਆਂ ਹੋ, ਏਹ ਕੇਵਲ ਮਿੱਟੀ ਦਾ ਵਿਕਾਰ ਹੈ।

**ਆਸਾ ਮਨਸਾ ਬਾਂਧੋ ਬਾਰੁ ॥ ਨਾਮ ਬਿਨਾ ਸੂਨਾ ਘਰੁ ਬਾਰੁ ॥ ੬ ॥**

੧) ਪਦਾਰਥਾਂ ਦੀ ਆਸਾ ਨੇ ਮਨਸਾ= ਬੁੱਧੀ ਨੂੰ ਮੁਕਤੀ ਦੇ ਬਾਰੁ= ਦਰਵਾਜ਼ੇ (ਗਿਆਨ) ਵਲੋਂ ਬੰਨ੍ਹ ਲਿਆ ਹੈ।

੨) ਇਸ ਲੋਕ ਦੇ ਪਦਾਰਥਾਂ ਦੀ ਆਸਾ ਵਿਚ ਤੇ ਪ੍ਰਲੋਕ ਦੇ ਪਦਾਰਥਾਂ ਦੀ ਮਨਸਾ ਵਿਚ ਬਾਰੁ= ਰੋਮ-ਰੋਮ ਕਰ ਕੇ ਬਧਾ ਹੋਇਆ ਹੈ।

੩) ਸੰਸਾਰ ਬਾਰੁ= ਉਜਾੜ ਵਿਚ ਪਦਾਰਥਾਂ ਦੀ ਆਸਾ ਤੇ ਕਈ ਤਰ੍ਹਾਂ ਦੀ ਮਨਸਾ= ਵਾਸ਼ਨਾ ਕਰ ਕੇ ਬਧਾ ਹੋਇਆ ਹੈ। ਨਾਮ ਤੋਂ ਬਿਨਾਂ ਹੋਣ ਕਰ ਕੇ ਇਸ ਦਾ ਘਰੁ= ਸਰੀਰ ਤੇ ਬਾਰੁ= ਇੰਦ੍ਰੀਏ ਸੂਨਾ= ਖਾਲੀ ਹਨ। *ਵਾ:-* ਘਰੁ= ਹਿਰਦਾ ਨਾਮ-ਸਿਮਰਨ ਤੋਂ ਬਿਨਾਂ ਹੈ, ਬਾਰੁ= ਇੰਦ੍ਰੀਏ ਭੀ ਸ਼ੁਭ ਗੁਣਾਂ ਤੋਂ ਸੂਨਾ= ਖਾਲੀ ਹਨ।

**ਗਾਛਹੁ ਪੁਤ੍ਰੀ ਰਾਜ ਕੁਆਰਿ ॥ ਨਾਮੁ ਭਣਹੁ ਸਚੁ ਦੋਤੁ ਸਵਾਰਿ ॥**

ਹੇ ਰਾਜ ਕੁਆਰਿ= ਦਾਸੀ ਪੁਤ੍ਰੀਓ ! ਤੁਸੀਂ ਸਾਡੇ ਕੋਲੋਂ ਚਲੀਆਂ ਜਾਵੋ। ਦੋਤੁ= ਸੂਰਜ ਦੇ ਚੜ੍ਹਨ ਸਾਰ ਸਵਾਰਿ= ਸਵੇਰੇ ਉੱਠ ਕੇ, *ਵਾ:-* ਸਵਾਰਿ= ਸਵਾਰ-ਸਵਾਰ ਕੇ ਸੱਚ ਨਾਮ ਨੂੰ ਭਣਹੁ= ਉਚਾਰਨਾ ਕਰੋ! *ਅਥਵਾ:-* ਸਚ ਨਾਮ ਨੂੰ ਭਣਹੁ= ਉਚਾਰ ਕੇ (ਜਪ ਕੇ) ਆਪਣੀ ਜ਼ਿੰਦਗੀ ਦੇ ਦੋਤੁ= ਦਿਨ ਸਵਾਰ ਲਵੋਂ।

**ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ ॥ ਗੁਰ ਸਬਦੀ ਬਿਖੁ ਤਿਆਸ ਨਿਵਾਰਿ ॥ ੭ ॥**

ਸਾਰਿਆਂ ਦਾ ਅਧਾਰਿ= ਆਸਰਾ ਰੂਪ ਜੋ ਪ੍ਰਿਉ= ਪਿਆਰਾ ਪ੍ਰਭੂ-ਪਤੀ ਹੈ, ਉਸ ਨੂੰ ਪ੍ਰੇਮ ਨਾਲ ਸੇਵਨਾ ਕਰੋ। ਗੁਰ-ਸ਼ਬਦ ਦੀ ਵੀਚਾਰ ਕਰ ਕੇ ਵਿਸ਼ਿਆਂ ਦੀ ਤਿਆਸ= ਤਰੇਹ ਨੂੰ ਦੂਰ ਕਰ ਲਵੋ॥ ੭॥

ਗੁਰੂ ਜੀ ਨੇ ਪੁਛਿਆ—ਤੁਸੀਂ ਸਾਡੇ ਪਾਸ ਕਿਸ ਵਾਸਤੇ ਆਈਆਂ ਹੋ? ਤਾਂ ਉਨ੍ਹਾਂ ਕਿਹਾ- ਅਸੀਂ ਆਪ ਜੀ ਨੂੰ ਮੋਹਣ ਵਾਸਤੇ ਆਈਆਂ ਹਾਂ। ਗੁਰੂ ਜੀ ਨੇ ਕਿਹਾ—ਮੈਂ ਭੀ ਇਸਤ੍ਰੀ ਹਾਂ ਤੁਸੀਂ ਭੀ ਇਸਤ੍ਰੀਆਂ ਹੋ; ਇਸਤ੍ਰੀ ਇਸਤ੍ਰੀ ਨੂੰ ਮੋਹਤ ਨਹੀਂ ਕਰ ਸਕਦੀ। ਫਿਰ ਉਹਨਾਂ ਨੇ ਕਿਹਾ—ਤੁਹਾਡਾ ਪਤੀ ਕੇਹੜਾ ਹੈ? ਗੁਰੂ ਜੀ ਨੇ ਕਿਹਾ, ਪਰਮੇਸ਼ਰ ਹੀ ਸਾਡਾ ਪਤੀ ਹੈ।

**ਮੋਹਨਿ ਮੋਹਿ ਲੀਆ ਮਨੁ ਮੋਹਿ ॥ ਗੁਰ ਕੈ ਸਬਦਿ ਪਛਾਨਾ ਤੋਹਿ ॥**

ਉਸ ਮੋਹਨਿ= ਪਰਮਾਤਮਾ-ਪਤੀ ਨੇ ਮੇਰੇ ਮਨ ਨੂੰ ਮੋਹ ਲੈਣਾ ਕੀਤਾ ਹੈ। ਗੁਰਾਂ ਦੇ ਉਪਦੇਸ਼ ਦੁਆਰਾ ਉਸ ਪਰਮਾਤਮਾ ਨੂੰ ਪਛਾਣ ਲਿਆ ਹੈ। *ਅਥਵਾ:-* ਗੁਰਾਂ ਦੇ ਉਪਦੇਸ਼ ਕਰ ਕੇ ਤੁਹਾਨੂੰ ਪਛਾਣ ਲਿਆ ਹੈ ਕਿ ਤੁਸੀਂ ਹੱਡ ਚੰਮ ਤੇ ਗੂੰਹ ਮੂਤਰ ਦੀਆਂ ਥੈਲੀਆਂ ਹੋ। ਇਕ ਤਾਂ ਮੇਰਾ ਮਨ ਵਾਹਿਗੁਰੂ ਨੇ ਮੋਹ ਲਿਆ ਹੈ, ਦੂਜਾ ਤੁਹਾਡਾ ਯਥਾਰਥ ਰੂਪ ਮੈਂ ਪਛਾਣ ਲਿਆ ਹੈ, ਇਸ ਲਈ ਤੁਹਾਡੇ ਹਾਵ ਭਾਵ ਦਾ ਮੇਰੇ ਉੱਤੇ ਕੁਝ ਅਸਰ ਨਹੀਂ ਹੋ ਸਕਦਾ।

**ਨਾਨਕ ਠਾਢੇ ਚਾਹਹਿ ਪ੍ਰਭੂ ਦੁਆਰਿ ॥**
**ਤੇਰੇ ਨਾਮਿ ਸੰਤੋਖੇ ਕਿਰਪਾ ਧਾਰਿ ॥ ੮ ॥ ੧ ॥**

ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ ! ਦਰਸ਼ਨ ਦੀ ਚਾਹ ਵਾਲੇ ਹੋ ਕੇ ਆਪ ਜੀ ਦੇ ਦਰ 'ਤੇ ਠਾਢੇ=

ਖੜੇ ਹਾਂ। ਤੇਰੇ ਨਾਮ ਨੂੰ ਜਪ ਕੇ ਸੰਤੋਖ ਨੂੰ ਪਰਾਪਤ ਹੋਏ ਹਾਂ, ਆਪ ਕਿਰਪਾ ਦ੍ਰਿਸ਼ਟੀ ਧਾਰਿ=ਕਰ ਕੇ ਦਰਸ਼ਨ ਦਿਓ॥ ੮॥ ੧॥*

## ਬਸੰਤੁ ਮਹਲਾ ੧ ॥ ਮਨੁ ਭੂਲਉ ਭਰਮਸਿ ਆਇ ਜਾਇ ॥

ਇਹ ਮਨੁ= ਜੀਵ ਭਰਮ ਵਿਚ ਭੁੱਲਾ ਹੋਇਆ ਹੋਣ ਕਰ ਕੇ ਆਇ ਜਾਇ= ਜੰਮਦਾ ਮਰਦਾ ਹੈ।

## ਅਤਿ ਲੁਬਧ ਲੁਭਾਨਉ ਬਿਖਮ ਮਾਇ ॥

ਅਤਿ= ਅਤਿਅੰਤ (ਬੜਾ) ਲੁਬਧ= ਲੋਭੀ ਹੋ ਕੇ ਬਿਖਮੁ= ਕਠਿਨ ਦੁਖਦਾਈ ਮਾਇਆ ਵਿਚ ਲੁਭਾਇਮਾਨ ਹੋ ਰਿਹਾ ਹੈ। *ਅਥਵਾ:-* ਲੁਬਧ= ਫੰਧਕ ਵਾਂਗ ਬੜਾ ਲੁਭਾਇਮਾਨ ਹੈ। *ਵਾ:-* ਲੁਬਧ= ਭੌਰੇ ਵਾਂਗ ਲੁਭਾਇਮਾਨ ਹੈ।

## ਨਹ ਅਸਥਿਰੁ ਦੀਸੈ ਏਕ ਭਾਇ ॥
## ਜਿਉ ਮੀਨ ਕੁੰਡਲੀਆ ਕੰਠਿ ਪਾਇ ॥ ੧ ॥

ਏਹ ਮਾਇਆ ਏਕ ਭਾਇ= ਇਕਰਸ ਅਚੱਲ ਦਿਸਦੀ ਨਹੀਂ ਹੈ। *ਅਥਵਾ:-* ਏਹ ਮਾਇਆ ਇਕ ਜਗ੍ਹਾ ਇਸਥਿਤ ਨਹੀਂ ਦਿਸਦੀ ਇਸ ਲਈ ਤੂੰ ਇਕ ਪਰਮਾਤਮਾ ਵਿਚ ਭਾਇ= ਪ੍ਰੇਮ ਕਰ! ਜਿਵੇਂ ਮੀਨ= ਮੱਛੀ ਲੋਭ ਵਸ ਹੋ ਕੇ ਕੁੰਡੀ ਨੂੰ ਆਪਣੇ ਗਲ ਵਿਚ ਪਾ ਲੈਂਦੀ ਹੈ, ਤਿਵੇਂ ਮੱਛੀ ਵਾਂਗ ਏਹ ਜੀਵ ਭੀ ਲੋਭ ਵਸ ਹੋ ਕੇ ਜਮਾਂ ਦੀ ਕੁੰਡੀ ਨੂੰ ਆਪਣੇ ਗਲ ਵਿਚ ਪਾ ਲੈਂਦਾ ਹੈ॥ ੧॥

## ਮਨੁ ਭੂਲਉ ਸਮਝਸਿ ਸਾਚ ਨਾਇ ॥

ਭੁੱਲਾ ਹੋਇਆ ਮਨੁ= ਜੀਵ ਸੱਚ ਨਾਮ ਕਰ ਕੇ ਸਮਝਦਾ ਹੈ।

## ਗੁਰ ਸਬਦੁ ਬੀਚਾਰੇ ਸਹਜ ਭਾਇ ॥ ੧ ॥ ਰਹਾਉ ॥

ਗੁਰ-ਉਪਦੇਸ਼ ਨੂੰ ਵਿਚਾਰਨਾ ਕਰੇ ਤਾਂ ਜੀਵ ਨੂੰ ਸਹਜ ਭਾਇ= ਸ਼ਾਂਤੀ ਸੁਭਾਅ ਮਿਲਦਾ ਹੈ। *ਅਥਵਾ:-* ਸੁਭਾਵਕ ਹੀ ਸਹਜ= ਗਿਆਨ ਦੀ ਪ੍ਰਾਪਤੀ ਹੁੰਦੀ ਹੈ॥ ੧॥ ਰਹਾਉ॥

[ਪੰਨਾ ੧੧੮੮]

## ਮਨੁ ਭੂਲਉ ਭਰਮਸਿ ਭਵਰ ਤਾਰ ॥ ਬਿਲ ਬਿਰਥੇ ਚਾਹੈ ਬਹੁ ਬਿਕਾਰ ॥

ਮਨ= ਜੀਵ ਵਾਹਿਗੁਰੂ ਤੋਂ ਭੁੱਲਾ ਹੋਇਆ ਭਵਰ ਤਾਰ= ਭੌਰੇ ਵਾਂਗ ਭੌਂਦਾ ਫਿਰਦਾ ਹੈ। ਸਰੀਰ ਰੂਪ ਬਿਲ= ਖੁਡ ਵਿਚ ਇਸਥਿਤ ਹੋਇਆ ਹੋਇਆ ਵਿਅਰਥ ਹੀ ਬਹੁਤੇ ਵਿਕਾਰਾਂ ਨੂੰ ਚਾਹੁੰਦਾ ਹੈ। *ਅਥਵਾ:-* ਬਹੁਤੇ ਵਿਕਾਰਾਂ ਦੀ ਚਾਹ ਕਰ ਕੇ ਵਿਅਰਥ ਹੀ ਬਿਲ= ਮੌਤ ਨੂੰ ਲੈਂਦਾ ਹੈ। ਸੰਸਕ੍ਰਿਤ ਵਿਚ ਵਿਲਯ= ਮਰਨਾ, ਮੌਤ।

---

**ਏਹ ਉਪਦੇਸ਼ ਸੁਣ ਕੇ ਜਿਸ ਵੇਲੇ ਉਹਨਾਂ ਅਪੱਛਰਾਂ ਨੇ ਵਾਪਸ ਜਾ ਕੇ ਰਾਜੇ ਨੂੰ ਕਿਹਾ— ਉਹ ਤਾਂ ਕੋਈ ਪੂਰਨ ਈਸ਼ੁਰ ਅਵਤਾਰ (ਸ੍ਰੀ ਗੁਰੂ ਨਾਨਕ ਦੇਵ ਜੀ) ਹਨ। ਉਸ ਵੇਲੇ ਰਾਜਾ ਸ਼ਿਵਨਾਭ ਬੜੀ ਸ਼ਰਧਾ ਭਾਵਨਾ ਨਾਲ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ। ਰਾਜੇ ਨੂੰ ਆਉਂਦਿਆਂ ਵੇਖ ਕੇ ਉਸ ਦੇ ਪ੍ਰੇਮ ਦੀ ਪ੍ਰੀਖਿਆ ਕਰਨ ਲਈ ਗੁਰੂ ਜੀ ਨੇ ਦਰਵਾਜ਼ਾ ਬੰਦ ਕਰ ਲਿਆ। ਉਸ ਵੇਲੇ ਰਾਜੇ ਨੇ ਜਿਵੇਂ ਬਿਹਬਲ ਹੋ ਕੇ ਬੇਨਤੀਆਂ ਕਰ ਕੇ ਦਰਸ਼ਨ ਪਰਾਪਤ ਕੀਤਾ, ਉਹ ਸ਼ਬਦ ਪਿਛੇ ਮਾਰੂ ਰਾਗ ਵਿਚ "ਜੋਗੀ ਜੁਗਤਿ ਨਾਮੁ ਨਿਰਮਾਇਲੁ" ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੯੯੨ ਪੰਨੇ ਪਰ ਲਿਖਿਆ ਹੈ।*

ਇਸ ਕਰ ਕੇ ਏਥੇ ਬਿਲ ਦਾ ਅਰਥ ਮੌਤ ਕੀਤਾ ਹੈ।

**ਮੈਗਲ ਜਿਉ ਫਾਸਸਿ ਕਾਮਹਾਰ॥**
**ਕੜਿ ਬੰਧਨਿ ਬਾਧਿਓ ਸੀਸ ਮਾਰ॥ ੨॥**

ਜਿਵੇਂ ਕਾਮ ਕਰ ਕੇ ਹਾਰਿਆ ਹੋਇਆ ਮੈਗਲ= ਹਾਥੀ ਟੋਏ ਵਿਚ ਫਸ ਜਾਂਦਾ ਹੈ ਅਤੇ ਕੜਿ= ਖਿੱਚ ਕੇ ਲੋਹੇ ਦੇ ਸੰਗਲਾਂ ਰੂਪ ਬੰਧਨਾਂ ਵਿਚ ਬੱਧਾ ਹੋਇਆ ਸਿਰ ਉੱਤੇ ਕੁੰਡਿਆਂ ਦੀ ਮਾਰ ਖਾਂਦਾ ਹੈ। ਇਸੇ ਤਰ੍ਹਾਂ ਜੀਵ ਕਾਮ ਦਾ ਹਾਰਿਆ ਹੋਇਆ ਗ੍ਰਿਹਸਥ ਰੂਪ ਟੋਏ ਵਿਚ ਫਸ ਜਾਂਦਾ ਹੈ। ਅੰਤ ਨੂੰ ਜਮਾਂ ਦੇ ਬੰਧਨਾਂ ਵਿਚ ਕੜਿ= ਖਿੱਚ ਕੇ (ਘੁਟ ਕੇ) ਬੱਝਾ ਹੋਇਆ ਸਿਰ ਉੱਤੇ ਮਾਰ ਖਾਂਦਾ ਹੈ॥ ੨॥

**ਮਨੁ ਮੁਗਧੌ ਦਾਦਰੁ ਭਗਤਿ ਹੀਨੁ॥ ਦਰਿ ਭ੍ਰਸਟ ਸਰਾਪੀ ਨਾਮ ਬੀਨੁ॥**

ਮੁਗਧੌ= ਮੂਰਖਾਂ ਦਾ ਮਨ ਰੂਪੀ ਡੱਡੂ ਸੰਸਾਰ- ਚਿੱਕੜ ਵਿਚ ਫਸਿਆ ਹੋਇਆ ਪ੍ਰਭੂ ਦੀ ਭਗਤੀ ਤੋਂ ਹੀਨੁ= ਰਹਿਤ ਹੋ ਕੇ ਗੁਰਾਂ ਦਾ ਸਰਾਪਿਆ ਹੋਇਆ ਵਿਸ਼ਿਆਂ ਰੂਪ ਜਾਲੇ ਨੂੰ ਖਾ ਰਿਹਾ ਹੈ ਅਤੇ ਵਾਹਿਗੁਰੂ ਨਾਮ ਤੋਂ ਬੀਨੁ= ਬਿਨਾਂ ਹੋਣ ਕਰ ਕੇ ਪਰਮੇਸ਼ਰ ਦੇ ਸਤਸੰਗ ਦਰਵਾਜ਼ੇ ਤੋਂ ਭ੍ਰਸ਼ਟਿਆ (ਧੱਕਿਆ) ਗਿਆ।

**ਤਾ ਕੈ ਜਾਤਿ ਨ ਪਾਤੀ ਨਾਮ ਲੀਨ॥**
**ਸਭਿ ਦੂਖ ਸਖਾਈ ਗੁਣਹ ਬੀਨ॥ ੩॥**

ਵਾਹਿਗੁਰੂ ਨਾਮ ਦੇ ਨਾ ਲੈਣ ਕਰ ਕੇ, ਨਾ ਉਨ੍ਹਾਂ ਦੀ ਉੱਤਮ ਜ਼ਾਤੀ ਹੈ, ਨਾ ਹੀ ਸੰਸਾਰ ਵਿਚ ਪਾਤੀ= ਇੱਜ਼ਤ ਹੈ। ਸ਼ੁਭ ਗੁਣਾਂ ਤੋਂ ਬੀਨ= ਬਿਨਾਂ ਹੋਣ ਕਰ ਕੇ ਸਾਰੇ ਦੁੱਖ ਉਸ ਦੇ ਸਖਾਈ= ਮਿੱਤਰ ਹਨ। ਅਰਥਾਤ ਉਹ ਹਰ ਵੇਲੇ ਦੁਖੀ ਰਹਿੰਦਾ ਹੈ॥ ੩॥

ਇਨਾਂ ਚਹੁੰ ਤੁਕਾਂ ਦਾ ਦੂਜਾ ਅਰਥ ਸੁਣੋ:-

***ਮਨੁ ਮੁਗਧੌ ਦਾਦਰੁ ਭਗਤਿ ਹੀਨੁ॥ ਦਰਿ ਭ੍ਰਸਟ ਸਰਾਪੀ ਨਾਮ ਬੀਨੁ॥***

ਜਿਸ ਨੇ ਮਨ ਕਰ ਕੇ ਪ੍ਰਭੂ ਦੀ ਭਗਤੀ ਕੀਤੀ ਹੈ, ਉਹ ਮੂਰਖ- ਪਨ ਤੋਂ ਅਤੇ ਦਾਦਰੁ= ਦਰਿੱਦ੍ਰ-ਪਨੇ ਤੋਂ ਹੀਨੁ= ਰਹਿਤ ਹੋਇਆ ਹੈ। ਜਿਸ ਨੇ ਪਰਮੇਸ਼ਰ ਦੇ ਨਾਮ ਨੂੰ ਬੀਨੁ= ਚੁਣਿਆ ਹੈ ਅਰਥਾਤ ਧਾਰਨ ਕੀਤਾ ਹੈ, ਉਸ ਦੇ ਦਰਿ= ਅੰਦਰੋਂ ਭ੍ਰਿਸ਼ਟਤਾ ਸਰਾਪੀ ਗਈ ਹੈ, ਅਰਥਾਤ ਦੂਰ ਹੋ ਗਈ ਹੈ॥ ੩॥

***ਤਾ ਕੈ ਜਾਤਿ ਨ ਪਾਤੀ ਨਾਮ ਲੀਨ॥ ਸਭਿ ਦੂਖ ਸਖਾਈ ਗੁਣਹ ਬੀਨ॥ ੩॥***

ਜਿਸ ਨੇ ਵਾਹਿਗੁਰੂ-ਨਾਮ ਨੂੰ ਲੀਨ= ਲੈਣਾ ਕੀਤਾ ਹੈ, ਉਸ ਦੇ ਅੰਦਰ ਜ਼ਾਤੀ ਪਾਤੀ ਦਾ ਕੋਈ ਹੰਕਾਰ ਨਹੀਂ ਰਹਿੰਦਾ। ਜਾਂ ਉਸ ਦੀ ਦ੍ਰਿਸ਼ਟੀ ਵਿਚ ਕੋਈ ਜ਼ਾਤੀ ਪਾਤੀ ਨਹੀਂ ਹੈ। ਜਿਸ ਨੇ ਸਤ ਸੰਤੋਖ ਆਦਿਕ ਸ਼ੁਭ ਗੁਣਾਂ ਨੂੰ ਬੀਨ= ਚੁਣਿਆਂ ਹੈ ਉਸ ਦੇ ਸਾਰੇ ਦੁੱਖ ਸਖਾਈ= ਮਿੱਤਰ ਹੋ ਗਏ ਹਨ॥ ੩॥

**ਮਨੁ ਚਲੈ ਨ ਜਾਈ ਠਾਕਿ ਰਾਖੁ॥ ਬਿਨੁ ਹਰਿ ਰਸ ਰਾਤੇ ਪਤਿ ਨ ਸਾਖੁ॥**

ਮਨ ਨੂੰ ਠਾਕਿ= ਰੋਕ ਕੇ ਰੱਖ, ਤਾਂ ਕਿ ਚੰਚਲ ਨਾ ਹੋ ਜਾਵੇ। ਹਰੀ-ਰਸ ਵਿਚ ਰਾਤੇ= ਲੀਨ ਹੋਏ ਤੋਂ ਬਿਨਾਂ ਨਾ ਇਸ ਲੋਕ ਵਿਚ ਪਤਿ= ਇੱਜ਼ਤ ਹੁੰਦੀ ਹੈ ਨਾ ਹੀ ਪ੍ਰਲੋਕ ਵਿਚ ਕੋਈ ਸਾਖੁ= ਉਗਾਹੀ ਦੇਂਦਾ ਹੈ।

**ਤੂ ਆਪੇ ਸੁਰਤਾ ਆਪਿ ਰਾਖੁ॥ ਧਰਿ ਧਾਰਣ ਦੇਖੈ ਜਾਣੈ ਆਪਿ॥ ੪॥**

ਹੇ ਪ੍ਰਭੂ ! ਤੂੰ ਆਪੇ ਸੁਰਤਾ= ਗਿਆਤ ਗੇਅ ਹੈਂ, ਆਪ ਹੀ ਰੱਖਦਾ ਹੈਂ। ਤੂੰ ਆਪ ਹੀ ਧਰਿ= ਧਰਤੀ ਦੇ ਧਾਰਣ= ਪੈਦਾ ਕਰਨ ਵਾਲਾ ਹੈਂ, ਆਪ ਹੀ ਦੇਖੈ= ਪਾਲਦਾ ਤੇ ਆਪ ਹੀ ਲੈਤਾ ਕਰਨੀ ਜਾਣਦਾ ਹੈਂ॥ ੪॥

**ਆਪਿ ਭੁਲਾਏ ਕਿਸੁ ਕਹਉ ਜਾਇ॥ ਗੁਰੁ ਮੇਲੇ ਬਿਰਥਾ ਕਹਉ ਮਾਇ॥**

ਜੇ ਤੂੰ ਆਪ ਹੀ ਕਰਮਾਂ ਅਨੁਸਾਰ ਭੁਲਾਉਂਦਾ ਹੈਂ, ਫਿਰ ਮੈਂ ਕਿਸ ਨੂੰ ਜਾ ਕੇ ਕਹਾਂ? ਹੇ ਮਾਇ= ਮਾਇਆ ਪਤੀ-ਪਰਮਾਤਮਾ ! ਜੇ ਤੂੰ ਗੁਰਾਂ ਨਾਲ ਮੇਲਣਾ ਕਰੇਂ ਤਾਂ ਉਹਨਾਂ ਅੱਗੇ ਮੈਂ ਆਪਣੀ ਬਿਰਥਾ= ਪੀੜਾ, ਹਾਲਤ ਕਹਾਂਗਾ। ਅਤੇ-

**ਅਵਗਣ ਛੋਡਉ ਗੁਣ ਕਮਾਇ॥**
**ਗੁਰ ਸਬਦੀ ਰਾਤਾ ਸਚਿ ਸਮਾਇ॥ ੫॥**

ਔਗੁਣਾਂ ਨੂੰ ਛੱਡ ਕੇ ਸ਼ੁਭ ਗੁਣਾਂ ਨੂੰ ਕਮਾਵਾਂਗਾ। ਗੁਰ-ਉਪਦੇਸ਼ ਵਿਚ ਰਾਤਾ= ਮਿਲ ਕੇ ਸੱਚ ਵਿਚ ਸਮਾਵਾਂਗਾ॥ ੫॥ ਕਿਉਂਕਿ-

**ਸਤਿਗੁਰ ਮਿਲਿਐ ਮਤਿ ਊਤਮ ਹੋਇ॥**
**ਮਨੁ ਨਿਰਮਲੁ ਹਉਮੈ ਕਢੈ ਧੋਇ॥**

ਸਤਿਗੁਰਾਂ ਨਾਲ ਮਿਲਣ ਕਰ ਕੇ ਹੀ ਮਤਿ= ਬੁੱਧੀ ਉੱਤਮ ਹੁੰਦੀ ਹੈ। ਜੇ ਕਰ ਗੁਰੂ ਸਾਹਿਬ ਜੀ ਹੌਮੈ ਨੂੰ ਧੋ ਕੇ ਬਾਹਰ ਕੱਢ ਦੇਣ ਤਾਂ ਹੀ ਮਨ ਨਿਰਮਲ ਹੁੰਦਾ ਹੈ।

**ਸਦਾ ਮੁਕਤੁ ਬੰਧਿ ਨ ਸਕੈ ਕੋਇ॥**
**ਸਦਾ ਨਾਮੁ ਵਖਾਣੈ ਅਉਰੁ ਨ ਕੋਇ॥ ੬॥**

ਉਹ ਪੁਰਸ਼ ਸਦਾ ਮੁਕਤ ਰੂਪ ਹੈ ਉਸ ਨੂੰ ਕੋਈ ਭੀ ਬੰਨ੍ਹ ਨਹੀਂ ਸਕਦਾ। ਜੋ ਸਦਾ ਨਾਮ ਵਖਾਣੈ= ਕਹਿੰਦਾ ਭਾਵ ਜਪਦਾ ਹੈ ਅਤੇ ਹੋਰ ਕੋਈ ਲੋਕ ਵਿਖਾਵੇ ਵਾਲਾ ਕਰਮ ਨਹੀਂ ਕਰਦਾ॥ ੬॥

**ਮਨੁ ਹਰਿ ਕੈ ਭਾਣੈ ਆਵੈ ਜਾਇ॥**
**ਸਭ ਮਹਿ ਏਕੋ ਕਿਛੁ ਕਹਣੁ ਨ ਜਾਇ॥**

ਇਹ ਮਨੁ= ਜੀਵ ਹਰੀ ਦੇ ਭਾਣੈ= ਹੁਕਮ ਵਿਚ ਜੰਮਦਾ ਮਰਦਾ ਹੈ। ਸਾਰਿਆਂ ਵਿਚ ਉਹ ਇਕ ਪ੍ਰਭੂ ਵਿਆਪਕ ਹੈ, ਉਸ ਦਾ ਜਸ ਕੁਝ ਕਿਹਾ ਨਹੀਂ ਜਾਂਦਾ। ਵਾ:- ਇਸ ਕਰ ਕੇ ਸਾਡੇ ਪਾਸੋਂ ਕੁਝ ਕਿਹਾ ਨਹੀਂ ਜਾਂਦਾ।

**ਸਭੁ ਹੁਕਮੋ ਵਰਤੈ ਹੁਕਮਿ ਸਮਾਇ॥ ਦੂਖ ਸੂਖ ਸਭ ਤਿਸੁ ਰਜਾਇ॥ ੭॥**

ਉਸ ਦੇ ਹੁਕਮ ਵਿਚ ਸਾਰੇ ਵਰਤਦੇ ਹਨ ਅਤੇ ਹੁਕਮ ਵਿਚ ਹੀ ਸਮਾਉਂਦੇ ਹਨ। ਦੁੱਖ ਤੇ ਸੁਖ ਸਭ ਕੁਝ ਉਸ ਪ੍ਰਭੂ ਦੀ ਰਜਾਇ= ਆਗਿਆ ਵਿਚ ਹਨ॥ ੭॥

**ਤੂ ਅਭੁਲੁ ਨ ਭੂਲੌ ਕਦੇ ਨਾਹਿ॥ ਗੁਰ ਸਬਦੁ ਸੁਣਾਏ ਮਤਿ ਅਗਾਹਿ॥**

ਹੇ ਨਾਹਿ= ਪਤੀ (ਪਰਮਾਤਮਾ) ! ਤੂੰ ਅਭੁੱਲ ਹੈਂ, ਕਦੇ ਨਹੀਂ ਭੁੱਲਦਾ। ਜਿਸ ਨੂੰ ਗੁਰ-ਉਪਦੇਸ਼ ਸੁਣਾਉਂਦਾ ਹੈਂ, ਉਸ ਦੀ ਬੁੱਧੀ ਗੰਭੀਰਤਾ ਵਾਲੀ ਹੁੰਦੀ ਹੈ।

**ਤੂ ਮੋਟਉ ਠਾਕੁਰੁ ਸਬਦ ਮਾਹਿ॥**

**ਮਨੁ ਨਾਨਕ ਮਾਨਿਆ ਸਚੁ ਸਲਾਹਿ॥ ੮॥ ੨॥**

ਹੇ ਠਾਕੁਰ ! ਤੂੰ ਸਭ ਤੋਂ ਮੋਟਉ= ਵੱਡਾ ਹੈਂ ਭਾਵ ਦੇਸ ਕਾਲ ਵਸਤੂ ਦੇ ਭੇਦ ਤੋਂ ਰਹਿਤ ਹੈਂ ਤੇ ਸਬਦ= ਸੰਸਾਰ ਵਿਚ ਪੂਰਨ ਹੈਂ। ਜਾਂ ਸਬਦ= ਸੰਸਾਰ ਵਿਚ ਤੂੰ ਸਭ ਤੋਂ ਵੱਡਾ ਮਾਲਕ ਹੈਂ ਅਤੇ ਸਬਦ ਮਾਹਿ= ਗੁਰ-ਉਪਦੇਸ਼ ਵਿਚ ਆਪ ਜੀ ਦੀ ਪ੍ਰਾਪਤੀ ਹੈ। ਗੁਰੂ ਜੀ ਕਥਨ ਕਰਦੇ ਹਨ—ਹੇ ਸੱਚੇ ! ਆਪ ਜੀ ਦੀ ਸ਼ਲਾਘਾ ਕਰਨ ਵਿਚ ਮੇਰਾ ਮਨ ਮੰਨਿਆ ਗਿਆ ਹੈ॥ ੮॥ ੨॥

## ਬਸੰਤੁ ਮਹਲਾ ੧॥

**ਦਰਸਨ ਕੀ ਪਿਆਸ ਜਿਸੁ ਨਰ ਹੋਇ॥ ਏਕਤੁ ਰਾਚੈ ਪਰਹਰਿ ਦੋਇ॥**

ਜਿਸ ਪੁਰਸ਼ ਨੂੰ ਪ੍ਰਭੂ ਦੇ ਦਰਸ਼ਨ ਦੀ ਪਿਆਸ= ਚਾਹਨਾ ਹੁੰਦੀ ਹੈ। ਉਹ ਦੋਇ= ਦ੍ਵੈਤ ਨੂੰ ਪਰਹਰਿ= ਤਿਆਗ ਕੇ ਇਕ ਵਿਚ ਰਚ ਜਾਂਦਾ ਹੈ।

**ਦੂਰਿ ਦਰਦੁ ਮਥਿ ਅੰਮ੍ਰਿਤੁ ਖਾਇ॥ ਗੁਰਮੁਖਿ ਬੂਝੈ ਏਕ ਸਮਾਇ॥ ੧॥**

ਜੋ ਮਥਿ= ਵਿਚਾਰ ਕੇ ਨਾਮ-ਅੰਮ੍ਰਿਤ ਨੂੰ ਖਾਂਦਾ ਹੈ ਉਸ ਦਾ ਦੁੱਖ, ਦਰਦ ਦੂਰ ਹੋ ਜਾਂਦਾ ਹੈ। ਜੋ ਗੁਰਮੁਖ ਗੁਰਾਂ ਦੁਆਰੇ ਬੂਝੈ= ਸਮਝਦਾ ਹੈ, ਉਹ ਇਕ ਪ੍ਰਭੂ ਵਿਚ ਸਮਾ ਜਾਂਦਾ ਹੈ॥ ੧॥

**ਤੇਰੇ ਦਰਸਨ ਕਉ ਕੇਤੀ ਬਿਲਲਾਇ॥**

ਹੇ ਪ੍ਰਭੂ ! ਤੇਰੇ ਦਰਸ਼ਨ ਕਰਨ ਨੂੰ ਕਿੰਨੀ-ਕੁ ਦੁਨੀਆਂ ਵਿਰਲਾਪ ਕਰ ਰਹੀ ਹੈ? (ਇਸ ਬਾਰੇ ਕੁਝ ਆਖਿਆ ਨਹੀਂ ਜਾ ਸਕਦਾ)

**ਵਿਰਲਾ ਕੋ ਚੀਨਸਿ ਗੁਰ ਸਬਦਿ ਮਿਲਾਇ॥ ੧॥ ਰਹਾਉ॥**

ਪਰ ਉਹ ਕੋਈ ਵਿਰਲਾ ਆਪ ਜੀ ਨੂੰ ਜਾਣਦਾ ਹੈ, ਜਿਸ ਨੇ ਗੁਰ-ਉਪਦੇਸ਼ ਵਿਚ ਆਪਣੇ ਮਨ ਨੂੰ ਮਿਲਾਇਆ ਹੈ॥ ੧॥ ਰਹਾਉ॥

**ਬੇਦ ਵਖਾਣਿ ਕਹਹਿ ਇਕੁ ਕਹੀਐ॥ ਓਹੁ ਬੇਅੰਤੁ ਅੰਤੁ ਕਿਨਿ ਲਹੀਐ॥**

ਜੇਕਰ ਵੇਦਾਂ ਦੇ ਵਖਾਣਿ= ਪਰਸੰਗ ਕਥਨ ਕਰੀਏ, ਤਾਂ ਉਹ ਇਕ•ਵੋਹੋ ਗੱਲ ਕਹਿੰਦੇ ਹਨ, ਕਿ ਉਹ ਪ੍ਰਭੂ ਬੇਅੰਤ ਹੈ, ਉਸ ਦਾ ਅੰਤ ਕਿਸ ਤਰ੍ਹਾਂ ਲਹੀਐ= ਜਾਣ ਸਕਦੇ ਹਾਂ?

**ਏਕੋ ਕਰਤਾ ਜਿਨਿ ਜਗੁ ਕੀਆ॥ ਬਾਝੁ ਕਲਾ ਧਰਿ ਗਗਨੁ ਧਰੀਆ॥ ੨॥**

ਸਭ ਦਾ ਕਰਤਾ ਇਕ ਪ੍ਰਭੂ ਹੀ ਹੈ ਜਿਸ ਨੇ ਸਾਰੇ ਜਗਤ ਨੂੰ ਪੈਦਾ ਕੀਤਾ ਹੈ ਅਤੇ ਉਸ ਸਰਬ ਸ਼ਕਤੀਮਾਨ (ਵਾਹਿਗੁਰੂ) ਨੇ (ਪ੍ਰਤੱਖ ਥੰਮੇ ਤੋਂ) ਬਿਨਾਂ ਆਪਣੀ ਕਲਾ= ਸ਼ਕਤੀ ਨਾਲ ਧਰਿ= ਧਰਤੀ ਤੇ ਗਗਨੁ= ਅਕਾਸ਼ ਨੂੰ ਟਿਕਾਇਆ ਹੈ॥ ੨॥

## ਏਕੋ ਗਿਆਨੁ ਧਿਆਨੁ ਧੁਨਿ ਬਾਣੀ॥ ਏਕੁ ਨਿਰਾਲਮੁ ਅਕਥ ਕਹਾਣੀ॥

੧) ਇਕ ਪ੍ਰਭੂ ਦੇ ਗਿਆਨ ਨੂੰ ਉਚਾਰੇ ਇਕ ਦੇ ਧਿਆਨ ਨੂੰ ਲਗਾਵੇ, ਇਕ ਦੀ ਨਾਮ ਬਾਣੀ ਨੂੰ ਧੁਨਿ= ਉਚਾਰੇ।

੨) ਜਿਸ ਨੇ ਗੁਰਬਾਣੀ ਦੁਆਰਾ ਰਾਮ ਨਾਮ ਉਚਾਰ ਕੇ ਇਕ ਦਾ ਧਿਆਨ ਲਗਾਇਆ ਹੈ। ਉਸ ਨੂੰ ਇਕ ਪ੍ਰਭੂ ਦਾ ਗਿਆਨ ਹੋਇਆ ਹੈ।

੩) ਜਿਸ ਨੇ ਗੁਰਬਾਣੀ ਦੀ ਧੁਨੀ ਲਾਈ ਹੈ, ਉਸ ਨੂੰ ਇਕ ਦਾ ਗਿਆਨ ਤੇ ਧਿਆਨ ਪਰਾਪਤ ਹੋਇਆ ਹੈ ਅਤੇ ਉਹ ਇਕ ਨਿਰਾਲਮੁ= ਅਸੰਗ ਪ੍ਰਭੂ ਦੀ ਅਕੱਥ ਕਹਾਣੀ ਨੂੰ ਕਹਿੰਦਾ ਹੈ।

## ਏਕੋ ਸਬਦੁ ਸਚਾ ਨੀਸਾਣੁ॥ ਪੂਰੇ ਗੁਰ ਤੇ ਜਾਣੈ ਜਾਣੁ॥ ੩॥

ਇਕ ਸਬਦੁ= ਬ੍ਰਹਮ ਹੀ ਸੱਚਾ ਤੇ ਸਾਰੇ ਨੀਸਾਣੁ= ਪਰਗਟ ਹੈ। ਪਰ ਉਹ ਸੱਚਾ ਬ੍ਰਹਮ ਪੂਰਿਆਂ ਗੁਰਾਂ ਤੋਂ ਜਾਣੈ ਜਾਣੁ= ਜਾਣਿਆਂ ਜਾਂਦਾ ਹੈ।

## ਏਕੋ ਧਰਮੁ ਦ੍ਰਿੜੈ ਸਚੁ ਕੋਈ॥ ਗੁਰਮਤਿ ਪੂਰਾ ਜੁਗਿ ਜੁਗਿ ਸੋਈ॥

ਜੇਹੜਾ ਕੋਈ ਗੁਰਮਤਿ= ਗੁਰ-ਸਿਖਿਆ ਦੁਆਰੇ ਇਕ ਸ੍ਵੈ ਸਰੂਪ ਦੇ ਜਾਣਨ ਰੂਪ ਸੱਚੇ ਧਰਮ ਨੂੰ ਦ੍ਰਿੜ੍ਹ ਕਰਦਾ ਹੈ, ਸੋਈ= ਓਹੀ ਪੁਰਸ਼ ਜੁਗਾਂ ਜੁਗਾਂ ਵਿਚ ਪੂਰਾ ਹੁੰਦਾ ਹੈ।

## ਅਨਹਦਿ ਰਾਤਾ ਏਕ ਲਿਵ ਤਾਰ॥
## ਓਹੁ ਗੁਰਮੁਖਿ ਪਾਵੈ ਅਲਖ ਅਪਾਰ॥ ੪॥

ਤਾਰ= ਤੇਲ ਧਾਰਾ ਵਾਂਗ ਲਿਵ ਲਗਾ ਕੇ ਜੋ ਅਨਹਦਿ= ਇਕ-ਰਸ ਇਕ ਦੇ ਸਿਮਰਨ ਵਿਚ ਰਾਤਾ= ਲੀਣ ਰਹਿੰਦਾ ਹੈ। ਓਹੀ ਗੁਰਮੁਖ ਪੁਰਸ਼ ਅਲੱਖ ਅਪਾਰ ਪ੍ਰਭੂ ਨੂੰ ਪਾ ਲੈਂਦਾ ਹੈ॥ ੪॥

## ਏਕੋ ਤਖਤੁ ਏਕੋ ਪਾਤਿਸਾਹੁ॥ ਸਰਬੀ ਥਾਈ ਬੇਪਰਵਾਹੁ॥

੧) ਇਕ ਪਰਮੇਸ਼ਰ ਪਰਤੱਖ ਤਖ਼ਤ ਰੂਪ ਹੈ, ਇਕ ਪਰਮੇਸ਼ਰ ਹੀ ਪਾਤਸ਼ਾਹ ਰੂਪ ਹੈ।

੨) ਇਕ ਪਰਮੇਸ਼ਰ ਹੀ ਸਤਸੰਗ ਰੂਪ ਤਖ਼ਤ ਹੈ, ਇਕ ਪਰਮੇਸ਼ਰ ਹੀ ਗੁਰੂ ਪਾਤਸ਼ਾਹ ਹੈ।

੩) ਇਕ ਪਰਮੇਸ਼ਰ ਹੀ ਸੰਸਾਰ-ਤਖ਼ਤ ਹੈ, ਇਕ ਹੀ ਈਸ਼ਵਰ ਰੂਪ ਪਾਤਸ਼ਾਹ ਹੈ। ਉਹ ਬੇ-ਪਰਵਾਹ ਪ੍ਰਭੂ ਹੀ ਸਾਰੀਆਂ ਜਗ੍ਹਾਂ 'ਪਰ ਵਿਆਪਕ ਹੈ।

## ਤਿਸ ਕਾ ਕੀਆ ਤ੍ਰਿਭਵਣ ਸਾਰੁ॥
## ਓਹੁ ਅਗਮੁ ਅਗੋਚਰੁ ਏਕੰਕਾਰੁ॥ ੫॥

ਉਸ ਪ੍ਰਭੂ ਦਾ ਕੀਤਾ ਹੋਇਆ ਤਿੰਨਾਂ ਲੋਕਾਂ ਵਿਚ ਸਾਰੁ= ਸ੍ਰੇਸ਼ਟ ਹੈ। ਅਥਵਾ:- ਇਹ ਤ੍ਰਿਭਵਣ ਰੂਪ ਸਾਰਾ ਸੰਸਾਰ ਉਸ ਸਾਰੁ= ਸ੍ਰੇਸ਼ਟ ਪ੍ਰਭੂ ਦਾ ਬਣਾਇਆ ਹੋਇਆ ਹੈ। ਉਹ ਇਕ ਓਅੰਕਾਰ ਪ੍ਰਭੂ ਮਨ ਕਰ ਕੇ ਅਗਮ ਤੇ ਇੰਦ੍ਰੀਆਂ ਕਰ ਕੇ ਅਗੋਚਰ ਹੈ॥ ੫॥

## ਏਕਾ ਮੂਰਤਿ ਸਾਚਾ ਨਾਉ॥ ਤਿਥੈ ਨਿਬੜੈ ਸਾਚੁ ਨਿਆਉ॥

੧) ਉਹ ਪਰਮੇਸ਼ਰ ਏਕਾ ਮੂਰਤਿ= ਇਕ ਅਦੁਤੀ ਸਰੂਪ ਹੈ, ਉਸ ਦਾ ਨਾਮ ਭੀ ਸੱਚਾ ਹੈ।

੨) ਜਿਸ ਦਾ ਨਾਮ ਸੱਚਾ ਹੈ, ਸਾਰੀਆਂ ਮੂਰਤੀਆਂ ਵਿਚ ਓਹੀ ਇਕ ਸੱਚਾ ਵਿਆਪਕ ਹੈ। ਉਸ ਦੇ ਪਾਸ ਸਾਰਿਆਂ ਦਾ ਸੱਚਾ ਨਿਆਂ ਨਿਬੜੈ= ਹੁੰਦਾ ਹੈ

**ਸਾਚੀ ਕਰਣੀ ਪਤਿ ਪਰਵਾਣੁ ॥ ਸਾਚੀ ਦਰਗਹ ਪਾਵੈ ਮਾਣੁ ॥ ੬ ॥**

ਸੱਚੀ ਭਗਤੀ ਰੂਪ ਕਰਨੀ ਦੇ ਕਰਨ ਨਾਲ ਪ੍ਰਮਾਣੀਕ ਇੱਜ਼ਤ ਹੁੰਦੀ ਹੈ ਅਤੇ ਉਹ ਸੱਚੀ ਦਰਗਾਹ ਵਿਚ ਮਾਣੁ= ਆਦਰ ਪਾਉਂਦਾ ਹੈ॥ ੬ ॥

**ਏਕਾ ਭਗਤਿ ਏਕੋ ਹੈ ਭਾਉ ॥ ਬਿਨੁ ਭੈ ਭਗਤੀ ਆਵਉ ਜਾਉ ॥**

ਗੁਰਮੁਖ ਇਕ ਦੀ ਭਗਤੀ ਕਰਦੇ ਹਨ ਅਤੇ ਇਕ ਦੇ ਵਿਚ ਹੀ ਭਾਉ= ਪ੍ਰੇਮ ਕਰਦੇ ਹਨ, ਜਾਂ ਇਕ ਦਾ ਹੀ ਭਾਉ= ਗਿਆਨ ਹੈ। ਪਰਮੇਸ਼ਰ ਦੇ ਭੈ= ਡਰ ਤੇ ਭਗਤੀ ਤੋਂ ਬਿਨਾਂ ਜੀਵ ਜੰਮਦਾ ਮਰਦਾ ਹੈ।

**ਗੁਰ ਤੇ ਸਮਝਿ ਰਹੈ ਮਿਹਮਾਣੁ ॥**

**[ਪੰਨਾ ੧੧੮੯] ਹਰਿ ਰਸਿ ਰਾਤਾ ਜਨੁ ਪਰਵਾਣੁ ॥ ੭ ॥**

ਜੋ ਗੁਰੂ ਤੋਂ ਸਮਝ ਲੈ ਕੇ ਆਪਣੇ ਆਪ ਵਿਚ ਪ੍ਰਾਹੁਣਾ ਹੋ ਕੇ ਰਹਿੰਦਾ ਹੈ ਤੇ ਹਰੀ- ਰਸ ਵਿਚ ਰਾਤਾ= ਮਿਲਿਆ ਰਹਿੰਦਾ ਹੈ, ਉਹ ਪੁਰਸ਼ ਪ੍ਰਮਾਣੀਕ ਹੁੰਦਾ ਹੈ॥ ੭ ॥

**ਇਤ ਉਤ ਦੇਖਉ ਸਹਜੇ ਰਾਵਉ ॥**

**ਤੁਝ ਬਿਨੁ ਠਾਕੁਰ ਕਿਸੈ ਨ ਭਾਵਉ ॥**

ਹੇ ਠਾਕੁਰ ! ਇਤ ਉਤ= ਲੋਕ ਪ੍ਰਲੋਕ ਵਿਚ, ਇਧਰ ਉਧਰ ਮੈਂ ਆਪ ਜੀ ਨੂੰ ਦੇਖਦਾ ਹਾਂ ਤੇ ਸਹਜੇ ਹੀ ਆਪ ਜੀ ਦੇ ਨਾਮਾਂ ਨੂੰ ਰਾਵਉ= ਉਚਾਰਦਾ ਹਾਂ। ਹੇ ਠਾਕੁਰ ! ਆਪ ਜੀ ਤੋਂ ਬਿਨਾਂ ਮੈਂ ਹੋਰ ਕਿਸੇ ਵਸਤੂ ਨਹੀਂ ਭਾਵਉ= ਚਾਹੁੰਦਾ।

**ਨਾਨਕ ਹਉਮੈ ਸਬਦਿ ਜਲਾਇਆ ॥**

**ਸਤਿਗੁਰਿ ਸਾਚਾ ਦਰਸੁ ਦਿਖਾਇਆ ॥ ੮ ॥ ੩ ॥**

ਗੁਰੂ ਜੀ ਕਥਨ ਕਰਦੇ ਹਨ—ਜਿਸ ਨੇ ਸਤਿਗੁਰਾਂ ਦੇ ਸ਼ਬਦ ਦੁਆਰਾ ਹੰਗਤਾ ਮਮਤਾ ਨੂੰ ਜਲਾਇਆ= ਸਾੜਿਆ ਹੈ, ਉਸ ਨੂੰ ਸੱਚੇ ਨੇ ਆਪਣਾ ਦਰਸ਼ਨ ਦਿਖਾਇਆ ਹੈ॥ ੮ ॥ ੩ ॥

**ਬਸੰਤੁ ਮਹਲਾ ੧ ॥**

**ਚੰਚਲੁ ਚੀਤੁ ਨ ਪਾਵੈ ਪਾਰਾ ॥ ਆਵਤ ਜਾਤ ਨ ਲਾਗੈ ਬਾਰਾ ॥**

ਚੰਚਲ ਚਿਤ ਸੰਸਾਰ ਤੋਂ ਪਾਰ ਹੋਣਾ ਨਹੀਂ ਪਾਉਂਦਾ। *ਅਥਵਾ:-* ਪਾਰ ਰੂਪ ਜੋ ਪਰਮਾਤਮਾ ਹੈ, ਉਸ ਨੂੰ ਨਹੀਂ ਪਾਉਂਦਾ। ਇਸ ਲਈ ਇਸ ਨੂੰ ਜੰਮਦਿਆਂ ਮਰਦਿਆਂ ਬਾਰਾ= ਦੇਰ ਨਹੀਂ ਲਗਦੀ।

**ਦੂਖੁ ਘਣੋ ਮਰੀਐ ਕਰਤਾਰਾ ॥ ਬਿਨੁ ਪ੍ਰੀਤਮ ਕੋ ਕਰੈ ਨ ਸਾਰਾ ॥ ੧ ॥**

ਹੇ ਕਰਤਾਰ ! ਆਪ ਜੀ ਤੋਂ ਭੁੱਲ ਕੇ ਘਣੇ ਦੁੱਖਾਂ ਨੂੰ ਪਾ ਕੇ ਨਿਸਫਲ ਮਰਨਾ ਹੁੰਦਾ ਹੈ।

ਅਥਵਾ- ਕਰਤਾਰ ਵਲੋਂ ਮਰਨ ਕਰ ਕੇ ਘਣੋ= ਬਹੁਤੇ ਦੁੱਖ ਹੁੰਦੇ ਹਨ। ਹੇ ਪ੍ਰੀਤਮ= ਪਰਮਾਤਮਾ ! ਆਪ

ਜੀ ਤੋਂ ਬਿਨਾਂ ਕੋਈ ਸਾਰਾ= ਸੰਭਾਲ ਨਹੀਂ ਕਰਦਾ॥ ੧॥

**ਸਭ ਊਤਮ ਕਿਸੁ ਆਖਉ ਹੀਨਾ॥**
**ਹਰਿ ਭਗਤੀ ਸਚਿ ਨਾਮਿ ਪਤੀਨਾ॥ ੧॥ ਰਹਾਉ॥**

ਬਿਨਾਂ ਹੋਰ ਸਾਰੇ ਉੱਤਮ ਹਨ, ਮੈਂ ਕਿਸ ਨੂੰ ਹੀਨਾ= ਨੀਚ ਆਖਾਂ। ਹਰੀ ਦੀ ਭਗਤੀ ਕਰ ਕੇ ਮੇਰਾ ਮਨ ਸੱਚੇ ਨਾਮੀ ਵਿਚ ਪਤੀਜ ਗਿਆ ਹੈ॥ ੧॥ ਰਹਾਉ॥

**ਅਉਖਧ ਕਰਿ ਥਾਕੀ ਬਹੁਤੇਰੇ॥ ਕਿਉ ਦੁਖੁ ਚੂਕੈ ਬਿਨੁ ਗੁਰ ਮੇਰੇ॥**

ਮੈਂ ਬਥੇਰੇ ਦਾਰੂ ਕਰ ਕੇ ਥੱਕ ਗਈ ਹਾਂ। ਪਰ ਗੁਰਾਂ ਨਾਲ ਮੇਰੇ= ਮਿਲੇ ਤੋਂ ਬਿਨਾਂ ਮੇਰੇ ਦੁੱਖ ਕਿਵੇਂ ਦੂਰ ਹੋਣਗੇ?

**ਬਿਨੁ ਹਰਿ ਭਗਤੀ ਦੂਖ ਘਣੇਰੇ॥ ਦੁਖ ਸੁਖ ਦਾਤੇ ਠਾਕੁਰ ਮੇਰੇ॥ ੨॥**

ਹਰੀ ਦੀ ਭਗਤੀ ਕੀਤੇ ਬਿਨਾਂ ਬਹੁਤੇ ਦੁੱਖ ਹੁੰਦੇ ਹਨ। ਹੇ ਮੇਰੇ ਠਾਕੁਰ ! ਆਪ ਹੀ ਕਰਮਾਂ ਦੇ ਅਨੁਸਾਰ ਸੁਖ ਦੁੱਖ ਦੇ ਦੇਣ ਵਾਲੇ ਹੋ। *ਅਥਵਾ:-* ਹੇ ਮੇਰੇ ਠਾਕੁਰ ਰੂਪ ਗੁਰੋ ! ਆਪ ਸੁਖਾਂ ਦੀ ਪ੍ਰਾਪਤੀ ਤੇ ਦੁੱਖਾਂ ਦੀ ਨਵਿਰਤੀ ਦੇ ਦਾਤੇ ਹੋ॥ ੨॥

**ਰੋਗੁ ਵਡੋ ਕਿਉ ਬਾਂਧਉ ਧੀਰਾ॥ ਰੋਗੁ ਬੁਝੈ ਸੋ ਕਾਟੈ ਪੀਰਾ॥**

ਹੌਮੈ ਅਤੇ ਅਗਿਆਨ ਰੂਪੀ ਰੋਗ ਵੱਡਾ ਭਾਰੀ ਲੱਗ ਰਿਹਾ ਹੈ, ਮੇਰਾ ਮਨ ਕਿਵੇਂ ਧੀਰਜ ਨੂੰ ਬੰਨ੍ਹੇਗਾ? ਜੇਹੜਾ ਗੁਰੂ ਪਹਿਲੇ ਰੋਗ ਨੂੰ ਬੁੱਝਦਾ ਹੈ ਕਿ ਇਸ ਦੇ ਅੰਦਰ ਮਲ ਦੋਸ਼ ਹੈ ਕਿ ਵਿਖੇਪ ਹੈ, ਜਾਂ ਅਵਰਨ ਹੈ, ਓਹੀ ਗੁਰੂ ਪੀੜਾ ਨੂੰ ਕੱਟਦਾ ਹੈ ਤੇ ਜੇਹੜਾ ਗੁਰੂ ਰੋਗ ਨੂੰ ਨਹੀਂ ਬੁੱਝਦਾ, ਉਹ ਪੀੜਾ ਨਹੀਂ ਕੱਟ ਸਕਦਾ।

ਰੋਗੀ ਕਉ ਭਾਸੈ ਉਭੈ ਵੈਦੇ ਭਾਸੇ ਤੀਨ!

**ਮੈ ਅਵਗਣ ਮਨ ਮਾਹਿ ਸਰੀਰਾ॥ ਢੂਢਤ ਖੋਜਤ ਗੁਰਿ ਮੇਲੇ ਬੀਰਾ॥ ੩॥**

ਮੇਰੇ ਮਨ ਅਤੇ ਸਰੀਰ ਵਿਚ ਔਗੁਣ ਬਹੁਤ ਸਾਰੇ ਹਨ। *ਅਥਵਾ:-* ਮੇਰੇ ਸਰੀਰ ਵਿਚ ਮਨ= ਮਣਾਂ ਮੂੰਹੀ ਔਗੁਣ ਹਨ। ਬੀਰਾ= ਹੇ ਭਾਈ ! ਜਿਨ੍ਹਾਂ ਗੁਰਾਂ ਨੂੰ ਲੱਭਣ ਵਾਲੇ ਹੋ ਕੇ ਖੋਜਤ= ਭਾਲਦੇ ਸੀ, ਉਹਨਾਂ ਗੁਰਾਂ ਨਾਲ ਪਰਮੇਸ਼ਰ ਨੇ ਮੇਲ ਦਿੱਤਾ ਹੈ॥ ੩॥

**ਗੁਰ ਕਾ ਸਬਦੁ ਦਾਰੂ ਹਰਿ ਨਾਉ॥ ਜਿਉ ਤੂ ਰਾਖਹਿ ਤਿਵੈ ਰਹਾਉ॥**

ਗੁਰਾਂ ਦਾ ਉਪਦੇਸ਼ ਅਤੇ ਹੇ ਹਰੀ ! ਆਪ ਜੀ ਦਾ ਨਾਮ ਇਸ ਰੋਗ ਦੀ ਨਵਿਰਤੀ ਦਾ ਦਾਰੂ ਹੈ। ਜਿਸ ਤਰ੍ਹਾਂ ਤੂੰ ਰੱਖਦਾ ਹੈਂ, ਤਿਵੇਂ ਹੀ ਮੈਂ ਰਹਾਉ= ਰਹਿੰਦਾ ਹਾਂ।

**ਜਗੁ ਰੋਗੀ ਕਹ ਦੇਖਿ ਦਿਖਾਉ॥**
**ਹਰਿ ਨਿਰਮਾਇਲੁ ਨਿਰਮਲੁ ਨਾਉ॥ ੪॥**

੧) ਸਾਰਾ ਜਗਤ ਰੋਗੀ ਦੇਖਣ ਵਿਚ ਆਉਂਦਾ ਹੈ ਤੇ ਮੈਂ ਆਪਣਾ ਰੋਗ ਕਿਸ ਨੂੰ ਦਿਖਾਵਾਂ?

੨) ਸਾਰਾ ਜਗਤ ਰੋਗੀ ਹੈ, ਜੇ ਕਿਸੇ ਨੂੰ ਅਰੋਗ ਦੇਖਾਂ ਤਾਂ ਮੈਂ ਉਸ ਨੂੰ ਆਪਣਾ ਰੋਗ ਵਿਖਾਵਾਂ।

੩) ਜਿਹੜਾ ਜਗੁ= ਜੀਵ ਅਗਿਆਨ ਰੂਪ ਰੋਗ ਕਰ ਕੇ ਰੋਗੀ ਹੈ, ਕਹ= ਕੀ ਉਹ ਆਪ ਪਰਮੇਸ਼ਰ ਨੂੰ ਦੇਖ ਸਕਦਾ ਹੈ, ਜਾਂ ਹੋਰਨਾਂ ਨੂੰ ਦਿਖਾ ਸਕਦਾ ਹੈ? ਅਰਥਾਤ ਨਹੀਂ ਦਿਖਾ ਸਕਦਾ। ਹਰੀ ਆਪ ਨਿਰਮਲ ਹੈ ਤੇ ਉਸ ਦਾ ਨਾਮ ਭੀ ਨਿਰਮਲ ਹੈ॥ ੪॥

## ਘਰ ਮਹਿ ਘਰੁ ਜੋ ਦੇਖਿ ਦਿਖਾਵੈ॥ ਗੁਰ ਮਹਲੀ ਸੋ ਮਹਲਿ ਬੁਲਾਵੈ॥

ਜੇਹੜਾ ਗੁਰੂ ਹਿਰਦੇ- ਘਰ ਵਿਚ ਸਰੂਪ-ਘਰ ਨੂੰ ਆਪ ਵੇਖਦਾ ਹੈ ਤੇ ਹੋਰਨਾਂ ਨੂੰ ਵਿਖਾਉਂਦਾ ਹੈ। ਓਹੀ ਗੁਰੂ ਮਹਲੀ= ਜਗਿਆਸੂ ਨੂੰ ਮਹਲਿ= ਸਰੂਪ ਵਿਚ ਬੁਲਾਉਂਦਾ ਹੈ।

## ਮਨ ਮਹਿ ਮਨੂਆ ਚਿਤ ਮਹਿ ਚੀਤਾ॥ ਐਸੇ ਹਰਿ ਕੇ ਲੋਗ ਅਤੀਤਾ ॥੫॥

੧) ਜਿਨ੍ਹਾਂ ਨੇ ਗੁਰਾਂ ਦੇ ਮਨ= ਮੰਤਰ ਵਿਚ ਆਪਣੇ ਮਨ ਨੂੰ ਟਿਕਾਇਆ ਹੈ ਅਤੇ ਚਿਤ ਵਿਚ ਪਰਮੇਸ਼ਰ ਨੂੰ ਚੀਤਾ= ਯਾਦ ਕੀਤਾ ਹੈ।

੨) ਜਿਨ੍ਹਾਂ ਨੇ ਮਨ ਵਿਚ ਮਨ ਨੂੰ ਕਾਬੂ ਕੀਤਾ ਹੈ ਅਤੇ ਚਿਤ ਵਿਚ ਚਿਤ ਨੂੰ ਵਸੀਕਾਰ ਕੀਤਾ ਹੈ। ਇਸ ਤਰ੍ਹਾਂ ਦੇ ਹਰੀ ਦੇ ਲੋਗ ਅਤੀਤਾ= ਤਿੰਨਾਂ ਗੁਣਾਂ ਤੋਂ ਰਹਿਤ ਹਨ॥ ੫॥ ਅਤੇ-

## ਹਰਖ ਸੋਗ ਤੇ ਰਹਹਿ ਨਿਰਾਸਾ॥ ਅੰਮ੍ਰਿਤੁ ਚਾਖਿ ਹਰਿ ਨਾਮਿ ਨਿਵਾਸਾ॥

ਜੋ ਹਰਖ ਸੋਗ ਵਲੋਂ ਨਿਰਾਸ ਰਹਿੰਦਾ ਹੈ। ਉਹ ਨਾਮ-ਅੰਮ੍ਰਿਤ ਨੂੰ ਚਖ ਕੇ ਹਰੀ ਨਾਮੀ ਵਿਚ ਨਿਵਾਸ ਕਰਦਾ ਹੈ। ਵਾ:- ਅੰਮ੍ਰਿਤ ਚਾਖਿ= ਗਿਆਨ-ਫਲ ਨੂੰ ਚੱਖ ਕੇ ਹਰੀ ਨਾਮੀ ਵਿਚ ਨਿਵਾਸ ਕਰਦਾ ਹੈ।

## ਆਪੁ ਪਛਾਣਿ ਰਹੈ ਲਿਵ ਲਾਗਾ॥
## ਜਨਮੁ ਜੀਤਿ ਗੁਰਮਤਿ ਦੁਖੁ ਭਾਗਾ॥ ੬॥

ਉਹ ਜੀਵਨ ਮੁਕਤ ਅਨੰਦ ਲਈ, ਆਪਣੇ ਸਰੂਪ ਦੇ ਪਛਾਣਨ ਵਿਚ ਲਿਵ ਲਗਾ ਰਹਿੰਦਾ ਹੈ। ਜਿਸ ਨੇ ਗੁਰ ਸਿਖਿਆ ਦੁਆਰੇ ਮਨੁੱਖਾ ਜਨਮ ਜਿੱਤ ਲਿਆ ਹੈ, ਉਸ ਦਾ ਦੁੱਖ ਭਾਗਾ= ਦੌੜ ਗਿਆ ਹੈ॥ ੬॥

## ਗੁਰਿ ਦੀਆ ਸਚੁ ਅੰਮ੍ਰਿਤੁ ਪੀਵਉ॥ ਸਹਜਿ ਮਰਉ ਜੀਵਤ ਹੀ ਜੀਵਉ॥

ਗੁਰਾਂ ਨੇ ਜੋ ਸੱਚ ਨਾਮ ਅੰਮ੍ਰਿਤ ਦਿੱਤਾ ਹੈ ਉਸ ਨੂੰ ਪੀਣਾ ਕਰੋ। ਜੀਵਤ ਭਾਵ ਤੋਂ ਮਰਨਾ ਕਰੋ ਤਾਂ ਸਹਜਿ= ਗਿਆਨ ਦੁਆਰਾ ਜੀਉਂਦੇ ਹੀ ਰਹੋਗੇ।

## ਅਪਣੋ ਕਰਿ ਰਾਖਹੁ ਗੁਰ ਭਾਵੈ॥ ਤੁਮਰੋ ਹੋਇ ਸੁ ਤੁਝਹਿ ਸਮਾਵੈ॥ ੭॥

ਹੇ ਗੁਰੋ ! ਜੇ ਆਪ ਜੀ ਨੂੰ ਭਾਵੇ— ਤਾਂ ਸਾਨੂੰ ਆਪਣਾ ਦਾਸ ਜਾਣ ਕੇ ਰੱਖ ਲਓ। ਜਾਂ ਆਪਣਾ ਕਿਰਪਾ ਰੂਪੀ ਕਰਿ= ਹੱਥ ਮੇਰੇ ਸਿਰ 'ਤੇ ਰੱਖਣਾ ਕਰੋ। ਜੋ ਤੁਹਾਡਾ ਸੇਵਕ ਹੁੰਦਾ ਹੈ, ਓਹੀ ਤੁਹਾਡੇ ਸਰੂਪ ਵਿਚ ਸਮਾਵੈ= ਸਮਾਉਂਦਾ ਹੈ॥ ੭॥

## ਭੋਗੀ ਕਉ ਦੁਖੁ ਰੋਗ ਵਿਆਪੈ॥ ਘਟਿ ਘਟਿ ਰਵਿ ਰਹਿਆ ਪ੍ਰਭੁ ਜਾਪੈ॥

ਵਿਸ਼ਿਆਂ ਦੇ ਭੋਗਣ ਵਾਲੇ ਭੋਗੀ ਪੁਰਸ਼ ਨੂੰ ਰੋਗਾਂ ਦਾ ਦੁੱਖ ਵਿਆਪੈ= ਲੱਗਦਾ ਹੈ ਅਤੇ ਜੋ ਪ੍ਰਭੂ ਨੂੰ ਜਾਪੈ= ਜਪਦਾ ਹੈ ਉਹ ਸਾਰਿਆਂ ਘਟਾਂ ਵਿਚ ਪ੍ਰਭੂ ਨੂੰ ਰਵਿ= ਸਮਾਇਆ ਹੋਇਆ ਨਿਸਚੇ ਕਰਦਾ ਹੈ।

**ਸੁਖ ਦੁਖ ਹੀ ਤੇ ਗੁਰ ਸਬਦਿ ਅਤੀਤਾ ॥**
**ਨਾਨਕ ਰਾਮੁ ਰਵੈ ਹਿਤ ਚੀਤਾ ॥ ੮ ॥ ੪ ॥**

ਗੁਰੂ ਜੀ ਕਥਨ ਕਰਦੇ ਹਨ—ਗੁਰ-ਸ਼ਬਦੀਏ ਦੁੱਖ ਸੁਖ ਤੋਂ ਅਤੀਤਾ= ਰਹਿਤ ਹਨ ਅਤੇ ਹਿਤ=ਪ੍ਰੇਮ ਦੇ ਚਿਤ= ਪ੍ਰੇਮ ਨਾਲ ਰਾਮ ਨਾਮ ਨੂੰ ਰਵੈ= ਉਚਾਰਦੇ ਹਨ।

ਦੂਜਾ ਅਰਥ ਅੰਨਵੇਂ ਰੀਤੀ ਨਾਲ ਕਰਨਾ:-

ਜੋ ਗੁਰ- ਸ਼ਬਦੀਆ ਗੁਰ-ਸ਼ਬਦ ਦੁਆਰੇ ਚਿਤ ਦੇ ਹਿਤ ਨਾਲ ਰਾਮ ਨਾਮ ਰਵੈ= ਉਚਾਰਦਾ ਹੈ ਅਤੇ ਸਾਰਿਆਂ ਘਟਾਂ ਵਿਚ ਪ੍ਰਭੂ ਨੂੰ ਰਵ ਰਿਹਾ ਜਾਪੈ= ਜਾਣਦਾ ਹੈ, ਉਹ ਸੁਖ ਦੁੱਖ ਤੋਂ ਅਤੀਤਾ= ਰਹਿਤ ਹੋ ਜਾਂਦਾ ਹੈ॥ ੮ ॥ ੪ ॥

## ਬਸੰਤੁ ਮਹਲਾ ੧ ਇਕ ਤੁਕੀਆ ॥

ਇਕ ਪਖੰਡੀ ਨਾਂਗਾ ਚੱਲ ਕੇ ਆਇਆ, ਉਸ ਦੇ ਪਖੰਡ ਨੂੰ ਵੇਖ ਕੇ ਉਪਦੇਸ਼ ਦਿੰਦੇ ਹਨ-

**ਮਤੁ ਭਸਮ ਅੰਧੂਲੇ ਗਰਬਿ ਜਾਹਿ ॥ ਇਨ ਬਿਧਿ ਨਾਗੇ ਜੋਗੁ ਨਾਹਿ ॥ ੧ ॥**

ਹੇ ਅੰਧੂਲੇ= ਅੰਨ੍ਹੇ ਅਗਿਆਨੀ ਪੁਰਸ਼ਾ ! ਪਿੰਡੇ ਉਤੇ ਭਸਮ ਲਗਾ ਕੇ ਹੀ ਗਰਬਿ= ਹੰਕਾਰੀ ਮਤੁ ਜਾਹਿ= ਨਾ ਹੋ ਜਾਓ। ਹੇ ਨਾਂਗੇ ! ਇਸ ਤਰ੍ਹਾਂ ਨਾਲ ਪਰਮੇਸ਼ਰ ਵਿਚ ਜੋਗੁ ਨਾਹਿ= ਜੁੜਨਾ ਨਹੀਂ ਹੁੰਦਾ॥ ੧ ॥

**ਮੂੜ੍ੇ ਕਾਹੇ ਬਿਸਾਰਿਓ ਤੈ ਰਾਮ ਨਾਮ ॥**
**ਅੰਤ ਕਾਲਿ ਤੇਰੈ ਆਵੈ ਕਾਮ ॥ ੧ ॥ ਰਹਾਉ ॥**

ਹੇ ਮੂੜ੍ੇ= ਮੂਰਖਾ ! ਤੂੰ ਰਾਮ ਦਾ ਨਾਮ ਕਿਉਂ ਬਿਸਾਰਿਓ= ਭੁਲਾਇਆ ਹੈ ਜੋ ਅੰਤ ਦੇ ਵੇਲੇ ਤੇਰੇ ਕੰਮ ਆਉਣ ਵਾਲਾ ਹੈ॥ ੧ ॥ ਰਹਾਉ ॥

**ਗੁਰ ਪੂਛਿ ਤੁਮ ਕਰਹੁ ਬੀਚਾਰੁ ॥ ਜਹ ਦੇਖਉ ਤਹ ਸਾਰਿਗਪਾਣਿ ॥ ੨ ॥**

ਗੁਰਾਂ ਪਾਸੋਂ ਪੁੱਛ ਕੇ ਤੁਸੀਂ ਸੱਤ ਅਸੱਤ ਦੇ ਨਿਰਣੇ ਦਾ ਵੀਚਾਰ ਕਰੋ। ਤਦ ਜਿੱਥੇ ਦੇਖੋਗੇ ਉੱਥੇ ਹੀ ਸਾਰਿਗਪਾਣਿ= ਪਰਮਾਤਮਾ ਨੂੰ ਵੇਖਗੇ॥ ੨ ॥

ਨਾਂਗੇ ਨੇ ਕਿਹਾ—"ਆਪ ਭੀ ਤਾਂ ਕੁਝ ਬਣੇ ਹੋਏ ਹੋਵੋਗੇ।" ਤਾਂ ਗੁਰੂ ਜੀ ਨੇ ਕਿਹਾ-

**ਕਿਆ ਹਉ ਆਖਾ ਜਾਂ ਕਛੂ ਨਾਹਿ ॥ ਜਾਤਿ ਪਤਿ ਸਭ ਤੇਰੈ ਨਾਇ ॥ ੩ ॥**

ਜਦ ਮੈਂ ਕੁਝ ਹਾਂ ਹੀ ਨਹੀਂ, ਤਾਂ ਕੀ ਆਖਾਂ? ਉਸ ਪਰਮੇਸ਼ਰ ਦੇ ਨਾਮ ਨੂੰ ਹੀ ਸਭ ਜ਼ਾਤੀ ਤੇ ਪਤਿ= ਪੰਗਤੀ, ਵਾ:- ਇੱਜ਼ਤ ਕੀਤਾ ਹੈ॥ ੩ ॥

ਉਹ ਨਾਂਗਾ ਚੰਗੇ ਧਨ ਮਾਲ ਵਾਲਾ ਸੀ, ਇਸ ਲਈ ਇਹ ਗੱਲ ਆਖਦੇ ਹਨ-

**ਕਾਹੇ ਮਾਲੁ ਦਰਬੁ ਦੇਖਿ ਗਰਬਿ ਜਾਹਿ ॥**
**ਚਲਤੀ ਬਾਰ ਤੇਰੋ ਕਛੂ ਨਾਹਿ ॥ ੪ ॥**

ਹੇ ਨਾਂਗੇ ! ਤੂੰ ਕਿਸ ਵਾਸਤੇ ਮਾਲ ਤੇ ਦਰਬੁ= ਧਨ ਨੂੰ ਵੇਖ ਕੇ ਹੰਕਾਰ ਸਹਿਤ ਹੋਇਆ ਜਾਂਦਾ ਹੈਂ।

ਅੰਤ ਸਮੇਂ ਚੱਲਣ ਲਗਿਆਂ ਤੇਰਾ ਕੁਝ ਭੀ ਨਹੀਂ ਹੋਣਾ, ਜਾਂ ਚੱਲਣ ਵੇਲੇ ਤੇਰੇ ਨਾਲ ਕੁਝ ਭੀ ਨਹੀਂ ਜਾਣਾ॥ ੪॥

**ਪੰਚ ਮਾਰਿ ਚਿਤੁ ਰਖਹੁ ਥਾਇ॥ ਜੋਗ ਜੁਗਤਿ ਕੀ ਇਹੈ ਪਾਂਇ॥ ੫॥**

ਪੰਜਾਂ (ਕਾਮ, ਕਰੋਧ ਆਦਿਕਾਂ) ਨੂੰ ਮਾਰ ਕੇ ਚਿਤ ਨੂੰ ਟਿਕਾਣੇ ਰੱਖੋ। ਇਹੋ ਜ਼ੋਗ ਵਿਚ ਜੁੜਨੇ ਦੀ ਪਾਂਇ= ਪਾਂਇਆ ਸਮਰੱਥਾ ਹੈ॥ ੫॥

**ਹਉਮੈ ਪੈਖੜੁ ਤੇਰੇ ਮਨੈ ਮਾਹਿ॥ ਹਰਿ ਨ ਚੇਤਹਿ ਮੂੜੇ ਮੁਕਤਿ ਜਾਹਿ॥ ੬॥**

(ਹੇ ਨਾਂਗੇ) ! ਤੇਰੇ ਮਨ ਰੂਪ ਪੈਰਾਂ ਵਿਚ ਹੰਗਤਾ ਮਮਤਾ ਦੇ ਪੈਖੜੁ= ਬੰਧਨ ਪਏ ਹੋਏ ਹਨ। ਹੇ ਮੂੜੇ= ਮੂਰਖਾ! ਤੂੰ ਹਰੀ ਨੂੰ ਚੇਤਦਾ ਨਹੀਂ, ਜਿਸ ਕਰ ਕੇ ਤੂੰ ਮੁਕਤ ਹੋ ਜਾਣਾ ਹੈ॥ ੬॥

**ਮਤ ਹਰਿ ਵਿਸਰਿਐ ਜਮ ਵਸਿ ਪਾਹਿ॥ ਅੰਤ ਕਾਲਿ ਮੂੜੇ ਚੋਟ ਖਾਹਿ॥ ੭॥**

ਹਰੀ ਨੂੰ ਮਤ= ਨਾ ਭੁਲਾਉਣਾ ਕਰ, ਜੇ ਭੁਲਾਏਂਗਾ ਤਾਂ ਜਮਾਂ ਦੇ ਵਸ ਵਿਚ ਪੈ ਜਾਏਂਗਾ ਅਤੇ ਅੰਤ ਸਮੇਂ ਹੇ ਮੂਰਖਾ ! ਜਮਾਂ ਦੀਆਂ ਚੋਟਾਂ= ਸੱਟਾਂ ਖਾਏਂਗਾ॥ ੭॥

[ਪੰਨਾ ੧੧੯੦]

**ਗੁਰ ਸਬਦੁ ਬੀਚਾਰਹਿ ਆਪੁ ਜਾਇ॥ ਸਾਚ ਜੋਗੁ ਮਨਿ ਵਸੈ ਆਇ॥ ੮॥**

ਜੇ ਤੂੰ ਆਪ ਗੁਰਾਂ ਪਾਸ ਜਾ ਕੇ ਗੁਰ-ਉਪਦੇਸ਼ ਨੂੰ ਵਿਚਾਰਨਾ ਕਰੇਂ ਤਾਂ ਤੇਰੇ ਅੰਦਰੋਂ ਆਪੁ ਜਾਇ= ਹੰਕਾਰ ਚਲਿਆ ਜਾਵੇਗਾ ਅਤੇ ਤੇਰੇ ਮਨ ਵਿਚ ਸੱਚਾ ਜੋਗ ਆ ਕੇ ਵੱਸੇਗਾ॥ ੮॥

**ਜਿਨਿ ਜੀਉ ਪਿੰਡੁ ਦਿਤਾ ਤਿਸੁ ਚੇਤਹਿ ਨਾਹਿ॥**
**ਮੜੀ ਮਸਾਣੀ ਮੂੜੇ ਜੋਗੁ ਨਾਹਿ॥ ੯॥**

ਜਿਸ ਪਰਮਾਤਮਾ ਨੇ ਜੀਅ ਪਿੰਡ ਆਦਿਕ ਸਭ ਕੁਝ ਤੈਨੂੰ ਦਿੱਤਾ ਹੈ, ਤੂੰ ਉਸ ਨੂੰ ਸਿਮਰਦਾ ਨਹੀਂ ਹੈਂ। ਹੇ ਮੂੜੇ= ਮੂਰਖਾ ! ਮੜ੍ਹੀਆਂ ਮਸਾਣਾਂ ਵਿਚ ਬੈਠਿਆਂ ਪਰਮੇਸ਼ਰ ਵਿਚ ਜੋਗੁ ਨਾਹਿ= ਜੁੜਨਾ ਨਹੀਂ ਹੁੰਦਾ॥ ੯॥

**ਗੁਣ ਨਾਨਕੁ ਬੋਲੈ ਭਲੀ ਬਾਣਿ॥**
**ਤੁਮ ਹੋਹੁ ਸੁਜਾਖੇ ਲੇਹੁ ਪਛਾਣਿ॥ ੧੦॥ ੫॥**

ਗੁਰੂ ਜੀ ਕਥਨ ਕਰਦੇ ਹਨ—ਤੁਸੀਂ ਸ਼ੁਭ ਗੁਣਾਂ ਰੂਪੀ ਭਲੀ ਬਾਣੀ ਨੂੰ ਬੋਲਣਾ ਕਰੋ। ਜਾਂ ਭਲੀ ਬਾਣੀ ਦੁਆਰੇ ਤੁਸੀਂ ਗੁਣਾਂ ਨੂੰ ਬੋਲਣਾ ਕਰੋ। ਤਦ ਤੁਸੀਂ ਗਿਆਨ ਵੈਰਾਗ ਰੂਪ ਅੱਖਾਂ ਨੂੰ ਪਾ ਕੇ ਸੁਜਾਖੇ ਹੋਵੋਗੇ ਅਤੇ ਆਪਣੇ ਸਰੂਪ ਨੂੰ ਪਛਾਣ ਲਓਗੇ॥ ੧੦॥ ੫॥

**ਬਸੰਤੁ ਮਹਲਾ ੧॥**

**ਦੁਬਿਧਾ ਦੁਰਮਤਿ ਅਧੁਲੀ ਕਾਰ॥ ਮਨਮੁਖਿ ਭਰਮੈ ਮਝਿ ਗੁਬਾਰ॥ ੧॥**

ਦੁਬਿਧਾ= ਦ੍ਵੈਤ ਕਰ ਕੇ ਖੋਟੀ ਮਤ ਵਾਲੇ ਅੰਨ੍ਹੀ ਕਾਰ ਕਰਦੇ ਹਨ। ਕਿਉਂਕਿ ਮਨਮੁਖ ਪੁਰਸ਼ ਅਗਿਆਨ

ਦੇ ਗੁਬਾਰ= ਹਨੇਰੇ ਵਿਚ ਭਰਮੈ= ਫਿਰ ਰਹੇ ਹਨ॥ ੧॥

**ਮਨੁ ਅੰਧੁਲਾ ਅੰਧੁਲੀ ਮਤਿ ਲਾਗੈ॥**

**ਗੁਰ ਕਰਣੀ ਬਿਨੁ ਭਰਮੁ ਨ ਭਾਗੈ॥ ੧॥ ਰਹਾਉ॥**

ਜਿਨ੍ਹਾਂ ਦਾ ਮਨ ਅੰਨ੍ਹਾਂ ਹੈ ਉਹ ਅੰਨ੍ਹੀ ਅਕਲ ਦੇ ਮਗਰ ਲੱਗੇ ਹੋਏ ਹਨ। ਗੁਰ= ਵੱਡੀ ਨਿਸ਼ਕਾਮ ਕਰਣੀ ਦੇ ਕੀਤੇ ਬਿਨਾਂ ਭਰਮ ਦੂਰ ਨਹੀਂ ਹੁੰਦਾ। *ਅਥਵਾ:-* ਗੁਰਾਂ ਦੀ ਦੱਸੀ ਹੋਈ ਕਰਣੀ ਦੇ ਕੀਤੇ ਬਿਨਾਂ ਭਰਮ ਦੂਰ ਨਹੀਂ ਹੁੰਦਾ॥ ੧॥ ਰਹਾਉ॥

**ਮਨਮੁਖਿ ਅੰਧੁਲੇ ਗੁਰਮਤਿ ਨ ਭਾਈ॥**

**ਪਸੂ ਭਏ ਅਭਿਮਾਨੁ ਨ ਜਾਈ॥ ੨॥**

ਜੇਹੜੇ ਅੰਨ੍ਹੇ ਮਨਮੁਖ ਹਨ ਉਨ੍ਹਾਂ ਨੂੰ ਗੁਰਮਤ ਚੰਗੀ ਨਹੀਂ ਲਗਦੀ। ਉਹ ਪਸ਼ੂਆਂ ਵਾਂਗ ਬੇਸਮਝ ਹੋ ਰਹੇ ਹਨ, ਉਨ੍ਹਾਂ ਦੇ ਅੰਦਰੋਂ ਅਭਿਮਾਨੁ= ਹੰਕਾਰ ਨਹੀਂ ਜਾਂਦਾ॥ ੨॥

**ਲਖ ਚਉਰਾਸੀਹ ਜੰਤ ਉਪਾਏ॥ ਮੇਰੇ ਠਾਕੁਰ ਭਾਣੇ ਸਿਰਜਿ ਸਮਾਏ॥ ੩॥**

ਜੋ ਚੁਰਾਸੀ ਲੱਖ ਤਰ੍ਹਾਂ ਦੇ ਜੀਵ ਪੈਦਾ ਕੀਤੇ ਹੋਏ ਹਨ। ਉਹ ਮੇਰੇ ਠਾਕੁਰ ਨੇ ਆਪਣੇ ਭਾਣੇ= ਹੁਕਮ ਵਿਚ ਹੀ ਸਿਰਜੇ ਹਨ ਤੇ ਆਪਣੇ ਹੁਕਮ ਵਿਚ ਹੀ ਸਮਾਏ= ਲਯ ਕੀਤੇ ਹਨ॥ ੩॥

**ਸਗਲੀ ਭੂਲੈ ਨਹੀ ਸਬਦੁ ਅਚਾਰੁ॥ ਸੋ ਸਮਝੈ ਜਿਸੁ ਗੁਰੁ ਕਰਤਾਰੁ॥ ੪॥**

ਗੁਰ-ਸ਼ਬਦ ਦਾ ਅਚਾਰੁ= ਕਰਤੱਬ ਨਾ ਪਰਾਪਤ ਹੋਣ ਕਰ ਕੇ ਸਾਰੀ ਦੁਨੀਆਂ ਭੁੱਲੀ ਫਿਰਦੀ ਹੈ। ਜਿਸ ਨੂੰ ਕਰਤਾਰ ਰੂਪ ਮਿਲੇ ਹਨ, ਓਹੀ ਸਮਝਦਾ ਹੈ। ਜਾਂ ਜਿਸ ਨੂੰ ਗੁਰੂ ਤੇ ਕਰਤਾਰ ਨੇ ਸਮਝਾਇਆ ਹੈ, ਓਹੀ ਸਮਝਦਾ ਹੈ॥ ੪॥

**ਗੁਰ ਕੇ ਚਾਕਰ ਠਾਕੁਰ ਭਾਣੇ॥ ਬਖਸਿ ਲੀਏ ਨਾਹੀ ਜਮ ਕਾਣੇ॥ ੫॥**

ਜੋ ਗੁਰੂ ਦੇ ਚਾਕਰ= ਸੇਵਕ ਹਨ, ਓਹੀ ਠਾਕੁਰ= ਮਾਲਕ ਪ੍ਰਭੂ ਨੂੰ ਭਾਏ ਹਨ। ਉਨ੍ਹਾਂ ਦੇ ਗੁਨਾਹ (ਪ੍ਰਭੂ ਨੇ) ਬਖਸ਼ ਲਏ ਹਨ, ਇਸ ਲਈ ਉਨ੍ਹਾਂ ਨੂੰ ਜਮਾਂ ਦੀ ਕਾਣ ਨਹੀਂ ਹੈ॥ ੫॥

**ਜਿਨ ਕੈ ਹਿਰਦੈ ਏਕੋ ਭਾਇਆ॥ ਆਪੇ ਮੇਲੇ ਭਰਮੁ ਚੁਕਾਇਆ॥ ੬॥**

ਜਿਨ੍ਹਾਂ ਦੇ ਹਿਰਦੇ ਵਿਚ ਇਕ ਵਾਹਿਗੁਰੂ ਭਾਇਆ ਹੈ। ਉਨ੍ਹਾਂ ਦੇ ਅੰਦਰੋਂ ਭਰਮ ਦੂਰ ਕਰ ਕੇ ਆਪਣੇ ਨਾਲ ਮੇਲ ਲਿਆ ਹੈ। *ਅਥਵਾ:-* ਉਨ੍ਹਾਂ ਨੂੰ ਵਾਹਿਗੁਰੂ ਨੇ ਆਪਣੇ ਨਾਲ ਮੇਲ ਕੇ ਚੁਰਾਸੀ ਦਾ ਫਿਰਨਾ ਚੁਕਾਇਆ= ਮਿਟਾ ਦਿੱਤਾ ਹੈ॥ ੬॥

**ਬੇਮੁਹਤਾਜੁ ਬੇਅੰਤੁ ਅਪਾਰਾ॥ ਸਚਿ ਪਤੀਜੈ ਕਰਣੈਹਾਰਾ॥ ੭॥**

ਜੋ ਬੇਅੰਤੁ= ਪਰਮਾਤਮਾ ਬੇ-ਮੁਥਾਜ ਤੇ ਪਾਰਾਵਾਰ ਤੋਂ ਰਹਿਤ ਹੈ। ਉਹ ਕਰਣੈਹਾਰਾ= ਪ੍ਰਭੂ ਸੱਚਿਆਂ ਉਪਰ ਪਤੀਜੈ= ਭਰੋਸਾ ਕਰਦਾ ਹੈ॥ ੭॥

## ਨਾਨਕ ਭੂਲੇ ਗੁਰੁ ਸਮਝਾਵੈ ॥ ਏਕੁ ਦਿਖਾਵੈ ਸਾਚਿ ਟਿਕਾਵੈ ॥ ੮ ॥ ੬ ॥

ਗੁਰੂ ਜੀ ਕਥਨ ਕਰਦੇ ਹਨ— ਜਿਸ ਭੁੱਲੇ ਹੋਏ ਸਿੱਖ ਨੂੰਗੁਰੂ ਸਮਝਾਉਂਦੇ ਹਨ। ਉਸ ਨੂੰ ਸੱਚ ਸਰੂਪ ਵਿਚ ਟਿਕਾ ਕੇ ਇਕ ਪ੍ਰਭੂ ਦਾ ਦਰਸ਼ਨ ਦਿਖਾ ਦੇਂਦੇ ਹਨ॥ ੮ ॥ ੬ ॥

## ਬਸੰਤੁ ਮਹਲਾ ੧ ॥

ਇਸ ਸ਼ਬਦ ਵਿਚ ਪਰਮੇਸ਼ਰ ਨੂੰ ਸਰਬ ਰੂਪ ਵਰਣਨ ਕਰਦੇ ਹਨ-

## ਆਪੇ ਭਵਰਾ ਫੂਲ ਬੇਲਿ ॥ ਆਪੇ ਸੰਗਤਿ ਮੀਤ ਮੇਲਿ ॥ ੧ ॥

੧) ਉਹ ਪਰਮੇਸ਼ਰ ਆਪੇ ਭੌਰਾ ਰੂਪ, ਆਪੇ ਫੁੱਲ ਤੇ ਆਪੇ ਵੇਲ ਰੂਪ ਹੈ।

੨) ਉਹ ਪਰਮੇਸ਼ਰ ਆਪੇ ਭਵਰਾ= ਜਗਿਆਸੂ ਰੂਪ ਹੈ ਅਤੇ ਆਪੇ ਸ਼ੁਭ-ਗੁਣਾਂ ਰੂਪ ਫੁੱਲ ਅਤੇ ਆਪ ਹੀ ਸਤਸੰਗਤ ਰੂਪ ਵੇਲ ਹੈ। ਆਪ ਹੀ ਪਰਮੇਸ਼ਰ ਮਿੱਤਰਾਂ ਸੰਤਾਂ ਦੀ ਸੰਗਤ ਵਿਚ ਮੇਲਦਾ ਹੈ॥ ੧ ॥

## ਐਸੀ ਭਵਰਾ ਬਾਸੁ ਲੇ ॥ ਤਰਵਰ ਫੂਲੇ ਬਨ ਹਰੇ ॥ ੧ ॥ ਰਹਾਉ ॥

ਹੇ ਜਗਿਆਸੂ ਰੂਪ ਭੌਰੇ ! ਤੂੰ ਅਜੇਹੀ ਭਗਤੀ ਰੂਪ ਬਾਸੁ= ਸੁਗੰਧੀ ਨੂੰ ਲੈਣਾ ਕਰ।

੧) ਸੰਤਾਂ ਰੂਪੀ ਤਰਵਰ= ਬ੍ਰਿਛ, ਸ਼ੁਭ ਗੁਣਾਂ ਰੂਪੀ ਫੁੱਲ, ਨਾਮ ਰੂਪ ਬਨ= ਜਲ ਨਾਲ ਹਰੇ ਭਰੇ ਹਨ।

੨) ਜਿਸ ਵਾਸ਼ਨਾ ਨੂੰ ਲੈ ਕੇ ਸੰਸਾਰ ਰੂਪ ਬਨ= ਜੰਗਲ ਵਿਚ ਸੰਤਾਂ ਰੂਪ ਬ੍ਰਿਛ ਹਰੇ ਹੋ ਕੇ ਫੂਲੇ= ਪਰਫੁੱਲਤ ਹੋ ਰਹੇ ਹਨ॥ ੧ ॥ ਰਹਾਉ ॥

## ਆਪੇ ਕਵਲਾ ਕੰਤੁ ਆਪਿ ॥ ਆਪੇ ਰਾਵੇ ਸਬਦਿ ਥਾਪਿ ॥ ੨ ॥

੧) ਉਹ ਪਰਮੇਸ਼ਰ ਆਪ ਹੀ ਕਵਲਾ= ਇਸਤ੍ਰੀ ਰੂਪ ਅਤੇ ਆਪ ਹੀ ਕੰਤੁ= ਪਤੀ ਰੂਪ ਹੈ।

੨) ਉਹ ਪਰਮੇਸ਼ਰ ਆਪ ਹੀ ਕਵਲਾ= ਲਛਮੀ ਰੂਪ, ਆਪ ਹੀ ਕੰਤੁ= ਵਿਸ਼ਨੂੰ ਰੂਪ ਹੈ।

੩) ਉਹ ਪਰਮੇਸ਼ਰ ਹੀ ਆਪ ਕਵਲਾ= ਭਗਤੀ ਰੂਪ ਅਤੇ ਆਪ ਹੀ ਕੰਤੁ= ਗਿਆਨ ਰੂਪ ਹੈ। ਸਬਦਿ= ਸੰਸਾਰ ਨੂੰ ਥਾਪ ਕੇ ਆਪ ਹੀ ਅਨੰਦ ਨੂੰ ਰਾਵੇ= ਭੋਗਦਾ ਹੈ। *ਅਥਵਾ:-* ਜਿਸ ਨੂੰ ਗੁਰ-ਸ਼ਬਦ ਵਿਚ ਥਾਪਦਾ ਹੈ, ਉਸ ਜੀਵ ਰੂਪ ਇਸਤ੍ਰੀ ਨੂੰ ਆਪ ਹੀ ਰਾਂਵਦਾ ਹੈ।

## ਆਪੇ ਬਛਰੂ ਗਊ ਖੀਰੁ ॥ ਆਪੇ ਮੰਦਰੁ ਥੰਮ੍ਹੁ ਸਰੀਰੁ ॥ ੩ ॥

੧) ਉਹ ਪਰਮੇਸ਼ਰ ਆਪ ਬਛਰੂ= ਵੱਛਾ ਰੂਪ ਹੈ, ਆਪ ਹੀ ਗਊ ਰੂਪ ਅਤੇ ਆਪ ਹੀ ਖੀਰੁ= ਦੁੱਧ ਰੂਪ ਹੈ।

੨) ਉਹ ਪਰਮੇਸ਼ਰ ਆਪ ਬਛਰੂ= ਜਗਿਆਸੂ ਰੂਪ ਹੈ, ਆਪ ਹੀ ਗਊ= ਭਗਤੀ ਰੂਪ ਤੇ ਆਪ ਹੀ ਖੀਰੁ= ਜਸ ਰੂਪ ਹੈ।

੩) ਉਹ ਪਰਮੇਸ਼ਰ ਆਪ ਹੀ ਬਛਰੂ= ਅਰਜਨ, ਆਪ ਹੀ ਗਊ= ਉਪਨਿਸ਼ਦਾਂ, ਆਪ ਹੀ ਖੀਰੁ= ਗੀਤਾ ਰੂਪ ਹੈ।

***ਸਰਬੋ ਉਪਨਿਸ਼ਦੋ ਗਾਵੋ ਦੋਗਧਾ ਗੋਪਾਲ ਨੰਦਨੰ॥***

ਸਾਰੀਆਂ ਉਪਨਿਸ਼ਦਾਂ ਗਾਵੋ= ਗਊਆਂ ਹਨ, ਗੋ-ਪਾਲ= ਗਊਆਂ ਦੇ ਪਾਲਣ ਵਾਲਾ ਜੋ ਨੰਦ ਹੈ, ਉਸ

ਬਾਬੇ ਨੰਦ ਦਾ ਨੰਦਨੰ= ਪੁੱਤਰ ਜੋ ਕ੍ਰਿਸ਼ਨ ਹੈ, ਓਹੀ ਦੋਗਧਾ= ਦੁੱਧ ਦੇ ਚੋਣ ਵਲਾ ਹੈ। ਗੀਤਾ ਰੂਪ ਦੁੱਧ ਹੈ, ਅਰਜਨ ਰੂਪ ਵੱਛੇ ਨੂੰ ਉਹ ਗੀਤਾ ਰੂਪ ਦੁੱਧ ਪਿਲਾਣਾ ਕੀਤਾ ਹੈ।

ਆਪ ਹੀ ਸਰੀਰ ਰੂਪ ਮੰਦਰ ਹੈ, ਆਪ ਹੀ ਉਸ ਦੇ ਥੰਮਣੇ (ਸਹਾਰਾ ਦੇਣ) ਵਾਲਾ ਪ੍ਰਾਣ ਰੂਪ ਹੈ॥ ੩॥

**ਆਪੇ ਕਰਣੀ ਕਰਣਹਾਰੁ॥ ਆਪੇ ਗੁਰਮੁਖਿ ਕਰਿ ਬੀਚਾਰੁ॥ ੪॥**

ਆਪ ਹੀ ਭਗਤੀ ਰੂਪ ਕਰਨੀ ਹੈ, ਆਪ ਹੀ ਉਸ ਭਗਤੀ ਦੇ ਕਰਨ ਵਾਲਾ ਭਗਤ ਰੂਪ ਹੈ। ਹੇ ਪ੍ਰਭੂ ! ਤੂੰ ਆਪ ਹੀ ਗੁਰਮੁਖ ਹੋ ਕੇ ਸ਼ੁਭ ਵਿਚਾਰ ਨੂੰ ਜਾਂ ਗੁਰਬਾਣੀ ਦੀ ਵਿਚਾਰ ਨੂੰ ਕਰਦਾ ਹੈਂ॥ ੪॥

**ਤੂ ਕਰਿ ਕਰਿ ਦੇਖਹਿ ਕਰਣਹਾਰੁ॥ ਜੋਤਿ ਜੀਅ ਅਸੰਖ ਦੇਇ ਅਧਾਰੁ॥ ੫॥**

ਹੇ ਕਰਣਹਾਰੁ= ਪ੍ਰਭੂ! ਤੂੰ ਆਪ ਹੀ ਉਤਪੱਤੀ ਕਰਦਾ ਹੈਂ, ਆਪ ਹੀ ਦੇਖਹਿ= ਪਾਲਣਾ ਕਰਦਾ ਹੈਂ, ਆਪ ਹੀ ਲੈਤਾ ਕਰਦਾ ਹੈਂ। ਹੇ ਜੋਤੀ ਪਰਮਾਤਮਾ! ਤੂੰ ਅਸੰਖ= ਬੇਅੰਤ ਜੀਵਾਂ ਨੂੰ ਅਧਾਰ= ਆਸਰਾ ਦੇਂਦਾ ਹੈਂ॥ ੫॥

**ਤੂ ਸਰੁ ਸਾਗਰੁ ਗੁਣ ਗਹੀਰੁ॥ ਤੂ ਅਕੁਲ ਨਿਰੰਜਨੁ ਪਰਮ ਹੀਰੁ॥ ੬॥**

ਹੇ ਸ਼ੁਭ ਗੁਣਾਂ ਦੇ ਗਹੀਰੁ= ਸਮੁੰਦਰ ਪ੍ਰਭੂ ! ਤੂੰ ਸਾਗਰੁ= ਸਮੁੰਦਰ ਦੇ ਸਰੁ= ਸਦਰਸ ਹੈਂ। ਹੇ ਨਿਰੰਜਨੁ= ਪਰਮਾਤਮਾ ! ਤੂੰ ਅਕੁਲ= ਕੁਲਾਂ ਤੋਂ ਰਹਿਤ ਹੈਂ ਤੇ ਪਰਮ ਹੀਰੁ= ਬੜੇ ਸੁੱਧ ਹੀਰੇ ਵਾਂਗ ਹੈਂ॥ ੬॥

**ਤੂ ਆਪੇ ਕਰਤਾ ਕਰਣ ਜੋਗੁ॥ ਨਿਹਕੇਵਲੁ ਰਾਜਨ ਸੁਖੀ ਲੋਗੁ॥ ੭॥**

ਹੇ ਕਰਣ ਜੋਗੁ= ਸਾਰੀਆਂ ਗੱਲਾਂ ਦੇ ਕਰਨ ਜੋਗ ਪ੍ਰਭੂ ! ਤੂੰ ਆਪ ਹੀ ਸਭ ਦਾ ਕਰਤਾ ਹੈਂ। ਨਿਹਕੇਵਲੁ= ਸ਼ੁੱਧ ਸਰੂਪ ਹੈਂ ਰਾਜਨ= ਰਾਜਿਆਂ ਦਾ ਰਾਜਾ ਹੈਂ, ਅਤੇ ਸਾਰਿਆਂ ਲੋਗਾਂ ਵਿਚੋਂ ਸੁਖੀ ਹੈ। *ਅਥਵਾ:-* ਹੇ ਰਾਜਿਆਂ ਦੇ ਰਾਜੇ ਪ੍ਰਭੂ ! ਆਪ ਜੀ ਦੇ ਭਗਤ ਲੋਕ ਨਿਹਕੇਵਲੁ= ਸ਼ੁੱਧ ਆਤਮਾ ਤੇ ਬੜੇ ਸੁਖੀ ਹਨ॥ ੭॥

**ਨਾਨਕ ਧ੍ਰਾਪੇ ਹਰਿ ਨਾਮ ਸੁਆਦਿ॥**
**ਬਿਨੁ ਹਰਿ ਗੁਰ ਪ੍ਰੀਤਮ ਜਨਮੁ ਬਾਦਿ॥ ੮॥ ੭॥**

ਗੁਰੂ ਜੀ ਕਥਨ ਕਰਦੇ ਹਨ—ਹੇ ਹਰੀ ! ਆਪ ਜੀ ਦੇ ਨਾਮ ਸੁਆਦ ਕਰ ਕੇ ਮੈਂ ਧ੍ਰਾਪੇ= ਰੱਜ ਗਿਆ ਹਾਂ। ਹੇ ਪ੍ਰੀਤਮ= ਹਰੀ ! ਜੇਹੜੇ ਪੁਰਸ਼ ਗੁਰੂ ਤੋਂ ਬਿਨਾਂ ਹਨ, ਉਨ੍ਹਾਂ ਨਿਗੁਰਿਆਂ ਦਾ ਮਨੁੱਖਾ ਜਨਮ ਬਾਦਿ= ਵਿਅਰਥ ਹੈ॥ ੮॥ ੭॥

## ਬਸੰਤੁ ਹਿੰਡੋਲੁ ਮਹਲਾ ੧ ਘਰੁ ੨ ੴ ਸਤਿਗੁਰ ਪ੍ਰਸਾਦਿ॥

*ਮਿਹਰਵਾਨ ਮਧੁਸੂਦਨ ਮਾਧੌ ਐਸੀ ਸਕਤਿ ਤੁਮ੍ਾਰੀ॥*

ਹੇ ਮੇਹਰ ਦੇ ਕਰਨ ਵਾਲੇ ਮਧਸੂਦਨ ਮਾਧੋ ! ਆਪ ਜੀ ਦੀ ਅਜੇਹੀ ਸ਼ਕਤੀ ਹੈ, ਜਿਸ ਸ਼ਕਤੀ ਦੁਆਰਾ ਆਪ ਜੀ ਸਭ ਕੁਝ ਕਰ ਲੈਂਦੇ ਹੋ।

**ਨਉ ਸਤ ਚਉਦਹ ਤੀਨਿ ਚਾਰਿ ਕਰਿ ਮਹਲਤਿ ਚਾਰਿ ਬਹਾਲੀ॥**

ਨਉ= ਨੌਂ ਖੰਡ, ਸੱਤ ਦੀਪ, ਚੌਦਾਂ ਲੋਕ, ਤਿੰਨ ਗੁਣ, ਚਾਰ ਜੁਗ। *ਵਾ:-* ਚਾਰ ਵੇਦ, ਇਨ੍ਹਾਂ ਦੀ ਚਾਰਿ=

ਸੁੰਦਰ ਮਹਲਤਿ= ਬਣਾਵਟ ਕਰ ਕੇ ਆਪ ਜੀ ਨੇ ਬਹਾਲੀ= ਇਸਥਿਤ ਕੀਤੀ ਹੈ। ਜਾਂ ਇਨ੍ਹਾਂ ਸਭਨਾਂ ਦੀ ਮਹਲਤਿ= ਮੋਹਲਤ ਕਰ ਕੇ ਚਾਰਿ= ਸੁੰਦਰ ਖੇਡ ਬਣਾ ਰੱਖੀ ਹੈ।

## ਚਾਰੇ ਦੀਵੇ ਚਹੁ ਹਥਿ ਦੀਏ ਏਕਾ ਏਕਾ ਵਾਰੀ॥ ੧॥

ਚਹੁੰ ਜੁਗਾਂ ਦੇ ਹੱਥ ਵਿਚ ਚਾਰੇ ਵੇਦਾਂ ਰੂਪ ਦੀਵੇ ਦਿੱਤੇ ਹਨ ਜੋ ਇਕ ਇਕ ਵੇਦ ਆਪੋ ਆਪਣੀ ਵਾਰੀ ਅਨੁਸਾਰ ਪਰਕਾਸ਼ ਕਰਦਾ ਹੈ। ਸਤਜੁਗ ਵਿਚ ਸ਼ਾਮਵੇਦ, ਤ੍ਰੇਤੇ ਜੁਗ ਵਿਚ ਰਿਗਵੇਦ, ਦੁਆਪੁਰ ਜੁਗ ਵਿਚ ਯਜੁਰ ਵੇਦ, ਕਲਜੁਗ ਵਿਚ ਅਥਰਬਣ ਵੇਦ ਪ੍ਰਕਾਸ਼ਦਾ ਹੈ॥ ੧॥

## ਮਿਹਰਵਾਨ ਮਧੁਸੂਦਨ ਮਾਧੌ ਐਸੀ ਸਕਤਿ ਤੁਮ੍ਹਾਰੀ॥ ੧॥ ਰਹਾਉ॥

ਹੇ ਮਿਹਰਵਾਨ= ਮੇਹਰ ਦੇ ਕਰਨ ਵਾਲੇ ਮਧੁ ਸੂਦਨ= ਮਧੂ ਦੈਂਤ ਨੂੰ ਮਾਰਨ ਵਾਲੇ, ਮਾਧੌ= ਮਾਇਆ ਦੇ ਪਤੀ ਵਾਹਿਗੁਰੂ ! ਆਪ ਜੀ ਵਿਚ ਅਜੇਹੀ ਸ਼ਕਤੀ ਹੈ, ਜਿਸ ਸ਼ਕਤੀ ਦੁਆਰੇ ਆਪ ਸਭ ਕੁਝ ਕਰ ਲੈਂਦੇ ਹੋ॥ ੧॥ ਰਹਾਉ॥

## ਘਰਿ ਘਰਿ ਲਸਕਰੁ ਪਾਵਕੁ ਤੇਰਾ ਧਰਮੁ ਕਰੇ ਸਿਕਦਾਰੀ॥

ਹੇ ਪ੍ਰਭੂ ! ਘਰਿ ਘਰਿ= ਸਰੀਰ ਸਰੀਰ ਵਿਚ ਪਾਵਕੁ= ਅੱਗ ਆਦਿ ਤਤ ਹਨ ਏਹੋ ਆਪ ਜੀ ਦੀ ਲਸਕਰੁ= ਫੌਜ ਹੈ। *ਅਥਵਾ:-* ਘਰਿ ਘਰਿ= ਸਰੀਰ ਸਰੀਰ ਰੂਪੀ ਜੋ ਲਸ਼ਕਰ ਹੈ, ਏਹੋ ਆਪ ਜੀ ਦਾ ਪਾਵਕੁ= ਪਾਇਕ (ਦਾਸ) ਹੈ ਅਤੇ ਧਰਮਰਾਜਾ ਸਿਕਦਾਰੀ= ਥਾਣੇਦਾਰੀ ਕਰਦਾ ਹੈ।

ਲਿਖਿ ਨਾਵੈ ਧਰਮੁ ਬਹਾਲਿਆ॥ *(ਪੰਨਾ ੪੬੩)*

## ਧਰਤੀ ਦੇਗ ਮਿਲੈ ਇਕ ਵੇਰਾ ਭਾਗੁ ਤੇਰਾ ਭੰਡਾਰੀ॥ ੨॥

੧) ਹੇ ਪ੍ਰਭੂ ! ਤੇਰੀ ਦੇਗ ਧਰਤੀ ਹੈ, ਆਪ ਜੀ ਪਾਸੋਂ ਉਹ ਧਰਤੀ ਰੂਪ ਦੇਗ ਸਾਰਿਆਂ ਜੀਵਾਂ ਨੂੰ ਇਕੋ ਵਾਰੀ ਮਿਲ ਗਈ ਹੈ, ਜਿਵੇਂ ਦੇਗ ਵਿਚ ਸਭ ਕੁਝ ਹੁੰਦਾ ਹੈ, ਇਸੇ ਤਰ੍ਹਾਂ ਧਰਤੀ ਵਿਚੋਂ ਹੀ ਸਭ ਕੁਝ ਪੈਦਾ ਹੁੰਦਾ ਹੈ।

੨) ਧਰਤੀ ਉਪਰ ਜਿੰਨੇ-ਕੁ ਜੀਵ ਹਨ, ਸਭਨਾਂ ਨੂੰ ਇਕੇ ਵਾਰੀ ਦੇਗ ਮਿਲ ਗਈ ਹੈ, ਜੋ ਈਸ਼ਵਰ ਇੱਛਾ ਹੋ ਚੁੱਕੀ ਹੈ।

**ਭਾਗੁ ਤੇਰਾ ਭੰਡਾਰੀ॥** ਹੇ ਪ੍ਰਭੂ ! ਜੀਵਾਂ ਦਾ ਜੋ ਆਪੋ ਆਪਣਾ ਭਾਗ ਹੈ, ਏਹੋ ਇਕ ਆਪ ਜੀ ਦਾ ਵੱਡਾ ਭੰਡਾਰੀ= ਲਾਂਗਰੀ (ਰਸੋਈਆ) ਹੈ, ਜੋ ਜੀਵਾਂ ਨੂੰ ਪਦਾਰਥ ਦੇ ਰਿਹਾ ਹੈ॥ ੨॥

## ਨਾ ਸਾਬੂਰੁ ਹੋਵੈ ਫਿਰਿ ਮੰਗੈ ਨਾਰਦੁ ਕਰੇ ਖੁਆਰੀ॥

ਪੁਰਸ਼ ਨੂੰ ਸਾਬੂਰੁ= ਸੰਤੋਖ ਨਹੀਂ ਹੁੰਦਾ, ਇਸ ਲਈ ਬੇ- ਸਬਰਾ ਹੋ ਕੇ ਫਿਰ ਭੀ ਮੰਗਦਾ ਹੈ, ਕਿਉਂਕਿ ਨਾਰਦੁ= ਮਨ* ਇਸ ਨੂੰ ਖੁਆਰੀ= ਖਰਾਬ ਕਰਦਾ ਹੈ।

[ਪੰਨਾ ੧੧੯੧]

## ਲਬੁ ਅਧੇਰਾ ਬੰਦੀਖਾਨਾ ਅਉਗਣ ਪੈਰਿ ਲੁਹਾਰੀ॥ ੩॥

---

*ਜਿਵੇਂ ਨਾਰਦ ਚੰਚਲ ਹੈ, ਤਿਵੇਂ ਮਨ ਭੀ ਚੰਚਲ ਹੈ, ਇਸ ਲਈ ਏਥੇ 'ਨਾਰਦ' ਦਾ ਅਰਥ 'ਮਨ' ਕੀਤਾ ਹੈ।*

ਪਦਾਰਥਾਂ ਦਾ ਲਬ ਜੇਹੜਾ ਹੈ ਏਹੋ ਹਨੇਰਾ ਬੰਦੀਖਾਨਾ= ਜੇਲ੍ਹਖਾਨਾ ਹੈ ਅਤੇ ਜੀਵਾਂ ਦੇ ਪੈਰਾਂ ਵਿਚ ਔਗੁਣਾਂ ਰੂਪ ਲੁਹਾਰੀ= ਬੇੜੀ ਪਈ ਹੋਈ ਹੈ॥ ੩॥

## ਪੂੰਜੀ ਮਾਰ ਪਵੈ ਨਿਤ ਮੁਦਗਰ ਪਾਪੁ ਕਰੇ ਕੋੁਟਵਾਰੀ॥

ਕਰਮਾਂ ਰੂਪੀ ਪੂੰਜੀ, ਵਾ:- ਪਾਪਾਂ ਰੂਪੀ ਪੂੰਜੀ ਅਨੁਸਾਰ ਨਿਤਾਪ੍ਰਤੀ ਪੂੰਜੀ= ਪੁੱਜ ਕੇ ਮੁਦਗਰ= ਮੁਤਹਰਿਆਂ ਦੀ ਮਾਰ ਪੈਂਦੀ ਹੈ ਅਤੇ ਪਾਪ ਕਰਮ ਹੀ ਇਸ ਉੱਤੇ ਕੁਟਵਾਲੀ ਕਰਦੇ ਹਨ। ਅਰਥਾਤ ਇਸ ਦੇ ਪਾਪ ਕਰਮ ਹੀ ਇਸ ਨੂੰ ਤਾੜਨਾ ਕਰਾਉਂਦੇ ਹਨ।

## ਭਾਵੈ ਚੰਗਾ ਭਾਵੈ ਮੰਦਾ ਜੈਸੀ ਨਦਰਿ ਤੁਮ੍ਾਰੀ॥ ੪॥

ਭਾਵੇਂ ਚੰਗਾ ਹਾਲ ਹੁੰਦਾ ਹੈ, ਭਾਵੇਂ ਮੰਦਾ ਹਾਲ ਹੁੰਦਾ ਹੈ, ਜੇਹੋ ਜੇਹੀ ਤੁਹਾਡੀ ਨਿਗਾਹ ਹੁੰਦੀ ਹੈ, ਉਹੋ ਜੇਹਾ ਜੀਵਾਂ ਦਾ ਹਾਲ ਹੁੰਦਾ ਹੈ॥ ੪॥

## ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ॥

ਹੇ ਆਦ ਪੁਰਖ ਪਰਮਾਤਮਾ ! ਹੁਣ ਆਪ ਜੀ ਨੂੰ ਅੱਲ੍ਹਾ ਅੱਲ੍ਹਾ ਨਾਮ ਕਰ ਕੇ ਕਹਿੰਦੇ ਹਨ ਅਤੇ ਸ਼ੇਖਾਂ ਦੀ ਵਾਰੀ ਆ ਗਈ ਹੈ।

## ਦੇਵਲ ਦੇਵਤਿਆਂ ਕਰੁ ਲਾਗਾ ਐਸੀ ਕੀਰਤਿ ਚਾਲੀ॥ ੫॥

ਦੇਵਤਿਆਂ ਦੇ ਦੇਵਲ= ਮੰਦਰਾਂ ਨੂੰ ਕਰੁ= ਮੁਆਮਲਾ (ਟੈਕਸ) ਲੱਗ ਗਿਆ ਹੈ, ਅਜੇਹੀ ਆਪ ਜੀ ਦੀ ਕੀਰਤੀ ਚਲ ਪਈ ਹੈ। *ਅਥਵਾ:-* ਇਸ ਤਰ੍ਹਾਂ ਦੀ ਕੀਰਤਿ= ਰਸਮ ਤੁਰ ਪਈ ਹੈ॥ ੫॥

## ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ॥

ਹੇ ਬਨਵਾਰੀ= ਸੰਸਾਰ ਬਨ ਦੇ ਮਾਲਕ ਪ੍ਰਭੂ ! ਹੱਥ ਵਿਚ ਕੂਜਾ= ਅਸਥਾਵਾ (ਲੋਟਾ) ਫੜਨ ਦੀ, ਬਾਂਗ ਦੇਣ ਦੀ, ਨਮਾਜ਼ਾਂ ਪੜ੍ਹਨ ਦੀ, ਹੇਠਾਂ ਮੁਸੱਲਾ ਵਿਛਾਉਣ ਦੀ ਅਤੇ ਨੀਲੇ ਬਾਣੇ ਦੇ ਪੈਨ੍ਹਣ ਦੀ ਪਰਧਾਨਤਾ ਹੋ ਗਈ ਹੈ। ਪਾਠ "ਮੁਸਲਾ" ਮੁਸੱਲਾ ਤੇ "ਕੂਜਾ" ਕੂੱਜਾ ਜ਼ੋਰ ਨਾਲ ਬੋਲਣਾ ਜੀ।

## ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ॥ ੬॥

ਘਰ ਘਰ ਵਿਚ ਸਾਰਿਆਂ ਜੀਵਾਂ ਨੂੰ ਮੀਆਂ ਕਰ ਕੇ ਕਹਿੰਦੇ ਹਨ ਕਿ ਆਉ ਮੀਆਂ ਜੀ, ਇਸ ਤਰ੍ਹਾਂ ਤੁਹਾਡੀ ਸ੍ਰਿਸ਼ਟੀ ਦੀ ਹੁਣ ਬੋਲੀ ਹੋਰ ਹੋ ਗਈ ਹੈ॥ ੬॥

## ਜੇ ਤੂ ਮੀਰ ਮਹੀਪਤਿ ਸਾਹਿਬੁ ਕੁਦਰਤਿ ਕਉਣ ਹਮਾਰੀ॥

ਹੇ ਸਾਹਿਬ ! ਮੀਰ ਮਹੀਪਤਿ= ਧਰਤੀ ਦੇ ਪਤੀ ਬਾਦਸ਼ਾਹ, ਜੇ ਕਰ ਤੂੰ ਆਪਣੀ ਮਰਜ਼ੀ ਅਨੁਸਾਰ ਇਸੇ ਤਰ੍ਹਾਂ ਕੀਤਾ ਚਾਹੁੰਦਾ ਹੈਂ ਤਾਂ ਸਾਡੇ ਵਿਚ ਕੀ ਕੁਦਰਤਿ= ਸ਼ਕਤੀ (ਤਾਕਤ) ਹੈ ਜੋ ਅਸੀਂ ਉਸ ਨੂੰ ਹਟਾ ਸਕੀਏ।

## ਚਾਰੇ ਕੁੰਟ ਸਲਾਮੁ ਕਰਹਿਗੇ ਘਰਿ ਘਰਿ ਸਿਫਤਿ ਤੁਮ੍ਾਰੀ॥ ੭॥

ਨਮਸਕਾਰ ਕਰਨੀ ਛੱਡ ਕੇ ਚੌਹਾਂ ਤਰਫਾਂ (ਦਿਸ਼ਾਂ) ਦੇ ਜੀਵ ਹੁਣ ਆਪ ਜੀ ਨੂੰ ਸਲਾਮਾ ਲੇਕਮ ਕਰਨਗੇ, ਅਤੇ ਉਸਤਤੀ ਸ਼ਬਦ ਛੱਡ ਕੇ ਘਰ-ਘਰ ਵਿਚ ਆਪ ਜੀ ਦੀ ਸਿਫਤਿ ਕਰਨਗੇ॥ ੭॥

ਇਹ ਗੱਲਾਂ ਸੁਣ ਕੇ ਭਗਵਾਨ ਨੇ ਅਕਾਸ਼ ਬਾਣੀ ਦੁਆਰੇ ਕਿਹਾ- ਆਪ ਕੀ ਚਾਹੁੰਦੇ ਹੋ?' ਉਸ ਵੇਲੇ ਹਿੰਦੂ ਧਰਮ ਦਾ ਖਾਤਮਾ ਹੁੰਦਾ ਵੇਖ ਕੇ ਗੁਰੂ ਜੀ ਨੇ ਕਿਹਾ-

**ਤੀਰਥ ਸਿੰਮ੍ਰਿਤਿ ਪੁੰਨ ਦਾਨ ਕਿਛੁ ਲਾਹਾ ਮਿਲੈ ਦਿਹਾੜੀ॥**

ਇਸ ਕਲਜੁਗ ਰੂਪ ਦਿਹਾੜੀ ਵਿਚ, ਵਾ:- ਮਨੁੱਖਾ ਦੇਹ ਰੂਪ ਦਿਹਾੜੀ ਵਿਚ ਹਿੰਦੂਆਂ ਨੂੰ ਤੀਰਥ-ਯਾਤਰਾ ਕਰਨੀ, ਸਿਮ੍ਰਿਤੀਆਂ ਸ਼ਾਸਤ੍ਰਾਂ ਦਾ ਪਾਠ ਕਰਨਾ, ਪੁੰਨ ਸਮੇਂ ਪੁੰਨ ਕਰਨਾ, ਦਾਨ ਹਮੇਸ਼ਾ ਇਤਆਦਿਕ ਸ਼ੁਭ ਕਰਮਾਂ ਦਾ ਲਾਭ ਕੁਝ ਦਿਹਾੜੇ ਤਾਂ ਮਿਲਦਾ ਰਹੇ।

ਭਗਵਾਨ ਨੇ ਕਿਹਾ—ਏਸੇ ਤਰ੍ਹਾਂ ਹੀ ਹੋਵੇਗਾ ਪਰ ਤੁਸੀਂ ਕੀ ਚਾਹੁੰਦੇ ਹੋ?

ਏਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ-

**ਨਾਨਕ ਨਾਮੁ ਮਿਲੈ ਵਡਿਆਈ ਮੇਕਾ ਘੜੀ ਸਮ੍ਹਾਲੀ॥੮॥੧॥੮॥**

ਗੁਰੂ ਜੀ ਕਥਨ ਕਰਦੇ ਹਨ—ਮੈਨੂੰ ਨਾਮ ਦੀ ਵਡਿਆਈ ਮਿਲੇ, ਤਾਂ ਕਿ ਮੈਂ ਮੇਕਾ= ਇਕ- ਇਕ ਘੜੀ ਨਾਮ ਨੂੰ ਹੀ ਸਮ੍ਹਾਲਦਾ ਰਹਾਂ॥ ੮॥ ੧॥ ੮॥

**ਬਸੰਤੁ ਹਿੰਡੋਲੁ ਘਰੁ ੨ ਮਹਲਾ ੪ ੧ੴ ਸਤਿਗੁਰ ਪ੍ਰਸਾਦਿ॥**

ਮਨ ਨੂੰ ਬਾਲਕ ਦਸਦੇ ਹੋਏ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਉਪਦੇਸ਼ ਦੇਂਦੇ ਹਨ-

**ਕਾਂਇਆ ਨਗਰਿ ਇਕੁ ਬਾਲਕੁ ਵਸਿਆ ਖਿਨੁ ਪਲੁ ਥਿਰੁ ਨ ਰਹਾਈ॥**

ਇਸ ਸਰੀਰ ਰੂਪ ਨਗਰੀ ਵਿਚ ਇਕ ਮਨ ਰੂਪ ਬਾਲਕ ਵਸ ਰਿਹਾ ਹੈ, ਜੋ ਪਲ ਦਾ ਖਿਨ ਭਰ ਭੀ ਥਿਰੁ= ਟਿਕ ਕੇ ਨਹੀਂ ਰਹਿੰਦਾ।

**ਅਨਿਕ ਉਪਾਵ ਜਤਨ ਕਰਿ ਥਾਕੇ ਬਾਰੰ ਬਾਰ ਭਰਮਾਈ॥੧॥**

ਜਤਨ ਪੂਰਬਕ ਅਨੇਕਾਂ ਉਪਾਵ ਕਰ ਕੇ ਥੱਕ ਗਏ ਹਾਂ, ਪਰ ਏਹ ਮਨ ਫਿਰ ਭੀ ਮੁੜ- ਮੁੜ ਕੇ ਦੌੜਿਆ ਫਿਰਦਾ ਹੈ॥ ੧॥

**ਮੇਰੇ ਠਾਕੁਰ, ਬਾਲਕੁ ਇਕਤੁ ਘਰਿ ਆਣੁ॥**

ਹੇ ਮੇਰੇ ਠਾਕੁਰ ! ਇਸ ਬਾਲਕੁ= ਮਨ ਨੂੰ ਏਕਤਾ ਦੇ ਘਰ ਵਿਚ ਆਣੁ= ਲਿਆਓ।

**ਸਤਿਗੁਰੁ ਮਿਲੈ ਤ ਪੂਰਾ ਪਾਈਐ ਭਜੁ**
**ਰਾਮ ਨਾਮੁ ਨੀਸਾਣੁ॥੧॥ ਰਹਾਉ॥**

ਸਤਿਗੁਰਾਂ ਨਾਲ ਮਿਲ ਕੇ ਨੀਸਾਣੁ= ਪਰਗਟ ਰਾਮ ਨਾਮ ਨੂੰ ਭਜਨਾ ਕਰ ਤਾਂ ਪੂਰਾ ਗਿਆਨ, ਜਾਂ ਪੂਰਾ ਪ੍ਰਭੂ ਪਾਈਦਾ ਹੈ *ਅਥਵਾ:*- ਸਤਿਗੁਰੂ ਜੀ ਮਿਲਣ ਤਾਂ ਪੂਰਾ ਸਾਧਨ, ਵਾ:- ਪੂਰਾ ਨਾਮ- ਗਿਆਨ ਪਾਈਦਾ ਹੈ, ਫਿਰ ਰਾਮ ਨਾਮ ਨੂੰ ਜਪ ਕੇ ਇਹ ਨੀਸਾਣੁ= ਪਰਗਟ ਹੋ ਜਾਂਦਾ ਹੈ ਕਿ-

**ਇਹੁ ਮਿਰਤਕੁ ਮੜਾ ਸਰੀਰੁ ਹੈ ਸਭੁ ਜਗੁ, ਜਿਤੁ ਰਾਮ ਨਾਮੁ ਨਹੀ ਵਸਿਆ॥**

ਸਾਰੇ ਜਗਤ ਵਿਚ ਇਹ ਸਰੀਰ ਮੁਰਦੇ ਦਾ ਮੱਠ ਹੈ ਜਾਂ ਮਿਰਤਕ ਦੇ ਮੜ੍ਹੇ ਵਾਂਗ ਹੈ, ਜਿਸ ਵਿਚ ਰਾਮ

ਦਾ ਨਾਮ ਨਹੀਂ ਵਸਿਆ।

**ਰਾਮ ਨਾਮੁ ਗੁਰਿ ਉਦਕੁ ਚੁਆਇਆ ਫਿਰਿ ਹਰਿਆ ਹੋਆ ਰਸਿਆ॥ ੨ ॥**

ਜਿਸ ਦੇ ਸਰੀਰ ਵਿਚ ਗੁਰਾਂ ਨੇ ਰਾਮ ਦਾ ਨਾਮ ਰੂਪੀ ਜਲ ਚੁਆਇਆ= ਪ੍ਰਾਪਤ ਕੀਤਾ ਹੈ, ਉਹ ਫਿਰ ਉਸ ਜਲ ਵਿਚ ਰਸਿਆ= ਤਦਾਕਾਰ ਹੋ ਕੇ ਸ਼ੁਭ ਗੁਣਾਂ ਨਾਲ ਹਰਿਆ ਹੋਇਆ ਹੈ॥ ੨ ॥

**ਮੈ ਨਿਰਖਤ ਨਿਰਖਤ ਸਰੀਰੁ ਸਭੁ ਖੋਜਿਆ**
**ਇਕੁ ਗੁਰਮੁਖਿ ਚਲਤੁ ਦਿਖਾਇਆ॥**

੧) ਮੈਂ ਸਭ ਵੇਦਾਂ ਸ਼ਾਸਤ੍ਰਾਂ ਨੂੰ ਦੇਖ-ਦੇਖ ਕੇ ਸਰੀਰ ਦੇ ਵਿਚ ਹੀ ਲੱਭ ਲਿਆ ਹੈ, ਪਰ ਇਸ ਚਰਿਤ੍ਰ ਰੂਪ ਸੰਸਾਰ ਵਿਚ ਮੁਖ ਗੁਰਾਂ ਨੇ ਇਕ ਅਸਚਰਜ ਕੌਤਕ ਵਿਖਾਇਆ ਹੈ

੨) ਮੈਂ ਵੇਖਦਿਆਂ-ਵੇਖਦਿਆਂ ਸਾਰਿਆਂ ਸਰੀਰਾਂ ਨੂੰ ਖੋਜਿਆ ਹੈ ਪਰ ਮੁੱਖ ਗੁਰਾਂ ਨੇ ਇਕ ਚਲਤੁ= ਕੌਤਕ ਵਿਖਾਇਆ ਹੈ ਕਿ-

**ਬਾਹਰੁ ਖੋਜਿ ਮੁਏ ਸਭਿ ਸਾਕਤ ਹਰਿ ਗੁਰਮਤੀ ਘਰਿ ਪਾਇਆ॥ ੩ ॥**

ਸਾਰੇ ਸਾਕਤ= ਮਨਮੁਖ ਪੁਰਸ਼ ਬਾਹਰ ਲਭਦੇ ਹੀ ਮਰ ਗਏ ਹਨ, ਪਰ ਗੁਰਮਤੀਆਂ ਨੇ ਸਰੀਰ-ਘਰ ਵਿੱਚੋਂ ਹੀ ਹਰੀ ਨੂੰ ਪਾ ਲਿਆ ਹੈ॥ ੩ ॥

**ਦੀਨਾ ਦੀਨ ਦਇਆਲ ਭਏ ਹੈ ਜਿਉ ਕ੍ਰਿਸਨੁ ਬਿਦਰ ਘਰਿ ਆਇਆ॥**

ਦੀਨ ਦਿਆਲ ਪਰਮਾਤਮਾ ਮੈਂ ਦੀਨਾ= ਗ਼ਰੀਬ 'ਪਰ ਦਿਆਲੂ ਹੋ ਕੇ ਇਸ ਤਰ੍ਹਾਂ ਆ ਕੇ ਮਿਲਿਆ ਹੈ, ਜਿਵੇਂ ਬਿਦਰ ਦੇ ਘਰ ਵਿਚ ਕ੍ਰਿਸ਼ਨ ਦਿਆਲੂ ਹੋ ਕੇ ਆਇਆ ਸੀ।

**ਮਿਲਿਓ ਸੁਦਾਮਾ ਭਾਵਨੀ ਧਾਰਿ**
**ਸਭੁ ਕਿਛੁ ਆਗੈ, ਦਾਲਦੁ ਭੰਜਿ ਸਮਾਇਆ॥ ੪ ॥**

ਜਿਸ ਵੇਲੇ ਸੁਦਾਮਾ ਭਾਵਨੀ= ਸ਼ਰਧਾ ਧਾਰ ਕੇ ਕ੍ਰਿਸ਼ਨ ਜੀ ਨੂੰ ਆ ਕੇ ਮਿਲਿਆ, ਤਾਂ ਉਸ ਦੇ ਜਾਣ ਤੋਂ ਆਗੈ= ਪਹਿਲੇ ਹੀ ਉਸ ਦੇ ਘਰ ਵਿਚ ਕ੍ਰਿਸ਼ਨ ਜੀ ਨੇ ਸਭ ਕੁਝ ਬਖਸ਼ ਕੇ ਉਸ ਦਾ ਸਾਰਾ ਦਰਿੱਦ੍ਰ ਭੰਜਿ= ਨਾਸ ਕਰ ਦਿੱਤਾ ਤੇ ਅੰਤ ਨੂੰ ਆਪਣੇ ਵਿਚ ਸਮਾਇਆ= ਅਭੇਦ ਕਰ ਲਿਆ॥੪॥

ਭਾਈ ਗੁਰਦਾਸ ਜੀ ਨੇ ਸੁਦਾਮਾ ਜੀ ਦੀ ਕਹਾਣੀ ਨੂੰ ਆਪਣੀ ਕਾਵਿ-ਰਚਨਾ ਵਿੱਚ ਇੰਜ ਬਿਆਨ ਕੀਤਾ ਹੈ:-

ਬਿਪੁ ਸੁਦਾਮਾ ਦਾਲਿਦੀ ਬਾਲ ਸਖਾਈ ਮਿਤ੍ਰ ਸਦਾਏ।
ਲਾਗੂ ਹੋਈ ਬਾਮ੍ਹਣੀ ਮਿਲਿ ਜਗਦੀਸ ਦਲਿਦ੍ਰ ਗਵਾਏ।
ਚਲਿਆ ਗਣਦਾ ਗਟੀਆਂ ਕਿਉ ਕਰਿ ਜਾਈਐ ਕਉਣੁ ਮਿਲਾਏ।
ਪਹੁਤਾ ਨਗਰਿ ਦੁਆਰਕਾ ਸਿੰਘ ਦੁਆਰਿ ਖਲੋਤਾ ਜਾਏ।
ਦੂਰਹੁ ਦੇਖਿ ਡੰਡਉਤਿ ਕਰਿ ਛਡਿ ਸਿੰਘਾਸਣੁ ਹਰਿ ਜੀ ਆਏ।
ਪਹਿਲੇ ਦੇ ਪਰਦਖਣਾ ਪੈਰੀ ਪੈ ਕੇ ਲੈ ਗਲਿ ਲਾਏ।

ਚਰਣੋਦਕੁ ਲੈ ਪੈਰ ਧੋਇ ਸਿੰਘਾਸਣੁ ਉਤੇ ਬੈਠਾਏ।
ਪੁਛੇ ਕੁਸਲੁ ਪਿਆਰੁ ਕਰਿ ਗੁਰ ਸੇਵਾ ਦੀ ਕਥਾ ਸੁਣਾਏ।
ਲੈ ਕੇ ਤੰਦੁਲ ਚਬਿਓਨੁ ਵਿਦਾ ਕਰੇ ਅਗੈ ਪਹੁਚਾਏ।
ਚਾਰਿ ਪਦਾਰਥ ਸਕੁਚਿ ਪਠਾਏ॥ ੯॥ (ਵਾਰ ੧੦)

## ਰਾਮ ਨਾਮ ਕੀ ਪੈਜ ਵਡੇਰੀ ਮੇਰੇ ਠਾਕੁਰਿ ਆਪਿ ਰਖਾਈ॥

ਰਾਮ ਨਾਮ ਜਪਣ ਵਾਲਿਆਂ ਦੀ ਪੈਜ= ਇੱਜ਼ਤ ਸਭ ਤੋਂ ਵੱਡੀ ਹੈ, ਜੋ ਮੇਰੇ ਠਾਕੁਰਿ= ਮਾਲਕ ਪ੍ਰਭੂ ਨੇ ਆਪ ਹੀ ਰਖਾਈ ਹੈ।

## ਜੇ ਸਭਿ ਸਾਕਤ ਕਰਹਿ ਬਖੀਲੀ ਇਕ ਰਤੀ ਤਿਲੁ ਨ ਘਟਾਈ॥ ੫ ॥

ਜੇਕਰ ਸਾਰੇ ਸਾਕਤ= ਮਨਮੁਖ ਪੁਰਸ਼ ਭੀ ਉਹਨਾਂ ਨਾਲ ਬਖੀਲੀ= ਈਰਖਾ (ਵਿਰੋਧਤਾ ਵੀ) ਕਰਨ, ਤਾਂ ਭੀ ਰਾਮ ਨਾਮ ਜਪਣ ਵਾਲਿਆਂ ਗੁਰਮੁਖਾਂ ਦੀ ਇੱਜ਼ਤ ਇਕ ਰਤੀ ਭਰ ਜਾਂ ਤਿਲ ਮਾਤ੍ਰ ਭੀ ਘਟਾਈ ਹੋਈ ਘਟਦੀ ਨਹੀਂ॥ ੫॥

## ਜਨ ਕੀ ਉਸਤਤਿ ਹੈ ਰਾਮ ਨਾਮਾ ਦਹ ਦਿਸਿ ਸੋਭਾ ਪਾਈ॥

ਰਾਮ ਨਾਮ ਜਪਣ ਕਰ ਕੇ ਹੀ ਗੁਰਮੁਖ ਜਨਾਂ ਦੀ ਉਸਤਤੀ ਹੋ ਰਹੀ ਹੈ, ਬਲਕਿ ਉਹਨਾਂ ਨੇ ਦਸੋਂ ਦਿਸਾਂ ਵਿਚ ਸੋਭਾ ਪਾਈ ਹੈ।

## ਨਿੰਦਕੁ ਸਾਕਤੁ, ਖਵਿ ਨ ਸਕੈ ਤਿਲੁ; ਅਪਣੈ ਘਰਿ ਲੂਕੀ ਲਾਈ॥ ੬ ॥

ਨਿੰਦਿਆ ਕਰਨ ਵਾਲੇ ਜੋ ਨਿੰਦਕ ਸਾਕਤ ਪੁਰਸ਼ ਹਨ ਉਹ ਗੁਰਮੁਖਾਂ ਦੀ ਉਸਤਤੀ ਨੂੰ ਤਿਲ ਮਾਤ੍ਰ ਭੀ ਖਵਿ= ਸਹਾਰ ਨਹੀਂ ਸਕਦੇ, ਇਸ ਲਈ ਉਹਨਾਂ ਨੇ ਆਪਣੇ ਘਰ ਨੂੰ ਲੂਕੀ= ਚੁਆਤੀ ਲਾ ਲਈ ਹੈ ਭਾਵ ਈਰਖਾ ਕਰ ਕਰ ਕੇ ਆਪਣਾ ਅੰਦਰ ਹੀ ਸਾੜ ਲਿਆ ਹੈ॥ ੬॥

## ਜਨ ਕਉ ਜਨੁ ਮਿਲਿ ਸੋਭਾ ਪਾਵੈ ਗੁਣ ਮਹਿ ਗੁਣ ਪਰਗਾਸਾ॥

੧) ਸੰਤ ਜਨ ਨੂੰ ਮਿਲ ਕੇ ਸੋਭਾ ਪਾਉਂਦਾ ਹੈ, ਕਿਉਂਕਿ ਮਿਲਣ ਨਾਲ ਗੁਣਾਂ ਵਿੱਚੋਂ ਹੋਰ ਗੁਣ ਪਰਗਟ ਹੁੰਦੇ ਹਨ।

੨) ਸ਼ਰਧਾ ਆਦਿਕ ਗੁਣਾਂ ਵਿਚੋਂ ਸਤ ਸੰਤੋਖ ਆਦਿਕ ਸ਼ੁਭ ਗੁਣਾਂ ਦਾ ਪਰਕਾਸ਼ ਹੁੰਦਾ ਹੈ।

## ਮੇਰੇ ਠਾਕੁਰ ਕੇ ਜਨ ਪ੍ਰੀਤਮ ਪਿਆਰੇ, ਜੋ ਹੋਵਹਿ ਦਾਸਨਿ ਦਾਸਾ॥

ਓਹੀ ਜਨ ਮੇਰੇ ਠਾਕੁਰ= ਸੁਆਮੀ ਪਰਮਾਤਮਾ ਦੇ ਪਿਆਰੇ ਪ੍ਰੀਤਮ ਹਨ, ਜੋ ਦਾਸਾਂ ਦੇ ਦਾਸ ਹੁੰਦੇ ਹਨ॥ ੭॥

## ਆਪੇ ਜਲੁ ਅਪਰੰਪਰੁ ਕਰਤਾ ਆਪੇ ਮੇਲਿ ਮਿਲਾਵੈ॥

ਅਪਰੰਪਰੁ= ਸੰਸਾਰ ਤੋਂ ਪਰੇ ਰੂਪ ਕਰਤਾ ਪੁਰਖ ਆਪ ਹੀ ਨਾਮ-ਜਲ ਹੈ, ਆਪ ਸਤਿਸੰਗ ਦੇ ਮੇਲ ਵਿਚ ਮਿਲਾਉਂਦਾ ਹੈ ਜਾਂ ਆਪ ਹੀ ਨਾਮ ਦੇ ਮੇਲ ਵਿਚ ਮਿਲਾਉਂਦਾ ਹੈ।

## ਨਾਨਕ ਗੁਰਮੁਖਿ ਸਹਜਿ ਮਿਲਾਏ ਜਿਉ ਜਲੁ ਜਲਹਿ ਸਮਾਵੈ॥੮॥੧॥੯॥

ਗੁਰੂ ਜੀ ਕਥਨ ਕਰਦੇ ਹਨ— ਗੁਰਮੁਖਾਂ ਨੂੰ ਸਹਜਿ= ਗਿਆਨ ਦੁਆਰਾ ਇਸ ਤਰ੍ਹਾਂ ਆਪਣੇ ਨਾਲ ਮਿਲਾ ਲੈਂਦਾ ਹੈ, ਜਿਵੇਂ ਪਾਣੀ ਵਿਚ ਪਾਣੀ ਸਮਾ ਜਾਂਦਾ ਹੈ॥ ੮॥ ੧॥ ੯॥

[ਪੰਨਾ ੧੧੯੨]

## ਬਸੰਤੁ ਮਹਲਾ ੫ ਘਰੁ ੧ ਦੁਤੁਕੀਆ ੴ ਸਤਿਗੁਰ ਪ੍ਰਸਾਦਿ॥

## ਸੁਣਿ ਸਾਖੀ ਮਨ ਜਪਿ ਪਿਆਰ॥

੧) ਹੇ ਪੁਰਸ਼ਾ ! ਸਾਡੇ ਪਾਸੋਂ ਸਾਖੀਆਂ ਸੁਣ ਕੇ ਤੂੰ ਆਪਣੇ ਮਨ ਵਿਚ ਪਿਆਰੇ ਪ੍ਰਭੂ ਨੂੰ ਜਪਣਾ ਕਰ।

੨) ਹੇ ਮਨ ! ਜਿਨ੍ਹਾਂ ਨੇ ਪਿਆਰ ਨਾਲ ਪ੍ਰਭੂ ਨੂੰ ਜਪਿਆ ਹੈ, ਉਨ੍ਹਾਂ ਦੀਆਂ ਸਾਖੀਆਂ ਨੂੰ ਸੁਣਨਾ ਕਰ।

## ਅਜਾਮਲੁ ਉਧਰਿਆ ਕਹਿ ਏਕ ਬਾਰ॥

ਵੇਸ਼ਵਾ ਗਾਮੀ ਹੋਣ ਕਰ ਕੇ ਸਭ ਤੋਂ ਵੱਡਾ ਪਾਪੀ ਜੋ ਅਜਾਮਲ ਸੀ, ਉਹ ਸੰਤਾਂ ਦੀ ਕਿਰਪਾ ਨਾਲ ਇਕੋ ਵੇਰੀ ਨਰਾਇਣ ਨਾਮ ਕਹਿਣ ਨਾਲ ਸੰਸਾਰ ਤੋਂ ਤਰ ਗਿਆ।

## ਬਾਲਮੀਕੈ ਹੋਆ ਸਾਧਸੰਗੁ॥

ਬਾਲਮੀਕ ਡਾਕੂ ਨੂੰ ਭੀ ਸੰਤਾਂ ਦਾ ਸੰਗ ਹੋਣ ਕਰ ਕੇ ਜਦ ਮਰਾ ਮਰਾ ਦਾ ਉਪਦੇਸ਼ ਮਿਲ ਜਾਣ ਤੇ ਪਹਿਲੇ ਮਰਾ ਮਰਾ ਆਖਦਾ ਰਿਹਾ ਫੇਰ ਰਾਮ ਰਾਮ ਜਪਣ ਲੱਗ ਪਿਆ ਤਾਂ ਉਹ ਭੀ ਸੰਸਾਰ ਤੋਂ ਤਰ ਗਿਆ।

## ਧ੍ਰੂ ਕਉ ਮਿਲਿਆ ਹਰਿ ਨਿਸੰਗ॥ ੧॥

(ਜਿਸ ਵੇਲੇ ਮਤ੍ਰੇਈ ਮਾਂ ਨੇ ਧਰੂਅ ਨੂੰ ਪਿਉ ਦੀ ਗੋਦ ਵਿਚੋਂ ਉਠਾ ਕੇ ਬਾਹਰ ਕੱਢਿਆ ਹੈ, ਤਾਂ ਧਰੂਅ ਜੀ ਨੂੰ ਜਾਂਦਿਆਂ-ਜਾਂਦਿਆਂ ਰਸਤੇ ਵਿਚ ਨਾਰਦ ਮੁਨੀ ਜੀ ਮਿਲੇ ਉਨ੍ਹਾਂ ਤੋਂ ਉਪਦੇਸ਼ ਲੈ ਕੇ ਇਕਾਂਤ ਜਗ੍ਹਾ ਬੈਠ ਕੇ ਤਪ ਕਰਨਾ ਸ਼ੁਰੂ ਕਰ ਦਿੱਤਾ ਉਸ ਤਪਸਿਆਂ ਦੇ ਬਲ ਕਰ ਕੇ) ਧਰੂਅ ਭਗਤ ਨੂੰ ਨਿਸੰਗ ਹੀ ਹਰੀ ਮਿਲ ਪਿਆ॥ ੧॥

## ਤੇਰਿਆ ਸੰਤਾ ਜਾਚਉ ਚਰਨ ਰੇਨ॥

ਹੇ ਵਾਹਿਗੁਰੂ ! ਮੈਂ ਤੇਰਿਆਂ ਸੰਤਾਂ ਦੀ ਚਰਨ-ਧੂੜੀ ਮੰਗਦਾ ਹਾਂ।

## ਲੇ ਮਸਤਕਿ ਲਾਵਉ ਕਰਿ ਕ੍ਰਿਪਾ ਦੇਨ॥ ੧॥ ਰਹਾਉ॥

ਆਪ ਕਿਰਪਾ ਦ੍ਰਿਸ਼ਟੀ ਕਰ ਕੇ ਦੇਣਾ ਕਰੋ, ਤਾਂ ਮੈਂ ਲੈ ਕੇ ਮੱਥੇ ਪਰ ਲਾਵਾਂ॥ ੧॥ ਰਹਾਉ॥

## ਗਨਿਕਾ ਉਧਰੀ ਹਰਿ ਕਹੈ ਤੋਤ॥

(ਜਿਸ ਵੇਲੇ ਮਹਾਂ ਪੁਰਸ਼ ਗਨਿਕਾ ਨੂੰ ਤੋਤਾ ਫੜਾ ਕੇ ਸਿਮਰਨ ਦਾ ਉਪਦੇਸ਼ ਦੇ ਕੇ ਚਲੇ ਗਏ, ਪਿੱਛੋਂ ਗਨਿਕਾ ਸਵੇਰੇ ਉਠਦਿਆਂ ਸਾਰ ਹੀ ਰੋਜ਼ਾਨਾ ਤੋਤੇ ਨੂੰ ਪ੍ਰਭੂ ਦਾ ਨਾਮ ਪੜ੍ਹਾਇਆ ਕਰੇ) ਤੋਤੇ ਨੂੰ ਹਰਿ ਹਰਿ ਨਾਮ ਕਹਾਉਂਦੀ ਹੋਈ (ਆਖਿਰਕਾਰ ਉਹ) ਵੇਸ਼ਵਾ ਭੀ ਤਰ ਗਈ।

## ਗਜਇੰਦ੍ਰ ਧਿਆਇਓ ਹਰਿ ਕੀਓ ਮੋਖ॥

ਜਿਸ ਵੇਲੇ ਗਜਇੰਦ੍ਰ= ਐਰਾਵਤ ਹਾਥੀ ਨੇ ਪ੍ਰਭੂ ਨੂੰ ਧਿਆਉਣਾ ਕੀਤਾ, ਤਾਂ ਹਰੀ ਨੇ ਉਸ ਨੂੰ ਤੰਦੂਏ

ਦੇ ਬੰਧਨਾਂ ਤੋਂ ਮੋਖ= ਮੁਕਤ ਕੀਤਾ ਭਾਵ ਛੁਡਾਉਣਾ ਕੀਤਾ।

## ਬਿਪ੍ਰ ਸੁਦਾਮੇ ਦਾਲਦੁ ਭੰਜ॥ ਰੇ ਮਨ ਤੂ ਭੀ ਭਜੁ ਗੋਬਿੰਦ॥ ੨॥

ਸ਼ਰਨ ਵਿਚ ਆਉਣ ਵਾਲੇ ਬਿਪ੍ਰ= ਬ੍ਰਾਹਮਣ ਸੁਦਾਮੇ ਦਾ ਭੀ ਦਰਿੱਦ੍ਰ ਭੰਜ= ਕੱਟ ਦਿੱਤਾ ਹੈ। ਹੇ ਮਨ ! ਤੂੰ ਭੀ ਗੋਬਿੰਦ ਦਾ ਭਜਨ-ਸਿਰਨ ਕਰ॥ ੨॥

## ਬਧਿਕੁ ਉਧਾਰਿਓ ਖਮਿ ਪ੍ਰਹਾਰ॥

(ਕ੍ਰਿਸ਼ਨ ਜੀ ਦੇ ਚਰਨਾਂ ਵਿਚ ਪਦਮ ਲਿਸ਼ਕ ਰਿਹਾ ਸੀ, ਪਰ ਹਿਰਨ ਦੀਆਂ ਅੱਖਾਂ ਚਮਕਦੀਆਂ ਸਮਝ ਕੇ ਜਿਸ) ਬਧਿਕੁ= ਸ਼ਿਕਾਰੀ ਨੇ ਕ੍ਰਿਸ਼ਨ ਜੀ ਦੇ ਚਰਨਾਂ ਵਿਚ ਖਮਿ= ਬਾਣ ਪ੍ਰਹਾਰ= ਮਾਰਿਆ ਸੀ, ਉਸ ਸ਼ਿਕਾਰੀ ਨੂੰ ਭੀ ਤਾਰ ਦਿੱਤਾ। ਭਾਈ ਸਾਹਿਬ ਲਿਖਦੇ ਹਨ-

ਜਾਇ ਸੁਤਾ ਪਰਭਾਸ ਵਿਚਿ ਗੋਡੇ ਉਤੇ ਪੈਰ ਪਸਾਰੇ।......
ਬਧਕੁ ਆਇਆ ਭਾਲਦਾ ਮਿਰਗੈ ਜਾਣਿ ਬਾਣੁ ਲੈ ਮਾਰੇ।
ਗਲਿ ਵਿਚਿ ਲੀਤਾ ਕ੍ਰਿਸ਼ਨ ਜੀ ਅਵਗੁਣੁ ਕੀਤਾ ਹਰਿ ਨ ਚਿਤਾਰੇ।
ਕਰਿ ਕਿਰਪਾ ਸੰਤੋਖਿਆ ਪਤਿਤ ਉਧਾਰਣੁ ਬਿਰਦੁ ਬੀਚਾਰੇ।.......
ਪਾਪ ਕਰੇਂਦੇ ਪਤਿਤ ਉਧਾਰੇ॥ ੨੩॥ *(ਵਾਰ ੧੦)*

## ਕੁਬਿਜਾ ਉਧਰੀ, ਅੰਗੁਸਟ ਧਾਰ॥

ਫੇਰ ਜਿਸ ਵੇਲੇ ਕੁੱਬੀ ਨੇ ਗੋਪੀ ਚੰਦਨ ਦਾ ਟਿੱਕਾ ਆ ਕੇ ਲਗਾਇਆ ਹੈ ਉਸ ਵੇਲੇ ਕ੍ਰਿਸ਼ਨ ਜੀ ਨੇ ਕੁੱਬੀ ਦੇ ਪੈਰ ਉੱਤੇ ਆਪਣੇ ਪੈਰਾਂ ਦਾ ਅੰਗੂਠਾ ਧਾਰ= ਰੱਖ ਕੇ ਸਿੱਧਾ ਖਿਚਿਆ ਤਾਂ ਉਸ ਦਾ ਕੁੱਬ ਕੱਢ ਕੇ ਸਿੱਧਾ ਕਰ ਦਿੱਤਾ* ਅੰਤ ਨੂੰ ਸੰਸਾਰ ਤੋਂ ਉਧਰੀ= ਤਰ ਗਈ।

## ਬਿਦਰੁ ਉਧਾਰਿਓ ਦਾਸਤ ਭਾਇ॥ ਰੇ ਮਨ ਤੂ ਭੀ ਹਰਿ ਧਿਆਇ॥ ੩॥

ਦਾਸਤ ਭਾਇ= ਦਾਸਾ ਭਾਵ ਵਾਲੇ ਬਿਦਰ ਨੂੰ ਭੀ ਸੰਸਾਰ ਤੋਂ ਤਾਰ ਦਿੱਤਾ।

ਜਿਸ ਵੇਲੇ ਕ੍ਰਿਸ਼ਨ ਜੀ ਪਾਂਡਵਾਂ ਨੂੰ ਰਾਜ ਦਾ ਕੁਝ ਹਿੱਸਾ ਦਿਵਾਉਣ ਲਈ ਦੁਰਜੋਧਨ ਵੱਲ ਜਾ ਰਹੇ ਸਨ ਤੇ ਕਿਸੇ ਨੇ ਦੁਰਜੋਧਨ ਨੂੰ ਆ ਕੇ ਦਸ ਦਿੱਤਾ ਕਿ ਕ੍ਰਿਸ਼ਨ ਜੀ ਤੇਰੇ ਪਾਸ ਆ ਰਹੇ ਹਨ। ਏਹ ਗੱਲ ਸੁਣ ਕੇ ਦੁਰਜੋਧਨ ਸਿੰਘਾਸਨ ਤੋਂ ਉੱਠ ਕੇ ਘੋੜਿਆਂ ਨੂੰ ਦੇਖਣ ਲਈ ਤਬੇਲੇ ਵਿਚ ਚਲਾ ਗਿਆ। ਦੁਰਜੋਧਨ ਦੀ ਖੁਟਿਆਈ ਦਾ ਪਤਾ ਕ੍ਰਿਸ਼ਨ ਜੀ ਨੂੰ ਲੱਗ ਗਿਆ। ਸ੍ਰੀ ਕ੍ਰਿਸ਼ਨ ਜੀ ਦੁਰਜੋਧਨ ਪਾਸ ਜਾਣ ਵਾਲਾ ਰਸਤਾ ਛੱਡ ਕੇ ਬਿਦਰ ਦੇ ਘਰ ਚਲੇ ਗਏ। ਉਨ੍ਹਾਂ ਦੇ ਪ੍ਰੇਮ ਅਨੁਸਾਰ ਕੇਲੇ ਦੇ ਛਿੱਲੜ ਤੇ ਅਲੂਣਾ ਸਾਗ ਖਾ ਕੇ ਰਾਤ ਉਨ੍ਹਾਂ ਦੇ ਘਰ ਹੀ ਸੁੱਤੇ। ਦਿਨ ਚੜ੍ਹਨ ਨਾਲ ਦੁਰਜੋਧਨ ਨੇ ਆਪਣਾ ਆਦਮੀ ਭੇਜ ਕੇ ਕ੍ਰਿਸ਼ਨ ਜੀ ਨੂੰ ਸਦਵਾ ਭੇਜਿਆ। ਜਿਸ ਵੇਲੇ ਕ੍ਰਿਸ਼ਨ ਜੀ ਗਏ ਤਾਂ ਦੁਰਜੋਧਨ ਨੇ ਕਿਹਾ "ਤੁਸੀਂ ਸਾਡੇ ਪਾਸ ਆ ਕੇ ਕਿਉਂ ਨਹੀਂ ਰਹੇ?" ਤਾਂ ਕ੍ਰਿਸ਼ਨ ਜੀ ਨੇ ਕਿਹਾ-

---

***ਮਹਾਨ ਕੋਸ਼ ਵਿਚ ਲਿਖਿਆ ਹੈ :-*** *"ਕੰਸ ਦੀ ਇਕ ਦਾਸੀ, ਜੋ ਬਟਣਾ ਬਣਾਉਣ ਅਤੇ ਮਲਣ ਵਿਚ ਵੱਡੀ ਨਿਪੁੰਨ ਸੀ, ਜਦ ਕ੍ਰਿਸ਼ਨ ਜੀ ਮਥੁਰਾ ਗਏ, ਤਦ ਉਹਨਾਂ ਨੇ ਇਸ ਤੋਂ ਸੁਗੰਧ ਵਾਲਾ ਲੇਪ ਮੰਗਿਆ, ਇਸ ਨੇ ਕੰਸ ਦਾ ਬਟਣਾ ਕ੍ਰਿਸ਼ਨ ਜੀ ਦੇ ਪ੍ਰੇਮ ਨਾਲ ਮਲਿਆ। ਕ੍ਰਿਸ਼ਨ ਜੀ ਨੇ ਰੀਝ ਕੇ ਇਸ ਦੇ ਪੈਰ ਪਰ ਆਪਣਾ ਅੰਗੂਠਾ ਰੱਖ ਅਰ ਠੋਡੀ ਹੇਠ ਹੱਥ ਦੇ ਕੇ ਜੋ ਝਟਕਾ ਦਿੱਤਾ, ਤਾਂ ਕੁਬੜਾਪਨ ਦੂਰ ਹੋ ਗਿਆ। ਇਸ ਦਾ ਨਾਉਂ ਅਨੇਕ ਵਕ੍ਰਾ ਅਤੇ ਤ੍ਰਿਵਕ੍ਰਾ ਭੀ ਹੈ।" (ਦੇਖੋ ਕੁਬਜਾ)*

ਰਾਜਨ ਕਉਨੁ ਤੁਮਾਰੈ ਆਵੈ॥
ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ॥ ੧॥ (ਪੰਨਾ ੧੧੦੫)

ਉਪ੍ਰੋਕਤ ਕਹੇ ਸਿਮਰਨ ਭਜਨ ਕਰਨ ਵਾਲੇ ਭਗਤਾਂ ਵੱਲ ਤੱਕ ਅਤੇ ਹੇ ਮਨ! ਤੂੰ ਵੀ ਉਸ ਮਾਲਕ ਪਰਮਾਤਮਾ ਨੂੰ ਚੇਤੇ ਕਰ॥ ੩॥

## ਪ੍ਰਹਲਾਦ ਰਖੀ ਹਰਿ ਪੈਜ ਆਪ॥

ਪ੍ਰਹਿਲਾਦ ਭਗਤ ਦੀ ਹਰੀ ਨੇ ਆਪ ਇੱਜ਼ਤ ਰੱਖੀ ਹੈ।

## ਬਸਤ੍ਰ ਛੀਨਤ ਦ੍ਰੋਪਤੀ ਰਖੀ ਲਾਜ॥

ਦੁਰਜੋਧਨ ਦੀ ਸਭਾ ਵਿਚ ਬਸਤ੍ਰ ਛੀਨਤ= ਸਾੜ੍ਹੀਆਂ ਉਤਾਰਦਿਆਂ ਹੋਇਆਂ ਦ੍ਰੋਪਤਾਂ ਦੀ ਲਾਜ= ਇੱਜ਼ਤ ਰੱਖੀ ਹੈ। ਜਿਸ ਵੇਲੇ ਦੁਰਜੋਧਨ ਦੇ ਹੁਕਮ ਨਾਲ ਸਭਾ ਵਿਚ ਸਾੜ੍ਹੀਆਂ ਉਤਾਰ ਕੇ ਦਰੋਪਤਾਂ ਨੂੰ ਨੰਗਿਆਂ ਕਰਨ ਲੱਗਦੇ ਉਸ ਵੇਲੇ ਦਰੋਪਤਾਂ ਦੀ ਪੰਜਾਂ ਪਾਂਡਵਾਂ ਵਿਚੋਂ ਤਾਂ ਕੋਈ ਸਹਾਇਤਾ ਨਾ ਕਰ ਸਕਿਆ ਪਰ ਦਰੋਪਤਾਂ ਨੇ ਇਕ ਮਨ ਹੋ ਕੇ ਕ੍ਰਿਸ਼ਨ ਜੀ ਨੂੰ ਅਰਾਧਿਆ ਉਸ ਵੇਲੇ ਕ੍ਰਿਸ਼ਨ ਜੀ ਰੁਕਮਣੀ ਨਾਲ ਆਪਣੇ ਘਰ ਵਿਚ ਬੈਠਿਆਂ ਚੌਪੜ ਖੇਡ ਰਹੇ ਸਨ। ਖੇਡਦਿਆਂ-ਖੇਡਦਿਆਂ 'ਅਰਬ ਖਰਬ' ਕਹਿ ਦਿੱਤਾ। ਰੁਕਮਣੀ ਨੇ ਕਿਹਾ- 'ਏਹ ਸ਼ਬਦ ਆਪ ਜੀ ਨੇ ਕੀ ਕਿਹਾ ਹੈ? ਚੌਪੜ ਵਿਚ ਤਾਂ ਕੋਈ ਅਰਬ ਖਰਬ ਹੈ ਹੀ ਨਹੀਂ।' ਉਸ ਵੇਲੇ ਕ੍ਰਿਸ਼ਨ ਜੀ ਨੇ ਟਾਲ-ਮਟੋਲ ਤਾਂ ਬੜਾ ਕੀਤਾ ਪਰ ਰੁਕਮਣੀ ਨੇ ਖਹਿੜਾ ਨਾ ਛਡਿਆ ਆਖਿਰ ਪੁੱਛ ਹੀ ਲਿਆ। ਕ੍ਰਿਸ਼ਨ ਜੀ ਨੇ ਕਿਹਾ—"ਮੇਰੀ ਭਗਤਣੀ ਉੱਤੇ ਬੜੀ ਭੀੜ ਬਣੀ ਹੋਈ ਸੀ ਤੇ ਉਸ ਨੂੰ ਸਭਾ ਵਿਚ ਨੰਗਿਆਂ ਕਰਨ ਲੱਗੇ ਸਨ ਇਸ ਲਈ ਮੈਂ ਅਰਬ ਖਰਬ ਕਿਹਾ ਹੈ, ਉਸ ਨੂੰ ਹੁਣ ਕੋਈ ਨੰਗਿਆਂ ਨਹੀਂ ਕਰ ਸਕੇਗਾ।"

ਭਾਈ ਗੁਰਦਾਸ ਇਸ ਵਾਰਤਾ ਦਾ ਨਕਸ਼ਾ ਇਉਂ ਖਿੱਚਦੇ ਹਨ:-

ਅੰਦਰਿ ਸਭਾ ਦੁਸਾਸਣੈ ਮਥੇ ਵਾਲਿ ਦ੍ਰੋਪਤੀ ਆਂਦੀ।
ਦੂਤਾ ਨੋ ਫੁਰਮਾਇਆ ਨੰਗੀ ਕਰਹੁ ਪੰਚਾਲੀ ਬਾਂਦੀ।
ਪੰਜੇ ਪਾਂਡੋ ਵੇਖਦੇ ਅਉਘਟਿ ਰੁਧੀ ਨਾਰਿ ਜਿਨਾ ਦੀ।
ਅਖੀ ਮੀਟ ਧਿਆਨੁ ਧਰਿ, ਹਾ! ਹਾ!! ਕ੍ਰਿਸਨ ਕਰੈ ਬਿਲਲਾਂਦੀ।
ਕਪੜ ਕੋਟੁ ਉਸਾਰਿਓਨੁ ਥਕੇ ਦੂਤ ਨ ਪਾਰਿ ਵਸਾਂਦੀ।
ਹਥ ਮਰੋੜਨਿ ਸਿਰੁ ਧੁਣਨਿ ਪਛੋਤਾਨਿ ਕਰਨਿ ਜਾਹਿ ਜਾਂਦੀ।
ਘਰਿ ਆਈ ਠਾਕੁਰ ਮਿਲੇ, ਪੈਜ ਰਹੀ! ਬੋਲੇ, ਸਰਮਾਂਦੀ।
ਨਾਥ ਅਨਾਥਾਂ ਬਾਣਿ ਧੁਰਾਂ ਦੀ॥ ੮॥ (ਵਾਰ ੧੦)

## ਜਿਨਿ ਜਿਨਿ ਸੇਵਿਆ ਅੰਤ ਬਾਰ॥ ਰੇ ਮਨ ਸੇਵਿ ਤੂ ਪਰਹਿ ਪਾਰ॥ ੪॥

ਜਿਸ ਜਿਸ ਨੇ ਅੰਤ ਦੇ ਵੇਲੇ ਸੇਵਿਆ= ਸਿਮਰਿਆ ਹੈ, ਉਸ ਦੀ ਇੱਜ਼ਤ ਵਾਹਿਗੁਰੂ ਨੇ ਆਪ ਰੱਖੀ। ਰੇ ਮਨ= ਹੇ ਪਿਆਰੇ ! ਤੂੰ ਭੀ ਹਰੀ ਦੀ ਸੇਵਾ ਕਰ, ਜਾਂ ਹਰੀ ਦਾ ਸਿਮਰਨ ਕਰ ਤਾਂ ਸੰਸਾਰ-ਸਮੁੰਦਰ ਤੋਂ ਪਾਰ ਪਏਂਗਾ॥ ੪॥

## ਧੰਨੈ ਸੇਵਿਆ ਬਾਲ ਬੁਧਿ॥

ਧੰਨੇ ਜੱਟ ਨੇ ਬਾਲਕ ਬੁੱਧੀ ਕਰ ਕੇ ਅਰਥਾਤ ਅਗਿਆਤਪਣੇ ਵਿਚ, ਜਾਂ ਭੋਲੇ ਭਾਉ ਨਾਲ ਸੇਵਨਾ ਕੀਤਾ, ਜੋ ਸੁੱਕਾ ਗੋਬਰ ਲੈ ਕੇ ਓਹੀ ਧੂਪ ਧੁਖਾਂਦਾ ਰਿਹਾ ਤੇ ਰੋਜ਼ ਭੋਗ ਲਗਾਇਆ ਕਰੇ।

ਭਾਈ ਗੁਰਦਾਸ ਜੀ ਲਿਖਦੇ ਹਨ:-

ਬਾਮ੍ਹਣੁ ਪੂਜੈ ਦੇਵਤੇ ਧੰਨਾ ਗਊ ਚਰਾਵਣਿ ਆਵੈ।
ਧੰਨੈ ਡਿਠਾ ਚਲਿਤੁ ਏਹੁ ਪੂਛੈ ਬਾਮ੍ਹਣੁ ਆਖਿ ਸੁਣਾਵੈ।
ਠਾਕੁਰ ਦੀ ਸੇਵਾ ਕਰੈ, ਜੋ ਇਛੈ ਸੋਈ ਫਲੁ ਪਾਵੈ।
ਧੰਨਾ ਕਰਦਾ ਜੋਦੜੀ, ਮੈ ਭਿ ਦੇਹ ਇਕ, ਜੇ ਤੁਧੁ ਭਾਵੈ।
ਪਥਰੁ ਇਕੁ ਲਪੇਟਿ ਕਰਿ ਦੇ ਧੰਨੈ ਨੋ ਗੈਲ ਛੁਡਾਵੈ।
ਠਾਕੁਰ ਨੋ ਨ੍ਹਾਵਾਲਿ ਕੈ ਛਾਹਿ ਰੋਟੀ ਲੈ ਭੋਗੁ ਚੜ੍ਹਾਵੈ।
ਹਥਿ ਜੋੜਿ ਮਿਨਤਿ ਕਰੈ ਪੈਰੀ ਪੈ ਪੈ ਬਹੁਤੁ ਮਨਾਵੈ।
ਹਉ ਭੀ ਮੁਹੁ ਨ ਜੁਠਾਲਸਾਂ ਤੂ ਰੁਠਾ ਮੈ ਕਿਹੁ ਨ ਸੁਖਾਵੈ।
ਗੋਸਾਈ ਪਰਤਖਿ ਹੋਇ, ਰੋਟੀ ਖਾਹਿ ਛਾਹਿ ਮੁਹਿ ਲਾਵੈ।
ਭੋਲਾ ਭਾਉ ਗੋਬਿੰਦੁ ਮਿਲਾਵੈ॥ ੧੩॥ *(ਵਾਰ ੧੦)*

## ਤ੍ਰਿਲੋਚਨ ਗੁਰ ਮਿਲਿ ਭਈ ਸਿਧਿ॥

ਤ੍ਰਿਲੋਚਨ ਨੂੰ ਗੁਰੂ (ਗਿਆਨ ਦੇਵ) ਨਾਲ ਮਿਲਣ ਕਰ ਕੇ ਸਿਧੀ ਦੀ ਪ੍ਰਾਪਤੀ ਹੋਈ। ਨਾਮਦੇਵ ਤੇ ਤ੍ਰਿਲੋਚਨ ਇਹ ਦੋਵੇਂ ਆਪਸ ਵਿਚ ਗੁਰ-ਭਾਈ ਸਨ, ਇਨ੍ਹਾਂ ਦੋਹਾਂ ਦਾ ਗੁਰੂ ਇਕੋ (ਗਿਆਨ ਦੇਵ) ਸੀ।

ਦਰਸਨੁ ਦੇਖਣ ਨਾਮਦੇਵ ਭਲਕੇ ਉਠਿ ਤ੍ਰਿਲੋਚਨੁ ਆਵੈ।
ਭਗਤਿ ਕਰਨਿ ਮਿਲਿ ਦੁਇ ਜਣੇ ਨਾਮਦੇਉ ਹਰਿ ਚਲਿਤੁ ਸੁਣਾਵੈ। *(ਵਾਰ ੧੦/੧੨)*

## ਬੇਣੀ ਕਉ ਗੁਰਿ ਕੀਓ ਪ੍ਰਗਾਸੁ॥ ਰੇ ਮਨ ਤੂ ਭੀ ਹੋਹਿ ਦਾਸੁ॥ ੫॥

ਬੇਣੀ ਭਗਤ ਨੂੰ ਭੀ ਗੁਰਾਂ ਨੇ ਜਿਸ ਹਰੀ ਦਾ ਪ੍ਰਗਾਸੁ= ਗਿਆਨ ਦੇਣਾ ਕੀਤਾ ਹੈ। ਹੇ ਮਨ ! ਤੂੰ ਭੀ ਉਸ ਹਰੀ ਦਾ ਦਾਸ ਹੋ ਕੇ ਰਹਿਣਾ ਕਰ॥ ੫॥*

## ਜੈ ਦੇਵ ਤਿਆਗਿਓ ਅਹੰਮੇਵ॥ ਨਾਈ ਉਧਰਿਓ ਸੈਨੁ ਸੇਵ॥

ਜੈ ਦੇਵ ਭਗਤ ਜੀ ਨੇ ਏਵ= ਨਿਸਚੇ ਕਰ ਕੇ ਹੰਕਾਰ ਨੂੰ ਤਿਆਗਿਆ ਤੇ ਸੰਤਾਂ ਦੀ ਸੇਵਾ ਕਰਦਾ ਹੋਇਆ ਸੈਨ ਨਾਈ ਭੀ ਤਰ ਗਿਆ ਹੈ।

ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥
ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥ ੩॥ *(ਪੰਨਾ ੪੮੭)*

## ਮਨੁ ਡੀਗਿ ਨ ਡੋਲੈ ਕਹੂੰ ਜਾਇ॥ ਮਨ ਤੂ ਭੀ ਤਰਸਹਿ ਸਰਣਿ ਪਾਇ॥ ੬॥

ਹੇ ਮਨ ! ਡੀਗਿ ਡੋਲੈ= ਡੱਕ-ਡੋਲੇ ਖਾ ਕੇ ਅਰਥਾਤ ਡਾਵਾਂ-ਡੋਲ ਹੋ ਕੇ ਤੂੰ ਕਿਤੇ ਨਾ ਜਾਹ। ਹੇ ਮਨ! ਜੇ ਤੂੰ ਸੰਤਾਂ ਦੀ ਸ਼ਰਨ ਵਿਚ ਆਪਣੇ ਆਪ ਨੂੰ ਪਾਏਂਗਾ ਤਾਂ ਤੂੰ ਭੀ ਤਰਸਹਿ= ਤਰ ਜਾਏਂਗਾ॥ ੬॥

## ਜਿਹ ਅਨੁਗ੍ਰਹੁ ਠਾਕੁਰਿ ਕੀਓ ਆਪਿ॥ ਸੇ ਤੈਂ ਲੀਨੇ ਭਗਤ ਰਾਖਿ॥

---

*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬੇਣੀ ਭਗਤ ਦੇ ਸਾਰੇ ਤਿੰਨ ਸ਼ਬਦ ਹਨ:-

੧. ਸ਼ਬਦ ਸਿਰੀ ਰਾਗ ਵਿਚ ਹੈ-"ਰੇ ਨਰ ਗਰਭ ਕੁੰਡਲ ਜਬ ਆਛਤ॥" (ਪੰਨਾ ੯੩)
੨. ਸ਼ਬਦ ਰਾਮਕਲੀ ਵਿਚ ਹੈ-"ਇੜਾ ਪਿੰਗੁਲਾ ਅਉਰ ਸੁਖਮਨਾ॥" (ਪੰਨਾ ੯੭੪)
੩. ਸ਼ਬਦ ਪ੍ਰਭਾਤੀ ਵਿਚ ਹੈ-"ਤਨਿ ਚੰਦਨੁ ਮਸਤਕਿ ਪਾਤੀ॥" (ਪੰਨਾ ੧੩੫੧)

ਹੇ ਠਾਕੁਰਿ= ਮਾਲਕ ਵਾਹਿਗੁਰੂ ! ਜਿਨ੍ਹਾਂ ਵੱਲ ਆਪ ਨੇ ਕਿਰਪਾ ਦ੍ਰਿਸ਼ਟੀ ਨਾਲ ਦੇਖਣਾ ਕੀਤਾ ਹੈ। ਉਹਨਾਂ ਨੂੰ ਆਪ ਨੇ ਹੱਥ ਦੇ ਕੇ ਰੱਖ ਲਿਆ ਹੈ।

**ਤਿਨ ਕਾ ਗੁਣੁ ਅਵਗਣੁ ਨ ਬੀਚਾਰਿਓ ਕੋਇ ॥**

**ਇਹ ਬਿਧਿ ਦੇਖਿ ਮਨੁ ਲਗਾ ਸੇਵ ॥ ੭ ॥**

ਉਹਨਾਂ ਦਾ ਗੁਣ ਔਗੁਣ ਆਪ ਜੀ ਨੇ ਕੋਈ ਭੀ ਵਿਚਾਰਨਾ ਨਹੀਂ ਕੀਤਾ। ਇਸ ਤਰ੍ਹਾਂ (ਦੀ ਭਗਤ ਵਛਲਤਾ) ਵੇਖ ਕੇ ਮੇਰਾ ਮਨ ਭੀ ਆਪ ਜੀ ਦੀ ਸੇਵਾ ਵਿਚ ਲੱਗ ਗਿਆ ॥ ੭ ॥

**ਕਬੀਰਿ ਧਿਆਇਓ ਏਕ ਰੰਗ ॥ ਨਾਮਦੇਵ ਹਰਿ ਜੀਉ ਬਸਹਿ ਸੰਗਿ ॥**

ਕਬੀਰ ਭਗਤ ਜੀ ਨੇ ਰੰਗ= ਪ੍ਰੇਮ ਸਹਿਤ ਇਕ ਪ੍ਰਭੂ ਨੂੰ ਧਿਆਉਣਾ ਕੀਤਾ ਹੈ। ਨਾਮਦੇਵ ਜੀ ਨੇ ਭੀ ਹਰੀ ਨਾਮੁ ਨੂੰ ਅਜੇਹਾ ਧਿਆਇਆ ਹੈ ਜਿਸ ਕਰ ਕੇ ਨਾਮਦੇਵ ਜੀ ਦੇ ਨਾਲ ਹੀ ਹਰਿ ਜੀ ਵਸਦੇ ਸਨ।

**ਰਵਿਦਾਸ ਧਿਆਏ ਪ੍ਰਭ ਅਨੂਪ ॥ ਗੁਰ ਨਾਨਕ ਦੇਵ ਗੋਵਿੰਦ ਰੂਪ ॥ ੮ ॥ ੧ ॥**

ਰਵਿਦਾਸ ਭਗਤ ਜੀ ਨੇ ਅਨੂਪ= ਉਪਮਾਂ ਤੋਂ ਰਹਿਤ ਪ੍ਰਭੂ ਨੂੰ ਧਿਆਉਣਾ ਕੀਤਾ ਹੈ। ਗੁਰੂ ਨਾਨਕ ਦੇਵ ਜੀ ਤਾਂ ਗੋਬਿੰਦ ਦਾ ਰੂਪ ਹਨ ॥ ੮ ॥ ੧ ॥

**ਬਸੰਤੁ ਮਹਲਾ ੫ ॥**

**ਉਥਾਨਕਾ**- ਸਿੱਖਾਂ ਨੇ ਬੇਨਤੀ ਕੀਤੀ- "ਸਾਨੂੰ ਕੀ ਕਰਤਬ ਕਰਨੇ ਜੋਗ ਹੈ?"

*ਉੱਤਰ*:- "ਗੋਬਿਦ ਭਜਹੁ ਮੇਰੇ ਸਦਾ ਮੀਤ ॥"

ਹੇ ਮੇਰੇ ਮਿੱਤਰੋ ! ਤੁਸੀਂ ਸਦਾ ਗੋਬਿੰਦ ਦਾ ਸਿਮਰਨ ਕਰੋ।

**ਅਨਿਕ ਜਨਮ ਭ੍ਰਮੇ ਜੋਨਿ ਮਾਹਿ ॥ ਹਰਿ ਸਿਮਰਨ ਬਿਨੁ ਨਰਕਿ ਪਾਹਿ ॥**

(ਨਾਮ ਹੀਣ ਪੁਰਸ਼) ਅਨੇਕਾਂ ਜਨਮ ਜੂਨੀਆਂ ਵਿਚ ਭੌਂਦੇ ਰਹੇ। ਹਰੀ ਦੇ ਨਾਮ-ਸਿਮਰਨ ਕੀਤੇ ਤੋਂ ਬਿਨਾਂ ਨਰਕਾਂ ਵਿਚ ਪੈਂਦੇ ਹਨ।

**ਭਗਤਿ ਬਿਹੂਨਾ ਖੰਡ ਖੰਡ ॥ ਬਿਨੁ ਬੂਝੇ ਜਮੁ ਦੇਤ ਡੰਡ ॥ ੧ ॥**

(ਵਾਹਿਗੁਰੂ ਦੀ) ਭਗਤੀ ਕੀਤੇ ਬਿਨਾਂ ਏਹ ਖੰਡ ਖੰਡ= ਟੁਕੜੇ-ਟੁਕੜੇ ਭਾਵ ਕੀਮਾ-ਕੀਮਾ ਕੀਤਾ ਜਾਂਦਾ ਹੈ। ਪ੍ਰਭੂ ਦੇ ਬੁੱਝੇ ਤੋਂ ਬਿਨਾਂ ਅਰਥਾਤ ਗਿਆਨ ਤੋਂ ਬਿਨਾਂ ਇਸ ਨੂੰ ਜਮ ਡੰਡ= ਦੰਡ (ਸਜ਼ਾ) ਦੇਂਦਾ ਹੈ।

**ਗੋਬਿੰਦ ਭਜਹੁ ਮੇਰੇ ਸਦਾ ਮੀਤ ॥**

**ਸਾਚ ਸਬਦ ਕਰਿ ਸਦਾ ਪ੍ਰੀਤਿ ॥ ੧ ॥ ਰਹਾਉ ॥**

ਹੇ ਮੇਰੇ ਮਿੱਤਰੋ ! ਤੁਸੀਂ ਸਦਾ ਗੋਬਿੰਦ ਦਾ ਸਿਮਰਨ ਕਰੋ ਅਤੇ ਸੱਚੇ ਗੁਰਾਂ ਦੇ ਸ਼ਬਦ ਨਾਲ ਸਦਾ ਪ੍ਰੀਤੀ ਕਰੋ।

**ਸੰਤੋਖੁ ਨ ਆਵਤ ਕਹੂੰ ਕਾਜ ॥ ਧੂੰਮ ਬਾਦਰ ਸਭਿ ਮਾਇਆ ਸਾਜ ॥**

ਕਹੂੰ ਕਾਜ= ਕਿਸੇ ਕੰਮ ਵਿਚ ਭੀ ਜੀਵ ਨੂੰ ਸੰਤੋਖ ਨਹੀਂ ਆਉਂਦਾ। ਮਾਇਆ ਦੇ ਸਾਰੇ ਸਾਜੋ ਸਮਾਜ ਧੂੰਏਂ ਦੇ ਬੱਦਲਾਂ ਦੀ ਨਿਆਈਂ ਨਾਸਵੰਤ ਹਨ।

## ਪਾਪ ਕਰੰਤੌ ਨਹ ਸੰਗਾਇ॥ ਬਿਖੁ ਕਾ ਮਾਤਾ ਆਵੈ ਜਾਇ॥ ੨॥

ਇਹ ਜੀਵ ਪਾਪ (ਕਰਮਾਂ ਨੂੰ) ਕਰਦਾ ਹੋਇਆ ਨਹ ਸੰਗਾਇ= ਸੰਗਦਾ ਨਹੀਂ, ਅਰਥਾਤ ਸੰਕੋਚ ਨਹੀਂ ਕਰਦਾ। ਬਿਖੁ= ਮਾਇਆ (ਦੌਲਤ) ਦਾ ਮਾਤਾ (ਮਾਤ੍ਰਾ) ਮਸਤਿਆ ਹੋਇਆ ਵਾਹਿਗੁਰੂ ਦੇ ਸਿਮਰਨ ਤੋਂ ਬਿਨਾਂ ਹੋਣ ਕਾਰਨ ਇਹ ਜੀਵ ਬਾਰ-ਬਾਰ ਜੰਮਦਾ ਤੇ ਮਰਦਾ ਹੈ॥ ੨॥

## ਹਉ ਹਉ ਕਰਤ ਬਧੇ ਬਿਕਾਰ॥ ਮੋਹ ਲੋਭ ਡੂਬੌ ਸੰਸਾਰ॥

ਹਉ ਹਉ= ਮੈਂ ਮੈਂ ਕਰਦਿਆਂ ਹੀ ਕਈ ਤਰ੍ਹਾਂ ਦੇ ਵਿਕਾਰ ਬਧੇ= ਵਧਦੇ ਹਨ।

*ਅਥਵਾ:-* ਮੈਂ ਮੈਂ ਕਰਦਿਆਂ ਹੀ ਸਾਰੇ ਜੀਵ ਵਿਕਾਰਾਂ ਵਿਚ ਬਧੇ= ਬੰਨ੍ਹੇ ਹੋਏ ਹਨ। ਸੰਬੰਧੀਆਂ ਦੇ ਮੋਹ ਵਿਚ ਤੇ ਪਦਾਰਥਾਂ ਦੇ ਲੋਭ ਵਿਚ ਸਾਰਾ ਸੰਸਾਰ ਡੁੱਬਾ ਹੋਇਆ ਹੈ।

## ਕਾਮਿ ਕ੍ਰੋਧਿ ਮਨੁ ਵਸਿ ਕੀਆ॥ ਸੁਪਨੈ ਨਾਮੁ ਨ ਹਰਿ ਲੀਆ॥ ੩॥

ਕਾਮ ਕ੍ਰੋਧ ਆਦਿਕਾਂ ਨੇ ਜੀਵਾਂ ਦੇ ਮਨ ਨੂੰ ਆਪਣੇ ਵਸ ਵਿਚ ਕੀਤਾ ਹੋਇਆ ਹੈ। ਇਸ ਲਈ ਸੰਸਾਰ ਸੁਪਨੇ ਵਿਚ ਸੁਪਨੈ= ਕਦਾਚਿਤ ਭੀ, ਜਾਂ ਸੁਪਨ ਅਵਸਥਾ ਵਿਚ ਭੀ ਇਸ ਨੇ ਹਰੀ ਦੇ ਨਾਮ ਨੂੰ ਨਹੀਂ ਲਿਆ॥ ੩॥

## ਕਬ ਹੀ ਰਾਜਾ ਕਬ ਮੰਗਨਹਾਰੁ॥ ਦੂਖ ਸੂਖ ਬਾਧੌ ਸੰਸਾਰ॥

ਕਰਮਾਂ ਅਨੁਸਾਰ ਏਹ ਜੀਵ ਕਦੇ ਰਾਜਾ ਹੋ ਜਾਂਦਾ ਹੈ, ਕਦੇ ਮੰਗਣ ਵਾਲਾ ਮੰਗਤਾ ਹੋ ਜਾਂਦਾ ਹੈ। ਸਾਰਾ ਸੰਸਾਰ ਦੁੱਖ ਤੇ ਸੁਖ ਵਿਚ ਬੱਧਾ ਹੋਇਆ ਹੈ।

## ਮਨ ਉਧਰਣ ਕਾ ਸਾਜੁ ਨਾਹਿ॥ ਪਾਪ ਬੰਧਨ ਨਿਤ ਪਉਤ ਜਾਹਿ॥ ੪॥

ਇਸ ਮਨ= ਜੀਵ ਨੇ ਸੰਸਾਰ ਤੋਂ ਤਰਨ ਦਾ ਸਾਜੁ= ਸਾਧਨ ਕੋਈ ਨਹੀਂ ਕੀਤਾ। ਜਾਂ ਇਸ ਮਨ ਦੇ ਤਰਨੇ ਦਾ ਸਾਜੁ= ਸਮਾਜ (ਸਾਧਨ) ਜੀਵੰ ਦੇ ਪਾਸ ਕੋਈ ਨਹੀਂ ਹੈ। ਬੰਧਨ ਰੂਪ ਜੋ ਪਾਪ ਹਨ, ਨਿਤਾ= ਰੋਜ਼ਾਨਾ ਉਹਨਾਂ ਵਿਚ ਪਈ ਜਾਂਦਾ ਹੈ। ਜਾਂ ਪਾਪਾਂ ਦੇ ਬੰਧਨ ਨਿਤਾਪ੍ਰਤੀ ਇਸ ਦੇ ਗਲ ਵਿਚ ਪੈਂਦੇ ਜਾਂਦੇ ਹਨ॥ ੪॥

## ਈਠ ਮੀਤ ਕੋਊ ਸਖਾ ਨਾਹਿ॥ ਆਪਿ ਬੀਜਿ ਆਪੇ ਹੀ ਖਾਂਹਿ॥

ਇਸ ਲੋਕ ਵਿਚ ਸਹਾਇਤਾ ਕਰਨ ਵਾਲਾ ਇਸ ਜੀਵ ਦਾ ਕੋਈ ਈਠ= ਪਿਆਰਾ ਮਿੱਤਰ ਨਹੀਂ ਹੈ ਅਤੇ ਪ੍ਰਲੋਕ ਵਿਚ ਭੀ ਸਹਾਇਤਾ ਕਰਨ ਵਾਲਾ ਇਸ ਦਾ ਕੋਈ ਸਖਾ= ਮਿੱਤਰ ਨਹੀਂ ਹੈ। ਜਿਸ ਤਰ੍ਹਾਂ ਦਾ ਕਰਮਾਂ ਰੂਪ ਬੀਜ ਆਪ ਬੀਜਦਾ ਹੈ; ਉਸੇ ਤਰ੍ਹਾਂ ਦਾ ਫਲ ਆਪ ਹੀ ਖਾਂਦਾ ਹੈ।

[ਪੰਨਾ ੧੧੯੩]

## ਜਾ ਕੈ ਕੀਨੈ੍ ਹੋਤ ਬਿਕਾਰ॥ ਸੇ ਛੋਡਿ ਚਲਿਆ ਖਿਨ ਮਹਿ ਗਵਾਰ॥ ੫॥

੧) ਜਾ ਕੈ= ਜਿਨ੍ਹਾਂ ਸੰਬੰਧੀਆਂ ਨੂੰ ਖੁਸ਼ ਕੀਨੈ੍= ਕਰਨ ਵਾਸਤੇ ਜੀਵ ਤੋਂ ਕਈ ਤਰ੍ਹਾਂ ਦੇ ਵਿਕਾਰ ਹੁੰਦੇ ਹਨ। ਇਹ ਗਵਾਰ= ਮੂਰਖ ਪੁਰਸ਼ ਅੰਤ ਵੇਲੇ ਇਕ ਖਿਨ ਵਿਚ ਸੇ ਛੋਡਿ ਚਲਿਆ= ਉਹਨਾਂ ਹੀ ਸੰਬੰਧੀਆਂ ਨੂੰ ਛੱਡ ਕੇ ਉੱਠ ਚਲਦਾ ਹੈ।

੨) ਜਿਨ੍ਹਾਂ ਸੰਬੰਧੀਆਂ ਦੇ ਸੁਖ ਵਾਸਤੇ ਏਹ ਜੀਵ ਉੱਦਮ ਦੇ ਸਹਿਤ ਹੋਤ= ਹੋ ਕੇ ਕਈ ਤਰ੍ਹਾਂ ਦੇ ਦੁੱਖ ਰੂਪ ਬਿਕਾਰ= ਪਾਪ ਕਰਮਾਂ ਨੂੰ ਕੀਨੈ= ਕਰਦਾ ਹੈ। ਇਹ ਗਵਾਰ= ਮੂਰਖ ਪੁਰਸ਼ ਅੰਤ ਵੇਲੇ ਇਕ ਖਿਨ ਵਿਚ ਸੋ ਛੋਡਿ ਚਲਿਆ= ਉਹਨਾਂ ਹੀ ਸੰਬੰਧੀਆਂ ਨੂੰ ਛੱਡ ਕੇ ਚਲਿਆ ਜਾਂਦਾ ਹੈ॥ ੫॥

**ਮਾਇਆ ਮੋਹਿ ਬਹੁ ਭਰਮਿਆ॥ ਕਿਰਤ ਰੇਖ ਕਰਿ ਕਰਮਿਆ॥**

ਕਿਰਤ= ਕੀਤੇ ਹੋਏ ਕਰਮਿਆ= ਕਰਮਾਂ ਦੀ ਰੇਖਾ ਕਰ ਕੇ ਏਹ ਜੀਵ ਮਾਇਆ ਦੇ ਮੋਹ ਵਿਚ ਬਹੁਤ ਹੀ ਭਰਮ ਰਿਹਾ ਹੈ।

**ਕਰਣੈਹਾਰੁ ਅਲਿਪਤੁ ਆਪਿ॥ ਨਹੀ ਲੇਪੁ ਪ੍ਰਭ ਪੁੰਨ ਪਾਪਿ॥ ੬॥**

ਸਭ ਦੇ ਕਰਨ ਵਾਲਾ ਪ੍ਰਭੂ ਆਪ ਸਾਰਿਆਂ ਤੋਂ ਅਲਿਪਤੁ= ਅਸੰਗ ਹੈ। ਉਸ ਪ੍ਰਭੂ ਨੂੰ ਪਾਪਾਂ ਪੁੰਨਾਂ ਦਾ ਕੋਈ ਲੇਪ ਨਹੀਂ ਹੈ॥ ੬॥

ਉਸ ਅੱਗੇ ਇਸ ਤਰ੍ਹਾਂ ਬੇਨਤੀਆਂ ਕਰੋ-

**ਰਾਖਿ ਲੇਹੁ ਗੋਬਿੰਦ ਦਇਆਲ॥ ਤੇਰੀ ਸਰਣਿ ਪੂਰਨ ਕ੍ਰਿਪਾਲ॥**

ਹੇ ਦਿਆਲੂ ਸੁਭਾਅ ਵਾਲੇ ਗੋਬਿੰਦ! ਆਪ ਮੈਨੂੰ ਰੱਖ ਲਵੋ। ਹੇ ਪੂਰਨ ਕਿਰਪਾਲੂ ! ਮੈਂ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ।

**ਤੁਝ ਬਿਨੁ ਦੂਜਾ ਨਹੀ ਠਾਉ॥ ਕਰਿ ਕਿਰਪਾ ਪ੍ਰਭ ਦੇਹੁ ਨਾਉ॥ ੭॥**

ਆਪ ਜੀ ਤੋਂ ਬਿਨਾਂ ਮੇਰਾ ਹੋਰ ਕੋਈ ਦੂਜਾ ਥਾਂ ਨਹੀਂ ਹੈ। ਹੇ ਪ੍ਰਭੂ! ਆਪ ਕਿਰਪਾ ਦ੍ਰਿਸ਼ਟੀ ਕਰ ਕੇ ਮੈਨੂੰ ਨਾਮ ਦਾਨ ਦੇਣਾ ਕਰੋ॥ ੭॥

**ਤੂ ਕਰਤਾ ਤੂ ਕਰਣਹਾਰੁ॥ ਤੂ ਊਚਾ ਤੂ ਬਹੁ ਅਪਾਰੁ॥**

ਤੂੰ ਸਭ ਦੀ ਪੈਦਾਇਸ਼ ਕਰਨ ਵਾਲਾ ਹੈਂ, ਤੂੰ ਹੀ ਸਾਰਿਆਂ ਦੀ ਪਾਲਣਾ ਕਰਨ ਵਾਲਾ ਹੈਂ। ਤੂੰ ਸਭ ਤੋਂ ਉੱਚਾ ਹੈਂ, ਤੂੰਹੀ ਬਹੁਤਿਆਂ ਗੁਣਾਂ ਵਾਲਾ ਹੈਂ, ਤੂੰਹੀ ਅਪਾਰੁ= ਬੇਅੰਤ ਮਹਿਮਾ ਵਾਲਾ ਹੈਂ।

**ਕਰਿ ਕਿਰਪਾ ਲੜਿ ਲੇਹੁ ਲਾਇ॥**

**ਨਾਨਕ ਦਾਸ ਪ੍ਰਭ ਕੀ ਸਰਣਾਇ॥ ੮॥ ੨॥**

ਕਿਰਪਾ ਦ੍ਰਿਸ਼ਟੀ ਕਰ ਕੇ ਮੈਨੂੰ ਆਪਣੇ ਨਾਮ ਰੂਪ ਲੜਿ= ਪੱਲੇ ਨਾਲ ਲਗਾ ਲਵੋ। ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ ! ਮੈਂ ਦਾਸ ਨੇ ਆਪ ਜੀ ਦੀ ਸ਼ਰਨ ਵਿਚ ਆਉਣਾ ਕੀਤਾ ਹੈ॥ ੮॥ ੨॥

## ਬਸੰਤ ਕੀ ਵਾਰ ਮਹਲੁ ੫ ੧ਓ ਸਤਿਗੁਰ ਪ੍ਰਸਾਦਿ॥

**ਉਥਾਨਕਾ-** ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਪਾਸੋਂ ਅਸ਼ਟਪਦੀਆਂ ਲਿਖਵਾਉਣ ਤੋਂ ਬਾਅਦ 'ਬਸੰਤ ਦੀ ਵਾਰ' ਉਚਾਰ ਕੇ ਲਿਖਵਾਉਣੀ ਸ਼ੁਰੂ ਕੀਤੀ ਉਸ ਵੇਲੇ ਅਜੇ ਤਿੰਨ ਹੀ ਪੌੜੀਆਂ ਉਚਾਰੀਆਂ ਸਨ। ਲਾਂਗਰੀ ਨੇ ਆ ਕੇ ਬੇਨਤੀ ਕੀਤੀ- 'ਗਰੀਬ ਨਿਵਾਜ਼ ਜੀਓ! ਲੰਗਰ ਤਿਆਰ ਹੈ ਆਪ ਕਿਰਪਾ ਕਰ ਕੇ ਛਕੋ।' ਇਹ ਗੱਲ ਸੁਣ ਕੇ ਅੰਨ ਦੇਵਤੇ ਦੀ ਨਿਰਾਦਰੀ ਕਰਨੀ ਮੁਨਾਸਬ ਨਾ ਸਮਝਦੇ ਹੋਏ ਉੱਠ ਕੇ ਪ੍ਰਸ਼ਾਦਾ ਛਕਣ ਲਈ ਤੁਰ ਪਏ ਤੇ ਬਸੰਤ ਦੀ ਵਾਰ ਦੀਆਂ ਤਿੰਨ ਹੀ ਪਉੜੀਆਂ ਰਹਿਣ

ਦਿਤੀਆਂ। ਇਸ ਦਾ ਇਹ ਭਾਵ ਸਮਝਣਾ ਮਨੁੱਖ ਚਾਹੇ ਆਪਣੇ ਕੰਮ ਵਿਚ ਕਿੰਨਾ ਵੀ ਫਸਿਆ ਕਿਉਂ ਨਾ ਹੋਵੇ ਪਰ ਜਿਸ ਵੇਲੇ ਪ੍ਰਸ਼ਾਦਾ ਤਿਆਰ ਹੋਵੇ ਉਸ ਵੇਲੇ ਸਾਰੇ ਕੰਮ ਛੱਡ ਕੇ ਪ੍ਰਸ਼ਾਦਾ ਛੱਕ ਲਵੇ। ਕਿਉਂਕਿ- "**ਧੰਨੁ ਅਨਾਦਿ ਠਾਕੁਰ ਮਨੁ ਮਾਨਿਆ॥**" ਏਹ ਅੰਨ ਧੰਨਤਾ ਦੇ ਜੋਗ ਹੈ, ਜਿਸ ਉੱਤੇ ਠਾਕੁਰ ਦਾ ਆਪਣਾ ਮਨ ਮੰਨਿਆ ਹੋਇਆ ਹੈ। ਹੋਰ ਕਿਸੇ ਦੇਵਤੇ ਦਾ ਸਤਿਕਾਰ ਨਹੀਂ ਕੀਤਾ ਪਰ ਜਿਸ ਵੇਲੇ ਅੰਨ ਦੇਵਤਾ ਚਲ ਕੇ ਆਇਆ, ਇਸ ਨੂੰ ਆਪਣੇ ਪਾਸ ਬਿਠਾ ਕੇ ਬੜਾ ਸਤਿਕਾਰ ਦਿੱਤਾ।*

ਕਵੀ ਸੰਤੋਖ ਸਿੰਘ ਜੀ ਲਿਖਦੇ ਹਨ:—

ਇਤ ਸ੍ਰੀ ਅਰਜਨ ਰਚਿਤ ਗ੍ਰੰਥ ਨਿਤ, ਲਿਖਤਿ ਜਾਤਿ ਗੁਰਦਾਸ ਸੁਜਾਨ।
ਰਾਗ ਬਸੰਤ ਬਨਾਇ ਸ਼ਬਦ ਸਭਿ, ਲਗੇ ਵਾਰ ਕਰਿਬੇ ਸੁਖਦਾਨ॥ ੨੬॥
ਪੌੜੀ ਤੀਨ ਉਚਾਰਨਿ ਕੀਨੀ, ਸੂਪਕਾਰ ਤਬਿ ਹੂ ਚਲਿ ਆਇ।
ਪ੍ਰਭੁ ਜੀ ! ਭੋਜਨ ਅਬਿ ਤਯਾਰ ਹੈ, ਰਾਵਰ ਕੀ ਜਿਮ ਹੋਇ ਰਜਾਇ।
ਹਿਤ ਅਹਾਰ ਕੇ ਆਦਰ ਕਰਿਬੇ, ਸ੍ਰੀ ਗੁਰ ਹਟੇ, ਨ ਬਹੁਰ ਬਨਾਇ।
ਅਚਜੋ ਅਨਾਇ ਤ੍ਰਿਪਤ ਤਬਿ ਹ੍ਵੈ ਕਰਿ, ਨਿਜ ਸੰਗਤਿ ਮਾਂਹਿ ਇਹੁ ਬਿਦਤਾਇ॥ ੨੭॥
ਤਿਤਨੀ ਰਹੀ ਨ ਬਹੁਰਿ ਬਨਾਈ, ਅਪਰ ਖਜਾਲ ਮਾਂਹਿ ਗੇ ਬਿਰਮਾਇ।

*(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੩ ਅੰਸੂ ੪੫)*

## ਹਰਿ ਕਾ ਨਾਮੁ ਧਿਆਇ ਕੈ ਹੋਹੁ ਹਰਿਆ ਭਾਈ॥

ਹੇ ਭਾਈ ! ਤੂੰ ਹਰੀ ਦਾ ਨਾਮ ਧਿਆ ਕੇ ਸ਼ੁਭ ਗੁਣਾਂ ਨਾਲ ਹਰਿਆ ਹੋ ਜਾ। ਜਿਵੇਂ ਪ੍ਰਤਖ ਛੇ ਰੁੱਤਾਂ ਵਿੱਚੋਂ ਬਸੰਤ ਰੁੱਤ ਸ਼ੋਭਨੀਕ ਹੈ।

ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤੁ॥
ਪਰਫੜੁ ਚਿਤ ਸਮਾਲਿ ਸੋਇ ਸਦਾ ਸਦਾ ਗੋਬਿੰਦੁ॥ ੧॥ *(ਪੰਨਾ ੧੧੬੮)*

ਤਿਵੇਂ ਸਭ ਜੂਨੀਆਂ ਵਿਚੋਂ ਏਹ ਮਨੁੱਖਾ ਦੇਹ ਸ੍ਰੇਸ਼ਟ ਹੈ:

ਅਵਰ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ॥ *(ਪੰਨਾ ੩੭੪)*

## ਕਰਮਿ ਲਿਖੰਤੈ ਪਾਈਐ ਇਹ ਰੁਤਿ ਸੁਹਾਈ॥

ਪਰ ਏਹ ਸ਼ੋਭਨੀਕ ਮਨੁੱਖਾ ਦੇਹ ਰੂਪੀ ਬਸੰਤ ਰੁੱਤ ਸ਼ੁਭ ਕਰਮਾਂ ਦੇ ਲਿਖੇ ਅਨੁਸਾਰ ਪਾਈਦੀ ਹੈ।

## ਵਣੁ ਤ੍ਰਿਣੁ ਤ੍ਰਿਭਵਣੁ ਮਉਲਿਆ ਅੰਮ੍ਰਿਤ ਫਲੁ ਪਾਈ॥

੧) ਜਿਸ ਪਰਮੇਸ਼ਰ ਦੀ ਚੇਤਨ ਸੱਤਾ ਰੂਪੀ ਅੰਮ੍ਰਿਤ-ਫਲ ਨੂੰ ਪਾ ਕੇ ਵਣ ਤ੍ਰਿਣ ਤੇ ਤਿੰਨੇ ਭਵਣ ਖਿੜ ਰਹੇ ਹਨ।

੨) ਜਿਸ ਦੀ ਸੱਤਾ ਨੂੰ ਪਾ ਕੇ ਵਣ ਤ੍ਰਿਣ ਤੇ ਤਿੰਨੇ ਭਵਣ ਖਿੜ ਰਹੇ ਹਨ, ਉਸ ਦੇ ਨਾਮ ਅੰਮ੍ਰਿਤ-ਫਲ ਨੂੰ ਪਾਉਣਾ ਕਰ।

੩) ਗਿਆਨ ਰੂਪ ਅੰਮ੍ਰਿਤ-ਫਲ ਨੂੰ ਪਾ ਕੇ ਵਣੁ= ਅੰਤਹਕਰਨ ਤ੍ਰਿਣੁ= ਇੰਦ੍ਰੀਏ, ਤ੍ਰਿਭਵਣੁ= ਤਿੰਨੇ ਸਰੀਰ (ਅਸਥੂਲ, ਸੂਖਮ, ਕਾਰਣ ਏਹ) ਮਉਲਿਆ= ਖਿੜ ਰਹੇ ਹਨ।

---

*ਹੋਰ ਵੇਰਵੇ ਲਈ ਦੇਖੋ ਟੀਕਾ ਪੋਥੀ ਭਾਗ ਛੇਵਾਂ "ਧੰਨੁ ਅਨਾਦਿ ਠਾਕੁਰ ਮਨੁ ਮਾਨਿਆ" ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੮੭੩।

## ਮਿਲਿ ਸਾਧੂ ਸੁਖੁ ਊਪਜੈ ਲਥੀ ਸਭ ਛਾਈ॥

ਪਰ ਸੰਤਾਂ ਨਾਲ ਮਿਲ ਕੇ ਨਾਮ ਜਪੀਏ ਤਾਂ ਆਤਮ- ਸੁਖ ਪੈਦਾ ਹੁੰਦਾ ਹੈ ਅਤੇ ਸਾਰੀ ਅਵਿਦਿਆ ਰੂਪੀ ਛਾਈ= ਕਾਲਖਤਾ ਲਹਿ ਜਾਂਦੀ ਹੈ।

## ਨਾਨਕੁ ਸਿਮਰੈ ਏਕੁ ਨਾਮੁ ਫਿਰਿ ਬਹੁੜਿ ਨ ਧਾਈ॥੧॥

ਗੁਰੂ ਜੀ ਕਥਨ ਕਰਦੇ ਹਨ—: ਜੋ ਇਕ ਨਾਮ ਨੂੰ ਸਿਮਰਦਾ ਹੈ, ਉਹ ਫਿਰ ਬਹੁੜਿ= ਮੁੜ-ਮੁੜ ਕੇ ਚੁਰਾਸੀ ਵਿਚ ਨਹੀਂ ਧਾਈ= ਦੌੜਦਾ॥ ੧॥

## ਪੰਜੇ ਬਧੇ ਮਹਾਬਲੀ ਕਰਿ ਸਚਾ ਢੋਆ॥

ਸੱਚੇ ਗੁਰਾਂ ਨਾਲ ਢੋਆ= ਮਿਲਾਪ ਕਰ ਕੇ, ਜਾਂ ਸੱਚੇ ਗੁਰਾਂ ਅੱਗੇ ਸੱਚੀ ਸ਼ਰਧਾ ਰੂਪ ਢੋਆ= ਭੇਟਾ ਰੱਖ ਕੇ ਕਾਮ ਕ੍ਰੋਧ ਆਦਿਕ ਪੰਜੇ ਮਹਾਂਬਲੀ ਬੰਨ੍ਹ ਲਏ ਹਨ।

## ਆਪਣੇ ਚਰਣ ਜਪਾਇਅਨੁ ਵਿਚਿ ਦਯੁ ਖੜੋਆ॥

ਸਾਡੇ ਹਿਰਦੇ ਵਿਚ ਦਯੁ= ਪ੍ਰੇਰਕ ਵਾਹਿਗੁਰੂ ਆਪ ਖੜਾ ਹੋਇਆ ਹੈ ਅਤੇ ਉਸ ਨੇ ਸਾਡੇ ਪਾਸੋਂ ਆਪਣੇ ਚਰਨ ਜਪਵਾਏ ਹਨ। ਇਸ ਲਈ-

## ਰੋਗ ਸੋਗ ਸਭਿ ਮਿਟਿ ਗਏ ਨਿਤ ਨਵਾ ਨਿਰੋਆ॥

ਸਾਰੇ ਸਰੀਰਕ ਰੋਗ ਤੇ ਮਨ ਦੇ ਸੋਗ= ਫਿਕਰ ਮਿਟ ਗਏ ਹਨ ਤੇ ਨਿਤਾਪ੍ਰਤੀ ਨਵਾ ਨਿਰੋਆ= ਨਵੀਨ ਤੇ ਨਵੀਨ ਰਹਿੰਦਾ ਹਾਂ। *ਅਥਵਾ:-* ਨਿਤ ਹੀ ਨਵੀਨ ਤੇ ਨਿਰੋਗ ਰਹਿੰਦਾ ਹਾਂ।

## ਦਿਨੁ ਰੈਣਿ ਨਾਮੁ ਧਿਆਇਦਾ ਫਿਰਿ ਪਾਇ ਨ ਮੋਆ॥

ਜੇਹੜਾ ਪੁਰਸ਼ ਦਿਨ ਰਾਤ ਵਾਹਿਗੁਰੂ-ਨਾਮ ਧਿਆਉਂਦਾ ਹੈ, ਉਹ ਫਿਰ ਮੋਆ= ਹੈਜਾ ਰੋਗ ਨਹੀਂ ਪਾਉਂਦਾ। *ਵਾ:-* ਉਹ ਫਿਰ ਨਿਸਫਲ ਮਰਨਾ ਨਹੀਂ ਪਾਉਂਦਾ। ਜਾਂ ਮਰਨਾ ਜੰਮਣਾ ਨਹੀਂ ਪਾਉਂਦਾ।

## ਜਿਸ ਤੇ ਉਪਜਿਆ ਨਾਨਕਾ ਸੋਈ ਫਿਰਿ ਹੋਆ॥੨॥

ਗੁਰੂ ਜੀ ਕਥਨ ਕਰਦੇ ਹਨ—ਜਿਸ ਬ੍ਰਹਮ ਤੋਂ ਪੈਦਾ ਹੋਇਆ ਸੀ, ਫਿਰ ਉਸੇ ਦਾ ਰੂਪ ਹੀ ਹੋ ਗਿਆ।

ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨੁ॥ ੧੧॥ *(ਮਹਲਾ ੯, ਪੰਨਾ ੧੪੨੯)*

## ਕਿਥਹੁ ਉਪਜੈ ਕਹ ਰਹੈ ਕਹ ਮਾਹਿ ਸਮਾਵੈ॥

*ਪ੍ਰਸ਼ਨ-* ਇਹ ਜਗਤ ਕਿਥੋਂ ਉਪਜਿਆ ਹੈ? ਵਿਚਕਾਰਲੇ ਸਮੇਂ ਵਿਚ ਕਿਸ ਦੇ ਆਸਰੇ ਰਹਿੰਦਾ ਹੈ? ਅੰਤ ਨੂੰ ਕਿਸ ਵਿਚ ਜਾ ਕੇ ਸਮਾਉਂਦਾ ਹੈ? ਉੱਤਰ ਉਪਰੋਂ ਦੇਣੇ:- ਇਹ ਜਗਤ ਬ੍ਰਹਮ ਤੋਂ ਪੈਦਾ ਹੋਇਆ, ਵਿਚਕਾਰਲੇ ਸਮੇਂ ਵਿਚ ਭੀ ਉਸ ਦੇ ਆਸਰੇ ਰਹਿੰਦਾ ਹੈ ਅਤੇ ਅੰਤ ਨੂੰ ਓਸੇ ਵਿਚ ਜਾ ਕੇ ਸਮਾਉਂਦਾ ਹੈ, ਕਿਉਂਕਿ ਕਲਪਤ ਵਸਤੂ ਆਸਰੇ ਤੋਂ ਬਿਨਾਂ ਵੱਖ ਨਹੀਂ ਰਹਿ ਸਕਦੀ।

## ਜੀਅ ਜੰਤ ਸਭਿ ਖਸਮ ਕੇ ਕਉਣੁ ਕੀਮਤਿ ਪਾਵੈ॥

ਜਿੰਨੇ ਭੀ ਸਥੂਲ ਸੂਖਮ ਜੀਆ ਜੰਤ ਹਨ, ਉਹ ਸਭ ਮਾਲਕ ਦੇ ਹੁਕਮ ਵਿਚ ਹਨ, ਭਲਾ ਉਸ ਮਾਲਕ

ਪ੍ਰਭੂ ਦੀ ਕੀਮਤ ਕੌਣ ਪਾ ਸਕਦਾ ਹੈ?

**ਕਹਨਿ ਧਿਆਇਨਿ ਸੁਣਨਿ ਨਿਤ; ਸੇ ਭਗਤ ਸੁਹਾਵੈ॥**

ਜੋ ਸਦਾ ਹੀ ਪਰਮੇਸ਼ਰ ਦੇ ਜਸ ਨੂੰ ਜ਼ਬਾਨ ਨਾਲ ਕਹਿੰਦੇ ਹਨ, ਮਨ ਵਿਚ ਨਾਮ ਨੂੰ ਧਿਆਉਂਦੇ ਹਨ ਅਤੇ ਕੰਨਾਂ ਨਾਲ ਸੁਣਦੇ ਹਨ, ਸੇ= ਉਹ ਭਗਤ ਸ਼ੋਭਾ ਵਾਲੇ ਹਨ।

**ਅਗਮੁ ਅਗੋਚਰੁ ਸਾਹਿਬੋ ਦੂਸਰੁ ਲਵੈ ਨ ਲਾਵੈ॥**

ਉਹ ਸਾਹਿਬੋ= ਮਾਲਕ ਪਰਮਾਤਮਾ ਮਨ ਕਰ ਕੇ ਅਗਮ ਤੇ ਇੰਦ੍ਰੀਆਂ ਕਰ ਕੇ ਅਗੋਚਰ ਹੈ, ਦੂਜਾ ਉਸ ਦੇ ਲਵੈ= ਸਦਰਸ (ਬਰਾਬਰ) ਨਹੀਂ ਲਾਇਆ ਜਾਂਦਾ। ਅਰਥਾਤ ਉਹ ਆਪਣੇ ਵਰਗਾ ਆਪ ਹੀ ਹੈ।

**ਸਚੁ ਪੂਰੈ ਗੁਰਿ ਉਪਦੇਸਿਆ ਨਾਨਕੁ ਸੁਣਾਵੈ॥ ੩ ॥ ੧ ॥**

ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ— ਪੂਰੇ ਗੁਰੂ ਜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਨ, ਉਨ੍ਹਾਂ ਨੇ ਜੋ ਸੱਚਾ ਉਪਦੇਸ਼ ਸਾਨੂੰ ਦੇਣਾ ਕੀਤਾ ਹੈ, ਓਹੀ ਸੱਚਾ ਨਾਮ ਅਸੀਂ ਅੱਗੋਂ ਹੋਰਨਾਂ ਨੂੰ ਸੁਣਾਉਂਦੇ ਹਾਂ ਪਰ ਭਾਗਾਂ ਵਾਲਿਆਂ ਨੇ ਲੈਣਾ ਕੀਤਾ ਹੈ॥ ੩ ॥ ੧ ॥

ਗੁਰਿ ਦੀਨੀ ਬਸਤੁ ਕਬੀਰ ਕਉ ਲੇਵਹੁ ਬਸਤੁ ਸਮਾਰਿ॥ ੪ ॥
ਕਬੀਰ ਦੀਈ ਸੰਸਾਰ ਕਉ ਲੀਨੀ ਜਿਸੁ ਮਸਤਕਿ ਭਾਗੁ॥

*(ਕਬੀਰ ਜੀ, ਪੰਨਾ ੯੭੦)*

# ਬਸੰਤੁ ਬਾਣੀ ਭਗਤਾਂ ਕੀ॥

## ਕਬੀਰ ਜੀ ਘਰੁ ੧ ੧ਓ ਸਤਿਗੁਰ ਪ੍ਰਸਾਦਿ॥

**ਉਥਾਨਕਾ**- ਪਰਮਾਤਮਾ ਕਿਥੇ ਰਹਿੰਦਾ ਹੈ? ਅਤੇ ਸਾਰਿਆਂ ਨੂੰ ਕੌਣ ਖਿੜਾ ਰਿਹਾ?

ਉੱਤਰ-(ਰਹਾਉ ਦੀਆਂ ਪੰਗਤੀਆਂ ਤੋਂ ਅਰਥ ਸ਼ੁਰੂ ਕਰਨਾ)

***ਰਾਜਾ ਰਾਮੁ ਮਉਲਿਆ ਅਨਤ ਭਾਇ॥***

ਰਾਜਾ ਰਾਮੁ= ਪਰਮਾਤਮਾ ਅਨਤ ਭਾਇ= ਅਨੇਕ ਤਰ੍ਹਾਂ ਸਾਰਿਆਂ ਨਾਲ ਮਉਲਿਆ= ਮਿਲ ਰਿਹਾ ਹੈ, ਬ੍ਰਿਛ ਵਿਚ ਬ੍ਰਿਛ ਰੂਪ, ਜੜ੍ਹ ਵਿਚ ਜੜ੍ਹ ਰੂਪ, ਚੇਤਨਾ ਵਿਚ ਚੇਤਨ ਰੂਪ ਹੋ ਰਿਹਾ ਹੈ।

***ਜਹ ਦੇਖਉ ਤਹ ਰਹਿਆ ਸਮਾਇ॥ ੧॥ ਰਹਾਉ॥***

ਜਿਥੇ ਵੇਖਦਾ ਹਾਂ, ਉਥੇ ਹੀ ਪਰਮਾਤਮਾ ਸਮਾ ਰਿਹਾ ਹੈ। ਵਾ:- ਜਿਥੇ ਦੇਖਦਾ ਹਾਂ ਉਥੇ ਹੀ ਰਾਜਾ ਰਾਮੁ= ਪਰਮਾਤਮਾ ਸਮਾ ਕੇ ਸਾਰਿਆਂ ਨੂੰ ਅਨੇਕ ਤਰ੍ਹਾਂ ਨਾਲ ਮਉਲਿਆ= ਖਿੜਾ ਰਿਹਾ ਹੈ॥ ੧॥

## ਮਉਲੀ ਧਰਤੀ ਮਉਲਿਆ ਅਕਾਸੁ॥

ਧਰਤੀ ਵਿਚ ਮਿਲ ਰਿਹਾ ਹੈ, ਅਕਾਸ਼ ਵਿਚ ਵੀ ਮਉਲਿਆ= ਮਿਲ ਰਿਹਾ ਹੈ।* ਵਾ:- ਚੇਤਨ ਸੱਤਾ ਦੁਆਰੇ ਧਰਤੀ ਨੂੰ ਖਿੜਾ ਰਿਹਾ ਹੈ ਅਕਾਸ਼ ਨੂੰ ਵੀ ਖਿੜਾ ਹੈ।

## ਘਟਿ ਘਟਿ ਮਉਲਿਆ ਆਤਮ ਪ੍ਰਗਾਸੁ॥ ੧॥

ਪ੍ਰਕਾਸ਼ ਰੂਪ ਆਤਮਾ ਸਭ ਘਟਾਂ ਵਿਚ ਮਿਲ ਰਿਹਾ ਹੈ। ਵਾ:- ਪ੍ਰਕਾਸ਼ ਰੂਪ ਆਤਮਾ ਹਰ ਇਕ ਸਰੀਰ ਸਰੀਰ ਨੂੰ ਭਾਵ ਚਾਰ ਖਾਣੀਆਂ ਨੂੰ ਖਿੜਾ ਰਿਹਾ ਹੈ॥ ੧॥

## ਰਾਜਾ ਰਾਮੁ ਮਉਲਿਆ ਅਨਤ ਭਾਇ॥
## ਜਹ ਦੇਖਉ ਤਹ ਰਹਿਆ ਸਮਾਇ॥ ੧॥ ਰਹਾਉ॥

ਰਾਜਾ ਰਾਮੁ= ਪਰਮਾਤਮਾ ਅਨਤ ਭਾਇ= ਅਨੇਕ ਤਰ੍ਹਾਂ ਸਾਰਿਆਂ ਨਾਲ ਮਉਲਿਆ= ਮਿਲ ਰਿਹਾ ਹੈ। ਜਹ ਦੇਖਉ= ਜਿਥੇ ਵੇਖਦਾ ਹਾਂ, ਉਥੇ ਹੀ ਪਰਮਾਤਮਾ ਸਮਾ ਰਿਹਾ ਹੈ॥ ੧॥

## ਦੁਤੀਆ ਮਉਲੇ ਚਾਰਿ ਬੇਦ॥

**ਪਹਿਲਾ ਅਰਥ**- (ਇਕ ਗੱਲ ਕਹਿ ਆਏ ਹਨ, ਹੁਣ) ਦੁਤੀਆ= ਦੂਜੀ ਹੋਰ ਗੱਲ ਕਹਿੰਦੇ ਹਨ ਕਿ ਚਾਰੇ ਵੇਦਾਂ ਵਿਚ ਮਿਲ ਰਿਹਾ ਹੈ।

---

**ਕੜਾਹੇ ਕੁੰਡਲ ਨਿਆਂ ਨਾਲ ਹੇਠਲਾ ਉਪਰਲਾ ਤੱਤ ਕਹਿਣ ਕਰ ਕੇ ਵਿਚਲੇ ਤੱਤ ਆਪੇ ਆ ਗਏ ਹਨ। ਅਰਥਾਤ ਪੰਜਾਂ ਤੱਤਾਂ ਵਿਚ ਮਿਲ ਰਿਹਾ ਹੈ।*

੨) ਦੁਤੀਆ= ਦ੍ਵੈਤ ਰੂਪ ਸੰਸਾਰ ਵਿਚ ਅਤੇ ਚਾਰੇ ਵੇਦਾਂ ਵਿਚ ਪਰਮਾਤਮਾ ਮਿਲ ਰਿਹਾ ਹੈ।

**ਸਿੰਮ੍ਰਿਤਿ ਮਉਲੀ ਸਿਉ ਕਤੇਬ॥ ੨॥**

ਚਾਰ ਕਤੇਬਾਂ ਸਹਿਤ ਸਤਾਈ ਸਿੰਮ੍ਰਤੀਆਂ ਵਿਚ ਵੀ ਮਉਲੀ= ਮਿਲ ਰਿਹਾ ਹੈ॥ ੨॥

**ਦੂਜਾ ਅਰਥ-** ਇਕ ਵਾਚਜ ਹੁੰਦਾਂ ਹੈ ਦੂਜਾ ਵਾਚਕ ਹੁੰਦਾ ਹੈ, ਬ੍ਰਹਮ ਵਾਚਜ ਹੈ ਉਸ ਤੋਂ ਵੱਖ ਉਸ ਨੂੰ ਕਹਿਣ ਵਾਲੇ ਦੂਜੇ ਚਾਰ ਵੇਦ* ਹਨ, ਇਹ ਵਾਚਕ ਹਨ ਉਹਨਾਂ ਨੂੰ ਮਉਲੇ= ਖਿੜਾ ਰਿਹਾ ਹੈ ਅਤੇ ਚਾਰ ਕਤੇਬਾਂ+ ਸਹਿਤ ਸਤਾਈ ਸਿੰਮ੍ਰਤੀਆਂ* ਨੂੰ ਵੀ ਖਿੜਾ ਰਿਹਾ ਹੈ।

**ਸੰਕਰੁ ਮਉਲਿਓ ਜੋਗ ਧਿਆਨ॥**
**ਕਬੀਰ ਕੋ ਸੁਆਮੀ ਸਭ ਸਮਾਨ॥ ੩॥ ੧॥**

ਹਠ ਯੋਗ ਵਿਚ ਧਿਆਨ ਲਾਉਣ ਵਾਲੇ ਸ਼ਿਵਾਂ ਵਿਚ ਵੀ ਪਰਮਾਤਮਾ ਮਿਲ ਰਿਹਾ ਹੈ।

ਵਾ:- ਹਠ ਯੋਗ ਵਿਚ ਧਿਆਨ ਲਾ ਕੇ ਸ਼ਿਵ ਜੀ ਮਹਾਰਾਜ ਜੀ ਖਿੜ ਰਹੇ ਹਨ। ਵਾ:- ਇਹਨਾਂ ਸਾਰਿਆਂ ਨੂੰ ਉਹ ਪਰਮਾਤਮਾ ਖਿੜਾ ਰਿਹਾ ਹੈ। ਕਬੀਰ ਜੀ ਕਥਨ ਕਰਦੇ ਹਨ—ਮੈਂ ਦਾਸ ਦਾ ਸੁਆਮੀ (ਪਰਮਾਤਮਾ) ਸਾਰਿਆਂ ਵਿਚ ਸਮਾ ਰਿਹਾ ਹੈ॥ ੩॥ ੧॥

**ਉਥਾਨਕਾ-** ਕਿਸੇ ਪ੍ਰੇਮੀ ਨੇ ਆ ਕੇ ਬੇਨਤੀ ਕੀਤੀ ਕਿ ਪਰਮੇਸ਼ਰ ਵੱਲ ਕੋਈ ਜਾਗਦਾ ਹੈ ਕਿ ਨਹੀਂ?

*ਉੱਤਰ-* ***ਸਭ ਮਦ ਮਾਤੇ ਕੋਊ ਨ ਜਾਗ॥***

ਜਾਣਨ ਯੋਗ ਵਸਤੂ ਦੇ ਜਾਣੇ ਤੋਂ ਬਿਨਾਂ ਸਾਰੇ ਜੀਅ ਮਦ= ਹੰਕਾਰ ਵਿਚ ਮਾਤੇ= ਮਸਤੇ ਹੋਏ ਹਨ; ਗਿਆਨ-ਜਾਗ੍ਰਤ ਵਿਚ ਕੋਈ ਭੀ ਨਹੀਂ ਜਾਗਦਾ। ਜਿਵੇਂ ਗੁਰੂ ਸਾਹਿਬ ਜੀ ਨੇ ਗਉੜੀ ਰਾਗ ਵਿਚ ਫੁਰਮਾਇਆ ਹੈ ਕਿ "ਅੱਖਾਂ ਵਿਚ ਵਿਕਾਰ ਦ੍ਰਿਸ਼ਟੀ ਰੂਪ ਨੀਂਦ ਆਈ ਹੋਈ ਹੈ, ਕੰਨ ਪਰਾਈ ਨਿੰਦਾ ਦੇ ਵਿਚਾਰ ਸੁਣਨ ਵਿਚ, ਜ਼ਬਾਨ ਮਿੱਠੇ ਸਵਾਦਾਂ ਵਿਚ, ਮਨ ਅਸਚਰਜ ਰੂਪ ਮਾਇਆ ਵਿਚ ਲੱਗ ਕੇ ਸੁੱਤਾ ਹੋਇਆ ਹੈ।" ਗੁਰੂ ਸਾਹਿਬ ਲਿਖਦੇ ਹਨ-

ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ॥ ਸ੍ਰਵਣ ਸੋਏ ਸੁਣਿ ਨਿੰਦ ਵੀਚਾਰ॥
ਰਸਨਾ ਸੋਈ ਲੋਭਿ ਮੀਠੈ ਸਾਦਿ॥ ਮਨੁ ਸੋਇਆ ਮਾਇਆ ਬਿਸਮਾਦਿ॥

*(ਗਉੜੀ ਮਹਲਾ ੫, ਪੰਨਾ ੧੮੨*

---

*__ਚਾਰ ਵੇਦੇ__- ਸ਼ਾਮ ਵੇਦ ਰਿਗ ਵੇਦ, ਯਜੁਰ ਵੇਦ, ਅਥਰਬਣ ਵੇਦ।*

*+__ਚਾਰ ਕਤੇਬਾਂ__- ਅੰਜ਼ੀਲ, ਤੌਰੇਤ, ਜ਼ੰਬੂਰ, ਕੁਰਾਨ।*

**__ਸਿੰਮ੍ਰਤੀਆਂ__-੧) ਮਨੁ ਸਿੰਮ੍ਰਿਤਿ, ੨) ਯਾਗਜਵਲਕਜ, ੩) ਲਘੁ ਅਤ੍ਰਿ, ੪) ਅਤ੍ਰਿ , ੫) ਵ੍ਰਿਧ ਅਤ੍ਰਿ, ੬) ਵਿਸ਼ਨੁ, ੭) ਲਘੁ ਹਾਰੀਤ. ੮) ਵ੍ਰਿਧ ਹਾਰੀਤ, ੯) ਔਸ਼ਨਸ ਧਰਮ ਸ਼ਾਸਤ੍ਰ), ੧੦) ਔਸ਼ਨਸ ਸੰਹਿਤਾ, ੧੧) ਆਂਗਿਰਸ, ੧੨) ਯਮ, ੧੩) ਆਪਸਤੰਬ, ੧੪)ਸੰਵਰਤੇ, ੧੫) ਕਾਤਜਾਯਨ, ੧੬) ਵ੍ਰਿਹਸਪਤਿ, ੧੭)ਪਰਾਸ਼ਰ, ੧੮) ਵ੍ਰਿਹਤ ਪਰਾਸ਼ਰੀ, ੧੯) ਵਜਾਸ, ੨੦) ਲਘੁ ਵਜਾਸ, ੨੧) ਸ਼ੰਖ, ੨੨) ਲਿਖਤ, ੨੩) ਦਖਸ਼, ੨੪) ਗੌਤਮ, ੨੫) ਵ੍ਰਿਧ ਗੋਤਮ, ੨੬) ਸ਼ਾਤਾਤਪ, ੨੭) ਵਾਸਿਸ਼ਠ, ੨੮) ਪੁਲਸਤਜ, ੨੯) ਬੁਧ, ੩੦) ਕਸ਼ਜਪ, ੩੧) ਨਾਰਦ। ਇਹ ਸਾਰੀਆਂ ੩੧) ਸਿੰਮ੍ਰਤੀਆਂ ਦੇ ਨਾਮ ਲਿਖੇ ਹਨ। (ਮਹਾਨ ਕੋਸ਼ ਦੇਖੋ ਸਿੰਮ੍ਰਿਤੀ)*

*੨. ਗਿਆਨੀ ਨਾਰਾਇਣ ਸਿੰਘ ਜੀ ਨੇ ਭਾਈ ਗੁਰਦਾਸ ਜੀ ਦੀ ਸਤਵੀਂ ਵਾਰ ਸਟੀਕ ਐਡੀਸ਼ਨ ਤੀਜੀ ਦੇ ੧੬੧ ਪੰਨੇ ਪਰ ਭੀ ਸਿੰਮ੍ਰਤੀਆਂ ਦੇ ਏਹੋ ਪੂਰਬੋਕਤ ਨਾਮ ਲਿਖੇ ਹਨ।*

# ਪੰਡਿਤ ਜਨ ਮਾਤੇ ਪੜ੍ਹਿ ਪੁਰਾਨ॥

ਪੰਡਿਤ ਲੋਕ ਪੁਰਾਣਾਂ ਦੇ ਪੜ੍ਹਨ ਵਿਚ ਮਸਤ ਹਨ, ਭਾਵ ਪੁਰਾਣਾਂ ਨੂੰ ਪੜ੍ਹ ਕੇ ਵਿਦਿਆ ਦਾ ਹੰਕਾਰ ਕਰਦੇ ਹਨ।

## ਸਾਖੀ-ਹੰਕਾਰੀ ਪੰਡਿਤ ਦੀ

ਇਕ ਬੜਾ ਭਾਰੀ ਵਿਦਵਾਨ ਪੰਡਿਤ ਵੇਦ, ਸ਼ਾਸਤ੍ਰ, ਸਿੰਮ੍ਰਿਤੀਆਂ ਅਤੇ ਪੁਰਾਣ ਆਦਿਕ ਸਾਰੇ ਗ੍ਰੰਥ ਪੜ੍ਹ ਕੇ ਹੰਕਾਰ ਵਿਚ ਮਸਤਿਆ ਗਿਆ। ਜਿਥੇ ਭੀ ਜਾਵੇ ਓਸੇ ਸ਼ਹਿਰ ਵਿਚ ਵਿਦਵਾਨ ਪੰਡਿਤਾਂ ਨਾਲ ਸ਼ਾਸਤ੍ਰ ਅਰਥ ਕਰ ਕੇ ਉਹਨਾਂ ਨੂੰ ਹਰਾ ਦੇਵੇ ਤੇ ਉਹਨਾਂ ਦੇ ਗ੍ਰੰਥ ਖੋਹ ਲਵੇ।

ਫਿਰਦਿਆਂ ਫਿਰਾਂਦਿਆਂ ਜਦ ਇਕ ਸ਼ਹਿਰ ਵਿਚ ਗਿਆ, ਓਥੇ ਭੀ ਉਸ ਨੇ ਢੰਡੋਰਾ ਫਿਰਾਇਆ ਕਿ ਕਲ੍ਹ ਨੂੰ ਫਲਾਣੇ ਵਕਤ ਸਭਾ ਲਗੇਗੀ ਤੇ ਇਥੋਂ ਦੇ ਸਾਰੇ ਵਿਦਵਾਨ ਲੋਕ ਆ ਕੇ ਇਕੱਤ੍ਰ ਹੋਣ ਅਤੇ ਮੇਰੇ ਨਾਲ ਸ਼ਾਸਤਰ ਅਰਥ ਕਰਨ।

ਉਥੋਂ ਦੀਆਂ ਔਰਤਾਂ ਨੇ ਭੀ ਸੁਣਿਆਂ ਕਿ ਇਕ ਬੜਾ ਵਿਦਵਾਨ ਪੰਡਿਤ ਆਇਆ ਹੈ ਤੇ ਉਹ ਕੁਝ ਹੰਕਾਰ ਨਾਲ ਸ਼ਾਸਤ੍ਰ ਅਰਥ ਕਰਨਾ ਚਾਹੁੰਦਾ ਹੈ। ਔਰਤਾਂ ਦੇ ਮਨ ਵਿਚ ਇਹ ਸੰਕਲਪ ਆਇਆ ਕਿ ਅਸੀਂ ਭੀ ਜਾ ਕੇ ਉਸ ਦੇ ਸ਼ਾਸਤ੍ਰ ਅਰਥ ਸੁਣਾਂਗੀਆਂ।

ਅਚਾਨਕ ਦੂਜੇ ਦਿਨ ਸਵੇਰੇ ਪੰਡਿਤ ਜੀ ਇਸ਼ਨਾਨ ਕਰ ਕੇ ਸ਼ਹਿਰ ਵੱਲ ਆ ਰਹੇ ਸਨ ਤੇ ਇਹ ਚਾਰ ਲੜਕੀਆਂ ਬਾਹਰ ਖੂਹ ਪਰ ਪਾਣੀ ਭਰਨ ਜਾ ਰਹੀਆਂ ਸਨ। ਰਸਤੇ ਵਿਚ ਆਹਮੋ-ਸਾਹਮਣੇ ਮਿਲਾਪ ਹੋ ਗਿਆ। ਲੜਕੀਆਂ ਨੇ ਪੁਛਿਆ- ਪੰਡਿਤ ਜੀ ! ਅੱਜ ਸ਼ਾਸਤ੍ਰ ਅਰਥ ਆਪ ਨੇ ਹੀ ਕਰਨੇ ਹਨ?"

ਪੰਡਿਤ ਜੀ ਨੇ ਕਿਹਾ- "ਹਾਂ ! ਮੈਂ ਹੀ ਕਰਨੇ ਹਨ।"

ਤਦ ਪੰਡਿਤ ਜੀ ਨੇ ਇਕ ਤੋਂ ਪੁਛਿਆ- "ਤੂੰ ਕਿਸ ਬ੍ਰਾਹਮਣ ਦੀ ਬਾਲਕੀ ਹੈਂ?"

ਉਸ ਨੇ ਕਿਹਾ-

ਮੁਖ ਕਾਰੀ ਨ ਮੰਜਾਰੀ, ਦੋ ਜ਼ੁਬੀ ਨਚ ਸੂਪਨੀ।
ਪੰਜ ਭਰਤਾ ਨ ਪੰਚਾਲੀ, ਤਸੇ ਕੁਲੇ ਮੈਂ ਬਾਲਕੀ॥ ੧॥

ਫਿਰ ਦੂਜੀ ਤੋਂ ਪੁਛਿਆ- "ਤੂੰ ਕਿਸ ਦੀ ਬਾਲਕੀ ਹੈਂ?" ਤਾਂ ਉਸ ਲੜਕੀ ਨੇ ਆਖਿਆ :

ਗਿਰੇ ਵਾਨੰ ਸਿਰੇ ਨਾਸਤੀ ਦੋ ਬਾਹੂ ਬਿਬਰਜਤੇ।
ਜੀਵਤ ਪੁਰਸ਼ਾ ਭਛੰਤੇ ਤਸੇ ਕੁਲੇ ਮੈਂ ਬਾਲਕੀ॥ ੨॥

ਫਿਰ ਪੰਡਿਤ ਜੀ ਨੇ ਤੀਜੀ ਤੋਂ ਪੁਛਿਆ ਕਿ ਤੂੰ ਕਿਸ ਦੀ ਪੁੱਤਰੀ ਹੈ?

ਤਾਂ ਉਸ ਲੜਕੀ ਨੇ ਇਸ ਤਰ੍ਹਾਂ ਦੱਸਿਆ :

ਜਲੰ ਮਧੇ ਦਾਨ ਦੇਹੰ ਤਤ ਗ੍ਰਿਹ ਨ ਜੀਵਤੇ।
ਦਾਤਾਰੋ ਨਰਕ ਪ੍ਰਾਨੀ ਤਸੇ ਕੁਲੇ ਮੈਂ ਬਾਲਕੀ॥ ੩॥

ਫਿਰ ਪੰਡਿਤ ਜੀ ਨੇ ਚੌਥੀ ਤੋਂ ਪੁਛਿਆ ਕਿ ਤੂੰ ਕਿਸ ਦੀ ਬੱਚੀ ਹੈਂ? ਤਾਂ ਉਸ ਨੇ ਭੀ ਇਸ ਤਰ੍ਹਾਂ ਜਵਾਬ ਦਿੱਤਾ :

ਹਰਿ ਹਰਿ ਸਿਮ੍ਰਤੰ ਨਿਤਾਯੰ ਬਹੁ ਜੀਵਨ ਪ੍ਰਤਿਪਾਲਕਹ।

ਅਰਨੇਵ ਬਸੰਤੇ ਨਿਤਯੰ ਤਸੇ ਕੁਲੇ ਮੈਂ ਬਾਲਕੀ॥੪॥

ਇਸ ਤਰ੍ਹਾਂ ਦੇ ਬਚਨ ਸੁਣ ਕੇ ਪੰਡਿਤ ਜੀ ਹੈਰਾਨ ਤਾਂ ਹੋ ਗਏ ਪਰ ਪੰਡਿਤ ਜੀ ਨੂੰ ਕੁਝ ਪਤਾ ਨਾ ਲੱਗਾ ਕਿ ਇਹ ਬੱਚੀਆਂ ਕਿਸ ਦੀਆਂ ਹਨ। ਪੰਡਿਤ ਜੀ ਨੇ ਲੜਕੀਆਂ ਨੂੰ ਕਿਹਾ-"ਤੁਹਾਡੇ ਸਲੋਕਾਂ ਦਾ ਭਾਵ ਮੈਨੂੰ ਪਤਾ ਨਹੀਂ ਲੱਗਾ, ਤੁਸੀਂ ਆਪ ਹੀ ਮੈਨੂੰ ਸਮਝਾ ਕੇ ਦੱਸੋ?"

ਉਨ੍ਹਾਂ ਲੜਕੀਆਂ ਨੇ ਕਿਹਾ— 'ਜੇਕਰ ਸਾਡੇ ਸਲੋਕਾਂ ਦਾ ਭਾਵ ਤੁਸਾਂ ਨਹੀਂ ਸਮਝਿਆ ਤਾਂ ਤੁਸੀਂ ਸ਼ਾਸਤ੍ਰ ਅਰਥ ਕਿਵੇਂ ਕਰੋਗੇ? ਇਥੇ ਤਾਂ ਬੜੇ-ਬੜੇ ਵਿਦਵਾਨ ਰਹਿੰਦੇ ਹਨ। ਤੁਸੀਂ ਉਨ੍ਹਾਂ ਨਾਲ ਸ਼ਾਸਤ੍ਰ ਅਰਥ ਕਿਵੇਂ ਕਰੋਗੇ? ਆਪਣੀ ਭਲਾਈ ਚਾਹੁੰਦੇ ਹੋ ਤਾਂ ਇਥੋਂ ਚਲੇ ਜਾਓ!"

ਔਰਤਾਂ ਦਾ ਕਹਿਣਾ ਮੰਨ ਕੇ ਪੰਡਿਤ ਜੀ ਉਥੋਂ ਕੂਚ ਗਏ।

**ਜੋਗੀ ਮਾਤੇ ਜੋਗ ਧਿਆਨ॥**

ਹਠ ਯੋਗ ਕਰਨ ਵਾਲੇ ਜੋਗੀ ਜਨ ਹਠ ਯੋਗ ਦੇ ਧਿਆਨ ਵਿਚ ਮਸਤ ਹਨ।

**ਸੰਨਿਆਸੀ ਮਾਤੇ ਅਹੰਮੇਵ॥ ਤਪਸੀ ਮਾਤੇ ਤਪ ਕੈ ਭੇਵ॥੧॥**

੧) ਸੰਨਿਆਸੀ ਆਪਣੇ ਸੰਨਿਆਸ ਦੇ ਹੰਕਾਰ ਵਿਚ ਏਵ= ਨਿਸਚੇ ਕਰ ਕੇ ਮਸਤ ਹਨ। ਉਹ ਆਖਦੇ ਹਨ- ਹੋਰ ਸਾਰੇ ਭੇਖ ਪੰਥਾਈ ਹਨ, ਅਸੀਂ ਇਕ ਅਨਾਦੀ ਹਾਂ ਕਿਉਂਕਿ ਸਾਡਾ ਭੇਖ ਦੱਤਾ ਤ੍ਰੇਅ ਤੋਂ ਚਲਿਆ ਹੈ।

੨) ਸੰਨਿਆਸੀਆਂ ਨੂੰ ਬਹੁਤਾ ਹੰਕਾਰ ਇਸ ਕਰ ਕੇ ਹੈ ਕਿ ਸਾਰੇ ਜਗਤ ਦੇ ਗੁਰੂ ਬ੍ਰਾਹਮਣ ਹਨ ਅਤੇ ਬ੍ਰਾਹਮਣ ਦੇ ਗੁਰੂ ਅਸੀਂ ਸੰਨਿਆਸੀ ਲੋਕ ਹਾਂ।

ਤਪੱਸ੍ਵੀ ਲੋਕ ਪੰਜ ਧੂਣੀਆਂ ਤਪਣੀਆਂ, ਜਲ ਧਾਰਾ ਸਹਾਰਨੀ, ਕਪਾਲੀ ਆਸਣ ਲਾਉਣਾ ਆਦਿ ਤਪ ਦੇ ਭੇਦ ਵਿਚ ਮਸਤ ਹਨ॥੧॥

**ਸਭ ਮਦ ਮਾਤੇ ਕੋਊ ਨ ਜਾਗ॥**
**ਸੰਗ ਹੀ ਚੋਰ ਘਰੁ ਮੁਸਨ ਲਾਗ॥੧॥ ਰਹਾਉ॥**

ਸਾਰੇ ਜੀਵ ਹੰਕਾਰ ਵਿਚ ਮਸਤ ਹਨ, ਗਿਆਨ-ਜਾਗ੍ਰਤ ਵਿਚ ਕੋਈ ਨਹੀਂ ਜਾਗਦਾ। ਇਸ ਜੀਵ ਦੇ ਨਾਲ ਹੀ ਕਾਮ ਆਦਿਕਾਂ ਰੂਪ ਚੋਰ ਅੰਤਹਕਰਨ ਰੂਪ ਘਰ ਵਿਚੋਂ ਸ਼ੁਭ ਗੁਣਾਂ ਰੂਪੀ ਧਨ ਨੂੰ ਮੁਸਨ= ਲੁੱਟਣ ਲੱਗੇ ਹੋਏ ਹਨ।

ਮੁਸਨਹਾਰ ਪੰਚ ਬਟਵਾਰੇ॥ ਸੂਨੇ ਨਗਰਿ ਪਰੇ ਠਗਹਾਰੇ॥

*(ਗਉੜੀ ਮਹਲਾ ੫, ਪੰਨਾ ੧੮੨)*

*ਪ੍ਰਸ਼ਨ*- ਕੋਈ ਜਾਗਦਾ ਭੀ ਹੈ ਕਿ ਨਹੀਂ? *ਉੱਤਰ*-

**[ਪੰਨਾ ੧੧੯੪]**

**ਜਾਗੈ ਸੁਕਦੇਉ ਅਰੁ ਅਕੂਰੁ॥ ਹਣਵੰਤੁ ਜਾਗੈ ਧਰਿ ਲੰਕੂਰੁ॥**

(ਵਿਆਸ ਭਗਵਾਨ ਜੀ ਦੇ ਸਪੁੱਤਰ) ਸੁਕਦੇਵ ਮੁਨੀ ਜੀ ਅਤੇ (ਕ੍ਰਿਸ਼ਨ ਜੀ ਦਾ ਚਾਚਾ) 'ਅਕਰੂਰ' ਭਗਤ ਜੀ ਗਿਆਨ-ਜਾਗ੍ਰਤ ਵਿਚ ਜਾਗਦੇ ਹਨ। (ਸ੍ਰੀ ਰਾਮਚੰਦਰ ਜੀ ਦਾ ਅਨਿਨ ਸੇਵਕ) ਹਨੂੰਮਾਨ ਵੀ ਗਿਆਨ-

ਜਾਗ੍ਰਤ ਵਿਚ ਜਾਗਦਾ ਹੈ, ਜਿਸ ਨੇ ਲੰਕੂਰੁ= ਪੂਛ ਧਾਰ ਕੇ ਲੰਕਾ ਸਾੜੀ ਸੀ।

*ਵਾ:-* ਧਰਿ ਲੰਕੂਰੁ= ਪੂਛ ਦੇ ਧਾਰਨ ਵਾਲੇ ਸੁਕ੍ਰੀਵ ਆਦਿਕ ਵੀ ਜਾਗਦੇ ਹਨ, ਕਿਉਂਕਿ ਜਾਗਣ ਵਾਲਾ ਹੀ ਆਪਣੀ ਵਸਤੂ ਨੂੰ ਸੰਭਾਲ ਸਕਦਾ ਹੈ।

ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ॥ ਸਾਬਤੁ ਵਸਤੁ ਓਹੁ ਅਪਨੀ ਲਹੈ॥ ੧॥ ਰਹਾਉ॥

*(ਗਉੜੀ ਮਹਲਾ ੫, ਪੰਨਾ ੧੮੨)*

## ਸੰਕਰੁ ਜਾਗੈ ਚਰਨ ਸੇਵ॥ ਕਲਿ ਜਾਗੇ ਨਾਮਾ ਜੈਦੇਵ॥ ੨॥

ਪਰਮੇਸ਼ਰ ਦੇ ਚਰਨਾਂ ਦੀ ਸੇਵਾ ਵਿਚ ਸੰਕਰੁ= ਸ਼ਿਵ ਜੀ ਆਦਿ ਜਾਗ ਰਹੇ ਹਨ (ਇਤਨੇ ਤਾਂ ਪਿਛਲਿਆਂ ਜੁਗਾਂ ਵਿਚ ਜਾਗੇ ਸਨ)। ਹੁਣ ਕਲਜੁਗ ਵਿਚ ਉੱਚੀ ਜ਼ਾਤੀ ਵਿੱਚੋਂ ਭਗਤ ਜੈਦੇਵ ਜੀ ਅਤੇ ਨੀਵੀਂ ਜ਼ਾਤੀ 'ਚੋਂ (ਭਗਤ) ਨਾਮਦੇਵ ਜੀ ਜਾਗੇ ਹਨ॥ ੨॥

## ਜਾਗਤ ਸੋਵਤ ਬਹੁ ਪ੍ਰਕਾਰ॥ ਗੁਰਮੁਖਿ ਜਾਗੈ ਸੋਈ ਸਾਰੁ॥

ਜਾਗਣਾ ਅਤੇ ਸੌਣਾ ਬਹੁਤ ਤਰ੍ਹਾਂ ਦਾ ਹੈ। ਜਿਵੇਂ ਕੋਈ ਆਦਮੀ ਭਜਨ ਵਿਚ ਜਾਗਦਾ ਹੈ, ਕੋਈ ਵਿਦਿਆ ਪੜ੍ਹਨ ਵਿਚ, ਕੋਈ ਜੂਆ ਖੇਡਣ ਵਿਚ, ਕੋਈ ਚੋਰੀ ਕਰਨ ਵਿਚ, ਕੋਈ ਜੀਵ ਹਿੰਸਿਆਂ ਕਰਨ ਵਿਚ, ਕੋਈ ਵਿਸ਼ਿਆਂ ਵਿਚ, ਕੋਈ ਰੋਗੀ ਰੋਗ ਦੇ ਦੁੱਖ ਕਰ ਕੇ ਜਾਗਦਾ ਹੈ।

ਕੋਈ ਸ਼ਾਂਤੀ ਨੀਂਦ ਵਿਚ ਸੁੱਤਾ ਹੋਇਆ ਹੈ, ਕੋਈ ਮੋਹ ਦੀ ਨੀਂਦ ਵਿਚ ਅਤੇ ਕੋਈ ਅਵਿਦਿਆ ਜਾਂ ਪ੍ਰਤਖ ਨੀਂਦ ਵਿਚ ਸੁੱਤਾ ਹੋਇਆ ਹੈ।

ਪਰ ਗੁਰਾਂ ਦੁਆਰੇ ਜਿਹੜੇ ਗੁਰਮੁਖ ਜਨ ਪਰਮੇਸ਼ਰ ਦੇ ਭਜਨ-ਸਿਮਰਨ ਵਿਚ ਜਾਗੇ ਹਨ, ਓਹੋ ਹੀ ਸਾਰੁ= ਸ੍ਰੇਸ਼ਟ ਹਨ।

ਜਾਗਨਾ ਜਾਗਨੁ ਨੀਕਾ ਹਰਿ ਕੀਰਤਨ ਮਹਿ ਜਾਗਨਾ॥ *(ਮਾਰੂ ਮਹਲਾ ੫, ਪੰਨਾ ੧੦੧੮)*

## ਇਸੁ ਦੇਹੀ ਕੇ ਅਧਿਕ ਕਾਮ॥ ਕਹਿ ਕਬੀਰ ਭਜਿ ਰਾਮ ਨਾਮ॥ ੩॥ ੨॥

ਪਰਮਾਤਮਾ ਦਾ ਭਜਨ ਇਸ (ਦੇਹੀ) ਦੇਹ ਵਾਲੇ ਜੀਵ ਦੇ ਬਹੁਤ ਕੰਮ ਆਉਣ ਵਾਲਾ ਹੈ। ਇਸ ਕਰ ਕੇ ਕਬੀਰ ਜੀ ਕਹਿੰਦੇ ਹਨ—ਤੂੰ ਪਰਮਾਤਮਾ ਦੇ ਨਾਮ ਨੂੰ ਯਾਦ ਕਰ!

*ਅਥਵਾ :-* ਇਸ ਦੇਹ ਦੇ ਪਾਲਣ ਪੋਸਣ ਅਤੇ ਟੱਟੀ ਪਿਸ਼ਾਬ ਆਦਿ ਕਿਰਿਆ ਕਰਨ ਦੇ ਕੰਮ ਹਨ ਤਾਂ ਅਨਿਕ= ਬਹੁਤ। ਕਬੀਰ ਜੀ ਕਹਿੰਦੇ ਹਨ- ਪਰ ਜਿਹੜਾ ਰਾਮ ਨਾਮ ਦਾ ਚਿੰਤਨ ਕਰਨਾ ਹੈ, ਇਹ ਕੰਮ ਸਭ ਤੋਂ ਵਿਸ਼ੇਸ਼ ਹੈ।

**ਉਥਾਨਕਾ**- ਕਿਸੇ ਸ਼ਰਧਾਲੂ ਨੇ ਭਗਤ ਕਬੀਰ ਜੀ ਪਾਸੋਂ ਆ ਕੇ ਪੁੱਛਿਆ- "ਸੰਸਾਰ ਕੈਸਾ ਹੈ?"

ਹੁਣ ਕਬੀਰ ਜੀ ਯਾਰਾਂ ਦ੍ਰਿਸ਼ਟਾਂਤ ਦੇ ਕੇ ਸੰਸਾਰ ਨੂੰ ਮਿਥਿਆ ਰੂਪ ਦੱਸਦੇ ਹਨ-

## ਜੋਇ ਖਸਮੁ ਹੈ ਜਾਇਆ॥

**ਪਹਿਲਾ ਅਰਥ**- ਜਿਸ ਤਰ੍ਹਾਂ ਕੋਈ ਕਹੇ ਕਿ ਜੋਇ= ਇਸਤ੍ਰੀ ਨੇ ਆਪਣੇ ਖਸਮੁ= ਪਤੀ ਨੂੰ ਜਾਇਆ= ਜੰਮਿਆਂ ਹੈ।

## ਪੂਤਿ ਬਾਪੁ ਖੇਲਾਇਆ ॥ ਬਿਨੁ ਸੂਵਣਾ ਖੀਰੁ ਪਿਲਾਇਆ ॥ ੧ ॥

ਪੁੱਤਰ ਨੇ ਆਪਣੇ ਪਿਤਾ ਨੂੰ ਲੋਰੀਆਂ ਦੇ ਕੇ ਖਿਡਾਇਆ ਹੈ ਅਤੇ ਦੁਧ ਸੂਵਣ (ਵਗਣ) ਦੇ ਸਾਧਨ ਜੋ ਥਣ ਹਨ, ਉਨ੍ਹਾਂ ਤੋਂ ਬਿਨਾਂ ਹੀ ਖੀਰੁ= ਦੁੱਧ ਪਿਆਇਆ ਹੈ॥ ੧ ॥

## ਦੇਖਹੁ ਲੋਗਾ ਕਲਿ ਕੋ ਭਾਉ ॥
## ਸੁਤਿ ਮੁਕਲਾਈ ਅਪਨੀ ਮਾਉ ॥ ੧ ॥ ਰਹਾਉ ॥

ਹੇ ਲੋਕੋ ! ਕਲਾ ਰੂਪ ਸੰਸਾਰ ਦਾ ਭਾਉ= ਪ੍ਰਕਾਰ ਇਸ ਤਰ੍ਹਾਂ ਵੇਖਣਾ ਕਰੋ, ਜਿਸ ਤਰ੍ਹਾਂ ਕੋਈ ਆਖੇ ਕਿ ਪੁੱਤਰ ਨੇ ਆਪਣੀ ਮਾਂ ਦਾ ਮੁਕਲਾਵਾ ਲਿਆਂਦਾ ਹੈ। ਭਾਵ ਜਿਸ ਤਰ੍ਹਾਂ ਇਹ ਸਾਰੀਆਂ ਗੱਲਾਂ ਝੂਠੀਆਂ ਹਨ, ਇਸੇ ਤਰ੍ਹਾਂ ਸੰਸਾਰ ਝੂਠਾ ਹੈ।

ਵਾ:- ਹੇ ਲੋਕੋ ਵੇਖੋ ! ਜਿਸ ਤਰ੍ਹਾਂ ਕੋਈ ਕਹੇ ਕਿ ਕਲਾ ਵਾਲਿਆਂ ਦਾ ਆਪਸ ਵਿਚ ਭਾਉ= ਪ੍ਰੇਮ ਹੋ ਗਿਆ ਹੈ। ਜਿਵੇਂ ਗਰੁੜ ਤੇ ਸੱਪ ਦਾ, ਬਿੱਲੀ ਤੇ ਚੂਹੇ ਦਾ, ਸ਼ੇਰ ਤੇ ਬੱਕਰੀ ਦਾ, ਜਿਸ ਤਰ੍ਹਾਂ ਇਹ ਨਹੀਂ ਹੋ ਸਕਦਾ, ਤਿਵੇਂ ਸੰਸਾਰ ਤਿੰਨ ਸਮੇਂ ਹੈ ਹੀ ਨਹੀਂ॥ ੧ ॥ ਰਹਾਉ ॥

## ਪਗਾ ਬਿਨੁ ਹੁਰੀਆ ਮਾਰਤਾ ॥ ਬਦਨੈ ਬਿਨੁ ਖਿਰ ਖਿਰ ਹਾਸਤਾ ॥

(ਜਿਸ ਤਰ੍ਹਾਂ ਕੋਈ ਕਹੇ ਕਿ) ਪੈਰਾਂ ਤੋਂ ਬਿਨਾਂ ਹੈ ਤੇ ਹੁਰੀਆ= ਛਾਲਾਂ ਮਾਰਦਾ ਹੈ। ਬਨੈ= ਮੂੰਹ ਤੋਂ ਬਿਨਾਂ ਹੈ, ਤੇ ਖਿਰ ਖਿਰ= ਖਿੜ-ਖਿੜ ਕੇ ਭਾਵ ਟਾਹ-ਟਾਹ ਕੇ ਹਾਸਤਾ= ਹਸਦਾ ਹੈ।

## ਨਿਦ੍ਰਾ ਬਿਨੁ ਨਰੁ ਪੈ ਸੋਵੈ ॥ ਬਿਨੁ ਬਾਸਨ ਖੀਰੁ ਬਿਲੋਵੈ ॥ ੨ ॥

(ਜਿਸ ਤਰ੍ਹਾਂ ਕੋਈ ਕਹੇ ਕਿ) ਨੀਂਦ ਤੋਂ ਬਿਨਾਂ ਹੀ ਆਦਮੀ ਪਲੰਘ 'ਤੇ ਲੰਮਾ ਪੈ ਕੇ ਸੌਂਦਾ ਹੈ ਅਤੇ ਬਾਸਨ= ਭਾਂਡੇ ਤੋਂ ਬਿਨਾਂ ਹੀ ਖੀਰੁ= ਦੁੱਧ (ਦਹੀਂ) ਨੂੰ ਬਿਲੋਵੈ= ਰਿੜਕਦਾ ਹੈ॥ ੨ ॥

## ਬਿਨੁ ਅਸਥਨ ਗਊ ਲਵੇਰੀ ॥ ਪੈਡੇ ਬਿਨੁ ਬਾਟ ਘਨੇਰੀ ॥

(ਜਿਸ ਤਰ੍ਹਾਂ ਕੋਈ ਕਹੇ ਕਿ) ਥਣਾਂ ਤੋਂ ਬਿਨਾ ਹੈ ਤੇ ਗਊ ਲਵੇਰੀ ਹੈ ਭਾਵ ਚੰਗਾ ਦੁੱਧ ਦੇਂਦੀ ਹੈ। ਪੈਂਡੇ ਤੋਂ ਬਿਨਾਂ ਹੈ ਭਾਵ ਰਸਤੇ ਤਾਂ ਪਿਆ ਨਹੀਂ ਤੇ ਆਖਦਾ ਹੈ ਮੈਂ ਬਹੁਤ ਸਾਰੀ ਵਾਟ ਕਰ ਲਈ ਹੈ। ਜਿਸ ਤਰ੍ਹਾਂ ਇਹ ਗੱਲਾਂ ਸੱਚੀਆਂ ਨਹੀਂ, ਏਸੇ ਤਰ੍ਹਾਂ ਸੰਸਾਰ ਵੀ ਸੱਚਾ ਨਹੀਂ ਹੈ।

## ਬਿਨੁ ਸਤਿਗੁਰ ਬਾਟ ਨ ਪਾਈ ॥ ਕਹੁ ਕਬੀਰ ਸਮਝਾਈ ॥ ੩ ॥ ੩ ॥

ਕਬੀਰ ਜੀ ਕਹਿੰਦੇ ਹਨ—ਸਤਿਗੁਰਾਂ ਦੇ ਸਮਝਾਏ ਤੋਂ ਬਿਨਾਂ ਇਹ ਅਤਿਅੰਤਾਭਾਵ ਦੇ ਨਿਸਚੇ ਕਰਨ ਰੂਪੀ ਵਾਟ ਕਿਸੇ ਨੇ ਵੀ ਨਹੀਂ ਪਾਈ। ਸਤਿਗੁਰੂ ਜੀ ਕਿਰਪਾ ਕਰ ਕੇ ਸਮਝਾਉਣ ਤਾਂ ਹੀ ਸੰਸਾਰ ਨੂੰ ਮਿਥਿਆ ਰੂਪ ਨਿਸਚੇ ਕਰਦਾ ਹੈ॥ ੩ ॥ ੩ ॥

**ਦੂਜਾ ਅਰਥ-**

ਹੁਣ ਮਾਇਆ ਦਾ ਪ੍ਰਤਾਪ ਦਸਦੇ ਹਨ-

***ਜੋਇ ਖਸਮੁ ਹੈ ਜਾਇਆ ॥***

ਜੋਇ= ਮਾਇਆ ਨੇ ਖਸਮੁ= ਪਰਮਾਤਮਾ ਨੂੰ ਜੀਵ ਰੂਪ ਕਰ ਕੇ ਜਾਇਆ= ਪੈਦਾ ਕੀਤਾ ਹੈ।

***ਪੂਤਿ ਬਾਪੁ ਖੇਲਾਇਆ॥***

ਪੂਤਿ= ਮਨ ਨੇ ਆਪਣੇ ਪਿਤਾ ਜੀਵ ਨੂੰ ਕਈ ਤਰ੍ਹਾਂ ਦੇ ਪਦਾਰਥਾਂ ਵਿਚ ਖਿਡਾਉਣਾ ਕੀਤਾ ਹੈ। ਇਸ ਕਰ ਕੇ ਹਰ ਇਕ ਨੂੰ ਕੁਸੰਗ ਤੋਂ ਬਚਣਾ ਚਾਹੀਦਾ ਹੈ। ਦਸਮੇਸ਼ ਪਿਤਾ ਜੀ ਨੇ ਲਿਖਿਆ ਹੈ-

ਨੀਚ ਸੰਗ ਕੀਜੈ ਨਹੀ ਸੁਨਹੋ ਮੀਤ ਕੁਮਾਰ॥
ਭੇਡ ਪੂਛਿ ਭਾਦੋ ਨਦੀ ਕੋ ਗਹਿ ਉਤਰਜੋ ਪਾਰ॥ ੧॥

*(ਦਸਮ ਗ੍ਰੰਥ, ਪੰਨਾ ੧੦੮੪)*

**ਤੀਜਾ ਅਰਥ-**

***ਜੋਇ ਖਸਮੁ ਹੈ ਜਾਇਆ॥***

ਜੋਇ= ਮਾਇਆ ਅਤੇ ਖਸਮੁ= ਪਰਮਾਤਮਾ ਦੋਹਾਂ ਨੇ ਆਪਸ ਵਿਚ ਮਿਲ ਕੇ ਭਾਵ ਮਾਇਆ ਸਬਲ ਹੋ ਕੇ ਜੀਵ ਰੂਪ ਲੜਕੇ ਨੂੰ ਜਾਇਆ= ਪੈਦਾ ਕੀਤਾ।

***ਪੂਤਿ ਬਾਪੁ ਖੇਲਾਇਆ॥***

ਬਾਪੁ= ਈਸ਼੍ਵਰ, ਜੀਵ ਰੂਪ ਲੜਕੇ ਨੂੰ ਸੱਤਾ ਸਫੁਰਤੀ ਦੇ ਕੇ ਖਿਡਾ ਰਿਹਾ ਹੈ।

***ਬਿਨੁ ਸ੍ਰਵਣਾ ਖੀਰੁ ਪਿਲਾਇਆ॥ ੧॥***

ਸ੍ਰਵਣਾ= ਕੰਨ ਆਦਿ ਇੰਦ੍ਰੀਆਂ ਤੋਂ ਬਿਨਾਂ ਜੋ ਪਰਮਾਤਮਾ ਹੈ, ਉਹ ਜੀਵ ਰੂਪ ਲੜਕੇ ਨੂੰ ਖੀਰੁ= ਦੁੱਧ ਆਦਿ ਕਈ ਤਰ੍ਹਾਂ ਦੇ ਪਦਾਰਥ ਛਕਾਉਂਦਾ ਹੈ।

***ਦੇਖਹੁ ਲੋਗਾ ਕਲਿ ਕੋ ਭਾਉ॥***

ਹੇ ਲੋਕੋ ਵੇਖੋ! ਜਿਸ ਪਰਮਾਤਮਾ ਦੀ ਕਿਰਪਾ ਨਾਲ ਕਲਾ ਵਾਲਿਆਂ ਦਾ ਭਾਵ ਵਿਰੋਧੀ ਤੱਤਾਂ ਦਾ ਆਪਸ ਵਿਚ ਭਾਉ= ਪ੍ਰੇਮ, ਭਾਵ ਮੇਲ ਹੋ ਰਿਹਾ ਹੈ। ਧਰਤੀ ਨਾਲੋਂ ਪਾਣੀ ਦਸ ਹਿੱਸੇ ਬਹੁਤਾ ਹੈ, ਜ਼ਮੀਨ ਪਾਣੀ ਉੱਤੇ ਤਰਦੀ ਹੈ ਪਰ ਪਰਮਾਤਮਾ ਦੀ ਕਿਰਪਾ ਨਾਲ ਪਾਣੀ ਧਰਤੀ ਨੂੰ ਡੋਬਦਾ ਨਹੀਂ। ਇਸੇ ਤਰ੍ਹਾਂ ਅਗਨੀ ਸਭ ਬਨਾਸਪਤੀ ਵਿਚ ਹੈ ਪਰ ਬਨਾਸਪਤੀ ਨੂੰ ਸਾੜਦੀ ਨਹੀਂ। ਵਾ:- ਹੇ ਲੋਕੋ ! ਕਲਿ= ਅਵਿਦਿਆ ਦਾ ਭਾਉ= ਪ੍ਰਤਾਪ ਵੇਖਣਾ ਕਰੋ।

***ਸੁਤਿ ਮੁਕਲਾਈ ਅਪਨੀ ਮਾਉ॥ ੧॥ ਰਹਾਉ॥***

ਮਾਇਆ ਦਾ ਪੁੱਤਰ ਜੋ ਜੀਵ ਹੈ, ਇਸ ਨੇ ਆਪਣੀ ਮਾਉ= ਮਾਂ-ਮਾਇਆ ਦਾ ਮੁਕਲਾਵਾ ਲਿਆਂਦਾ ਹੈ।

*ਪ੍ਰਸ਼ਨ-* ਮੁਕਲਾਵਾ ਕਿਹੜਾ ਲਿਆਂਦਾ ਹੈ?

*ਉੱਤਰ-* ਮਾਇਆ ਹੈ, ਤਾਂ ਈਸ਼੍ਵਰ ਦੀ ਪਰ ਜਿਹੜਾ ਮਾਇਆ ਨੂੰ ਇਹ ਜੀਵ ਆਪਣੀ ਮੰਨੀ ਬੈਠਾ ਹੈ, ਏਹੀ ਮੁਕਲਾਵਾ ਲਿਆਉਣਾ ਹੈ, ਉਸ ਪਰਮੇਸ਼ਰ ਦੀ ਪ੍ਰਾਪਤੀ ਸ਼ੁੱਧ ਮਨ ਤੋਂ ਬਿਨਾਂ ਨਹੀਂ ਹੁੰਦੀ। ਲੇਕਿਨ-

***ਪਗਾ ਬਿਨੁ ਹੁਰੀਆ ਮਾਰਤਾ॥***

ਇਹ ਮਨ ਪੈਰਾਂ ਤੋਂ ਬਿਨਾਂ ਹੈ ਤੇ ਕਈ ਤਰ੍ਹਾਂ ਦੀਆਂ ਛਾਲਾਂ ਮਾਰਦਾ ਫਿਰਦਾ ਹੈ। ਜਿਸ ਤਰ੍ਹਾਂ ਕਿ ਬੈਠਾ ਤਾਂ ਅੰਮ੍ਰਿਤਸਰ ਹੁੰਦਾ ਹੈ ਤੇ ਹਰਿਦੁਆਰ ਗੰਗਾ ਪਹੁੰਚ ਜਾਂਦਾ ਹੈ।

***ਬਦਨੈ ਬਿਨੁ ਖਿਰ ਖਿਰ ਹਾਸਤਾ॥***

ਮਨ ਮੂੰਹ ਤੋਂ ਬਿਨਾਂ ਹੈ ਤੇ ਖਿੜ-ਖਿੜ ਕੇ ਹਸਦਾ ਹੈ।

**ਨਿਦ੍ਰਾ ਬਿਨੁ ਨਰੁ ਪੈ ਸੋਵੈ॥**

ਵਾਸਤਵ ਵਿਚ ਜੀਵ ਅਵਿਦਿਆ ਰੂਪ ਨੀਂਦ ਤੋਂ ਬਿਨਾਂ ਹੈ ਪਰ ਭੁਲੇਖੇ ਕਰ ਕੇ ਅਵਿਦਿਆ ਰੂਪ ਨੀਂਦ ਵਿਚ ਪੈ ਕੇ ਸੁੱਤਾ ਹੋਇਆ ਹੈ।

**ਬਿਨੁ ਬਾਸਨ ਖੀਰੁ ਬਿਲੋਵੈ॥ ੨॥**

ਮਾਇਆ ਵਿਚ ਸੁਖ ਦੀ ਇੱਛਾ ਕਰਨੀ ਇਸ ਤਰ੍ਹਾਂ ਨਿਸਫਲ ਹੈ, ਜਿਵੇਂ ਕੋਈ ਕਹੇ ਕਿ ਭਾਂਡੇ ਤੋਂ ਬਿਨਾਂ ਹੀ ਦੁੱਧ ਰਿੜਕਦਾ ਹੈ॥ ੨॥

**ਬਿਨੁ ਅਸਥਨ ਗਊ ਲਵੇਰੀ॥**

ਮਾਇਆ ਰੂਪੀ ਗਊ ਸੁਖ ਰੂਪੀ ਅਸਥਾਨ ਤੋਂ ਬਿਨਾਂ ਹੈ, ਪਰ ਜੀਵਾਂ ਨੇ ਇਸ ਨੂੰ ਲਵੇਰੀ= ਸੁਖ ਰੂਪ ਸਮਝਿਆ ਹੋਇਆ ਹੈ।*

**ਪੈਡੇ ਬਿਨੁ ਬਾਟ ਘਨੇਰੀ॥**

ਆਪਣਾ ਆਪ ਰੂਪ ਹੋਣ ਕਰ ਕੇ ਪੈਂਡੇ ਤੋਂ ਬਿਨਾਂ ਹੈ ਭਾਵ ਜੀਵ ਈਸ਼ਵਰ ਵਿਚ ਕੋਈ ਭੇਦ ਰੂਪ ਪੈਂਡਾ ਨਹੀਂ। ਜੀਵ ਈਸ਼ਵਰ ਵਿਚ ਕੋਈ ਦੋ ਚਾਰ ਮੀਲਾਂ ਦੀ ਵਿੱਥ ਵੀ ਨਹੀਂ ਹੈ।

ਪੰਚਮ ਪਿਤਾ ਜੀ ਨੇ ਕਿਹਾ ਹੈ:—

ਪਿਰੀਏ ਤੂ ਜਾਣੁ ਮਹਿਜਾ ਸਾਉ ਜੋਈ ਸਾਈ ਮੁਹੁ ਖੜਾ॥ ੨॥

ਮਃ ੫॥ ਕਿਆ ਗਾਲਾਇਓ ਭੂਛ ਪਰ ਵੇਲਿ ਨ ਜੋਹੇ ਕੰਤ ਤੂ॥

*(ਮਾਰੂ ਵਾਰ ਡਖਣੇ, ਪੰਨਾ ੧੦੯੫)*

ਪਰ ਇਹ ਜੀਵ ਬਹੁਤੀ ਵਾਟ ਸਮਝ ਰਿਹਾ ਹੈ ਤੇ ਇਉਂ ਕਹਿੰਦਾ ਹੈ-

"ਜੀਵ ਕਿ ਈਸ ਸਮਾਨ।" ਜੀਵ ਈਸ਼ਵਰ ਦੇ ਸਮਾਨ ਕਿਵੇਂ ਹੋ ਸਕਦਾ ਹੈ?

**ਬਿਨੁ ਸਤਿਗੁਰ ਬਾਟ ਨ ਪਾਈ॥**

ਪੂਰਨ ਸਤਿਗੁਰਾਂ ਤੋਂ ਬਿਨਾਂ ਪਰਮੇਸ਼ਰ-ਪ੍ਰਾਪਤੀ ਦੀ, ਗਿਆਨ-ਭਗਤੀ ਅਤੇ ਅਭੇਦਤਾ ਰੂਪੀ ਵਾਟ ਨਹੀਂ ਪਾਈ ਜਾਂਦੀ।

ੳ) ਕਹੁ ਬੇਣੀ ਗੁਰਮੁਖਿ ਧਿਆਵੈ॥ ਬਿਨੁ ਸਤਿਗੁਰ ਬਾਟ ਨ ਪਾਵੈ॥ ੫॥ ੧॥

*(ਪ੍ਰਭਾਤੀ ਬੇਣੀ ਜੀ, ਪੰਨਾ ੧੩੫੧*

ਅ) ਕਹੁ ਨਾਨਕ ਨਿਹਚਉ ਧਿਆਵੈ॥ ਵਿਣੁ ਸਤਿਗੁਰ ਵਾਟ ਨ ਪਾਵੈ॥ ੨॥

*(ਆਸਾ ਦੀ ਵਾਰ, ਪੰਨਾ ੪੭੦*

**ਕਹੁ ਕਬੀਰ ਸਮਝਾਈ॥ ੩॥ ੩॥**

ਕਬੀਰ ਜੀ ਕਹਿੰਦੇ ਹਨ- (ਜਦ ਇਸ ਤਰ੍ਹਾਂ ਸਮਝਾਇਆ ਤਾਂ) ਜੀਵ ਨੂੰ ਸਮਝ ਆਈ।

**ਉਥਾਨਕਾ**— ਪ੍ਰੇਮੀ ਸਿੱਖਾਂ ਨੇ ਬੇਨਤੀ ਕੀਤੀ- "ਜਿਸ ਪ੍ਰਭੂ ਦੇ ਨਾਮ-ਸਿਮਰਨ ਦਾ ਆਪ ਉਪਦੇਸ਼ ਦੇਂਦੇ ਹੋ, ਉਹ ਕਿਸੇ ਦੀ ਸਹਾਇਤਾ ਵੀ ਕਰਦਾ ਹੈ ਕਿ ਨਹੀਂ?"

---

**ਜਿਸ ਤਰ੍ਹਾਂ ਗਊ ਦੁੱਧ ਦਿੰਦੀ ਹੈ ਏਸੇ ਤਰ੍ਹਾਂ ਮਾਇਆ ਦੁੱਧ ਆਦਿਕ ਕਈ ਪਦਾਰਥ ਦੇਂਦੀ ਹੈ, ਇਸ ਕਰ ਕੇ ਮਾਇਆ ਨੂੰ ਗਊ ਕਿਹਾ ਹੈ।*

ਉੱਤਰ ਵਿਚ ਹੁਣ ਕਬੀਰ ਜੀ ਪ੍ਰਹਿਲਾਦ ਜੀ ਦੀ ਸਾਖੀ ਸੁਣਾਉਂਦੇ ਹਨ-

**ਪ੍ਰਹਲਾਦ ਪਠਾਏ ਪੜਨਸਾਲ॥ ਸੰਗਿ ਸਖਾ ਬਹੁ ਲੀਏ ਬਾਲ॥**

(ਜਿਸ ਵੇਲੇ ਪਿਤਾ ਹਰਨਾਖਸ਼ ਨੇ ਆਪਣੇ ਪੁੱਤਰ) ਪ੍ਰਹਿਲਾਦ ਨੂੰ (ਪੜ੍ਹਨ ਵਾਸਤੇ) ਪਾਠਸ਼ਾਲਾ ਵਿਚ ਭੇਜਿਆ (ਤਾਂ ਪ੍ਰਹਿਲਾਦ ਨੇ ਆਪਣੇ) ਨਾਲ ਸਖਾ= ਪਿਆਰੇ ਬਾਲ= ਬਾਲਕੇ ਬਹੁਤ ਸਾਰੇ ਲੈ ਲਏ। (ਸ਼ੁੱਕਰ ਦੇ ਪੁੱਤਰ ਸੰਡਾ ਤੇ ਮਰਕਾ ਜਿਸ ਵੇਲੇ ਰਾਜਨੀਤਕ ਵਿਦਿਆ ਪੜ੍ਹਾਉਣ ਲੱਗੇ ਤਾਂ ਪ੍ਰਹਿਲਾਦ ਨੇ ਕਿਹਾ)-

**ਮੋਕਉ ਕਹਾ ਪੜ੍ਹਾਵਸਿ ਆਲ ਜਾਲ॥**
**ਮੇਰੀ ਪਟੀਆ ਲਿਖਿ ਦੇਹੁ ਸ੍ਰੀ ਗੋਪਾਲ॥ ੧ ॥**

ਮੈਨੂੰ ਆਲ= ਘਰ ਦੇ ਜਾਲ= ਧੰਦੇ ਕਿਸ ਵਾਸਤੇ ਪੜ੍ਹਾਉਂਦੇ ਹੋ? ਭਾਵ ਘਰ ਦੇ ਧੰਦਿਆਂ ਵਿਚ ਫਸਣ ਵਾਲੀ ਵਿਦਿਆ ਨਾ ਪੜ੍ਹਾਓ। ਮੇਰੀ ਪੱਟੀ ਉੱਤੇ ਸ੍ਰੀ= ਸੁਭਾਇਮਾਨ ਗੋਪਾਲ ਦਾ ਨਾਮ ਲਿਖ ਦਿਓ॥ ੧ ॥

ਮੇਰੀ ਪਟੀਆ ਲਿਖਹੁ ਹਰਿ ਗੋਵਿੰਦ ਗੋਪਾਲਾ॥ *(ਭੈਰਉ ਮਹਲਾ ੩, ਪੰਨਾ ੧੧੩੩)*

**ਨਹੀ ਛੋਡਉ ਰੇ ਬਾਬਾ ਰਾਮ ਨਾਮ॥**
**ਮੇਰੋ ਅਉਰ ਪੜ੍ਨ ਸਿਉ ਨਹੀ ਕਾਮੁ॥ ੧ ॥ ਰਹਾਉ॥**

ਬਾਬਾ= ਹੇ ਪਾਂਧਾ ਜੀ ! ਮੈਂ ਪਰਮਾਤਮਾ ਦਾ ਨਾਮ ਨਹੀਂ ਛੱਡਾਂਗਾ। ਕਿਉਂਕਿ ਮੇਰਾ ਹੋਰ (ਰਾਜਨੀਤਕ ਵਿਦਿਆ ਦੇ) ਪੜ੍ਹਨ ਨਾਲ ਕੋਈ ਕੰਮ ਨਹੀਂ। ਪ੍ਰਹਲਾਦ ਤੋਂ ਇਸ ਤਰ੍ਹਾਂ ਦੇ ਬਚਨ ਸੁਣ ਕੇ-

**ਸੰਡੈ ਮਰਕੈ ਕਹਿਓ ਜਾਇ॥ ਪ੍ਰਹਲਾਦ ਬੁਲਾਏ ਬੇਗਿ ਧਾਇ॥**

ਸੰਡੇ ਮਰਕੇ ਨੇ(ਹਰਨਾਖਸ਼ ਨੂੰ) ਜਾ ਕੇ ਕਿਹਾ ਕਿ ਆਪ ਜੀ ਦਾ ਪੁੱਤਰ ਸਾਡੀ ਦੱਸੀ ਹੋਈ ਵਿਦਿਆ ਨਹੀਂ ਪੜ੍ਹਦਾ ਸਗੋਂ ਸਕੂਲ ਦੇ ਹੋਰ ਲੜਕਿਆਂ ਨੂੰ ਰਾਮ ਨਾਮ ਸਿਖਾਈ ਜਾਂਦਾ ਹੈ।

ਸੰਡਾ ਮਰਕਾ ਸਭਿ ਜਾਇ ਪੁਕਾਰੇ॥
ਪ੍ਰਹਿਲਾਦੁ ਆਪਿ ਵਿਗੜਿਆ ਸਭਿ ਚਾਟੜੇ ਵਿਗਾੜੇ॥ *(ਭੈਰਉ ਮਹਲਾ ੩, ਪੰਨਾ ੧੧੩੩)*

ਇਹ ਗੱਲ ਸੁਣ ਕੇ ਹੁਕਮ ਦਿੱਤਾ ਕਿ ਉਸ ਨੂੰ ਜਲਦੀ ਲਿਆਓ। ਤਾਂ ਸੰਡੇ ਮਰਕੇ ਨੇ ਜਲਦੀ ਦੌੜ ਕੇ ਪ੍ਰਹਿਲਾਦ ਨੂੰ ਬੁਲਾਇਆ। ਵਾ:- ਪ੍ਰਹਿਲਾਦ ਦੇ ਬੁਲਾਉਣ ਵਿਚ ਸ਼ੀਘਰ ਦੌੜੇ ਗਏ। ਵਾ:- ਹਰਨਾਖਸ਼ ਨੇ ਪ੍ਰਹਿਲਾਦ ਨੂੰ ਬੁਲਾਇਆ ਤਾਂ ਪ੍ਰਹਲਾਦ ਛੇਤੀ ਦੌੜ ਕੇ ਆਇਆ।

ਰਾਹ ਵਿਚ ਆਉਂਦਿਆਂ ਸੰਡਾ ਮਰਕਾ ਕਹਿੰਦੇ ਹਨ-

**ਤੂ ਰਾਮ ਕਹਨ ਕੀ ਛੋਡੁ ਬਾਨਿ॥**
**ਤੁਝੁ ਤੁਰਤੁ ਛਡਾਊ ਮੇਰੋ ਕਹਿਓ ਮਾਨਿ॥ ੨ ॥**

ਤੂੰ ਰਾਮ ਨਾਮ ਕਹਿਣ ਦੀ ਬਾਨਿ= ਆਦਤ ਛੱਡ ਦੇ। ਮੇਰਾ ਕਿਹਾ ਮੰਨ ਲੈ ਮੈਂ ਤੈਨੂੰ ਤੁਰਤੁ= ਸ਼ੀਘਰ, ਛੇਤੀ ਛੁਡਾ ਲਵਾਂਗਾ। ਪ੍ਰਹਿਲਾਦ ਜੀ ਕਹਿੰਦੇ ਹਨ-

**ਮੋਕਉ ਕਹਾ ਸਤਾਵਹੁ ਬਾਰ ਬਾਰ॥ ਪ੍ਰਭਿ ਜਲ ਥਲ ਗਿਰਿ ਕੀਏ ਪਹਾਰ॥**

ਮੈਨੂੰ ਬਾਰ-ਬਾਰ ਕਿਉਂ ਸਤਾਉਂਦੇ ਹੋ? ਮੇਰੀ ਰਖਿਆ ਕਰਨ ਵਾਲਾ ਤਾਂ ਉਹ ਵਾਹਿਗੁਰੂ ਹੈ। ਜਿਸ ਪ੍ਰਭੂ ਨੇ ਜਲ ਥਲ ਤੇ ਵਡੇ ਸੁਮੇਰ ਪਰਬਤ ਆਦਿਕ 'ਗਿਰ' ਤੇ ਛੋਟੇ-ਛੋਟੇ ਪਹਾੜ ਬਣਾਉਣਾ ਕੀਤੇ ਹਨ।

**ਇਕੁ ਰਾਮੁ ਨ ਛੋਡਉ ਗੁਰਹਿ ਗਾਰਿ ॥**

**ਮੋਕਉ ਘਾਲਿ ਜਾਰਿ ਭਾਵੈ ਮਾਰਿ ਡਾਰਿ ॥ ੩ ॥**

ਇਕ ਰਾਮ ਨਾਮ ਨੂੰ ਮੈਂ ਨਹੀਂ ਛੱਡਾਂਗਾ ਕਿਉਂਕਿ ਜੇ ਮੈਂ ਰਾਮ ਨਾਮ ਨੂੰ ਛੱਡਾਂ ਤਾਂ ਗੁਰਹਿ ਗਾਰਿ= ਗੁਰੂ (ਨਾਰਦ ਮੁਨੀ ਜੀ) ਨੂੰ ਗਾਲ ਲੱਗਦੀ ਹੈ। ਵਾ:- ਮੈਂ ਗੁਨਾਹਾਂ (ਔਗੁਣਾਂ) ਦਾ ਘਰ ਹੁੰਦਾ ਹਾਂ। ਮੈਨੂੰ ਆਪਣੀ ਜ਼ਿੰਦਗੀ ਦੀ ਕੋਈ ਪ੍ਰਵਾਹ ਨਹੀਂ। ਤੁਸੀਂ ਭਾਵੇਂ ਮੈਨੂੰ ਅੱਗ ਵਿਚ ਘਾਲਿ= ਪਾ ਕੇ ਸਾੜ ਦਿਓ, ਭਾਵੇਂ ਤਲਵਾਰ ਨਾਲ ਵੱਢ ਕੇ ਮਾਰ ਸੁੱਟੋ॥ ੩ ॥ ਉਸੇ ਵੇਲੇ-

**ਕਾਢਿ ਖੜਗੁ ਕੋਪਿਓ ਰਿਸਾਇ ॥ ਤੁਝ ਰਾਖਨਹਾਰੋ ਮੋਹਿ ਬਤਾਇ ॥**

ਖੰਡੇ ਨੂੰ ਕੱਢ ਕੇ ਪਿਤਾ ਹਰਨਾਖ਼ਸ਼ ਬੜੇ ਗੁਸੇ ਵਿਚ ਆਇਆ ਤੇ ਇੰਜ ਕਿਹਾ- ਜਿਹੜਾ ਤੈਨੂੰ ਰੱਖਣ ਵਾਲਾ ਹੈ, ਉਹ ਮੈਨੂੰ ਦਸ ਦੇਹ? (ਨਹੀਂ ਤਾਂ ਹੁਣੇ ਤੇਰਾ ਸਿਰ ਕੱਟਦਾ ਹਾਂ)।

ਕਾਢਿ ਖੜਗੁ ਕਾਲੁ ਭੈ ਕੋਪਿਓ ਮੋਹਿ ਬਤਾਉ ਜੁ ਤੁਹਿ ਰਾਖੈ॥ *(ਪੰਨਾ ੧੧੬੫)*

**ਪ੍ਰਭ ਥੰਭ ਤੇ ਨਿਕਸੇ ਕੈ ਬਿਸਥਾਰ ॥ ਹਰਨਾਖਸੁ ਛੇਦਿਓ ਨਖ ਬਿਦਾਰ ॥ ੪ ॥**

ਉਸ ਵੇਲੇ ਪ੍ਰਭ= ਪਰਮਾਤਮਾ ਥੰਮ੍ਹ ਤੋਂ ਨਿਕਲੇ, ਨਿਕਲਦਿਆਂ ਸਾਰ ਹੀ ਆਪਣਾ ਬਹੁਤ ਸਾਰਾ ਵਿਸਥਾਰ ਕੀਤਾ। ਨਰਸਿੰਘ ਰੂਪ ਹੋ ਕੇ ਨਹੁੰਆਂ ਨਾਲ ਬਿਦਾਰ= ਪਾੜ ਕੇ ਹਰਨਾਖ਼ਸ਼ ਦੈਂਤ ਨੂੰ ਛੇਦਿਓ= ਮਾਰ ਦਿੱਤਾ।

ੳ) ਹਰਨਾਖਸੁ ਜਿਨਿ ਨਖਹ ਬਿਦਾਰਿਓ ਸੁਰਿ ਨਰ ਕੀਏ ਸਨਾਥਾ॥

*(ਭੈਰਉ ਨਾਮਦੇਵ, ਪੰਨਾ ੧੧੬੫)*

ਅ) ਦੁਸਟ ਚਉਕੜੀ ਸਦਾ ਕੂੜੁ ਕਮਾਵਹਿ ਨਾ ਬੂਝਹਿ ਵੀਚਾਰੇ॥
ਨਿੰਦਾ ਦੁਸਟੀ ਤੇ ਕਿਨਿ ਫਲੁ ਪਾਇਆ ਹਰਣਾਖਸ ਨਖਹਿ ਬਿਦਾਰੇ॥
ਪ੍ਰਹਿਲਾਦੁ ਜਨੁ ਸਦ ਹਰਿ ਗੁਣ ਗਾਵੈ ਹਰਿ ਜੀਉ ਲਏ ਉਬਾਰੇ॥

*(ਸੋਰਠਿ ਮਹਲਾ ੩, ਪੰਨਾ ੬੦੧)*

ੲ) ਨਾਨਕ ਹਰਣਾਖਸੁ ਨਖੀ ਬਿਦਾਰਿਆ ਅੰਧੈ ਦਰ ਕੀ ਖਬਰਿ ਨ ਪਾਈ॥

*(ਭੈਰਉ ਮਹਲਾ ੩, ਪੰਨਾ ੧੧੩੩)*

ਸ) ਸੰਤ ਪ੍ਰਹਲਾਦ ਕੀ ਪੈਜ ਜਿਨਿ ਰਾਖੀ ਹਰਨਾਖਸੁ ਨਖ ਬਿਦਰਿਓ॥ ੩॥

*(ਬਿਲਾਵਲੁ ਕਬੀਰ ਜੀ, ਪੰਨਾ ੮੫੬)*

**ਓਇ ਪਰਮ ਪੁਰਖ ਦੇਵਾਧਿ ਦੇਵ ॥ ਭਗਤਿ ਹੇਤਿ ਨਰਸਿੰਘ ਭੇਵ ॥**

ਪਰਮ= ਸਾਰਿਆਂ ਤੋਂ ਵੱਡਾ ਜੋ ਅਕਾਲ ਪੁਰਖ ਹੈ ਦੇਵਤਿਆਂ ਦਾ ਅਧਪਤੀ ਦੇਵ ਓਹੀ ਪ੍ਰਹਲਾਦ ਭਗਤ ਦੀ ਰਖਿਆ ਵਾਸਤੇ ਨਰਸਿੰਘ ਅਵਤਾਰ ਭੇਵ= ਹੋਇਆ ਹੈ।

**ਕਹਿ ਕਬੀਰ ਕੋ ਲਖੈ ਨ ਪਾਰ ॥ ਪ੍ਰਹਲਾਦ ਉਧਾਰੇ ਅਨਿਕ ਬਾਰ ॥ ੫ ॥ ੪ ॥**

ਕਬੀਰ ਜੀ ਕਹਿਦੇ ਹਨ—ਉਸ ਦੇ ਪਾਰਾਵਾਰ ਨੂੰ ਕੋਈ ਜਾਣ ਨਹੀਂ ਸਕਦਾ। ਪ੍ਰਹਲਾਦ ਭਗਤ ਨੂੰ

ਅਨੇਕਾਂ ਵਾਰੀ ਬਚਾਉਣਾ ਕੀਤਾ ਹੈ। ਪਹਾੜ, ਅਗਨੀ, ਜਲ, ਖੰਡੇ ਅਤੇ ਭੂਤਾਂ ਵਾਲੇ ਹਨੇਰੇ ਕੋਠੇ ਵਿਚ ਇਤਿਆਦਿ ਅਨੇਕਾਂ ਜਗ੍ਹਾ ਤੋਂ ਰਖਿਆ ਕੀਤੀ।

ਵਾ:- ਅਨੇਵਾਂ ਬਾਲਕਿਆਂ ਸਹਿਤ ਪ੍ਰਹਿਲਾਦ ਨੂੰ ਬਚਾਇਆ॥ ੫॥ ੪॥

ਘਰਿ ਹਰਣਾਖਸ ਦੈਤ ਦੇ ਕਲਰਿ ਕਵਲੁ ਭਗਤੁ ਪ੍ਰਹਿਲਾਦੁ।
ਪੜ੍ਹਨ ਪਠਾਇਆ ਚਾਟਸਾਲ ਪਾਂਧੇ ਚਿਤਿ ਹੋਆ ਅਹਿਲਾਦੁ।
ਸਿਮਰੈ ਮਨ ਵਿਚਿ ਰਾਮ ਨਾਮ ਗਾਵੈ ਸਬਦੁ ਅਨਾਹਦੁ ਨਾਦੁ।
ਭਗਤਿ ਕਰਨਿ ਸਭ ਚਾਟੜੈ ਪਾਂਧੇ ਹੋਇ ਰਹੇ ਵਿਸਮਾਦੁ।
ਰਾਜੇ ਪਾਸਿ ਰੂਆਇਆ ਦੋਖੀ ਦੈਤਿ ਵਧਾਇਆ ਵਾਦੁ।
ਜਲ ਅਗਨੀ ਵਿਚਿ ਘਤਿਆ ਜਲੈ ਨ ਡੁਬੈ ਗੁਰ ਪਰਸਾਦਿ।
ਕਢਿ ਖੜਗੁ ਸਦਿ ਪੁਛਿਆ ਕਉਣੁ ਸੁ ਤੇਰਾ ਹੈ ਉਸਤਾਦੁ।
ਥੰਮ੍ਹ ਪਾੜਿ ਪਰਗਟਿਆ ਨਰਸਿੰਘ ਰੂਪ ਅਨੂਪ ਅਨਾਦਿ।
ਬੇਮੁਖ ਪਕੜਿ ਪਛਾੜਿਅਨੁ ਸੰਤ ਸਹਾਈ ਆਦਿ ਜੁਗਾਦਿ।
ਜੈ ਜੈਕਾਰ ਕਰਨਿ ਬ੍ਰਹਮਾਦਿ ॥ ੨॥

*(ਭਾਈ ਗੁਰਦਾਸ ਜੀ, ਵਾਰ ੧੦)*

**ਉਥਾਨਕਾ**— ਹੁਣ ਕਬੀਰ ਜੀ ਪਰਮਾਤਮਾ ਅੱਗੇ ਆਪਣੀ ਪ੍ਰਾਰਥਨਾ ਕਰਦੇ ਹਨ:-

## ਇਸੁ ਤਨ ਮਨ ਮਧੇ ਮਦਨ ਚੋਰ॥
## ਜਿਨਿ ਗਿਆਨ ਰਤਨੁ ਹਿਰਿ ਲੀਨ ਮੋਰ॥

ਇਸ ਅਸਥੂਲ ਸਰੀਰ ਵਿਚ ਜੋ ਮਨ ਹੈ ਤਿਸ ਮਨ ਵਿਚ ਮਦਨ= ਕਾਮ ਆਦਿ ਚੋਰ ਹਨ। ਜਿਨ੍ਹਾਂ ਕਾਮ ਆਦਿ ਚੋਰਾਂ ਨੇ ਮੇਰੇ ਗਿਆਨ ਰੂਪੀ ਰਤਨ ਨੂੰ ਵਾ:- ਗਿਆਨ ਅਤੇ ਰਤਨੁ= ਵੈਰਾਗ ਨੂੰ ਹਿਰਿ ਲੀਨ= ਚੁਰਾ ਲਿਆ ਹੈ।

## ਮੈ ਅਨਾਥੁ ਪ੍ਰਭ ਕਹਉ ਕਾਹਿ॥ ਕੋ ਕੋ ਨ ਬਿਗੂਤੋ ਮੈ ਕੋ ਆਹਿ॥ ੧॥

ਮੈਂ ਅਨਾਥ ਹਾਂ, ਹੇ ਪ੍ਰਭ= ਪਰਮਾਤਮਾ ! ਆਪ ਤੋਂ ਬਿਨਾਂ ਹੋਰ ਕਿਸ ਦੇ ਪਾਸ ਮੈਂ ਆਪਣਾ ਦੁੱਖ ਕਹਾਂ? ਇਨ੍ਹਾਂ ਕਾਮ ਆਦਿਕਾਂ ਵਿਚ ਲੱਗ ਕੇ ਕਿਹੜਾ ਕਿਹੜਾ ਨਹੀਂ ਖਰਾਬ ਹੋਇਆ (ਭਾਵ ਸਿੰਙੀ ਰਿਖੀ, ਸੌਰਭ ਰਿਖੀ, ਪਰਾਸ਼ਰ ਰਿਖੀ ਆਦਿਕ ਸਾਰੇ ਖਰਾਬ ਹੋਏ ਹਨ। ਇਸ ਕਰ ਕੇ) ਮੈਂ ਵਿਚਾਰਾ ਕੀ ਹਾਂ (ਭਾਵ ਮੈਂ ਕਿਹੜੇ ਬਾਗ਼ ਦੀ ਮੂਲੀ ਹਾਂ)॥ ੧॥

ਨਾਥ ਕਛੂ ਨ ਜਾਨਉ॥ ਮਨੁ ਮਾਇਆ ਕੈ ਹਾਥਿ ਬਿਕਾਨਉ॥ ੧॥ ਰਹਾਉ ॥
ਤੁਮ ਕਹੀਅਤ ਹੌ ਜਗਤ ਗੁਰ ਸੁਆਮੀ॥ ਹਮ ਕਹੀਅਤ ਕਲਿਜੁਗ ਕੇ ਕਾਮੀ॥ ੧॥
ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ॥ ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ॥ ੨॥
ਜਤ ਦੇਖਉ ਤਤ ਦੁਖ ਕੀ ਰਾਸੀ॥ ਅਜੌਂ ਨ ਪਤ੍ਹਾਇ ਨਿਗਮ ਭਏ ਸਾਖੀ॥ ੩॥
ਗੋਤਮ ਨਾਰਿ ਉਮਾਪਤਿ ਸ੍ਵਾਮੀ॥ ਸੀਸੁ ਧਰਨਿ ਸਹਸ ਭਗ ਗਾਂਮੀ॥ ੪॥*

*(ਜੈਤਸਰੀ ਬਾਣੀ ਰਵਿਦਾਸ ਜੀ, ਪੰਨਾ ੭੧੦)*

## ਮਾਧਉ ਦਾਰੁਨ ਦੁਖੁ ਸਹਿਓ ਨ ਜਾਇ॥

*ਇਸ ਸ਼ਬਦ ਦੇ ਅਰਥ ਭਗਤ ਬਾਣੀ ਪੋਥੀ ਦੇ ਪਹਿਲੇ ਭਾਗ ਦੇ ੫੯੧ ਪੰਨੇ ਪਰ ਵੇਖੋ।

ਹੇ ਮਾਧਉ= ਮਾਇਆ ਪਤੀ (ਪਰਮਾਤਮਾ)! ਇੰਦ੍ਰੀਏ ਸਬਲ ਨਿਬਲ ਬਿਬੇਕ ਬੁਧਿ ਪਰਮਾਰਥ ਪਰਵੇਸ ਨਹੀ॥'' ਇਸ ਤਰ੍ਹਾਂ ਧੀਰਜ ਵਾਲੀ ਬੁੱਧੀ ਦੇ ਨਾ ਹੋਣ ਕਰ ਕੇ ਇਹਨਾਂ ਕਾਮ ਆਦਿਕਾਂ ਦਾ ਦਾਰੁਨ= ਭਿਆਨਕ ਦੁੱਖ ਸਹਾਰਿਆ ਨਹੀਂ ਜਾਂਦਾ।

## ਮੇਰੋ ਚਪਲ ਬੁਧਿ ਸਿਉ ਕਹਾ ਬਸਾਇ॥ ੧ ॥ ਰਹਾਉ ॥

ਮੇਰਾ ਚਪਲ= ਚੰਚਲ ਬੁਧੀ ਨਾਲ ਕਿਸ ਤਰ੍ਹਾਂ ਵਸ ਚਲੇ?

(ਹੁਣ ਕਮੁੱਤਕ ਢੰਗ ਨਾਲ ਕਹਿੰਦੇ ਹਨ-)

## ਸਨਕ ਸਨੰਦਨ ਸਿਵ ਸੁਕਾਦਿ॥ ਨਾਭਿ ਕਮਲ ਜਾਨੇ ਬ੍ਰਹਮਾਦਿ॥

ਬ੍ਰਹਮਾ ਜੀ ਦੇ ਚਾਰੇ ਪੁੱਤਰ ਸਨਕ, ਸਨੰਦਨ (ਸਨਾਤਨ, ਸਨਤ ਕੁਮਾਰ), ਇਹ ਚਾਰੇ ਭਾਈ ਕ੍ਰੋਧ ਦੇ ਪ੍ਰਤਾਪ ਨੂੰ ਜਾਣਦੇ ਹਨ। ਕ੍ਰੋਧ ਵਿਚ ਆ ਕੇ ਜੈ ਬਿਜੈ ਨੂੰ ਸਰਾਪ ਦਿੱਤਾ।

ਸ਼ਿਵ ਜੀ ਕਾਮ ਦੇ ਪ੍ਰਤਾਪ ਨੂੰ ਜਾਣਦੇ ਹਨ ਜੋ ਮੋਹਣੀ ਅਵਤਾਰ ਦੇ ਪਿੱਛੇ-ਪਿੱਛੇ ਦੌੜੇ ਫਿਰੇ।

ਸੁਕਾਦਿ= ਸੁਕਦੇਵ ਰਿਖੀ ਜੀ ਮੋਹ ਦੇ ਪ੍ਰਤਾਪ ਨੂੰ ਚੰਗੀ ਤਰ੍ਹਾਂ ਜਾਣਦੇ ਹਨ, ਜੋ ਮੋਹ ਆਦਿਕਾਂ ਤੋਂ ਡਰਦੇ ਹੋਏ ਬਾਰਾਂ ਸਾਲ ਮਾਤਾ ਦੇ ਗਰਭ ਵਿਚ ਹੀ ਰਹੇ।

ਵਿਸ਼ਨੂੰ ਜੀ ਦੀ ਨਾਭੀ ਕੌਲ ਵਿੱਚੋਂ ਪੈਦਾ ਹੋਣ ਵਾਲਾ ਬ੍ਰਹਮਾ ਜੋ ਸਾਰੀ ਸ੍ਰਿਸ਼ਟੀ ਦਾ ਆਦ ਰੂਪ ਹੈ ਉਹ ਵੀ ਚੰਗੀ ਤਰ੍ਹਾਂ ਕਾਮ ਦੇ ਪ੍ਰਤਾਪ ਨੂੰ ਜਾਣਦਾ ਹੈ, ਜਿਸ ਨੇ ਸੁਰੱਸਤੀ ਨਾਮ ਵਾਲੀ ਪੁੱਤਰੀ ਪਿੱਛੇ ਪੰਜਵਾਂ ਸਿਰ ਕਢਿਆ। ਵਾ:- ਆਦਿ ਵਿੱਚੋਂ ਵਿਸ਼ਨੂੰ ਕ੍ਰਿਸ਼ਨ ਜੀ ਲੈਣੇ ਇਹ ਵੀ ਕਾਮ ਦੇ ਪ੍ਰਤਾਪ ਨੂੰ ਚੰਗੀ ਤਰ੍ਹਾਂ ਜਾਣਦੇ ਹਨ। ਵਿਸ਼ਨੂੰ ਨੇ ਜਲੰਧਰ ਦੈਂਤ ਦਾ ਰੂਪ ਧਾਰ ਕੇ ਬਿੰਦਰਾ ਦਾ ਸਤ-ਧਰਮ ਭੰਗ ਕੀਤਾ।

ਸੂਰ ਸਾਗਰ ਗ੍ਰੰਥ ਵਿਚ ਲਿਖਿਆ ਹੈ-

ਕ੍ਰਿਸ਼ਨ ਜੀ ਰਾਧਕਾਂ ਨੂੰ ਕਹਿੰਦੇ ਹਨ ਕਿ''ਤੂੰ ਮੇਰੀ ਛਾਤੀ ਉੱਤੇ ਆਪਣਾ ਪੈਰ ਰੱਖ ਮੇਰੀ ਛਾਤੀ ਤਾਂ ਸੀਤਲ ਹੋਵੇ!''

## ਕਬਿ ਜਨ ਜੋਗੀ ਜਟਾਧਾਰਿ॥

ਕਵੀ ਜਨ= ਸ਼ੁੱਕਰ ਚੰਗੀ ਤਰ੍ਹਾਂ ਕਾਮ ਦੇ ਪ੍ਰਤਾਪ ਨੂੰ ਜਾਣਦਾ ਹੈ ਜਿਸ ਨੇ ਅਪੱਛਰਾਂ ਪਿੱਛੇ ਲੱਗ ਕੇ ਕਈ ਜਨਮ ਪਾਉਣਾ ਕੀਤੇ। ਇਸ ਦਾ ਪ੍ਰਸੰਗ ਵਸ਼ਿਸ਼ਟ ਪੁਰਾਣ ਵਿਚ ਲਿਖਿਆ ਹੋਇਆ ਹੈ।

ਜੋਗੀ= ਮਛਿੰਦ੍ਰ ਨਾਥ ਵੀ ਚੰਗੀ ਤਰ੍ਹਾਂ ਕਾਮ ਦੇ ਪ੍ਰਤਾਪ ਨੂੰ ਜਾਣਦਾ ਹੈ, ਜਿਸ ਨੇ ਹੁਕਮ ਦੇ ਦਿੱਤਾ ਸੀ ਕਿ ਮੇਰੀ ਨਗਰੀ ਵਿਚ ਕੋਈ ਵੀ ਸਾਧੂ ਆਉਣਾ ਨਾ ਪਾਵੇ।

ਜਟਾਧਾਰਿ= ਜੜਾਵਾਂ ਦੇ ਧਾਰਨ ਵਾਲਾ ਸਿੰਙੀ ਰਿਖੀ ਵੀ ਚੰਗੀ ਤਰ੍ਹਾਂ ਕਾਮ ਦੇ ਪ੍ਰਤਾਪ ਨੂੰ ਜਾਣਦਾ ਹੈ, ਜਿਸ ਨੇ ਵੇਸਵਾ ਨਾਲ ਸਬੰਧ ਕਰ ਕੇ ਤੇਰਾਂ ਧੀਆਂ ਪੁੱਤਰ ਪੈਦਾ ਕੀਤੇ।

## ਸਭ ਆਪਨ ਅਉਸਰ ਚਲੇ ਸਾਰਿ॥ ੨ ॥

ਸਾਰੇ ਆਪੋ ਆਪਣੇ ਸਮੇਂ ਵਿਚ ਸਾਰਿ= ਖਬਰਦਾਰ ਹੋ ਕੇ ਚਲੇ ਹਨ, ਪਰ ਫਿਰ ਵੀ ਕਾਮ ਆਦਿਕਾਂ ਨੇ ਕਿਸੇ ਨੂੰ ਛੱਡਿਆ ਨਹੀਂ॥ ੨ ॥

## ਤੂ ਅਥਾਹੁ ਮੋਹਿ ਥਾਹ ਨਾਹਿ ॥ ਪ੍ਰਭ ਦੀਨਾ ਨਾਥ ਦੁਖੁ ਕਹਉ ਕਾਹਿ ॥

ਹੇ ਪਰਮਾਤਮਾ ! ਤੂੰ ਅਥਾਹੁ= ਬਿਅੰਤ ਹੈਂ, ਮੇਰੇ ਪਾਸੋਂ ਆਪ ਜੀ ਦਾ ਥਾਹ= ਅੰਤ ਨਹੀਂ ਲਿਆ ਜਾਂਦਾ ਹੇ ਗ਼ਰੀਬਾਂ ਦੇ ਸੁਆਮੀ ਪਰਮਾਤਮਾ ! ਆਪ ਜੀ ਤੋਂ ਬਿਨਾਂ ਮੈਂ ਆਪਣਾ ਦੁੱਖ ਕਿਸ ਨੂੰ ਕਹਾਂ?

## ਮੋਰੋ ਜਨਮ ਮਰਨ ਦੁਖੁ ਆਥਿ ਧੀਰ ॥
## ਸੁਖ ਸਾਗਰ ਗੁਨ ਰਉ ਕਬੀਰ ॥ ੩ ॥ ੫ ॥

ਧੀਰ= ਹੇ ਧੀਰਜਵਾਨ (ਪਰਮਾਤਮਾ) ! ਮੇਰੇ ਜਨਮ ਮਰਨ ਦੁੱਖ ਨੂੰ ਆਥਿ= ਅਸਤ (ਖ਼ਤਮ) ਕਰੋ। ਹੇ ਸੁਖਾਂ ਦੇ ਸਮੁੰਦਰ (ਪਰਮਾਤਮਾ) ! ਮੈਂ ਕਬੀਰ ਆਪ ਜੀ ਦੇ ਗੁਣਾਂ ਨੂੰ ਰਉ= ਉਚਾਰਨ ਕਰਾਂ॥ ੩ ॥ ੫ ॥

**ਉਥਾਨਕਾ**— ਇਕ ਵਣਜਾਰੇ ਨੇ ਆ ਕੇ ਕਿਹਾ- ਆਪ ਭੀ ਵਣਜ- ਵਪਾਰ ਕੀਤਾ ਕਰੋ, ਮੈਥੋਂ ਜਿੰਨੀ ਸੇਵਾ ਹੋ ਸਕੇਗੀ ਕਰਾਂਗਾ। ਹੁਣ ਉਸ ਨੂੰ ਛੱਡਣ ਜੋਗ ਵਪਾਰ ਦਾ ਉਪਦੇਸ਼ ਦੇਂਦੇ ਹਨ-

## ਨਾਇਕੁ ਏਕੁ ਬਨਜਾਰੇ ਪਾਚ ॥ ਬਰਧ ਪਚੀਸਕ ਸੰਗੁ ਕਾਚ ॥

ਇਕ ਮਨ ਨਾਇਕੁ= ਸੁਆਮੀ ਹੈ, ਪੰਜ ਗਿਆਨ ਇੰਦ੍ਰੀਏ ਵਾਪਾਰੀ ਹਨ (ਜੋ ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿਕ ਵਿਸ਼ਿਆਂ ਨੂੰ ਖਰੀਦਦੇ ਹਨ)। ਵਾ:- ਕਾਮ ਕ੍ਰੋਧ ਆਦਿਕ ਜੋ ਪੰਜ ਹਨ, ਇਹ ਵਣਜਾਰੇ ਹਨ।

ਪਚੀਸਕ= ਪੰਝੀ ਪ੍ਰਕਿਰਤੀਆਂ ਇਹ ਬਰਧ= ਬੈਲ ਹਨ। ਵਾ:- ਪੰਝੀ ਪ੍ਰਕਿਰਤੀਆਂ ਕਰ ਕੇ ਬਣਿਆਂ ਹੋਇਆ ਜੋ ਸਰੀਰ ਹੈ, ਇਹੋ ਬੈਲ ਹੈ। ਪਰੰਤੂ ਇਹ ਸਾਰਾ ਹੀ ਸੰਗ ਕੱਚਾ ਹੈ।

## ਨਉ ਬਹੀਆਂ ਦਸ ਗੋਨਿ ਆਹਿ ॥ ਕਸਨਿ ਬਹਤਰਿ ਲਾਗੀ ਤਾਹਿ ॥ ੧ ॥

***ਪਦ ਅਰਥ—*** ਬਹੀਆ= ਬਾਂਸ ਦੀਆਂ ਲਾਠੀਆਂ, ਚਾਵਡਾਂ। ਗੋਨਿ= ਛੱਟਾਂ। ਤਾਹਿ= ਤਿਨ੍ਹਾਂ ਨੂੰ, ਕਸਨਿ= ਤਰੋਪਾ।

***ਅਰਥ :-*** ਨੌਂ ਗੋਲਕਾਂ ਚਾਵਡਾਂ ਹਨ ਅਤੇ ਦਸ ਇੰਦ੍ਰੀਏ ਛੱਟਾਂ ਹਨ, ਜਿਨ੍ਹਾਂ ਵਿਚ ਵਿਸ਼ਿਆਂ ਰੂਪੀ ਵਸਤੂ ਭਰੀ ਹੋਈ ਹੈ। ਉਹਨਾਂ ਇੰਦ੍ਰੀਆਂ ਰੂਪੀ ਛੱਟਾਂ ਨੂੰ ੭੨ ਨਾੜੀਆਂ ਰੂਪ ਤਰੋਪਾ ਲੱਗਾ ਹੋਇਆ ਹੈ॥ ੧ ॥

ਇਹ ਨਿਯਮ ਸਮਝ ਲਓ— ਨਾੜੀਆਂ ਕੱਸੀਆਂ ਹੋਈਆਂ ਹੋਣ ਤਾਂ ਇੰਦ੍ਰੀਆਂ ਨਾਲ ਵਿਸ਼ਿਆਂ ਦਾ ਗ੍ਰਹਿਣ ਹੁੰਦਾ ਹੈ। ਨਾੜੀਆਂ ਦੇ ਕਮਜ਼ੋਰ ਪੈਣ ਨਾਲ ਜਦ ਇੰਦ੍ਰੀਆਂ ਕਮਜ਼ੋਰ ਹੋ ਜਾਣ ਤਾਂ ਵਿਸ਼ਿਆਂ ਦਾ ਗ੍ਰਹਿਣ ਨਹੀਂ ਹੁੰਦਾ॥ ੧ ॥

## ਮੋਹਿ ਐਸੇ ਬਨਜੁ ਸਿਉ ਨਹੀਨ ਕਾਜੁ ॥

ਇਸ ਲਈ ਮੇਰਾ ਇਸ ਤਰ੍ਹਾਂ ਦੇ ਦੇਹ ਅਧਿਆਸ, ਵਾ:- ਮੰਦ ਕਰਮਾਂ ਰੂਪੀ ਕੱਚੇ ਵਪਾਰ (ਲੈਣ ਦੇਣ) ਨਾਲ ਕੁਝ ਕੰਮ ਨਹੀਂ।

[ਪੰਨਾ ੧੧੯੫]

## ਜਿਹ ਘਟੈ ਮੂਲੁ ਨਿਤ ਬਢੈ ਬਿਆਜੁ ॥ ਰਹਾਉ ॥

ਜਿਸ (ਮੰਦ ਕਰਮਾਂ ਰੂਪ ਵਪਾਰ ਦੇ ਕਰਨ) ਨਾਲ ਮੂਲੁ= ਸੁਆਸ ਘਟ ਜਾਂਦੇ ਹਨ** ਅਤੇ ਪਾਪਾਂ ਰੂਪ

---

**ਪੰਝੀ ਪ੍ਰਕਿਰਤੀਆਂ ਲਈ ਦੇਖੋ ਇਸੇ ਪੋਥੀ ਦਾ ਪੰਨਾ ੧੯੫।*

***ਨੋਟ: —ਵਿਸ਼ੇ ਭੋਗਣ ਕਰ ਕੇ ਸੁਆਸ ਛੇਤੀ ਛੇਤੀ ਚਲਦੇ ਹਨ, ਇਸ ਕਰ ਕੇ ਸੁਆਸ ਘਟ ਜਾਂਦੇ ਹਨ।*

ਬਿਆਜ ਵਧ ਜਾਂਦਾ ਹੈ॥ ਰਹਾਉ॥

ਬੈਸਤ ਬਾਰਾਂ ਚਲਤ ਅਠਾਰਾਂ ਸੋਵਤ ਚਾਲੈ ਤੀਸ।
ਮੈਥਨ ਕਰਤੇ ਚੌਸਠ ਚਾਲੇ ਕਿਉ ਨ ਭਜੇ ਜਗਦੀਸ।

## ਸਾਤ ਸੂਤ ਮਿਲਿ ਬਨਜੁ ਕੀਨ॥ ਕਰਮ ਭਾਵਨੀ ਸੰਗ ਲੀਨ॥

***ਪਹਿਲਾ ਅਰਥ***— ਪੰਜ ਗਿਆਨ ਇੰਦ੍ਰੀਏ, ਮਨ ਤੇ ਬੁੱਧੀ ਇਨ੍ਹਾਂ ਸੱਤਾਂ ਸੂਤਾਂ ਦਾ ਰਚਿਆ ਹੋਇਆ ਜੋ ਸਰੀਰ ਹੈ। ਵਾ:- ਰਕਤ, ਨਾੜੀ, ਤ੍ਵਚਾ (ਚਮੜੀ)ਇਹ ਮਾਤਾ ਦੀਆਂ ਹਨ। ਹੱਡੀਆਂ, ਬੀਰਜ, ਮਿੱਝ, ਚਰਬੀ ਇਹ ਪਿਤਾ ਦੀਆਂ ਹਨ। ਇਨ੍ਹਾਂ ਸੱਤਾਂ ਸੂਤਾਂ ਦਾ ਰਚਿਆ ਹੋਇਆ ਜੋ ਸਰੀਰ ਹੈ। ਵਾ:- ਪੰਚ ਤਤ ਮਾਇਆ ਚੇਤਨ ਇਹਨਾਂ ਸੱਤਾਂ ਸੂਤਾਂ ਕਰ ਕੇ ਰਚਿਆ ਹੋਇਆ ਜੋ ਸਰੀਰ ਹੈ, ਇਸ ਨਾਲ ਮਿਲ ਕੇ ਜੀਵ ਨੇ ਖੋਟਾ ਹੀ ਵਣਜ ਕੀਤਾ ਹੈ। ਸ਼ਕਾਮ ਕਰਮਾਂ ਦੀ ਭਾਵਨੀ= ਸ਼ਰਧਾ ਨਾਲ ਲਈ ਹੋਈ ਹੈ।

## ਤੀਨਿ ਜਗਾਤੀ ਕਰਤ ਰਾਰਿ॥ ਚਲੋ ਬਨਜਾਰਾ ਹਾਥ ਝਾਰਿ॥ ੨॥

ਸ਼ੁਭ ਅਸ਼ੁਭ ਤੇ ਮਿਸ੍ਰਤ ਇਹ ਤਿੰਨ ਪ੍ਰਕਾਰ ਦੇ ਕਰਮ ਜਗਾਤੀ= ਮਸੂਲੀਏ ਹਨ, ਹਰ ਇਕ ਜੀਵ ਨਾਲ ਰਾਰਿ= ਲੜਾਈ ਝਗੜਾ ਕਰਦੇ ਹਨ। ਸੁਖ ਦੁੱਖ ਦਾ ਫਲ ਦੇਣ ਵਾਸਤੇ ਖੋਟਿਆਂ ਕਰਮਾਂ ਦੇ ਕਰਨ ਵਾਲਾ ਜੀਵ ਰੂਪ ਬਨਜਾਰਾ= ਵਪਾਰੀ ਹੱਥਾਂ ਨੂੰ ਝਾੜ ਕੇ ਖਾਲੀ ਚਲਿਆ ਜਾਂਦਾ ਹੈ। ਵਾ:- ਜਿਸ ਵੇਲੇ ਜੀਵ ਰੂਪ ਬਨਜਾਰਾ= ਵਪਾਰੀ ਚਲਦਾ ਹੈ ਤਾਂ ਜਮਦੂਤ ਚੰਗੀ ਤਰ੍ਹਾਂ ਇਸ ਉੱਤੇ ਹੱਥ ਝਾੜਦੇ ਭਾਵ ਮਾਰਦੇ ਹਨ॥ ੨॥

## ਪੂੰਜੀ ਹਿਰਾਨੀ ਬਨਜੁ ਟੂਟ॥ ਦਹ ਦਿਸ ਟਾਂਡੋ ਗਇਓ ਫੂਟਿ॥

ਜਿਸ ਵੇਲੇ ਸ੍ਵਾਸਾਂ ਰੂਪੀ ਪੂੰਜੀ= ਰਾਸ ਹਿਰਾਨੀ= ਨਾਸ ਹੋ ਗਈ ਭਾਵ ਸ੍ਵਾਸ ਪੂਰੇ ਹੋ ਗਏ ਅਤੇ ਸਰੀਰ ਦਾ ਵਿਹਾਰ ਕਰਨੇ ਰੂਪ ਸੌਦਾ ਵੀ ਟੁੱਟ ਗਿਆ। ਭਾਵ ਖਤਮ ਹੋ ਗਿਆ, ਤਾਂ ਦਸਾਂ ਹੀ ਦਿਸ਼ਾਂ ਵਲੋਂ ਸਰੀਰ ਰੂਪ ਟਾਂਡਾ ਫੁੱਟ ਗਿਆ।

**ਦੂਜਾ ਅਰਥ—**

ਪੂਰਨ ਮਹਾਤਮਾ ਨੇ ਜੋ ਵਪਾਰ ਕੀਤਾ ਹੈ, ਹੁਣ ਉਸ ਦਾ ਵਰਣਨ ਕਰਦੇ ਹਨ-

***ਸਾਤ ਸੂਤ ਮਿਲਿ ਬਨਜੁ ਕੀਨ॥***

ਚਾਰ ਸਾਧਨ (ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ), ਤਿੰਨ (ਸ੍ਰਵਨ, ਮਨਨ, ਨਿਧਿ-ਆਸਨ) ਇਨ੍ਹਾਂ ਸੱਤਾਂ ਦੀ ਸੂਤ= ਮਰਯਾਦਾ ਨਾਲ ਮਿਲ ਕੇ ਗਿਆਨ ਦਾ ਵਪਾਰ ਕੀਤਾ ਹੈ।

***ਕਰਮ ਭਾਵਨੀ ਸੰਗ ਲੀਨ॥***

ਨਿਸ਼ਕਾਮ ਕਰਮਾਂ ਦੀ ਸ਼ਰਧਾ ਨਾਲ ਲਈ ਹੋਈ ਹੈ।

***ਤੀਨਿ ਜਗਾਤੀ ਕਰਤ ਰਾਰਿ॥***

ਤਿੰਨ ਮਸੂਲੀਏ (ਰਜੋ, ਸਤੋ, ਤਮੋ; ਇਹ) ਝਗੜਾ ਕਰਦੇ ਹਨ, ਭਾਵ ਪਰਮੇਸ਼ਰ ਵੱਲ ਜਾਣ ਨਹੀਂ ਦੇਂਦੇ।

***ਚਲੋ ਬਨਜਾਰਾ ਹਾਥ ਝਾਰਿ॥ ੨॥***

ਪਰੰਤੂ ਪੂਰਨ ਮਹਾਤਮਾ ਦੀ ਸੰਗਤ ਹੋਣ ਕਰ ਕੇ ਬਨਜਾਰਾ= ਸ੍ਰੇਸ਼ਟ ਜਗਿਆਸੂ ਆਪਣੇ ਮਨ ਰੂਪੀ ਹੱਥ ਨੂੰ ਝਾੜ ਕੇ ਭਾਵ ਰਜੋ, ਸਤੋ, ਤਮੋ ਆਦੀ ਤਿੰਨਾਂ ਗੁਣਾਂ ਤੋਂ ਰਹਿਤ ਹੋ ਕੇ ਪਰਮੇਸ਼ਰ ਵੱਲ ਚਲਦਾ ਹੈ।

***ਪੂੰਜੀ ਹਿਰਾਨੀ ਬਨਜੁ ਟੂਟ॥***

ਸਾਰੀਆਂ ਉਪਾਧੀਆਂ ਦਾ ਮੁੱਢ ਜੋ ਅਵਿਦਿਆ ਰੂਪ ਪੂੰਜੀ ਹੈ, ਉਹ ਨਾਸ ਹੋ ਗਈ ਤੇ ਇੰਦ੍ਰੀਆਂ ਦੁਆਰਾ ਵਿਸ਼ਿਆਂ ਦਾ ਗ੍ਰਹਿਣ ਕਰਨ ਰੂਪ ਸੌਦਾ ਵੀ ਟੁੱਟ ਗਿਆ ਹੈ।

***ਦਹ ਦਿਸ ਟਾਂਡੋ ਗਇਓ ਫੂਟਿ॥***

ਇਸ ਤਰ੍ਹਾਂ ਬ੍ਰਹਮ ਗਿਆਨ ਹੋਣ ਕਰ ਕੇ ਸਰੀਰ ਰੂਪ ਟਾਂਡਾ ਦਸੋਂ ਦਿਸ਼ਾਂ ਵਿਚ ਫੁੱਟ ਗਿਆ ਭਾਵ ਤੱਤਾਂ ਵਿਚ ਤੱਤ ਲੀਨ ਹੋ ਗਏ ਅਤੇ ਚੇਤਨ ਵਿਚ ਚੇਤਨ ਲੀਨ ਹੋ ਗਿਆ।

**ਕਹਿ ਕਬੀਰ ਮਨ ਸਰਸੀ ਕਾਜ॥**

**ਸਹਜ ਸਮਾਨੋ ਤ ਭਰਮ ਭਾਜ॥ ੩ ॥ ੬ ॥**

ਕਬੀਰ ਜੀ ਕਹਿੰਦੇ ਹਨ— ਜਿਸ ਵੇਲੇ ਭਰਮ ਦੇ ਭਾਜ= ਦੌੜ ਜਾਣ ਨਾਲ ਸਹਜ= ਗਿਆਨ ਵਿਚ ਅਭੇਦ ਹੋਏ ਤਾਂ ਮਨ ਦਾ ਸਰਸੀ ਕਾਜ= ਅਧਿਕ ਅਨੰਦ ਰੂਪ ਕੰਮ ਸਵਰ ਗਿਆ॥ ੩ ॥ ੬ ॥

## ਬਸੰਤੁ ਹਿੰਡੋਲੁ ਘਰੁ ੨   ੧ਓ ਸਤਿਗੁਰ ਪ੍ਰਸਾਦਿ॥

**ਉਥਾਨਕਾ**— ਇਕ ਦਿਨ ਦੀ ਗੱਲ ਹੈ ਕਿ ਲੋਈ ਰੋਟੀ ਲੈ ਕੇ ਕਬੀਰ ਜੀ ਦੇ ਪਾਸ ਆਈ ਤਾਂ ਕਬੀਰ ਜੀ ਤਾਣੀ ਤਣ ਰਹੇ ਸਨ। ਲੋਈ ਪਾਸੋਂ ਰੋਟੀ ਲੈ ਕੇ ਖੱਡੀ 'ਤੇ ਬੈਠੇ ਹੀ ਛਕਣ ਲੱਗ ਪਏ। ਇਤਨੇ ਨੂੰ ਇਕ ਕਰਮ-ਕਾਂਡੀ ਪੰਡਿਤ ਆ ਗਿਆ। ਉਸ ਨੇ ਵੇਖ ਕੇ ਕਿਹਾ- ''ਆਪ ਸਭ ਦੇ ਅਚਾਰਯ ਹੋ ਕੇ ਫਿਰ ਮਰਯਾਦਾ ਹੀਣ ਕੰਮ ਕਰ ਰਹੇ ਹੋ, ਚੌਕੇ ਪਾਏ ਬਗੈਰ ਹੀ ਅਪਵਿੱਤਰ ਜਗ੍ਹਾ 'ਤੇ ਬੈਠ ਕੇ ਭੋਜਨ ਖਾ ਰਹੇ ਹੋ?''

ਇਹ ਗੱਲ ਸੁਣ ਕੇ ਕਬੀਰ ਜੀ ਉਸ ਕਰਮ-ਕਾਂਡੀ ਪੰਡਿਤ ਨੂੰ ਆਖਦੇ ਹਨ-

***ਕਹੁ ਪੰਡਿਤ ਸੂਚਾ ਕਵਨੁ ਠਾਉ॥ ਜਹਾਂ ਬੈਸਿ ਹਉ ਭੋਜਨੁ ਖਾਉ॥***

ਹੇ ਪੰਡਿਤ ਜੀ ! ਦੱਸੋ ਖਾਂ ਪਵਿੱਤਰ ਕਿਹੜੀ ਥਾਂ ਹੈ? ਜਿਥੇ ਬੈਠ ਕੇ ਮੈਂ ਅੰਨ ਖਾਵਾਂ? (ਹੁਣ ਆਦਿ ਤੋਂ ਚਲੋ:-)

**ਮਾਤਾ ਜੂਠੀ ਪਿਤਾ ਭੀ ਜੂਠਾ ਜੂਠੇ ਹੀ ਫਲ ਲਾਗੇ॥**

ਮਾਤਾ ਵੀ ਜੂਠੀ ਹੈ, ਪਿਤਾ ਵੀ ਜੂਠਾ ਹੈ, ਅਲਿੰਗਨ ਚੁੰਮਣ ਆਦਿ ਕ੍ਰਿਆ ਕਰਨ ਨਾਲ ਅਤੇ ਉਨ੍ਹਾਂ ਨੂੰ ਜੋ ਧੀਆਂ ਪੁੱਤਰ ਆਦਿ ਫਲ ਲੱਗੇ ਹਨ, ਓਹ ਵੀ ਜੂਠੇ= ਅਪਵਿੱਤਰ ਹਨ, ਕਿਉਂਕਿ ਅਪਵਿੱਤਰ ਚੀਜ਼ਾਂ ਤੋਂ ਜੋ ਪੈਦਾ ਹੋਏ।

ਪਾਨੀ ਮੈਲਾ ਮਾਟੀ ਗੋਰੀ॥ ਇਸ ਮਾਟੀ ਕੀ ਪੁਤਰੀ ਜੋਰੀ॥ ੧॥

*(ਗਉੜੀ ਕਬੀਰ ਜੀ, ਪੰਨਾ ੩੩੬*

**ਆਵਹਿ ਜੂਠੇ ਜਾਹਿ ਭੀ ਜੂਠੇ ਜੂਠੇ ਮਰਹਿ ਅਭਾਗੇ॥ ੧ ॥**

ਜੂਠੇ= ਅਪਵਿੱਤਰ ਪੁਰਸ਼ ਹੀ ਆਉਂਦੇ ਹਨ, ਅਪਵਿੱਤਰ ਪੁਰਸ਼ ਹੀ ਜਾਂਦੇ ਹਨ, ਅਪਵਿੱਤਰ ਪੁਰਸ਼ ਹ ਖੋਟੇ ਭਾਗਾਂ ਵਾਲੇ ਮਰਦੇ ਹਨ। ਵਾ:- ਮਾਤਾ ਦੀ ਭਗ (ਜੋਨੀ) ਜੋ ਅਪਵਿੱਤਰ ਹੈ, ਉਸ ਦੁਆਰੇ ਆਉਂਦੇ ਹ

ਅਤੇ ਭੀ= ਉਸ ਦੀ ਨਿਆਈਂ ਅੰਤ ਨੂੰ ਅਪਵਿੱਤਰ ਇੰਦ੍ਰੀਆਂ ਅਤੇ ਮਨ ਦੀਆਂ ੭੨ ਕੋਠੜੀਆਂ ਵਿਚ ਫਿਰਦੇ ਹੋਏ ਬਾਹਰ ਨਿਕਲ ਜਾਂਦੇ ਹਨ, ਅਪਵਿੱਤਰ ਹੀ ਖੋਟੇ ਭਾਗਾਂ ਵਾਲੇ ਪੁਰਸ਼ ਮਰਦੇ ਹਨ॥ ੧॥

**ਕਹੁ ਪੰਡਿਤ ਸੂਚਾ ਕਵਨੁ ਠਾਉ ॥ਜਹਾਂ ਬੈਸਿ ਹਉ ਭੋਜਨੁ ਖਾਉ ॥੧ ॥ਰਹਾਉ ॥**

ਹੇ ਪੰਡਿਤ ਜੀ ! ਕਹੋ=ਦੱਸੋ ਖਾਂ, ਪਵਿੱਤਰ ਕਿਹੜੀ ਥਾਂ ਹੈ? ਜਿਥੇ ਬੈਸਿ= ਬੈਠ ਕੇ ਹਉ= ਮੈਂ ਭੋਜਨੁ= ਪ੍ਰਸ਼ਾਦਾ ਖਾਵਾਂ॥ ੧॥ ਰਹਾਉ॥

**ਜਿਹਬਾ ਜੂਠੀ ਬੋਲਤ ਜੂਠਾ ਕਰਨ ਨੇਤ੍ਰ ਸਭਿ ਜੂਠੇ॥**

ਕਈ ਤਰ੍ਹਾਂ ਦੇ ਰਸ ਲੈਣ ਕਰ ਕੇ ਜੀਭ ਵੀ ਅਪਵਿੱਤਰ ਹੈ, ਬੋਲਣਾ ਭੀ ਅਪਵਿੱਤਰ ਹੈ, ਜੋ ਕਈ ਤਰ੍ਹਾਂ ਦੇ ਵਿਅੰਗ ਬਚਨ ਬੋਲੇ ਜਾਂਦੇ ਹਨ। ਪਰਾਈ ਨਿੰਦਿਆ ਸੁਣਨ ਕਰ ਕੇ ਕਰਨ= ਕੰਨ ਵੀ ਅਪਵਿੱਤਰ ਹਨ, ਪਰ-ਇਸਤ੍ਰੀ ਦਾ ਸੁੰਦਰ ਰੂਪ ਵੇਖਣ ਕਰ ਕੇ ਨੇਤਰ ਵੀ ਅਪਵਿੱਤਰ ਹਨ।

**ਇੰਦ੍ਰੀ ਕੀ ਜੂਠਿ ਉਤਰਸਿ ਨਾਹੀ ਬ੍ਰਹਮ ਅਗਨਿ ਕੇ ਲੂਠੇ॥ ੨॥**

ਪਿਸ਼ਾਬ ਕਰਨ ਵਾਲੀ ਇੰਦਰੀ ਦੀ ਅਪਵਿੱਤ੍ਰਤਾ ਕਦੇ ਉਤਰਦੀ ਹੀ ਨਹੀਂ, ਹੇ ਬ੍ਰਾਹਮਣ ਜ਼ਾਤੀ ਦੇ ਹੰਕਾਰ ਰੂਪੀ ਅੱਗ ਦੇ ਲੂਠੇ= ਸੜੇ ਹੋਏ ਪੰਡਿਤ!॥ ੨॥

**ਅਗਨਿ ਭੀ ਜੂਠੀ ਪਾਨੀ ਜੂਠਾ ਜੂਠੀ ਬੈਸਿ ਪਕਾਇਆ॥**

(ਜਿਸ ਅੱਗ ਨੂੰ ਤੁਸੀਂ ਪਵਿੱਤਰ ਮੰਨਦੇ ਹੋ) ਉਹ ਅੱਗ ਵੀ ਜੂਠੀ= ਅਪਵਿੱਤਰ ਹੈ ਉਸ ਵਿਚ ਕਈ ਕੀੜੇ ਮਰਦੇ ਹਨ, (ਜਿਸ ਪਾਣੀ ਨਾਲ ਇਸ਼ਨਾਨ ਕਰਨ ਨਾਲ ਤੁਸੀਂ ਪਵਿਤ੍ਰਤਾ ਮੰਨਦੇ ਹੋ) ਉਹ ਪਾਣੀ ਵੀ ਜੂਠਾ= ਅਪਵਿੱਤਰ ਹੈ ਕਿਉਂਕਿ ਹਜ਼ਾਰਾਂ ਹੀ ਕੀੜੇ ਜਲ ਵਿੱਚੋਂ ਪੈਦਾ ਹੁੰਦੇ ਹਨ ਫਿਰ ਉਸੇ ਜਲ ਵਿਚ ਹੀ ਮਰ-ਖਪ ਜਾਂਦੇ ਹਨ ਅਤੇ ਜਿਸ ਔਰਤ ਨੇ ਚੌਂਕੇ ਵਿਚ ਬੈਠ ਕੇ ਭੋਜਨ ਪਕਾਇਆ ਹੈ, ਉਹ ਔਰਤ ਵੀ ਅਪਵਿੱਤਰ ਹੈ।

ਸ਼ਾਸਤ੍ਰਕਾਰਾਂ ਨੇ ਇਸਤ੍ਰੀ ਜੂਨ ਨਖਿਧ ਕਹੀ ਹੈ। ਰਾਜਨੀਤਕ ਗ੍ਰੰਥ ਵਿਚ ਵੀ ਇਸਤ੍ਰੀ ਅਪਵਿੱਤਰ ਕਹੀ ਹੈ ਕਿਉਂਕਿ ਬੱਚਾ ਗੋਦੀ ਵਿਚ ਬੈਠਾ ਹੋਇਆ ਹਰ ਵੇਲੇ ਟੱਟੀ ਪਿਸ਼ਾਬ ਕਰਦਾ ਰਹਿੰਦਾ ਹੈ। ਇਸਤ੍ਰੀ ਦੇ ਕਪੜੇ ਕਦੇ ਸਾਫ ਨਹੀਂ ਰਹਿੰਦੇ, ਨਾਲੇ ਮਾਹਵਾਰੀ ਭੀ ਹਮੇਸ਼ਾਂ ਆਉਂਦੀ ਰਹਿੰਦੀ।

ਜਿਉ ਜੋਰੂ ਸਿਰਨਾਵਣੀ ਆਵੈ ਵਾਰੋ ਵਾਰ॥

*(ਆਸਾ ਦੀ ਵਾਰ, ਪੰਨਾ ੪੭੨*

**ਜੂਠੀ ਕਰਛੀ ਪਰੋਸਨ ਲਾਗਾ ਜੂਠੇ ਹੀ ਬੈਠਿ ਖਾਇਆ॥ ੩॥**

ਇਸਤ੍ਰੀ ਦੇ ਹੱਥਾਂ ਨਾਲ ਲੱਗੀ ਹੋਈ ਜੂਠੀ ਹੀ ਕੜਛੀ ਨਾਲ ਅੰਨ-ਪਰੋਸਣ ਲੱਗਾ ਅਤੇ ਪਰਮੇਸ਼ਰ ਦੇ ਨਾਮ ਹੀਣ ਅਪਵਿੱਤਰ ਪੁਰਸ਼ਾਂ ਨੇ ਹੀ ਬੈਠ ਕੇ ਉਹ ਭੋਜਨ ਖਾਧਾ॥ ੩॥

**ਗੋਬਰੁ ਜੂਠਾ ਚਉਕਾ ਜੂਠਾ ਜੂਠੀ ਦੀਨੀ ਕਾਰਾ॥**

ਗਊ ਦੀ ਵਿਸ਼ਟਾ ਹੋਣ ਕਰ ਕੇ ਗੋਹਾ ਵੀ ਅਪਵਿੱਤਰ ਹੈ, ਉਸ ਗੋਹੇ ਨਾਲ ਲਿੱਪਣ ਕਰ ਕੇ ਚੌਂਕਾ ਵੀ ਅਪਵਿੱਤਰ ਹੈ। ਵਾ:- ਝਾੜੂ ਫੇਰਨ ਕਰ ਕੇ ਕਈ ਕੀੜੇ ਮਰ ਜਾਂਦੇ ਹਨ, ਇਸ ਕਰ ਕੇ ਚੌਂਕਾ ਵੀ ਅਪਵਿੱਤਰ ਹੈ। ਆਲੇ-ਦੁਆਲੇ ਜੋ ਕਾਰਾ= ਲਕੀਰਾਂ ਦਿੱਤੀਆਂ ਹਨ, ਉਹ ਵੀ ਅਪਵਿੱਤਰ ਹਨ।

ਹਿੰਦੂ ਸ਼ਾਸਤ੍ਰਾ ਵਿਚ ਲਿਖਿਆ ਹੈ ਕਿ ਜੀਵ ਤੋਂ ਅਚੇਤ ਹੀ ਪੰਜ ਤਰ੍ਹਾਂ ਦੇ ਪਾਪ ਹੋ ਜਾਂਦੇ ਹਨ ੧. ਝਾੜੂ ਫੇਰਨ ਵਿਚ, ੨. ਪੋਚਾ ਪਾਉਣ ਵੇਲੇ, ੩. ਚੁਲ੍ਹੇ ਵਿਚ ਅਗਨੀ ਬਾਲਣ ਵੇਲੇ, ੪. ਚੱਕੀ ਵਿਚ ਦਾਣੇ ਪੀਸਣ ਸਮੇਂ, ੫. ਉਖਲੀ ਵਿਚ ਦਾਣੇ (ਚਾਵਲ) ਕੁੱਟਣ ਸਮੇਂ ਕਈ ਜੀਵ ਮਰ ਜਾਂਦੇ ਹਨ।

ਇਸ ਲਈ ਇਨ੍ਹਾਂ ਪੰਜਾਂ ਪਾਪਾਂ ਦੀ ਨਵਿਰਤੀ ਦੇ ਪੰਜ ਹੀ ਪ੍ਰਾਸਚਿਤ ਕਹੇ ਹਨ:-

੧- ਅਗਨੀ ਵਿਚ ਅਹੂਤੀ ਪਾਉਣੀ, ੨- ਪਿਤਰਾਂ ਦੇ ਨਮਿੱਤ ਦੇਣਾ, ੩- ਸੰਤਾਂ ਦੀ ਪੁੰਨ ਸਿਮ੍ਰਤੀ ਵਿਚ ਦੇਣਾ, ੪- ਦੇਵਤਿਆਂ ਦੇ ਨਮਿਤ ਅਹੂਤੀ ਪੁਆਉਣੀ,- ੫- ਪਰਮੇਸ਼ਰ ਨਮਿੱਤ ਅੰਨ ਦਾਨ ਕਰਨਾ।

*ਪ੍ਰਸ਼ਨ-* ਫੇਰ ਜੀ, ਪਵਿੱਤਰ ਕੌਣ ਹੈ?

## ਕਹਿ ਕਬੀਰ ਤੇਈ ਨਰ ਸੂਚੇ ਸਾਚੀ ਪਰੀ ਬਿਚਾਰਾ ॥੪॥੧॥੭॥

ਕਬੀਰ ਜੀ ਕਹਿੰਦੇ ਹਨ— ਉਹ ਆਦਮੀ ਸੂਚੇ= ਪਵਿੱਤਰ ਹਨ, ਜਿਨ੍ਹਾਂ ਦੇ ਹਿਰਦੇ ਅੰਦਰ ਸੱਚੀ ਆਤਮ-ਵਿਚਾਰ ਪਰੀ= ਪਈ ਹੈ॥ ੪॥ ੧॥ ੭॥

ਸਭ ਕਾਮ ਕੇ ਆਦਿ ਵਿਚਾਰ ਭਲੋ ਪੁਰਖੋਤਮ ਲਖਨ ਏ ਉਚਰੇ॥ ੯॥ *(ਸਾਰੁਕਤਾਵਲੀ, ਅਧਿ. ੮)*

ਵਿਚਾਰ ਤੋਂ ਹੀਣ ਜੀਵ ਪਸ਼ੂ ਹੈ।

ਵਿਚਾਰਾਤ ਹੀਨਾ ਪਸ਼ੂ ਰੇਣ ਸਿਆਤ॥

## ਰਾਮਾਨੰਦ ਜੀ ਘਰੁ ੧ ੧ੴ ਸਤਿਗੁਰ ਪ੍ਰਸਾਦਿ॥

**ਉਥਾਨਕਾ**— ਕਾਂਸ਼ੀ ਤੋਂ ਬਾਹਰ ਇਕ 'ਬ੍ਰਹਮ ਠਾਂ' ਨਾਂ ਦਾ ਮੰਦਰ ਹੈ।* ਉਥੇ ਸਾਲ ਦੇ ਸਾਲ ਮੇਲਾ ਲੱਗਦਾ ਹੈ। ਇਕ ਵਾਰੀ ਰਾਮਾਨੰਦ ਜੀ ਵੀ ਗਏ। ਜਦ ਫਿਰ ਮੇਲੇ ਦਾ ਸਮਾਂ ਆਇਆ ਤਾਂ ਪ੍ਰੇਮੀ-ਲੋਕਾਂ ਨੇ ਆ ਕੇ ਬੇਨਤੀ ਕੀਤੀ—"ਸੁਆਮੀ ਜੀ '! ਆਓ, ਬ੍ਰਹਮ ਠਾਂ ਚਲੀਏ।" ਰਾਮਾਨੰਦ ਜੀ ਨੇ ਉਸ ਵੇਲੇ ਇਓਂ ਆਖਿਆ:-

## ਕਤ ਜਾਈਐ ਰੇ ਘਰ ਲਾਗੋ ਰੰਗੁ॥

ਹੇ ਭਾਈ ! ਕਿਸ ਵਾਸਤੇ ਓਥੇ ਜਾਣਾ ਹੈ, ਹੁਣ ਤਾਂ ਘਰ= ਹਿਰਦੇ ਵਿਚ ਹੀ ਉਸ ਪਰਮਾਤਮਾ ਦਾ ਰੰਗੁ= ਅਨੰਦ ਲੱਗ ਰਿਹਾ ਹੈ।

## ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ॥੧॥ਰਹਾਉ॥

ਹੁਣ ਮੇਰਾ ਚਿਤ ਹੋਰ ਕਿਸੇ ਤਰਫ ਨਹੀਂ ਚਲਦਾ, ਕਿਉਂਕਿ ਮੇਰਾ ਮਨ ਪੰਗੁ= ਪਿੰਗਲਾ ਭਾਵ ਸੰਕਲਪਾਂ ਵਿਕਲਪਾਂ ਤੋਂ ਰਹਿਤ ਹੋ ਗਿਆ ਹੈ॥ ੧॥ ਰਹਾਉ॥

ਮਨ ਮੂਸਾ ਪਿੰਗਲ ਭਇਓ, ਪੀ ਪਾਰਾ ਹਰਿ ਨਾਮ।
ਰਜਬ ਚਲੈ ਨ ਚਲ ਸਕੈ, ਰਹਿਓ ਠਾਮ ਕਾ ਠਾਮ।

---

**ਕਈ ਆਖਦੇ ਹਨ-"ਇਥੇ ਬ੍ਰਹਮਾ ਨੇ ਤਪ ਕੀਤਾ ਹੈ।" ਬ੍ਰਹਮਾ ਨੇ ਅਯੁਧਿਆ ਵਿਖੇ ਸਰਜੂ ਨਦੀ ਦੇ ਕਿਨਾਰੇ ਭੀ ਤਪ ਕੀਤਾ ਹੈ ਜਾਂ ਉਥੇ ਬ੍ਰਹਮਾ ਦਾ ਮੰਦਰ ਹੈ ਹੋਰ ਕਿਧਰੇ ਭੀ ਬ੍ਰਹਮਾ ਦਾ ਮੰਦਰ ਨਹੀਂ, ਕਿਉਂਕਿ ਇਸ ਨੂੰ ਕਿਸੇ ਰਿਖੀ ਦਾ ਸਰਾਪ ਸੀ ਜਿਸ ਤੇ ਬ੍ਰਹਮਾ ਜੀ ਦੇ ਮੰਦਰ ਆਮ ਨਹੀਂ ਹਨ।*

ਪ੍ਰੇਮੀਆਂ ਨੇ ਕਿਹਾ- ''ਸੁਆਮੀ ਜੀ! ਪਿਛਲੇ ਸਾਲ ਤਾਂ ਆਪ ਗਏ ਸੀ?''

ਤਾਂ ਰਾਮਾਨੰਦ ਜੀ ਨੇ ਕਿਹਾ—

## ਏਕ ਦਿਵਸ ਮਨ ਭਈ ਉਮੰਗ॥ ਘਸਿ ਚੰਦਨ ਚੋਆ ਬਹੁ ਸੁਗੰਧ॥

(ਅਗਿਆਨ ਦਸ਼ਾ ਵਿਚ) ਪਹਿਲੇ ਇਕ ਦਿਨ ਮੇਰੇ ਮਨ ਵਿਚ ਦਰਸ਼ਨ ਕਰਨ ਦੀ ਉਮੰਗ= ਇੱਛਾ ਹੋਈ ਸੀ, ਇਸ ਲਈ ਉਸ ਦਿਨ ਇਹੋ ਹੀ ਮੇਰੀ ਵਿਅਕਤੀ ਚੰਦਨ ਘਸਾ ਕੇ ਅਤੇ ਅਤਰ ਫੁਲੇਲ ਆਦਿ ਬਹੁਤੀਆਂ ਸੁਗੰਧੀਆਂ ਚੁਆ ਕੇ-

## ਪੂਜਨ ਚਾਲੀ ਬ੍ਰਹਮ ਠਾਇ॥
## ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ॥ ੧॥

ਬ੍ਰਹਮ ਠਾਇ= ਬ੍ਰਹਮ ਕੁੰਡ ਮੰਦਰ ਦੇ ਪੂਜਣ ਨੂੰ ਚੱਲੀ ਸੀ। ਹੁਣ ਉਹ ਬ੍ਰਹਮੁ= ਬਿਆਪਕ ਪਰਮਾਤਮਾ ਗੁਰਾਂ ਨੇ ਮਨ ਵਿਚ ਹੀ ਦਸ ਦਿੱਤਾ॥ ੧॥

## ਜਹ ਜਾਈਐ ਤਹ ਜਲ ਪਖਾਨ॥ ਤੂ ਪੂਰਿ ਰਹਿਓ ਹੈ ਸਭ ਸਮਾਨ॥

(ਧਰਮ ਅਸਥਾਨ 'ਪਰ) ਜਿਥੇ ਵੀ ਜਾਈਏ ਉੱਥੇ ਜਲ ਤੇ ਪੱਥਰ ਦੀਆਂ ਮੂਰਤੀਆਂ ਦੀ ਹੀ ਪੂਜਾ ਹੈ। ਹੇ ਪਰਮਾਤਮਾ ! ਤੂੰ ਸਾਰਿਆਂ ਵਿਚ ਇਕ ਸਮਾਨ ਪੂਰਨ ਹੋ ਰਿਹਾ ਹੈਂ।

## ਬੇਦ ਪੁਰਾਨ ਸਭ ਦੇਖੇ ਜੋਇ॥

(੪) ਵੇਦ, (੧੮) ਪੁਰਾਣ ਸਾਰਿਆਂ ਨੂੰ ਜੋਇ= ਨਿਰਨੇ ਕਰ ਕੇ ਵੇਖਿਆ ਹੈ।

ਸਭ ਇਹੋ ਕਹਿੰਦੇ ਹਨ ਕਿ ਪਰਮਾਤਮਾ ਸਾਰੇ ਹੀ ਪਰੀਪੂਰਨ ਹੈ।

''ਸਰਬੰ ਖਲ ਵਿਦੰ ਬ੍ਰਹਮ॥''

ਖਲ= ਨਿਸਚੇ ਕਰ ਕੇ ਇਹ ਜੜ੍ਹ ਚੇਤਨ ਰੂਪ ਸਾਰਾ ਪ੍ਰਪੰਚ ਬ੍ਰਹਮ ਰੂਪ ਹੈ। ਬ੍ਰਹਮ ਹੀ ਸਾਰੇ ਪਰੀਪੂਰਨ ਹੈ।

## ਊਹਾਂ ਤਉ ਜਾਈਐ ਜਉ ਈਹਾਂ ਨ ਹੋਇ॥ ੨॥

ਊਹਾਂ= ਉਸ ਬ੍ਰਹਮ ਕੁੰਡ ਮੰਦਰ ਵਿਚ ਤਾਂ ਚੱਲ ਕੇ ਜਾਈਏ ਜੇ ਪਰਮਾਤਮਾ ਇਥੇ ਨਾ ਹੋਵੇ। ਇਹ ਰਸਤਾ ਗੁਰਾਂ ਦੀ ਕਿਰਪਾ ਨਾਲ ਮਿਲਿਆ ਹੈ। ਇਸ ਕਰ ਕੇ-

## ਸਤਿਗੁਰ ਮੈ ਬਲਿਹਾਰੀ ਤੋਰ॥

ਹੇ ਸਤਿਗੁਰੋ ! ਮੈਂ ਤੋਰ= ਆਪ ਜੀ ਤੋਂ ਬਲਿਹਾਰ ਜਾਂਦਾ ਹਾਂ।

## ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ॥

ਜਿਸ ਆਪ ਜੀ ਨੇ ਵਿਆਕੁਲ ਕਰਨ ਵਾਲੇ ਮੋਰ= ਮੇਰੇ ਸਾਰੇ ਭਰਮ ਕੱਟ ਦਿੱਤੇ ਹਨ।

## ਰਾਮਾਨੰਦ ਸੁਆਮੀ ਰਮਤ ਬ੍ਰਹਮ॥
## ਗੁਰ ਕਾ ਸਬਦੁ ਕਾਟੈ ਕੋਟਿ ਕਰਮ॥ ੩॥ ੧॥

ਰਾਮਾਨੰਦ ਜੀ ਕਹਿੰਦੇ ਹਨ— ਮੈਂ ਸੁਆਮੀ ਬ੍ਰਹਮ ਨੂੰ ਰਮਤ= ਉਚਾਰਦਾ ਹਾਂ। ਪੂਰਨ ਗੁਰਾਂ ਦਾ ਉਪਦੇਸ਼

ਕਰੋੜਾਂ ਹੀ ਖੋਟੇ ਕਰਮਾਂ ਨੂੰ ਕੱਟਣ ਵਾਲਾ ਹੈ॥ ੩॥ ੧॥

## ਬਸੰਤੁ ਬਾਣੀ ਨਾਮਦੇਉ ਜੀ ਕੀ ੧ੴ ਸਤਿਗੁਰ ਪ੍ਰਸਾਦਿ॥

**ਉਥਾਨਕਾ**— ਇਕ ਸਮੇਂ ਜਦ ਸਲੇਮ ਬਾਦਸ਼ਾਹ ਦੀ ਗਊ ਮਰ ਗਈ ਸੀ ਤਾਂ ਬਾਦਸ਼ਾਹ ਨੇ ਕਿਹਾ· "ਨਾਮਦੇਵ ! ਮੇਰੀ ਗਊ ਜਿਉਂਦੀ ਕਰ ਦੇ।"

ਤਾਂ ਨਾਮਦੇਵ ਨੇ ਕਿਹਾ—

ਮੇਰਾ ਕੀਆ ਕਛੂ ਨ ਹੋਇ॥ ਕਰਿ ਹੈ ਰਾਮੁ ਹੋਇ ਹੈ ਸੋਇ॥ *(ਪੰਨਾ ੧੧੬੫*

ਇਹ ਗੱਲ ਸੁਣ ਕੇ ਸਲੇਮ ਬਾਦਸ਼ਾਹ ਨੇ ਗੁੱਸਾ ਕਰ ਲਿਆ ਤੇ ਹੁਕਮ ਦੇ ਕੇ ਨਾਮਦੇਵ ਨੂੰ ਹਾਥੀ ਅੱਗੇ ਸੁਟਵਾਇਆ ਗਿਆ :-

ਬਾਦਿਸਾਹੁ ਚੜ੍ਹਿਓ ਅਹੰਕਾਰਿ॥ ਗਜ ਹਸਤੀ ਦੀਨੋ ਚਮਕਾਰਿ॥ *(ਪੰਨਾ ੧੧੬੫*

ਉਸ ਵੇਲੇ ਨਾਮਦੇਵ ਜੀ ਆਪਣੇ ਡੋਲਦੇ ਹੋਏ ਮਨ ਨੂੰ ਸਿਖਿਆ ਦੇ ਕੇ ਪੱਕੇ ਨਿਸਚੇ ਵਿਚ ਲਿਆਉਂਦੇ ਹਨ—

**ਸਾਹਿਬੁ ਸੰਕਟਵੈ ਸੇਵਕੁ ਭਜੈ॥**
**ਚਿਰੰਕਾਲ ਨ ਜੀਵੈ ਦੋਊ ਕੁਲ ਲਜੈ॥ ੧॥**

ਜਦ ਸਾਹਿਬੁ= ਪਰਮਾਤਮਾ ਕਰਮਾਂ ਦੇ ਅਨੁਸਾਰ ਸੰਕਟਵੈ= ਦੁੱਖ ਦੇਵੇ ਤੇ ਸੇਵਕ ਦੌੜ ਜਾਵੇ ਭਾਵ ਦੁੱਖ ਵੇਲੇ ਪਰਮੇਸ਼ਰ ਨੂੰ ਛੱਡ ਦੇਵੇ, ਅਰਥਾਤ ਆਪਣਾ ਨਿਸਚਾ ਹਟਾ ਦੇਵੇ ਤਾਂ ਉਹ ਬਹੁਤਾ ਸਮਾਂ ਨਹੀਂ ਜੀਉਂਦਾ, ਦੋਹਾਂ ਕੁਲਾਂ (ਨਾਨਕੇ, ਦਾਦਕੇ) ਨੂੰ ਸ਼ਰਮਿੰਦਾ ਕਰਦਾ ਹੈ।

*ਅਥਵਾ :-* ਸਾਹਿਬ ਨੂੰ ਸੰਕਟ ਆ ਬਣੇ ਤੇ ਸੇਵਕ ਉਸ ਵੇਲੇ ਭੱਜ ਜਾਵੇ ਭਾਵ ਬਿਪਤਾ ਵੇਲੇ ਆਪਣੇ ਗੁਰੂ ਦੀ ਸੇਵਾ ਨਾ ਕਰੇ ਤਾਂ ਉਹ ਸੇਵਕ ਬਹੁਤ ਸਮਾਂ ਨਹੀਂ ਜੀਉਂਦਾ ਉਹ ਆਪਣੀਆਂ ਦੋਹਾਂ ਕੁਲਾਂ ਨੂੰ ਸ਼ਰਮਸਾਰ ਕਰਦਾ ਹੈ। ਜਿਵੇਂ ਦਸਮੇਸ਼ ਪਿਤਾ ਜੀ ਨੂੰ ਸਿੱਖਾਂ ਨੇ ਬੇਦਾਵਾ ਲਿਖ ਦਿੱਤਾ ਸੀ ਅਤੇ ਦੁਨੀ ਚੰਦ ਰਾਤੋ ਰਾਤ ਦੌੜ ਗਿਆ ਸੀ। ਪਰ ਇਹ ਨਿਯਮ ਸਮਝ ਲਓ-

ਧੀਰਜ ਧਰਮ ਮਿਤ੍ਰਤਾ ਨਾਰੀ। ਅਪਦਾ ਕਾਲ ਪਰਖੀਏ ਚਾਰੀ।

**ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ॥**

ਹੇ ਪਰਮਾਤਮਾ ! ਮੈਂ ਤੇਰੀ ਭਗਤੀ ਨਹੀਂ ਛੱਡਾਂਗਾ ਲੋਕ ਭਾਵੇਂ ਮੈਨੂੰ ਹੱਸਣ।

**ਚਰਨ ਕਮਲ ਮੇਰੇ ਹੀਅਰੇ ਬਸੈਂ॥ ੧॥ ਰਹਾਉ॥**

ਆਪ ਜੀ ਦੇ ਚਰਨ ਕਮਲ ਮੇਰੇ ਹਿਰਦੇ ਵਿਚ ਵਸ ਰਹੇ ਹਨ॥ ੧॥

**ਜੈਸੇ ਅਪਨੇ ਧਨਹਿ ਪ੍ਰਾਨੀ ਮਰਨੁ ਮਾਂਡੈ॥**
**ਤੈਸੇ ਸੰਤ ਜਨਾਂ ਰਾਮ ਨਾਮੁ ਨ ਛਾਡੈਂ॥ ੨॥**

ਜਿਸ ਤਰ੍ਹਾਂ ਆਦਮੀ ਆਪਣੇ ਧਨ ਵਾਸਤੇ ਮਰਨਾ ਕਬੂਲ ਕਰ ਲੈਂਦਾ ਹੈ, ਵਸ ਲਗਦਿਆਂ ਧਨ ਨੂੰ ਜਾਣ ਨਹੀਂ ਦੇਂਦਾ। ਤੈਸੇ ਹੀ ਸੰਤ ਜਨ ਰਾਮ ਨੂੰ ਛੱਡਦੇ ਨਹੀਂ॥ ੨॥

## ਗੰਗਾ ਗਇਆ ਗੋਦਾਵਰੀ ਸੰਸਾਰ ਕੇ ਕਾਮਾ ॥

ਗੰਗਾ ਤੇ ਗੋਦਾਵਰੀ ਆਦਿ ਤੀਰਥਾਂ 'ਪਰ ਜਾ ਕੇ ਇਸ਼ਨਾਨ ਕਰਨਾ ਅਤੇ ਗਯਾ ਪਰ ਜਾ ਕੇ ਪਿੱਤਰਾਂ ਨਮਿੱਤ ਦਾਨ ਦੇਣਾ ਇਹ ਸਾਰੇ ਸੰਸਾਰਕ ਕੰਮ ਹਨ, ਇਨ੍ਹਾਂ ਕਰ ਕੇ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ।

[ਪੰਨਾ ੧੧੯੬]

## ਨਾਰਾਇਣੁ ਸੁਪ੍ਰਸੰਨ ਹੋਇ ਤ ਸੇਵਕੁ ਨਾਮਾ ॥ ੩ ॥ ੧ ॥

ਨਾਮਦੇਵ ਜੀ ਕਹਿੰਦੇ- ਉਹ ਨਾਰਾਇਣੁ= ਪਰਮਾਤਮਾ ਪ੍ਰਸੰਨ ਹੋਵੇ ਤਾਂ ਸੇਵਕ ਪੂਰਾ ਹੁੰਦਾ ਹੈ। ਵਾ:- ਸੇਵਕ ਦੀ ਸੇਵਾ ਕੀਤੀ ਹੋਈ ਸਫਲ ਹੁੰਦੀ ਹੈ॥ ੩ ॥ ੧ ॥

**ਉਥਾਨਕਾ**— ਇਸ ਸ਼ਬਦ ਦੁਆਰਾ ਨਾਮਦੇਵ ਜੀ ਪਰਮੇਸ਼ਰ ਅੱਗੇ ਪ੍ਰਾਰਥਨਾ ਕਰਦੇ ਹਨ-

## ਲੋਭ ਲਹਰਿ ਅਤਿ ਨੀਝਰ ਬਾਜੈ ॥ ਕਾਇਆ ਡੂਬੈ ਕੇਸਵਾ ॥ ੧ ॥

ਸੰਸਾਰ-ਸਮੁੰਦਰ ਵਿਚ ਪਦਾਰਥਾਂ ਦੇ ਲੋਭ ਰੂਪੀ ਲਹਰਿ= ਛਲ, ਨੀਝਰ= ਇਕ-ਰਸ ਵਿਸ਼ੇਸ਼ਤਾ ਕਰ ਕੇ ਬਾਜੈ= ਪ੍ਰਗਟ ਹੋ ਰਹੀ ਹੈ। ਹੇ ਕੇਸਵ (ਪਰਮਾਤਮਾ) ! ਉਸ ਵਿਚ ਮੇਰੀ ਕਾਇਆ= ਬੁੱਧੀ ਡੁੱਬ ਰਹੀ ਹੈ॥ ੧ ॥

## ਸੰਸਾਰੁ ਸਮੁੰਦੇ ਤਾਰਿ ਗੋੁਬਿੰਦੇ ॥ ਤਾਰਿ ਲੈ ਬਾਪ ਬੀਠੁਲਾ ॥ ੧ ॥ ਰਹਾਉ ॥

ਹੇ ਵੇਦਾਂ ਕਰ ਕੇ ਜਾਣਨ ਜੋਗ ਗੋਬਿੰਦ ! ਤੂੰ ਮੈਨੂੰ ਸੰਸਾਰ-ਸਮੁੰਦਰ ਤੋਂ ਤਾਰ ਲੈ।

ਹੇ ਉਤਪੱਤੀ, ਪਾਲਣਾ, ਲੈਤਾ ਦੇ ਕਰਨ ਵਾਲੇ ਬੀਠਲਾ= ਪਿਤਾ ਜੀ ! ਮੈਂ ਜੋ ਆਪ ਜੀ ਦਾ ਪੁੱਤਰ ਹਾਂ ਮੈਨੂੰ ਜ਼ਰੂਰ ਤਾਰ ਲੈਣਾ ਕਰੋ॥ ੧ ॥

> ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਗਾਰੇ॥
> ਮੇਰੇ ਠਾਕੁਰ ਕੈ ਦੀਬਾਨਿ ਖਬਰਿ ਹੋਈ ਗੁਰਿ ਗਿਆਨੁ ਖੜਗੁ ਲੈ ਮਾਰੇ॥ ੨॥
> *(ਨਟ ਮਹਲਾ ੪, ਪੰਨਾ ੯੮੩)*

## ਅਨਿਲ ਬੇੜਾ ਹਉ ਖੇਵਿ ਨ ਸਾਕਉ ॥

ਵਾਸ਼ਨਾਂ ਰੂਪੀ ਅਨਿਲ= ਹਵਾ ਚੁਫੇਰੇ ਚੱਲ ਰਹੀ ਹੈ, ਇਸ ਲਈ ਮੈਂ ਸਰੀਰ ਰੂਪੀ ਬੇੜੇ ਨੂੰ ਆਪ ਜੀ ਵੱਲ ਖੇਵਿ= ਚਲਾ ਨਹੀਂ ਸਕਦਾ।

## ਤੇਰਾ ਪਾਰੁ ਨ ਪਾਇਆ ਬੀਠੁਲਾ ॥ ੨ ॥

ਹੇ ਬੀਠੁਲਾ= ਪਰਮਾਤਮਾ ! ਆਪ ਜੀ ਦੇ ਪਾਰਾਵਾਰ ਦਾ ਅੰਤ ਕਿਸੇ ਪਾਸੋਂ ਵੀ ਨਹੀਂ ਪਾਇਆ ਗਿਆ॥ ੨ ॥

## ਹੋਹੁ ਦਇਆਲੁ, ਸਤਿਗੁਰੁ ਮੇਲਿ ਤੂ ਮੋਕਉ ॥ ਪਾਰਿ ਉਤਾਰੇ ਕੇਸਵਾ ॥ ੩ ॥

ਹੇ ਕੇਸਵਾ= ਪਰਮਾਤਮਾ ! ਤੂੰ ਦਇਆਲੂ ਹੋ ਕੇ ਮੈਨੂੰ ਪੂਰਨ ਸਤਿਗੁਰਾਂ ਨਾਲ ਮੇਲ ਕੇ ਸੰਸਾਰ-ਸਮੁੰਦਰ ਤੋਂ ਪਾਰ ਉਤਾਰਨਾ ਕਰ॥ ੩ ॥

**ਨਾਮਾ ਕਹੈ ਹਉ ਤਰਿ ਭੀ ਨ ਜਾਨਉ॥**
**ਮੋਕਉ ਬਾਹ ਦੇਹਿ ਬਾਹ ਦੇਹਿ ਬੀਠੁਲਾ॥ ੪ ॥ ੨ ॥**

ਮੈਂ ਨਾਮਦੇਵ ਕਹਿੰਦਾ ਹਾਂ— ਮੈਂ ਸੰਸਾਰ-ਸਮੁੰਦਰ ਤੋਂ ਤਰਨਾ ਨਹੀਂ ਜਾਣਦਾ। ਹੇ ਬੀਠੁਲਾ= ਪਰਮਾਤਮਾ ! ਮੈਨੂੰ ਆਪਣੀਆਂ ਕਿਰਪਾ ਰੂਪੀ ਬਾਹਾਂ ਦਾ ਆਸਰਾ ਦੇ। ਵਾ:- ਹੇ ਬੀਠੁਲਾ= ਪਰਮਾਤਮਾ! ਬਾਹਾਂ ਦੇ ਦੇਣ ਵਾਲੇ, ਮੈਨੂੰ ਆਪਣੀਆਂ ਬਾਹਾਂ ਦਾ ਆਸਰਾ ਦੇ॥ ੪ ॥ ੨ ॥

ਹਸਤ ਅਲੰਬਨੁ ਦੇਹੁ ਪ੍ਰਭ ਗਰਤਹੁ ਉਧਰੁ ਗੋਪਾਲ॥
ਮੋਹਿ ਨਿਰਗੁਨ ਮਤਿ ਥੋਰੀਆ ਤੂੰ ਸਦ ਹੀ ਦੀਨ ਦਇਆਲ॥ ੨॥

*(ਗਉੜੀ ਮਹਲਾ ੫, ਪੰਨਾ ੨੦੩)*

**ਉਥਾਨਕਾ**— ਪ੍ਰੇਮੀਆਂ ਨੇ ਬੇਨਤੀ ਕੀਤੀ ਕਿ ਗ੍ਰਿਹਸਤ ਵਿਚ ਈਸ਼੍ਵਰ-ਭਗਤੀ ਕਰਨੀ ਤਾਂ ਬੜੀ ਔਖੀ ਹੈ, ਆਪ ਜੀ ਨੇ ਭਗਤੀ ਕਿਸ ਤਰ੍ਹਾਂ ਕਰ ਲਈ?

ਨਾਮਦੇਵ ਜੀ ਨੇ ਕਿਹਾ- ਘਰ ਵਾਲੀ ਇਸਤ੍ਰੀ ਚੰਗੀ ਅਤੇ ਆਗਿਆਕਾਰੀ ਹੋਵੇ ਤਾਂ ਭਗਤੀ ਕਰਨੀ ਕੋਈ ਔਖੀ ਨਹੀਂ। ਸਾਡੀ ਘਰ ਵਾਲੀ ਔਰਤ ਬੜੇ ਸੋਹਣੇ ਵਿਚਾਰਾਂ ਵਾਲੀ ਹੈ, ਸਾਰਾ ਕੰਮ ਆਪ ਹੀ ਕਰ ਲੈਂਦੀ ਹੈ ਕਿਉਂਕਿ ਮੈਂ ਅੰਮ੍ਰਿਤ ਵੇਲੇ ਉੱਠ ਕੇ ਬਾਹਰ ਨਦੀ ਕਿਨਾਰੇ ਇਸ਼ਨਾਨ ਕਰ ਕੇ ਭਜਨ-ਸਿਮਰਨ ਕਰਨ ਬੈਠ ਜਾਂਦਾ ਹਾਂ ਤੇ ਉਹ ਮੇਰੇ ਪਿਛੋਂ ਦਿਨ ਚੜ੍ਹਨ ਨਾਲ-

**ਸਹਜ ਅਵਲਿ ਧੂੜਿ ਮਣੀ ਗਾਡੀ ਚਾਲਤੀ॥**
**ਪੀਛੈ ਤਿਨਕਾ ਲੈ ਕਰਿ ਹਾਂਕਤੀ॥ ੧ ॥**

***ਪਹਿਲਾ ਅਰਥ-*** ਸਹਜ= ਸੁਭਾਵਕ ਹੀ, ਭਾਵ ਖੇਚਲ ਮੰਨੇ ਤੋਂ ਬਿਨਾਂ ਹੀ ਅਵਲਿ= ਪਹਿਲੇ ਧੂੜਿ ਮਣੀ= ਧੂੜ ਰੂਪ ਤਿਨਕਾ= ਸੋਟੀ, ਹਾਂਕਤੀ= ਹਿਕਦੀ।

**ਅਰਥ :-** ਮੈਲੇ ਕਪੜਿਆਂ ਦੀ ਗੱਡੀ ਭਰ ਕੇ ਨਾਲ ਬੌਲਦ ਨੂੰ ਜੋੜ ਕੇ ਚਲਾਉਂਦੀ ਹੈ ਅਤੇ ਪਿਛੇ ਸੋਟੀ ਭਾਵ ਪ੍ਰਾਣੀ ਲੈ ਕੇ ਗੱਡੀ ਨੂੰ ਹਿਕਦੀ ਹੈ॥ ੧ ॥

**ਜੈਸੇ ਪਨਕਤ ਥ੍ਰੂ ਟਿਟਿ ਹਾਂਕਤੀ॥**
**ਸਰਿ ਧੋਵਨ ਚਾਲੀ ਲਾਡੁਲੀ॥ ੧ ॥ ਰਹਾਉ ॥**

***ਪਦ ਅਰਥ*—**ਪਨਕਤ= ਗੋਬਰ ਦੀ ਗੋਲੀ। ਥ੍ਰੂ= ਧ੍ਰੂ, ਘਸੀਟ ਕੇ। ਟਿਟਿ= ਟਿੱਟਣ। ਹਾਂਕਤੀ= ਧ੍ਰੂੰਹਦੀ ਹੈ, ਚਲਾਉਂਦੀ ਹੈ। ਸਰਿ= ਨਦੀ।

***ਅਰਥ :-*** ਜਿਵੇਂ ਗੋਹੇ ਦੀ ਗੋਲੀ ਨੂੰ ਘਸੀਟ ਕੇ ਧ੍ਰੂੰਹਦੀ ਹੈ, ਓਵੇਂ ਹੀ "ਲਾਡਲੀ" ਨਾਮ ਕਰ ਕੇ ਮੇਰੀ ਇਸਤ੍ਰੀ ਕਪੜੇ ਧੋਣ ਵਾਸਤੇ ਨਦੀ ਵੱਲ ਚਲੀ ਆਉਂਦੀ ਹੈ, ਮੈਂ ਉਸ ਦੇ ਆਉਣ ਤਕ ਆਪਣਾ ਨਿਤਨੇਮ ਕਰ ਲੈਂਦਾ ਹਾਂ॥ ੧ ॥ ਰਹਾਉ॥

**ਧੋਬੀ ਧੋਵੈ ਬਿਰਹ ਬਿਰਾਤਾ॥ ਹਰਿ ਚਰਨ ਮੇਰਾ ਮਨੁ ਰਾਤਾ॥ ੨ ॥**

ਮੈਂ ਧੋਬੀ ਨਾਮਦੇਵ ਬਿਰਹ= ਪ੍ਰੇਮ ਵਿਚ ਬਿ-ਰਾਤਾ= ਵਿਸ਼ੇਸ਼ ਕਰਕੇ ਤਦਾਕਾਰ (ਮਸਤ) ਹੋ ਕੇ ਕੱਪੜੇ ਧੋਂਦਾ ਹਾਂ। ਪਰ ਉਸ ਵੇਲੇ ਵੀ ਹਰੀ ਦੇ ਚਰਨਾਂ ਵਿਚ ਮੇਰਾ ਮਨ ਜੁੜਿਆ ਰਹਿੰਦਾ ਹੈ॥ ੨ ॥

ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸਮ੍ਾਲਿ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥ ੨੧੩॥ (ਪੰਨਾ ੧੩੭੬)

**ਦੂਜਾ ਅਰਥ—**

***ਸਹਜ ਅਵਲਿ ਧੂੜਿ ਮਣੀ ਗਾਡੀ ਚਾਲਤੀ॥***

ਸਹਜ= ਸੁਤੇ (ਸੁਭਾਵਕ, ਨਿਰਜਤਨ) ਹੀ ਅਵਲਿ= ਆਦਿ ਤੋਂ ਹੀ ਭਾਵ ਜਨਮ ਤੋਂ ਲੈ ਕੇ ਧੂੜਿ ਮਣੀ= ਧੂੜ ਰੂਪ ਭਾਵ ਪੰਜਾਂ ਤੱਤਾਂ ਰਚਿਤ ਦੇਹ ਰੂਪੀ ਗੱਡੀ ਚੱਲ ਰਹੀ ਹੇ।

***ਪੀਛੈ ਤਿਨਕਾ ਲੈ ਕਰਿ ਹਾਂਕਤੀ॥ ੧॥***

ਦੇਹ ਰੂਪੀ ਗੱਡੀ ਦੇ ਪਿੱਛੇ ਪਰਮੇਸ਼ਰ ਦੀ ਇੱਛਾ ਪ੍ਰਾਰਬਧ ਰੂਪੀ ਤਿਣਕਾ (ਸੋਟੀ) ਲੈ ਕੇ ਚਲਾ ਰਹੀ ਹੈ, ਭਾਵ ਪਦਾਰਥ ਛਕਾ ਰਹੀ ਹੈ।

ਪ੍ਰਾਰਬਧ ਕਰਮ ਅਜਿਹੇ ਤਿੱਖੇ ਹਨ ਜੋ ਫਲ ਭੁਗਾਏ ਬਿਨਾਂ ਨਸ਼ਟ ਨਹੀਂ ਹੁੰਦੇ, ਚਾਹੇ ਗਿਆਨਵਾਨ ਵੀ ਹੋਵੇ।

***ਜੈਸੇ ਪਨਕਤ ਥ੍ਰੂ ਟਿਟਿ ਹਾਂਕਤੀ॥***

ਜਿਸ ਤਰ੍ਹਾਂ ਚੁਮਾਸੇ ਦੇ ਦਿਨਾਂ ਵਿਚ ਗੋਹੇ ਦੀ ਗੋਲੀ ਨੂੰ ਥ੍ਰੂ= ਧਰੂਹ ਕੇ ਟਿਟਿ= ਟਿੱਟਣ ਚਲਾਉਂਦੀ ਹੈ।

ਏਸੇ ਤਰ੍ਹਾਂ ਹੀ ਦੇਹ ਰੂਪੀ ਗੱਡੀ ਨੂੰ ਪਰਮੇਸ਼ਰ ਇੱਛਾ ਚਲਾ ਰਹੀ ਹੈ।

***ਸਰਿ ਧੋਵਨ ਚਾਲੀ ਲਾਡੁਲੀ॥ ੧॥ ਰਹਾਉ॥***

ਗੁਰਮੁਖ ਆਦਮੀਆਂ ਦੀ ਲਾਡੁਲੀ= ਪ੍ਰੇਮਣ ਬੁੱਧੀ ਸਤਿਸੰਗ ਰੂਪ ਨਦੀ ਪਰ ਰਾਗ ਦ੍ਵੈਸ਼। ਵਾ:- ਪਾਪਾਂ ਰੂਪੀ ਮੈਲ ਦੇ ਧੋਣ ਵਾਸਤੇ ਚਲੀ ਹੈ।

***ਧੋਬੀ ਧੋਵੈ ਬਿਰਹ ਬਿਰਾਤਾ॥***

ਧੋਬੀ= ਗੁਰੂ ਸਾਹਿਬ ਜੀ ਬਿਰਹ= ਪ੍ਰੇਮ ਵਿਚ ਬਿ-ਰਾਤਾ= ਵਿਸ਼ੇਸ਼ ਕਰਕੇ ਤਦਾਕਾਰ ਹੋ ਕੇ ਜਗਿਆਸੂਆਂ ਦੇ ਅੰਤਹਕਰਨ ਰੂਪ ਕਪੜਿਆਂ ਨੂੰ ਸਤਿਸੰਗ ਰੂਪ ਘਾਟ 'ਤੇ ਨਾਮ ਪਾਣੀ, ਪ੍ਰੇਮ ਰੂਪ ਸਾਬਣ ਨਾਲ ਨਿਸਚੇ ਰੂਪ ਪਟੜੇ 'ਪਰ ਉਕਤੀਆਂ ਜੁਗਤੀਆਂ ਰੂਪ ਮੁੱਕੀਆਂ ਮਾਰ ਕੇ ਧੋਂਦੇ ਹਨ ਅਤੇ ਗਿਆਨ ਰੂਪ ਸੂਰਜ ਦੀ ਭਗਤੀ ਰੂਪ ਧੁੱਪ ਨਾਲ ਸੁਕਾਉਂਦੇ ਹਨ।

***ਹਰਿ ਚਰਨ ਮੇਰਾ ਮਨੁ ਰਾਤਾ॥ ੨॥***

ਜਿਨ੍ਹਾਂ ਗੁਰਾਂ ਦੀ ਕਿਰਪਾ ਕਰ ਕੇ ਮੇਰਾ ਮਨ ਚਰਨ= ਪੂਜਨੀਕ ਹਰੀ ਦੇ ਚਰਨਾਂ ਵਿਚ ਰਾਤਾ= ਤਦਾਕਾਰ ਹੋ ਰਿਹਾ ਹੈ॥ ੨॥

## ਭਣਤਿ ਨਾਮਦੇਉ, ਰਮਿ ਰਹਿਆ॥
## ਅਪਨੇ ਭਗਤ ਪਰ ਕਰਿ ਦਇਆ॥ ੩॥ ੩॥

ਨਾਮਦੇਵ ਜੀ ਕਹਿੰਦੇ ਹਨ— ਜੋ ਪਰਮਾਤਮਾ ਸਾਰੇ ਰਮਿ ਰਹਿਆ= ਪਰੀਪੂਰਨ ਹੋ ਰਿਹਾ ਹੈ। ਉਸ (ਮੇਰੇ) ਆਪਣੇ ਭਗਤ ਉੱਤੇ ਦਇਆ ਕੀਤੀ ਹੈ ਭਾਵ ਮੈਨੂੰ ਭਗਤੀ ਦੀ ਦਾਤ ਬਖਸ਼ੀ ਹੈ॥ ੩॥ ੩॥

# ਬਸੰਤੁ ਬਾਣੀ ਰਵਿਦਾਸ ਜੀ ਕੀ ੧ੴ ਸਤਿਗੁਰ ਪ੍ਰਸਾਦਿ॥

**ਉਥਾਨਕਾ**— ਇਕ ਪ੍ਰੇਮੀ ਦੇ ਲੜਕੇ ਦਾ ਵਿਆਹ ਸੀ, ਉਸ ਨੇ ਬੜੀਆਂ ਬੇਨਤੀਆਂ ਕਰ ਕੇ ਰਵਿਦਾਸ ਜੀ ਨੂੰ ਨਾਲ ਲਿਜਾਣ ਵਾਸਤੇ ਮਨਾਇਆ। ਜਾਣ ਲੱਗਿਆਂ ਇਕ ਚੰਗੀ ਪੁਸ਼ਾਕ ਤਿਆਰ ਕਰਾ ਕੇ ਘੋੜੀ ਸਮੇਤ ਲਿਆਇਆ। ਰਵਿਦਾਸ ਭਗਤ ਜੀ ਨੂੰ ਕਹਿ ਕੇ ਉਹ ਪੁਸ਼ਾਕ ਪਵਾਈ। ਪੁਸ਼ਾਕ ਪਾ ਕੇ ਭਗਤ ਜੀ ਜਦ ਘੋੜੀ 'ਤੇ ਚੜ੍ਹ ਬੈਠੇ ਤਾਂ ਦੇਹ ਆਕੜ ਗਈ । ਉਸ ਵੇਲੇ ਰਵਿਦਾਸ ਭਗਤ ਜੀ ਆਪਣੀ ਦੇਹ ਪ੍ਰਤੀ ਉਪਦੇਸ਼ ਦੇਂਦੇ ਹੋਏ ਕਹਿੰਦੇ ਹਨ ਕਿ :-

## ਤੁਝਹਿ ਸੁਝੰਤਾ ਕਛੂ ਨਾਹਿ॥ ਪਹਿਰਾਵਾ ਦੇਖੇ ਊਭਿ ਜਾਹਿ॥

ਹੇ ਦੇਹ ! ਤੈਨੂੰ ਕੁਝ ਸੁਝਦਾ ਨਹੀਂ ਹੈ, ਤੂੰ ਆਪਣਾ ਚੰਗਾ ਪਹਿਰਾਵਾ ਵੇਖ ਕੇ ਊਭਿ= ਉੱਚੀ-ਉੱਚੀ ਹੋਈ ਜਾਂਦੀ ਹੈਂ, ਭਾਵ ਹੰਕਾਰਨ ਬਣਦੀ ਜਾਂਦੀ ਹੈਂ।

## ਗਰਬਵਤੀ ਕਾ ਨਾਹੀ ਠਾਉ॥ ਤੇਰੀ ਗਰਦਨਿ ਊਪਰਿ ਲਵੈ ਕਾਉ॥ ੧ ॥

ਗਰਬਵਤੀ= ਹੰਕਾਰ ਵਾਲੀ ਦੇਹ ਦਾ ਕੋਈ ਥਾਂ ਨਹੀਂ ਹੈ। ਦੇਖ! ਤੇਰੀ ਗਰਦਨਿ= ਗਿੱਚੀ ਉੱਤੇ ਕਾਲ ਰੂਪ ਕਾਂ ਲਵੈ= ਬੋਲ ਰਿਹਾ ਹੈ।

ਵਾ:- ਤੇਰੀ ਬੁੱਧੀ ਰੂਪ ਗਰਦਨ ਉੱਤੇ ਕਾਮ ਆਦਿਕਾਂ ਰੂਪੀ ਕਾ ਬੋਲ ਰਹੇ ਹਨ। ਉਹਨਾਂ ਕਾਵਾਂ ਦਾ ਉਡਾਉਣਾ ਬਹੁਤ ਹੀ ਔਖਾ ਹੈ॥ ੧ ॥

## ਤੂ ਕਾਂਇ ਗਰਬਹਿ ਬਾਵਲੀ॥

ਹੇ ਬਾਵਲੀ= ਝੱਲੀਏ! ਤੂੰ ਕਿਸ ਵਾਸਤੇ ਗਰਬਹਿ= ਹੰਕਾਰ ਕਰਦੀ ਹੈਂ?

## ਜੈਸੇ ਭਾਦਉ ਖੂੰਬ ਰਾਜੁ, ਤੂ ਤਿਸ ਤੇ ਖਰੀ ਉਤਾਵਲੀ॥ ੧ ॥ ਰਹਾਉ ॥

ਜਿਸ ਤਰ੍ਹਾਂ ਭਾਦਰੋਂ ਦੇ ਮਹੀਨੇ ਖੁੰਬਾਂ ਦਾ ਰਾਜੁ= ਪ੍ਰਕਾਸ਼ ਹੁੰਦਾ ਹੈ ਓਹ ਤਾਂ ਫਿਰ ਵੀ ਕੁਝ ਸਮਾਂ ਰਹਿੰਦੀਆਂ ਹਨ। ਜਿਵੇਂ ਲੋਕਾਂ ਦਾ ਅਖਾਣ ਹੈ ਕਿ ਖੁੰਬਾਂ ਢਾਈ ਦਿਨ ਰਹਿੰਦੀਆਂ ਹਨ, ਪਰ ਤੂੰ ਉਸ ਨਾਲੋਂ ਵੀ ਖਰੀ= ਹੱਛੀ ਭਾਵ ਬਹੁਤ ਉਤਾਵਲੀ= ਕਾਹਲੀ ਹੈਂ। ਅਰਥਾਤ ਛੇਤੀ ਨਾਸ ਹੋ ਜਾਣ ਵਾਲੀ ਹੈਂ। ਭਾਵ ਤੇਰਾ ਤਾਂ ਪਤਾ ਹੀ ਨਹੀਂ ਕਿ ਅਗਲਾ ਸਵਾਸ ਆਉਣਾ ਕਿ ਨਹੀਂ॥ ੧ ॥

ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ,
ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ॥ (ਪੰਨਾ ੫੪੦)

## ਜੈਸੇ ਕੁਰੰਕ ਨਹੀ ਪਾਇਓ ਭੇਦੁ॥ ਤਨਿ ਸੁਗੰਧ ਢੂਢੈ ਪ੍ਰਦੇਸੁ॥

ਜਿਸ ਤਰ੍ਹਾਂ ਕੁਰੰਕ= ਹਿਰਨ ਨੇ ਆਪਣੀ ਨਾਭੀ ਵਿਚ ਕਸਤੂਰੀ ਦਾ ਭੇਤ ਨਹੀਂ ਪਾਇਆ। ਭਾਵੇਂ ਕਸਤੂਰੀ ਦੀ ਸੁਗੰਧੀ ਸਰੀਰ ਦੇ ਅੰਦਰੋਂ ਹੀ ਆਉਂਦੀ ਹੈ ਪਰ ਹਿਰਨ ਪ੍ਰਦੇਸੁ= ਜੰਗਲਾਂ ਤੇ ਝਾੜੀਆਂ ਵਿਚ ਲੱਭਦਾ ਹੈ।

ਅੰਤਰਿ ਵਾਸੁ ਬਹੁਤੁ ਮੁਸਕਾਈ ਭ੍ਰਮਿ ਭੂਲਾ ਮਿਰਗੁ ਸਿੰਙ੍ਹਾਰੇ॥
ਬਨੁ ਬਨੁ ਢੂਢਿ ਢੂਢਿ ਫਿਰਿ ਥਾਕੀ ਗੁਰਿ ਪੂਰੈ ਘਰਿ ਨਿਸਤਾਰੇ॥ ੪ ॥
(ਨਟ ਮਹਲਾ ੪, ਪੰਨਾ ੯੮੨)

ਇਸੇ ਤਰ੍ਹਾਂ ਆਤਮਾ ਹੈ ਤਾਂ ਅੰਤਹਕਰਨ ਦੇ ਵਿਚ ਪਰ ਇਹ ਜੀਵ ਪ੍ਰਦੇਸ਼ਾਂ ਵਿਚ ਲਭਦਾ ਫਿਰਦਾ ਹੈ।

**ਅਪ ਤਨ ਕਾ ਜੋ ਕਰੇ ਬੀਚਾਰੁ ॥ ਤਿਸੁ ਨਹੀ ਜਮਕੰਕਰੁ ਕਰੇ ਖੁਆਰੁ ॥ ੨ ॥**

ਜੋ ਪੁਰਸ਼ ਆਪਣੇ ਤਨ ਦਾ ਵਿਚਾਰ ਕਰਦਾ ਹੈ ਕਿ ਇਹ ਸਰੀਰ ਅਸੱਤ ਜੜ੍ਹ ਦੁੱਖ ਰੂਪ ਹੈ।

ਉਸ ਪੁਰਸ਼ ਨੂੰ ਜਮਦੂਤ ਖੁਆਰੁ= ਖਰਾਬ ਨਹੀਂ ਕਰਦਾ॥ ੨ ॥

**ਪੁਤ੍ਰ ਕਲਤ੍ਰ ਕਾ ਕਰਹਿ ਅਹੰਕਾਰੁ ॥ ਠਾਕੁਰੁ ਲੇਖਾ ਮਗਨਹਾਰੁ ॥**

ਜੋ ਆਦਮੀ ਆਪਣੇ ਪੁਤ੍ਰ ਕਲਤ੍ਰ= ਇਸਤ੍ਰੀ ਪੁੱਤਰ ਦਾ ਹੰਕਾਰ ਕਰਦਾ ਹੈ। ਉਸ ਪਾਸੋਂ ਪਰਮਾਤਮਾ ਕਰਮਾਂ ਦਾ ਲੇਖਾ= ਹਿਸਾਬ ਮੰਗਣ ਵਾਲਾ ਹੋਵੇਗਾ।

**ਫੇੜੇ ਕਾ ਦੁਖੁ ਸਹੈ ਜੀਉ ॥ ਪਾਛੇ ਕਿਸਹਿ ਪੁਕਾਰਹਿ ਪੀਉ ਪੀਉ ॥ ੩ ॥**

ਜਿਸ ਵੇਲੇ ਹੇ ਜੀਵ ! ਤੂੰ ਆਪਣੇ ਫੇੜੇ= ਕੀਤੇ ਹੋਏ ਕਰਮਾਂ ਦਾ ਫਲ ਦੁੱਖ ਸਹਾਰੇਂਗਾ।

ਤਾਂ ਪਿਛੋਂ ਕਿਸ ਪਾਸ ਪੁਕਾਰ ਕਰੇਂਗਾ? ਕਿ ਹੇ ਪਤੀ ਜੀ ! ਰੱਖ ਲੌ, ਹੇ ਪਤੀ ਜੀ ! ਰੱਖ ਲੌ। ਭਾਵ ਉਸ ਵੇਲੇ ਤੇਰੀ ਸਹਾਇਤਾ ਕਿਸੇ ਨੇ ਨਹੀਂ ਕਰਨੀ॥ ੩ ॥

**ਸਾਧੂ ਕੀ ਜਉ ਲੇਹਿ ਓਟ ॥ ਤੇਰੇ ਮਿਟਹਿ ਪਾਪ ਸਭ ਕੋਟਿ ਕੋਟਿ ॥**

ਸਾਰੇ ਆਸਰਿਆ ਨੂੰ ਛੱਡ ਕੇ ਜੇ ਤੂੰ ਸੰਤਾਂ ਦੀ ਓਟ ਲੈਣਾ ਕਰੇਂ। ਤਾਂ ਤੇਰੇ ਸਾਰੇ ਕਰੋੜਾਂ ਪਾਪ ਮਿਟ ਜਾਣਗੇ।

**ਕਹਿ ਰਵਿਦਾਸ, ਜੁੋ ਜਪੈ ਨਾਮੁ ॥**

ਰਵਿਦਾਸ ਜੀ ਕਹਿੰਦੇ ਹਨ— ਜਿਹੜਾ ਆਦਮੀ ਵਾਹਿਗੁਰੂ ਦਾ ਨਾਮ ਜਪਦਾ ਹੈ।

**ਤਿਸੁ ਜਾਤਿ ਨ ਜਨਮੁ, ਨ ਜੋਨਿ ਕਾਮੁ ॥ ੪ ॥ ੧ ॥**

ਉਸ ਦਾ ਨਾ ਹੋਰ ਜਨਮ ਹੁੰਦਾ ਹੈ, ਨਾ ਹੀ ਜੂਨੀਆਂ ਵਿਚ ਜਾਂਦਾ ਹੈ ਅਤੇ ਨਾ ਹੀ ਉਸ ਦਾ ਕਿਸੇ ਜ਼ਾਤੀ ਨਾਲ ਕੋਈ ਕੰਮ ਹੁੰਦਾ ਹੈ॥ ੩ ॥ ੧ ॥

## ਬਸੰਤੁ ਕਬੀਰ ਜੀਉ ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ**— ਏਕ ਸਮੇਂ ਭਗਵਾਨ ਜੀ ਪ੍ਰੀਖਿਆ ਲੈਣ ਵਾਸਤੇ ਕੁੱਤੀ ਦਾ ਰੂਪ ਧਾਰ ਕੇ ਕਬੀਰ ਜੀ ਪਾਸ ਆ ਗਏ। ਘਰ ਵਿਚ ਵੜ ਕੇ ਚੀਜ਼ਾਂ ਨੂੰ ਸੁੰਘਣ ਲੱਗ ਪਏ। ਉਸ ਵੇਲੇ ਕਬੀਰ ਜੀ ਨੇ ਇਹ ਸ਼ਬਦ ਉਚਾਰਿਆ:-

**ਸੁਰਹ ਕੀ ਜੈਸੀ ਤੇਰੀ ਚਾਲ ॥ ਤੇਰੀ ਪੂੰਛਟ ਊਪਰਿ ਝਮਕ ਬਾਲ ॥ ੧ ॥**

**ਪਹਿਲਾ ਅਰਥ**- ਹੇ ਭਗਵਾਨ! ਰੂਪ ਤਾਂ ਆਪ ਜੀ ਨੇ ਕੁੱਤੀ ਦਾ ਧਾਰਿਆ ਹੋਇਆ ਹੈ ਪਰ- ਸੁਰਹ= ਗਊ ਵਰਗੀ ਤੇਰੀ=ਤੁਹਾਡੀ ਚਾਲ ਹੈ ਅਤੇ ਆਪ ਜੀ ਦੀ ਪੂੰਛ ਉੱਤੇ ਬੜੇ ਸੋਹਣੇ-ਸੋਹਣੇ ਵਾਲ ਝਮਕ= ਚਮਕ ਰਹੇ ਹਨ।

**ਇਸ ਘਰ ਮਹ ਹੈ ਸੁ ਤੂ ਢੂੰਢਿ ਖਾਹਿ ॥**

ਇਸ (ਮੇਰੇ) ਘਰ ਵਿਚ ਜੋ ਕੁਝ ਚੀਜ਼ ਹੈ ਸੋ ਤੂੰ ਲੱਭ ਕੇ ਖਾਣਾ ਕਰ!

## ਅਉਰ ਕਿਸ ਹੀ ਕੇ ਤੂ ਮਤਿ ਹੀ ਜਾਹਿ॥੧॥ ਰਹਾਉ॥

ਹੋਰ ਕਿਸੇ ਗਵਾਂਢੀ ਦੇ ਘਰ ਵਿਚ ਤੂੰ ਮਤਿ= ਨਾ ਜਾਣਾ ਕਰ॥ ੧॥ ਰਹਾਉ॥

## ਚਾਕੀ ਚਾਟਹਿ ਚੂਨੁ ਖਾਹਿ॥

ਉਸ ਵੇਲੇ ਕੁੱਤੀ ਚੱਕੀ ਨੂੰ ਚੱਟ ਕੇ ਚੂਨੁ= ਆਟਾ ਖਾਣ ਲੱਗ ਪਈ।

ਆਟਾ ਖਾ ਕੇ ਚੱਕੀ ਦੇ ਪੂੰਝਣ ਵਾਲਾ ਕੱਪੜਾ ਜਿਸ ਨੂੰ= ਪਰੋਲਾ ਆਖਦੇ ਹਨ, ਉਹ ਮੂੰਹ ਵਿਚ ਪਾ ਕੇ ਤੁਰ ਪਈ। ਤਾਂ ਕਬੀਰ ਜੀ ਕਹਿੰਦੇ ਹਨ—

## ਚਾਕੀ ਕਾ ਚੀਥਰਾ ਕਹਾਂ ਲੈ ਜਾਹਿ॥੨॥

ਚੱਕੀ ਦਾ ਚੀਥਰਾ= ਪਰੋਲਾ ਕਿਥੇ ਲੈ ਚੱਲੀ ਹੈਂ? ਇਹ ਤਾਂ ਇਥੇ ਰਹਿਣ ਦੇ, ਤਾਂ ਕਿ ਮੈਨੂੰ ਹੋਰ ਨਾ ਬਨਾਉਣਾ ਪਵੇ॥ ੨॥ ਪਰੋਲੇ ਨੂੰ ਛੱਡ ਕੇ ਉਹ ਕੁੱਤੀ ਛਿੱਕੇ ਵੱਲ ਤੱਕਣ ਲੱਗ ਪਈ ਤਾਂ ਕਬੀਰ ਜੀ ਕਹਿੰਦੇ ਹਨ—

## ਛੀਕੇ ਪਰ ਤੇਰੀ ਬਹੁਤੁ ਡੀਠਿ॥

ਛਿੱਕੇ ਉੱਤੇ ਤੇਰੀ ਬਹੁਤ ਡੀਠਿ= ਦ੍ਰਿਸ਼ਟੀ (ਨਜ਼ਰ) ਲੱਗੀ ਹੋਈ ਹੈ ਪਰ ਇਸ ਵਿਚ ਕਮਾਲੇ ਕਮਾਲੀ ਦੀਆਂ ਰੋਟੀਆਂ ਹਨ।

## ਮਤੁ ਲਕਰੀ ਸੋਟਾ ਤੇਰੀ ਪਰੈ ਪੀਠਿ॥੩॥

ਇਸ ਦੇ ਖਾਣ ਕਰ ਕੇ ਮਤਾਂ ਕਿਤੇ ਤੇਰੀ ਪਿੱਠ ਉੱਤੇ ਲੱਕੜੀ ਜਾਂ ਸੋਟਾ ਪੈ ਜਾਵੇ॥ ੩॥

ਨੋਟ- ਅਨਘੜੀ ਨੂੰ ਲੱਕੜ ਤੇ ਘੜ ਕੇ ਸਾਫ ਕੀਤੀ ਨੂੰ ਸੋਟਾ ਕਹਿੰਦੇ ਹਨ।

## ਕਹਿ ਕਬੀਰ ਭੋਗ ਭਲੇ ਕੀਨ॥ ਮਤਿ ਕੋਊ ਮਾਰੈ ਈਂਟ ਢੇਮ॥੪॥੧॥

ਕਬੀਰ ਜੀ ਕਹਿੰਦੇ ਹਨ— ਚੰਗੇ-ਚੰਗੇ ਪਦਾਰਥ ਤੂੰ ਖਾ ਲਏ ਹਨ, ਹੁਣ ਆਪ ਜਾਓ ਕਿਉਂਕਿ ਕਮਾਲਾ ਕਮਾਲੀ ਆਉਣ ਵਾਲੇ ਹਨ, ਮਤਾਂ ਕੋਈ ਆਪ ਨੂੰ ਇੱਟ ਜਾਂ ਕੋਈ ਢੀਂਮ ਮਾਰਨਾ ਕਰੇ।

ਨੋਟ- ਇੱਟ ਪੱਕੀ, ਢੇਂਮ ਕੱਚੀ ਹੁੰਦੀ ਹੈ।

ਕਹਬੋ ਕਛੁ ਕਰਬੋ ਕਛੂ, ਹੈ ਜਗ ਕੀ ਬਿਧ ਦੋਇ।
ਦੇਖਨ ਕੋ ਅਰ ਖਾਨ ਕਰੋ, ਔਰ ਦੁਰਦ ਰਦ ਹੋਇ।

**ਦੂਜਾ ਅਰਥ—**

*ਸੁਰਹ ਕੀ ਜੈਸੀ ਤੇਰੀ ਚਾਲ॥*

ਹੇ ਜੀਵ ! ਸੁਰਹ= ਦੇਵਤਿਆਂ ਵਰਗੀ ਤੇਰੀ ਚਾਲ ਹੈ ਭਾਵ ਜਿਵੇਂ ਦੇਵਤੇ ਪਵਿੱਤਰ ਹਨ, ਤਿਵੇਂ ਤੂੰ ਪਵਿੱਤਰ ਹੈਂ।

*ਤੇਰੀ ਪੂੰਛਟ ਊਪਰਿ ਝਮਕ ਬਾਲ॥*

ਤੇਰੀ ਬੁੱਧੀ ਰੂਪ ਪੂੰਛ ਉੱਤੇ ਸ਼ੁਭ ਗੁਣਾਂ ਰੂਪੀ ਵਾਲ ਚਮਕ ਰਹੇ ਹਨ। *ਅਥਵਾ :-* ਜਿਸ ਤਰ੍ਹਾਂ ਪੂੰਛ ਪਿੱਛੇ ਹੁੰਦੀ ਹੈ, ਇਸ ਤਰ੍ਹਾਂ ਬੁੱਧੀ ਵੀ ਦੇਹ ਇੰਦ੍ਰੀਏ ਪ੍ਰਾਣਾਂ ਦੀ ਅਪੇਖਿਆ ਕਰ ਕੇ ਪਿੱਛੇ ਹੈ, ਇਸ ਕਰ ਕੇ ਬੁੱਧੀ

ਨੂੰ ਪੂੰਛ ਕਿਹਾ ਹੈ। ਵਾ:- ਤੇਰਾ ਵਾਸਤਵ ਸਰੂਪ ਜੋ ਬ੍ਰਹਮ ਹੈ ਉਸ ਬ੍ਰਹਮ ਰੂਪੀ ਪੂੰਛ ਉੱਤੇ ਸਤ, ਚਿਤ, ਆਨੰਦ ਰੂਪ ਵਾਲ ਝਮਕ ਰਹੇ ਹਨ।

ਸ਼ੰਕਾ ਕਰਨ ਦੀ ਲੋੜ ਨਹੀਂ ਹੈ, ਵੇਦ ਵਿਚ ਬ੍ਰਹਮ ਨੂੰ ਪੂੰਛ ਰੂਪ ਕਥਨ ਕੀਤਾ ਹੈ, ਅਰਥਾਤ ਜਿਵੇਂ ਪੂੰਛ ਸਭ ਪਸ਼ੂਆਂ ਦੇ ਪਿੱਛੇ ਹੁੰਦੇ ਹੈ ਤਿਵੇਂ ਬ੍ਰਹਮ ਭੀ ਸਭ ਦੇ ਪਿੱਛੇ ਆਸਰਾ ਰੂਪ ਹੈ। ਇਸ ਕਰ ਕੇ ਬ੍ਰਹਮ ਨੂੰ ਪੂੰਛ ਕਿਹਾ ਹੈ, ਉਂਜ ਬ੍ਰਹਮ ਕੋਈ ਪਸ਼ੂ ਨਹੀਂ ਹੈ।

***ਇਸ ਘਰ ਮਹ ਹੈ ਸੁ ਤੂ ਢੂੰਢਿ ਖਾਹਿ॥***

ਇਸ ਸਰੀਰ ਰੂਪੀ ਘਰ ਵਿਚ ਜੋ ਆਤਮਕ ਅਨੰਦ ਹੈ, ਉਸ ਨੂੰ ਲੱਭ ਕੇ ਖਾਹਿ= ਧਾਰਨਾ ਕਰ। ਤੀਰਥਾਦਿ ਸਥਾਨਾਂ ਉੱਤੇ ਭਟਕਣ ਦੀ ਕੋਈ ਲੋੜ ਨਹੀਂ।

***ਅਉਰ ਕਿਸ ਹੀ ਕੇ ਤੂ ਮਤਿ ਹੀ ਜਾਹਿ॥ ੧॥ ਰਹਾਉ॥***

ਹੋਰ ਕਿਸੇ ਦੇਵੀ ਦੇਵਤੇ ਦੀ ਤਰਫ ਤੂੰ ਮਤਾਂ ਜਾਣਾ ਕਰ।

***ਚਾਕੀ ਚਾਟਹਿ ਚੂਨੁ ਖਾਹਿ॥***

ਚਾਕੀ= ਮਾਇਆ* ਨੂੰ ਚਟ ਰਿਹਾ ਹੈਂ ਭਾਵ ਕਈ ਤਰ੍ਹਾਂ ਦੇ ਪਦਾਰਥਾਂ ਵਿਚ ਖੱਚਤ ਹੋ ਕੇ ਵਿਸ਼ੇ-ਅਨੰਦ ਲੈ ਰਿਹਾ ਹੈਂ, ਇਨ੍ਹਾਂ ਨੂੰ ਛੱਡ ਕੇ ਆਪਣੇ ਆਪ ਦਾ ਚੂਨੁ= ਜਾਨਣਾ ਖਾਹਿ= ਧਾਰ ਕਿ ਮੇਰਾ ਸਰੂਪ ਕੀ ਹੈ? ਵਾ:- ਕਾਮ ਆਦਿਕਾਂ ਦਾ ਚੂਨੁ= ਚੂਰਨ ਕਰ ਦੇ, ਭਾਵ ਇਹਨਾਂ ਦਾ ਸਰਬ ਨਾਸ ਕਰ!

***ਚਾਕੀ ਕਾ ਚੀਥਰਾ ਕਹਾ ਲੈ ਜਾਹਿ॥ ੨॥***

ਚਾਕੀ= ਮਾਇਆ ਦਾ ਚੀਥਰਾ= ਸਰੀਰ, ਵਾ:- ਪਦਾਰਥ ਇਨ੍ਹਾਂ ਨੂੰ ਕਿਥੇ ਲੈ ਜਾਵੇਂਗਾ? (ਕਰਮ ਭੋਗਾਂ ਦੀ ਸਮਾਪਤੀ ਸਮੇਂ) ਇਨ੍ਹਾਂ ਪਦਾਰਥਾਂ ਨੇ ਨਾਲ ਨਹੀਂ ਜਾਣਾ ਇਸ ਵਾਸਤੇ ਇਨ੍ਹਾਂ ਨਾਲੋਂ ਪ੍ਰੇਮ ਹਟਾ ਦੇ।

***ਛੀਕੇ ਪਰ ਤੇਰੀ ਬਹੁਤੁ ਡੀਠਿ॥***

ਛੀਕੇ= ਸੁਰਗ ਉੱਤੇ ਤੇਰੀ ਬੜੀ ਨਿਗਾਹ ਲੱਗੀ ਹੋਈ ਹੈ। ਭਾਵ ਸਵਰਗ ਵਿਚ ਜਾਣ ਦੀ ਬੜੀ ਇੱਛਾ ਕਰ ਰਿਹਾ ਹੈਂ (ਘਰਾਂ ਵਿਚ ਛਿੱਕੇ ਹਮੇਸ਼ਾਂ ਉੱਚੇ ਟੰਗੇ ਹੁੰਦੇ ਹਨ, ਜਿਵੇਂ ਛਿੱਕਾ ਉੱਚਾ ਹੁੰਦਾ ਹੈ, ਤਿਵੇਂ ਸ੍ਵਰਗ ਵੀ ਉੱਚਾ ਹੈ, ਇਸ ਕਰ ਕੇ ਛਿੱਕੇ ਦਾ ਅਰਥ ਸ੍ਵਰਗ ਕੀਤਾ ਹੈ)।

***ਮਤੁ ਲਕਰੀ ਸੋਟਾ ਤੇਰੀ ਪਰੈ ਪੀਠਿ॥ ੩॥***

ਆਪਣੇ ਨਾਲੋਂ ਦੂਜੇ ਦੀ ਦੌਲਤ ਜਾਂ ਜਾਇਦਾਦ ਬਹੁਤੀ ਵੇਖ ਕੇ ਚਿਤ ਵਿਚ ਈਰਖਾ ਕਰਨ ਰੂਪੀ ਲੱਕੜੀ ਅਤੇ ਪੁੰਨਾਂ ਦੇ ਖਤਮ ਹੋਣ ਕਰ ਕੇ ਸ੍ਵਰਗ ਤੋਂ ਡਿਗਣੇ ਰੂਪ ਸੋਟਾ ਤੇਰੀ ਪਿੱਠ 'ਤੇ ਮਤਾਂ ਪਵੇ॥ ੩॥

---

**ਜਿਵੇਂ ਚੱਕੀ ਦੇ ਦੋ ਪੁੜ ਹੁੰਦੇ ਹਨ, ਉਨ੍ਹਾਂ ਦੋ ਪੁੜਾਂ ਹੇਠ ਜੋ ਦਾਣੇ ਆਉਂਦੇ ਹਨ, ਉਹ ਪੀਸੇ ਜਾਂਦੇ ਹਨ ਤੇ ਜੋ ਕਿੱਲੀ ਦੇ ਦਰਮਿਆਨ ਆ ਜਾਂਦੇ ਹਨ ਉਹ ਬਚ ਜਾਂਦੇ ਹਨ। ਤਿਵੇਂ ਮਾਇਆ ਰੂਪ ਚੱਕੀ ਹੇਠਾਂ ਜੋ ਜੀਵ ਰੂਪ ਦਾਣੇ ਆਉਂਦੇ ਹਨ ਉਹ ਪੀਸੇ ਜਾਂਦੇ ਹਨ। ਜੋ ਜੀਵ ਰੂਪ ਦਾਣੇ ਸਾਧ ਸੰਗਤ ਰੂਪ ਕਿੱਲੀ ਦੇ ਪਾਸ ਆ ਬੈਠਦੇ ਹਨ ਉਹ ਬਚ ਜਾਂਦੇ ਹਨ।*

*ਜਾ ਪਕਾ ਤਾ ਕਟਿਆ ਰਹੀ ਸੁ ਪਲਰਿ ਵਾੜਿ॥*
*ਸਣੁ ਕੀਸਾਰਾ ਚਿਥਿਆ ਕਣੁ ਲਇਆ ਤਨੁ ਝਾੜਿ॥*
*ਦੁਇ ਪੁੜ ਚਕੀ ਜੋੜਿ ਕੈ ਪੀਸਣ ਆਇ ਬਹਿਠੁ॥*
*ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ॥ ੧॥ (ਮਾਝ ਦੀ ਵਾਰ, ਪੰਨਾ ੧੪੨)*

***ਕਹਿ ਕਬੀਰ ਭੋਗ ਭਲੇ ਕੀਨ॥***

ਕਬੀਰ ਜੀ ਕਹਿੰਦੇ ਹਨ— ਪਿਛਲੇ ਜਨਮ ਵਿਚ ਵੀ ਅਤੇ ਇਸ ਜਨਮ ਵਿਚ ਵੀ ਚੰਗੇ-ਚੰਗੇ ਪਦਾਰਥ ਤੂੰ ਛਕਣਾ ਕੀਤੇ ਹਨ ਹੁਣ ਤੂੰ ਵਾਸ਼ਨਾ ਤਿਆਗ ਦੇ।

***ਮਤਿ ਕੋਊ ਮਾਰੈ ਈਂਟ ਢੇਮ॥ ੪॥ ੧॥***

ਸਨਬੰਧੀਆਂ ਦਾ ਮਰਨ ਰੂਪ ਇੱਟ ਅਤੇ ਪਦਾਰਥਾਂ ਦਾ ਅਭਾਵ ਹੋਣ ਰੂਪ ਢੇਮ ਮਤਾਂ ਕੋਈ ਤੈਨੂੰ ਮਾਰਨਾ ਕਰੇ॥ ੪॥ ੧॥

**ਸਾਰੰਸ਼:-** ਏਸ ਸ਼ਬਦ ਦੇ ਪਹਿਲੇ ਅਰਥ ਵਿਚ ਭਗਤ ਕਬੀਰ ਜੀ ਕੁੱਤੀ ਰੂਪ ਵਿਚ ਭਗਵਾਨ ਨੂੰ ਨਿਸ਼ਚੇ ਕਰਦਿਆਂ ਹੋਇਆਂ ਪ੍ਰੀਖਿਆ ਵਿਚ ਪੂਰੇ ਉਤਰੇ ਹਨ ਅਤੇ ਦੂਜੇ ਅਰਥ ਵਿਚ ਮਨੁੱਖ ਨੂੰ ਦੇਵਤਿਆਂ ਤੋਂ ਭੀ ਉੱਤਮ ਦੱਸ ਕੇ ਏਹ ਉਪਦੇਸ਼ ਦਿੱਤਾ ਹੈ ਕਿ ਐ ਮਨੁੱਖ ! ਦੇਖ, ਜਿਸ ਮਨੁੱਖ ਦੇਹੀ ਨੂੰ ਦੇਵਤੇ ਯਾਦ ਕਰਦੇ ਹਨ।

ਇਸ ਦੇਹੀ ਕਉ ਸਿਮਰਹਿ ਦੇਵ॥ ਸੋ ਦੇਹੀ ਭਜੁ ਹਰਿ ਕੀ ਸੇਵ॥ *(ਪੰਨਾ ੧੧੫੯)*

ਓਹ ਮਨੁੱਖਾ ਦੇਹੀ ਤੈਨੂੰ ਮਿਲੀ ਹੈ ਤੇ ਤੂੰ ਇਸ ਨੂੰ ਪਾ ਕੇ ਉਸ ਸਿਰਜਣਹਾਰ ਦਾ ਸਿਮਰਨ ਕਰ। ਹਾਂ, ਜੇ ਸਿਮਰਨ ਨਹੀਂ ਕਰੇਂਗਾ ਤਾਂ ਯਾਦ ਰੱਖ ਫੇਰ ਤੈਨੂੰ ਸਬੰਧੀਆਂ ਨਾਲੋਂ ਵਿਛੋੜਾ ਤੇ ਜੂਨੀਆਂ ਦਾ ਦੁੱਖ ਦੇਖਣਾ ਪਵੇਗਾ।

## ॥ ਬਸੰਤ ਰਾਗੁ ਸਮਾਪਤੰ ॥